

# ਅੰਮ੍ਰਿਤ ਕੀਰਤਨ

ਖਾਲਸਾ ਬ੍ਰਦਰਜ਼
ਅੰਮ੍ਰਿਤਸਰ



੧ੴ ਸਤਿਗੁਰ ਪ੍ਰਸਾਦਿ ॥



ਪੋਥੀ ਪਰਮੇਸਰ ਕਾ ਥਾਨੁ ॥

# ਅੰਮ੍ਰਿਤ ਕੀਰਤਨ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ, ਭਾਈ ਗੁਰਦਾਸ ਸਾਹਿਬ ਤੇ
ਭਾਈ ਨੰਦ ਲਾਲ ਸਾਹਿਬ ਜੀ ਰਚਿਤ ਬਾਣੀਆਂ ਵਿਚੋਂ
੧੨੨ ਪਰਕਰਣਾਂ ਵਿਚ ਸਾਢੇ ਤਿੰਨ ਹਜ਼ਾਰ ਤੋਂ ਵੱਧ ਸ਼ਬਦਾਂ ਦਾ ਸੰਗ੍ਰਹਿ

ਪ੍ਰਕਾਸ਼ਕ

**ਖ਼ਾਲਸਾ ਬ੍ਰਦਰਜ਼, 134/7 ਸਿਟੀ ਸੈਂਟਰ, ਅੰਮ੍ਰਿਤਸਰ**

੪੦ਵੀਂ ਐਡੀਸ਼ਨ

ਜੁਲਾਈ ੨੦੧੧

# ਉਥਾਨਕਾ

ਤਿੰਨ ਵਰ੍ਹੇ ਹੋਏ, ਵੀਰ ਹਰਚਰਨ ਸਿੰਘ ਜੀ ਨੰਦਾ ਦੇ ਪਵਿੱਤਰ ਗ੍ਰਿਹ ਵਿਖੇ, ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਗੁਰਮੁਖ ਰੂਹਾਂ ਦੀ ਭੀੜ ਪਈ। ਮਸਤਾਨੇ ਵੀਰ ਰਤਨ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਤੇ ਭਾਈ ਗੁਰਦਾਸ ਜੀ ਦੇ ਭੰਡਾਰੇ ਵਿਚੋਂ ਵੀ ਅੰਮ੍ਰਿਤ-ਕੀਰਤਨ ਦੇ ਛਾਂਦੇ ਸੋਹਣੀਆਂ ਰੂਹਾਂ ਨੂੰ ਭੁੰਚਾਏ।

ਉਸ ਵੇਲੇ ਇਕ ਸਜਣ ਜੀ 'ਨਿਰਮੋਲਕ ਹੀਰਾ' ਗੁਟਕੇ ਵਿਚੋਂ ਇਹ ਸ਼ਬਦ ਲੱਭਣ ਦਾ ਯਤਨ ਕਰ ਰਹੇ ਸਨ। ਉਹਨਾਂ ਦੀ ਨਿਰਾਸਤਾ ਵੇਖ ਕੇ ਦਾਸ ਨੂੰ ਫੁਰਨਾ ਫੁਰਿਆ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਸਾਹਿਬ ਤੇ ਭਾਈ ਨੰਦ ਲਾਲ ਸਾਹਿਬ ਜੀ ਰਚਿਤ ਬਾਣੀਆਂ ਵਿਚੋਂ ਚੁਣਵੀਂ ਬਾਣੀ ਦਾ ਸੰਗ੍ਰਿਹ ਕਰ ਕੇ ਕੀਰਤਨ ਕਰਨਹਾਰਿਆਂ ਤੇ ਸੁਣਨਹਾਰਿਆਂ ਦੀ ਸੇਵਾ ਕਰਨੀ ਚਾਹੀਦੀ ਹੈ। ਸੱਚੇ ਪਾਤਸ਼ਾਹ ਜੀ ਨੇ ਆਪ ਇਹ ਚੋਜ ਵਰਤਾ ਕੇ "ਹਉ ਮੂਰਖੁ ਕਾਰੈ ਲਾਈਆ" ਅਤੇ ਇਸ ਫੁਰਨੇ ਨੂੰ ਫੁੱਲ ਫਲ ਲਾ ਦਿੱਤੇ। ਕੋਟਾਨ ਕੋਟ ਸ਼ੁਕਰ ਹੈ ਤੇਰਾ, ਸੱਚੇ ਪਾਤਸ਼ਾਹ ਜੀਉ !'

ਸਦ ਹਿਤੈਸ਼ੀ ਵੀਰ ਸਰਵਨ ਸਿੰਘ ਜੀ (ਐਸ.ਡੀ.ਓ, ਨਹਿਰ) ਪੂਰਬਲੇ ਸੰਜੋਗੜੇ ਵੀਰ ਨੇ ਦਾਸ ਨੂੰ ਇਸ ਕਾਰਜ ਵਿਚ ਆਪਣੇ ਪੁਸਤਕਾਲੇ ਵਿਚੋਂ ਸਾਰੇ ਲੋੜੀਂਦੇ ਗ੍ਰੰਥ ਵੀ ਦਿੱਤੇ ਅਤੇ ਇਸ ਸ਼ੁਭ ਕੰਮ ਵਿਚ ਕਾਫੀ ਸਮਾਂ ਹੱਥ ਵੀ ਵਟਾਂਦੇ ਰਹੇ।

ਬੀਰ ਬਾਂਕੜੇ ਵੀਰ ਹਰਿਮੰਦਰ ਸਿੰਘ ਜੀ ਦੀ ਲਾਹੌਰ ਕ੍ਰਿਸ਼ਨਾ ਨਗਰ ਵਾਲੀ ਯਾਦ ਵੀ ਨਹੀਂ ਭੁਲ ਸਕਦੀ, ਜਿਨ੍ਹਾਂ ਨੇ ਕੀਰਤਨ ਮੰਡਲਾਂ ਦੀ ਹਾਜ਼ਰੀ ਭਰਨ ਦਾ ਇਸ ਦਾਸਰੇ ਨੂੰ ਭੁਸ ਪਾਇਆ। ਫਿਰ ਸ਼ਿਮਲੇ ਪੁੱਜਣ ਪਿਛੋਂ ਸੁਭਾਗ ਜੋੜੀ ਵੀਰ ਨੌਹਰੀਆ ਸਿੰਘ ਜੀ ਤੇ ਵੀਰ ਮਿਹਰ ਸਿੰਘ ਜੀ ਦੇ ਸ਼ੁਭ ਮੇਲ-ਮਿਲਾਪ ਨੇ ਪਿਛਲੇ ਘਾਟੇ ਵੀ ਪੂਰੇ ਕਰ ਦਿੱਤੇ। ਇਹ ਵੀਰ ਅੱਜ ਕਲ੍ਹ ਦਿੱਲੀ ਤੇ ਕਾਲਕਾ ਦੇ ਕੀਰਤਨ-ਅਖਾੜਿਆਂ ਵਿਚ ਅਨੰਦ ਮਾਣ ਰਹੇ ਹਨ।

ਇਸ ਸੰਗ੍ਰਿਹ ਲਈ ਪ੍ਰਮਾਣੀਕ ਬਾਣੀ ਦੇ ਸਾਰੇ ਪੂਜਜ ਗ੍ਰੰਥਾਂ ਦੇ ਦੋ ਦੋ ਤਿੰਨ ਤਿੰਨ ਪਾਠ ਕਰ ਕੇ ਬਾਣੀ ਨੋਟ ਕੀਤੀ ਗਈ ਅਤੇ ਤਿੰਨ ਸਾਲਾਂ ਮਗਰੋਂ ਇਸ ਕਾਰਜ ਨੂੰ ਸੱਚੇ ਪਾਤਸ਼ਾਹ ਜੀ ਨੇ ਆਪ ਸਿਰੇ ਚੜ੍ਹਾਇਆ।

"ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ।" ਦਾਸ ਤਾਂ ਹੋਇਆ ਹੀ ਭੁਲਣਹਾਰ। "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ" ਦੇ ਬਿਰਦ ਅਨੁਸਾਰ ਖਿਮਾਂ ਦਾ ਦਾਨ ਬਖਸ਼, ਗੁਰ-ਸੰਗਤ ਪਰਦੇ ਕੱਜੇ।

(੩੦ ਜਨਵਰੀ, ੧੯੫੧)

ਸੰਪਾਦਿਕ- "ਕੂਕਰ ਰਾਮ ਕਉ"

# ਸਮਰਪਣ

ਇਹ ਪੋਥੀ
ਸਤਿਕਾਰ-ਪੂਰਤ ਹਿਰਦੇ ਨਾਲ
ਉਸ ਪੂਜਯ ਜੋਤਿ ਜਗਾਵਣੀ *ਆਤਮਾ ਨੂੰ ਸਮਰਪਣ ਕਰਦਾ ਹਾਂ
ਜੋ
ਅਠੇ ਪਹਿਰ ਹੀ ਨਿਰੰਕਾਰੀ ਕੀਰਤਨ ਭੰਡਾਰੇ ਵਿਚੋਂ
ਅੰਮ੍ਰਿਤ ਕੀਰਤਨ ਦੇ ਛਾਂਦੇ ਵਰਤਾ ਕੇ ਹੋਰ
ਕਈਆਂ ਨੂੰ ਜਾਗ ਲਾ ਗਈ ਹੈ।

---

*ਇਸ ਆਤਮਾ ਨੂੰ ਖ਼ਾਲਸਾ ਪੰਥ ਵਿਚ ਸੋਨੇ ਦੀ ਚਿੜੀ ਕਹਿ ਕੇ ਵੀ ਸਨਮਾਨਿਆ ਗਿਆ ਹੈ।

**ਪ੍ਰਕਾਸ਼ਕਾਂ ਵੱਲੋਂ** ਕ੍ਰਿਸ਼ਨਾ ਨਗਰ ਲਾਹੌਰ ਦੇ ਕੀਰਤਨ ਸਮਾਗਮਾਂ ਦੀ ਯਾਦ ਅਜੇ ਵੀ ਅੱਖਾਂ ਸਾਹਵੇਂ ਆ ਕੇ ਕੋਈ ਹਲੂਣਾ ਦੇ ਜਾਂਦੀ ਹੈ। ਸੱਚੇ ਪਾਤਸ਼ਾਹ ਜੀ ਨੇ ਇਕ ਛੋਟੀ ਜਿਹੀ ਘਰ ਡਾਢੀ ਸੋਹਣੀ ਪਵਿੱਤਰ ਰੂਹਾਂ ਦੀ ਮੰਡਲੀ ਪ੍ਰੋਤੀ ਹੋਈ ਸੀ। ਉਸ ਮੰਡਲ ਦੇ ਰਸ ਭੁੰਚਣਹਾਰਿਆਂ 'ਚੋਂ ਇਸ ਮਿੱਠੇ ਵੀਰ ਜੀ ਦੀ ਮਿੱਠੀ ਯਾਦ ਖਾਸ ਕਰ ਹਿਰਦੇ ਵਿਚ ਅੰਕਿਤ ਹੈ। ਇਸ ਨਿਰਮਾਣ ਤੇ ਸੇਵਾ ਬ੍ਰਿਤੀ ਵਾਲੇ ਸੁੰਦਰ ਵੀਰਨ ਜੀ ਨੇ ਸ਼ਬਦਾਂ ਦਾ ਸੰਗ੍ਰਿਹ ਕਰ ਕੇ ਛਪਵਾਣ ਲਈ ਦਾਸਾਂ ਨੂੰ ਭੇਜਿਆ, ਜਿਸ ਨੂੰ ਵੇਖ ਕੇ ਦਾਸ ਅਨੰਦ ਹੋ ਗਏ।

ਪਿਆਰੇ ਸੁਹਿਰਦ ਵੀਰ ਜੀ ਵਲੋਂ ਭੇਜੇ ਸੰਗ੍ਰਿਹ ਦੇ ਪੂਰੇ ਦਰਸ਼ਨ ਕਰਨ ਤੇ ਪ੍ਰਤੀਤ ਕੀਤਾ ਗਿਆ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਹੋਰ ਵਧਾਏ ਜਾਣ ਤਾਂ ਇਸ ਪੋਥੀ ਤੋਂ ਵਧੇਰੇ ਕੀਰਤਨ-ਰਸੀਏ ਲਾਭ ਉਠਾ ਸਕਣਗੇ। ਇਸੇ ਉਦਮ ਵਿਚ ਦੇਰੀ ਹੁੰਦਿਆਂ ਤਿੰਨ ਸਾਲ ਹੋਰ ਬੀਤ ਗਏ। ਪਿਆਰੇ ਡਾਕਟਰ ਹਰਬੰਸ ਸਿੰਘ ਜੀ ਕੁੱਬੀ ਬੇਰੀ ਵਾਲਿਆਂ ਦੀ ਸਹਾਇਤਾ ਤੇ ਬਲ ਪ੍ਰੇਰਨਾ ਸਦਕਾ ਇਸ ਪੋਥੀ ਦੀ ਛਪਵਾਈ ਸ਼ੁਰੂ ਹੋ ਗਈ। ਉਹਨਾਂ ਹਰ ਪਰਕਰਣ ਵਿਚ ਹੋਰ ਕਾਫ਼ੀ ਸ਼ਬਦਾਂ ਦੀ ਸੁਝ ਦੇ ਕੇ ਪਹਿਲੇ ਖਰੜੇ ਨੂੰ ਡਿਉਢੇ ਤੋਂ ਵੀ ਵਧ ਆਕਾਰ ਵਿਚ ਫੈਲਾ ਦਿਤਾ।

ਗੁਰਬਾਣੀ ਦੀ ਸੁਧਾਈ ਤੇ ਛਪਵਾਈ ਵਲ ਕਾਫ਼ੀ ਧਿਆਨ ਦਿਤਾ ਗਿਆ ਹੈ। ਨਵੀਂ ਐਡੀਸ਼ਨ ਲਈ ਸੁਧਾਈਆਂ ਤੇ ਸ਼ੁਭ ਰਾਵਾਂ ਦਾ ਪੂਰਾ ਸਤਿਕਾਰ ਕੀਤਾ ਜਾਵੇਗਾ। (ਨਵੰਬਰ ੧੯੫੫)

ਚੌਥੀ ਐਡੀਸ਼ਨ- ਅੰਮ੍ਰਿਤ ਕੀਰਤਨ ਪੋਥੀ ਦੀ ਦੂਜੀ ਐਡੀਸ਼ਨ ਵਿਚ ਬਹੁਤ ਤਬਦੀਲੀਆਂ ਹੋਈਆਂ ਸਨ। ਤੀਜੀ ਵਿਚ ਵੀ ਕਈ ਸ਼ਬਦ ਤੇ ਇਕ ਪਰਕਰਣ ਵਧਿਆ ਸੀ। ਹੁਣ ਇਸ ਚੌਥੀ ਐਡੀਸ਼ਨ ਵਿਚ ਹੋਰ ਚਾਰ ਨਵੇਂ ਪਰਕਰਣ ਤੇ ਕਾਫ਼ੀ ਸ਼ਬਦ ਵਧਾਏ ਗਏ ਹਨ, ਜਿਸ ਨਾਲ ੫੨ ਸਫ਼ੇ ਹੋਰ ਵਧੇ ਹਨ, ਪਰ ਪੋਥੀ ਦੀ ਭੇਟਾ ਨਹੀਂ ਵਧਾਈ ਗਈ।

ਦੂਜੀ ਅਤੇ ਤੀਜੀ ਐਡੀਸ਼ਨ ਦੇ ਸਫ਼ੇ ਇਸ ਚੌਥੀ ਐਡੀਸ਼ਨ ਨਾਲ ਮਿਲਦੇ ਹਨ, ਫ਼ਰਕ ਕੇਵਲ ਵਾਧਿਆਂ ਦਾ ਹੈ।

ਪੋਥੀ ਦੀ ਛਪਾਈ ਤੇ ਸੁਧਾਈ ਆਦਿ ਦਾ ਐਤਕੀਂ ਉਚੇਚਾ ਖ਼ਿਆਲ ਰਖਿਆ ਗਿਆ ਹੈ। ਫਿਰ ਵੀ ਜੇ ਕਿਤੇ ਕੋਈ ਲਗ-ਮਾਤਰ ਟੁੱਟ ਭਜ ਗਈ ਹੈ ਤਾਂ ਪਾਠਕ ਬਖ਼ਸ਼ ਦੇਣ।

ਸਾਰੀਆਂ ਐਡੀਸ਼ਨਾਂ ਦੀ ਤਿਆਰੀ ਵਿਚ ਜਿੱਥੇ ਗੁਰੂ ਕੇ ਕੀਰਤਨੀਆਂ ਤੋਂ ਇਸ ਸੰਗ੍ਰਿਹ ਲਈ ਖ਼ਜ਼ਾਨੇ ਪ੍ਰਾਪਤ ਹੁੰਦੇ ਰਹੇ ਹਨ, ਓਥੇ ਭਾਈ ਜੀਵਨ ਸਿੰਘ ਜੀ ਲੁਧਿਆਣੇ ਵਾਲਿਆਂ ਤੋਂ ਉਚੇਚੀ ਸਹਾਇਤਾ ਮਿਲਦੀ ਰਹੀ ਹੈ। ਸਤਿਗੁਰੂ ਇਸ ਵੀਰ ਦਾ ਸਿਖੀ ਸਿਦਕ ਤੋੜ ਨਿਭਾਵੇ।

ਸੰਗਤਾਂ ਜਿਸ ਪਿਆਰ ਨਾਲ ਇਸ ਪੋਥੀ 'ਅੰਮ੍ਰਿਤ ਕੀਰਤਨ' ਦਾ ਸਤਿਕਾਰ ਕਰ ਰਹੀਆਂ ਹਨ, ਉਸ ਲਈ ਦਾਸ ਸੰਗਤਾਂ ਦੇ ਹਾਰਦਿਕ ਧੰਨਵਾਦੀ ਹਨ। ਗੁਰੂ ਚਰਨਾਂ ਵਿਚ ਅਰਦਾਸ ਹੈ ਕਿ ਇਸ ਪੋਥੀ ਤੋਂ ਲਾਭ ਲੈਣ ਹਾਰਿਆਂ ਨੂੰ ਜੁੜ ਕੇ ਕੀਰਤਨ ਭੁੰਚਣ ਦੀ ਦਾਤ ਪ੍ਰਾਪਤ ਹੋਵੇ। ਦਾਸ-ਸਿੰਘ ਬ੍ਰਦਰਜ਼

ਪੰਜਵੀਂ, ਛੇਵੀਂ ਅਤੇ ਸਤਵੀਂ ਐਡੀਸ਼ਨ-ਇਹਨਾਂ ਐਡੀਸ਼ਨਾਂ ਵਿਚ ਆਸਾ ਜੀ ਦੀ ਵਾਰ ਹੋਰ ਵਧਾ ਦਿਤੀ ਗਈ ਹੈ ਅਤੇ ੧੫ ਸ਼ਬਦ, ਅੱਠਵੀਂ ਐਡੀਸ਼ਨ ਵਿਚ ੧੭੫ ਸ਼ਬਦ ਹੋਰ ਵਧਾ ਦਿਤੇ ਗਏ ਹਨ, ਵੀਰ ਈਸ਼ਰ ਸਿੰਘ ਜੀ ਅਤੇ ਵੀਰ ਸੇਵਾ ਸਿੰਘ ਜੀ ਦੀ ਕੁਰਬਾਨੀ ਨਾਲ ਪੋਥੀ ਦੀ ਭੇਟਾ ਘਟਾ ਦਿਤੀ ਗਈ ਹੈ ਤਾਂ ਕਿ ਸੰਗਤਾਂ ਵਿਚ ਗੁਰਬਾਣੀ ਦਾ ਪ੍ਰਚਾਰ ਹੋ ਸਕੇ। (ਸੰਪਾਦਕ-'ਕੂਕਰ ਰਾਮ ਕਉ')

# ਪਰਕਰਣ

## ਪਰਕਰਣ ਸਫ਼ਾ ਹ ਤੋਂ ਅਗੇ

# ਸ਼ਬਦਾਂ ਦਾ ਤਤਕਰਾ

## ਸ਼ਬਦ ਛੇਤੀ ਲੱਭਣ ਦਾ ਢੰਗ

ਇਸ ਤਤਕਰੇ ਵਿਚ ਸਭ ਸ਼ਬਦਾਂ ਦੀਆਂ ਪਹਿਲੀਆਂ ਤੁਕਾਂ ਦਿਤੀਆਂ ਗਈਆਂ ਹਨ। ਨਾਲ ਹੀ ਮਹਾਰਾਣੀ ਜਾਂ ਰਹਾਉ ਦੀਆਂ ਤੁਕਾਂ, ਜਿਨ੍ਹਾਂ ਤੋਂ ਕੀਰਤਨੀਏ ਸ਼ਬਦ ਅਰੰਭ ਕਰਦੇ ਹਨ ਡੈਸ਼ (-) ਲਾ ਕੇ ਦਿਤੀਆਂ ਹਨ।

ਇਹ ਸਭ ਤੁਕਾਂ (ੳ), ਅ ਦੀ ਤਰਤੀਬ ਅਨੁਸਾਰ ਲਿਖੀਆਂ ਹਨ ਤੇ ਇਹ ਤਰਤੀਬ ਸਭ ਅੱਖਰਾਂ ਦੇ ਅੰਤ ਤਕ ਨਿਭਾਈ ਗਈ ਹੈ। ਉਦਾਹਰਣ ਵਜੋਂ 'ਜ' ਦੀ ਪੱਟੀ ਵਿਚ ਪਹਿਲਾਂ ਜ ੳ, ਜ ਅ, ਜ ੲ, ਜ ਸ ਤੇ ਜ ਹ ਆਦਿ ਦਿਤੇ ਗਏ ਹਨ। ਸ਼ਬਦ ਦੇ ਤੀਜੇ ਅੱਖਰ ਵਿਚ ਜ ਸ ਅ, ਜ ਸ ੲ, ਜ ਸ ਹ ਆਦਿ ਦੀ ਤਰਤੀਬ ਕਾਇਮ ਰੱਖੀ ਹੈ।

ਜੇ ਤੁਸੀਂ ਸ਼ਬਦ "ਨਾਲਿ ਨਰਾਇਣ ਮੇਰੈ" ਲੱਭਣਾ ਹੈ ਤਾਂ 'ਨੰਨੇ' ਦੀ ਸਾਰੀ ਪੱਟੀ ਵੇਖਣ ਦੀ ਲੋੜ ਨਹੀਂ, ਇਹਦੇ ਵਿਚ 'ਨ' ਤੋਂ ਪਿਛੋਂ 'ਲ' ਆਉਂਦਾ ਹੈ, ਜੋ ਲਗ-ਪਗ ਨੰਨੇ ਦੀ ਪੱਟੀ ਦੇ ਅੰਤ ਵਿਚ ਹੋਵੇਗਾ। ਆਸਾ ਦੀ ਵਾਰ ੫੬੦ ੳ ਤੋਂ ੫੬੦ ਧ ਤਕ ਹੈ।

### ੳ

ਹ

ਕ

ਧ

ਮ

੧ ੳ ਸਤਿਗੁਰ ਪ੍ਰਸਾਦਿ ॥

# ਦੁਇ ਕਰ ਜੋੜਿ ਕਰਉ ਅਰਦਾਸਿ

ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ ॥੧॥੨੯॥ [੨੫੬]

ਪਉੜੀ (ਵਾਰ ਗੂਜਰੀ ਮ: ੩) [੫੧੭]

ਪ੍ਰਭ ਪਾਸਿ ਜਨ ਕੀ ਅਰਦਾਸਿ, ਤੂ ਸਚਾ ਸਾਂਈ ॥ ਤੂ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ ॥ ਜੀਅ ਜੰਤ ਸਭਿ ਤੇਰਿਆ, ਤੂ ਰਹਿਆ ਸਮਾਈ ॥ ਜੋ ਦਾਸ ਤੇਰੇ ਕੀ ਨਿੰਦਾ ਕਰੇ, ਤਿਸੁ ਮਾਰਿ ਪਚਾਈ ॥ ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥

ਸੂਹੀ ਮਹਲਾ ੫ [੭੩੬-੩੭]

ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥ ਤੇਰੀ ਸਰਣਿ ਪੂਰਨ ਦਇਆਲਾ॥ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧ ॥ ਰਹਾਉ ॥ ਜਲਿ ਥਲਿ ਮਹੀਅਲਿ[1] ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥ ਲੋਕ ਪਤੀਆਰੈ[2] ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥ ੨ ॥ ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ॥ਦੁਰਮਤਿ ਜਾਇ ਪਰਮਪਦੁ ਪਾਏ ॥ ਗੁਰਪਰਸਾਦੀ ਨਾਮੁ ਧਿਆਏ ॥੩॥ ਦੁਇ ਕਰ[3] ਜੋੜਿ ਕਰਉ ਅਰਦਾਸਿ॥ਤੁਧੁ ਭਾਵੈ ਤਾ ਆਣਹਿ ਰਾਸਿ॥ ਕਰਿ ਕਿਰਪਾ ਅਪਨੀ ਭਗਤੀ ਲਾਇ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥

੧. ਧਰਤੀ ਤੇ ਅਕਾਸ਼ ਵਿਚਕਾਰ । ੨. ਖੁਸ਼ ਕਰ ਕੇ । ੩. ਹੱਥ ।

ਪਉੜੀ (ਵਾਰ ਗੂਜਰੀ ਮ: ੫) [੫੧੯]

ਜੀਅ ਕੀ ਬਿਰਥਾ ਹੋਇ, ਸੋ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ, ਸਗਲ, ਮਨੁ ਤਨੁ ਅਰਪਿ ਧਰਿ ॥ ਪੂਜਹੁ ਗੁਰ ਕੇ ਪੈਰ, ਦੁਰਮਤਿ ਜਾਇ ਜਰਿ ॥ ਸਾਧ ਜਨਾ ਕੈ ਸੰਗਿ, ਭਵਜਲੁ ਬਿਖਮੁ ਤਰਿ ॥ ਸੇਵਹੁ ਸਤਿਗੁਰ ਦੇਵ, ਅਗੈ ਨ ਮਰਹੁ ਡਰਿ ॥ ਖਿਨ ਮਹਿ ਕਰੇ ਨਿਹਾਲੁ, ਊਣੇ ਸੁਭਰ ਭਰਿ ॥ ਮਨ ਕਉ ਹੋਇ ਸੰਤੋਖੁ, ਧਿਆਈਐ ਸਦਾ ਹਰਿ ॥ ਸੋ ਲਗਾ ਸਤਿਗੁਰ ਸੇਵ, ਜਾ ਕਉ ਕਰਮੁ ਧੁਰਿ ॥੬॥

# ਹਮ ਭੀਖਕ ਭੇਖਾਰੀ ਤੇਰੇ

ਯਾ ਇਲਾਹੀ ਈਂ ਦਿਲਮ ਰਾ ਸ਼ੌਕ ਦਿਹ ॥ ਲੱਜ਼ਤੇ ਅਜ਼ ਸ਼ੌਕਿ ਖ਼ਾਸੋ ਜ਼ੌਕ ਦਿਹ ॥੪੫੬॥
ਤਾਂ ਬਯਾਦਤ ਬਗੁਜ਼ਰਦ ਰੋਜ਼ੋ ਸ਼ਬਮ ॥ ਦਿਹ ਰਿਹਾਈ ਬੰਦਹ ਰਾ ਅਜ਼ ਕੈਦ ਗ਼ਮ ॥੪੫੭॥
ਦੌਲਤੇ ਆਂ ਦਿਹ ਕਿ ਬਾਸ਼ਦ ਪਾਇਦਾਰ ॥ ਸੁਹਬਤੇ ਆਂ ਦਿਹ ਕਿ ਬਾਸ਼ਦ ਗ਼ਮ ਗੁਸਾਰ ॥੪੫੮॥
ਤੀਨਤੇ ਆਂ ਦਿਹ ਕਿ ਬਾਸ਼ਦ ਹਕ ਗੁਜ਼ਾਰ ॥ ਹਿੰਮਤੇ ਆਂ ਦਿਹ ਕਿ ਸਾਜ਼ਦ ਜਾਂ ਨਿਸਾਰ ॥੪੫੯॥
ਹਰਚਿ ਦਾਰਦ ਦਰ ਰਹ ਤੂ ਕੁਰਬਾਂ ਕੁਨਦ ॥ ਜਾਨੁ ਦਿਲ ਕੁਰਬਾਂ ਰਹਿ ਸੁਭਹਾਂ ਕੁਨਦ ॥੪੬੦॥
ਦੀਦਾ ਅਮ ਰਾ ਲਜ਼ਤੇ ਦੀਦਾਰ ਬਖਸ਼ ॥ ਸੀਨਾ ਅਮ ਰਾ ਮਖ਼ਜ਼ਨੇ ਇਸਰਾਰ ਬਖ਼ਸ਼ ॥੪੬੧॥
ਈਂ ਦਿਲੇ ਬਿਰੀਯਾਨ ਮਾ ਰਾ ਸ਼ੌਕ ਦੇ ॥ ਦਰ ਗਲੂਯਮ ਬੰਦਗੀ ਰਾ ਤੌਕ ਦੇ ॥੪੬੨॥

---

[੪੫੬] ਹੇ ਅਕਾਲ ਪੁਰਖ ! ਮੇਰੇ ਮਨ ਨੂੰ ਸੱਚੀ ਪ੍ਰੀਤ ਦਾ ਉਤਸ਼ਾਹ ਬਖਸ਼। ਉਸ ਪ੍ਰੀਤ ਤੋਂ ਪੂਰਨ ਅਨੰਦ ਬਖਸ਼।
[੪੫੭] ਤਾਕਿ ਮੇਰਾ ਦਿਨ ਰਾਤ ਤੇਰੀ ਹੀ ਯਾਦ ਵਿਚ ਗੁਜ਼ਰੇ। ਦਾਸ ਨੂੰ ਦੁਖ ਕਲੇਸ਼ ਦੇ ਬੰਧਨਾਂ ਤੋਂ ਮੁਕਤੀ ਬਖਸ਼।
[੪੫੮] ਉਹ ਧਨ ਬਖਸ਼ ਜੋ ਸਦਾ ਥਿਰ ਰਹੇ। ਉਹ ਸੰਗਤ ਬਖਸ਼ ਜੋ ਕਲੇਸ਼ਾਂ ਦਾ ਨਾਸ ਕਰੇ। ਤੀਨਤੇ-ਸੁੱਭਾ।
[੪੫੯] ਉਹ ਸੁੱਭਾ ਬਖਸ਼ ਜੋ ਹਰੀ ਦੇ ਧਿਆਨ ਵਲ ਲੈ ਜਾਵੇ। ਉਹ ਹਿੰਮਤ ਬਖਸ਼ ਤਾਂ ਕਿ ਜਾਨ ਵੀ ਵਾਰ ਸਕਾਂ(ਸੱਚਾਈ ਤੋਂ)
[੪੬੦] ਜੋ ਕੁਝ ਵੀ ਪਾਸ ਹੈ ਉਹ ਤੇਰੇ ਰਾਹ ਤੇ ਵਾਰ ਦੇਵਾਂ ਅਤੇ ਦਿਲ ਜਾਨ ਤੇਰੇ ਪਿਆਰਿਆਂ ਤੋਂ ਕੁਰਬਾਨ ਕਰ ਦੇਵਾਂ।
[੪੬੧] ਮੇਰੇ ਨੈਣਾਂ ਨੂੰ ਦਰਸ਼ਨਾਂ ਦਾ ਅਨੰਦ ਬਖਸ਼ ਤੇ ਮੇਰੇ ਹਿਰਦੇ ਨੂੰ ਭੇਦਾਂ ਦਾ ਖਜ਼ਾਨਾ ਭਾਵ ਅਨਭਵੀ ਗਿਆਨ ਦਾ ਭੰਡਾਰ ਬਖਸ਼।
[੪੬੨] ਮੇਰੇ ਇਸ ਸੜੇ ਭੁਜੇ ਦਿਲ ਨੂੰ ਚਾਅ (ਖੇੜਾ) ਬਖਸ਼ ਅਤੇ ਮੇਰੇ ਗਲ ਵਿਚ ਭਗਤੀ ਰੂਪੀ ਪਟਾ ਪਾ ਦੇ।

ਹਿਜਰਿ ਮਾ ਰਾ ਆਰਜ਼ੂਏ ਵਸਲ ਬਖ਼ਸ਼ ॥ ਈਂ ਖ਼ਜ਼ਾਨੇ ਚਸ਼ਮ ਮਾ ਰਾ ਫ਼ਜ਼ਲ ਬਖਸ਼ ॥੪੬੩॥
ਹਰ ਸਰੇ ਮੂਯਮ ਜ਼ੁਬਾਂ ਕੁਨ ਅਜ਼ ਕਰਮ ॥ ਤਾ ਬਿਗੋਯਮ ਵਸਫ਼ਿ ਹੱਕ ਰਾ ਦਮ ਬਦਮ ॥੪੬੪॥
[ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ

ਸੂਹੀ ਮਹਲਾ ੫ (ਛੰਤ) [੭੮੦]

ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ, ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥ ਲਾਖ ਜਿਹਵਾ ਦੇਹੁ ਮੇਰੇ ਪਿਆਰੇ, ਮੁਖੁ ਹਰਿ ਆਰਾਧੇ ਮੇਰਾ ਰਾਮ ॥ ਹਰਿ ਆਰਾਧੇ, ਜਮ ਪੰਥੁ ਸਾਧੇ, ਦੂਖੁ ਨ ਵਿਆਪੈ ਕੋਈ ॥ ਜਲਿ ਥਲਿ ਮਹੀਅਲਿ[1] ਪੂਰਨ[2] ਸੁਆਮੀ, ਜਤ ਦੇਖਾ ਤਤ ਸੋਈ ॥ ਭਰਮ ਮੋਹ ਬਿਕਾਰ ਨਾਠੇ, ਪ੍ਰਭੁ ਨੇਰ ਹੂ ਤੇ ਨੇਰਾ ॥ ਨਾਨਕ ਕਉ ਪ੍ਰਭ ਕਿਰਪਾ ਕੀਜੈ, ਨੇਤ੍ਰ ਦੇਖਹਿ ਦਰਸੁ ਤੇਰਾ ॥੧॥

ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ, ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ, ਅਪਨੀ ਭਗਤੀ ਲਾਇ ॥੧॥ [੨੯੯]

ਦੇਵਗੰਧਾਰੀ ਮਹਲਾ ੫ [੫੩੩]

ਪ੍ਰਭ ਇਹੈ ਮਨੋਰਥੁ ਮੇਰਾ ॥ [3]ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ, ਕਰਿ ਸੰਤਨ ਕਾ ਚੇਰਾ ॥ ਰਹਾਉ॥ ਪ੍ਰਾਤਹਕਾਲ ਲਾਗਉ ਜਨ ਚਰਨੀ, [4]ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥ ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ, ਸੰਤ ਸੰਗਿ ਨਿਤ ਰਹੀਐ ॥ ਏਕੁ ਅਧਾਰੁ ਨਾਮੁ ਧਨੁ ਮੇਰਾ, ਅਨਦੁ ਨਾਨਕ ਇਹੁ ਲਹੀਐ ॥੨॥੨॥੨੬॥

---

[੪੬੩] ਮੈਂ ਵਿਛੜੇ ਹੋਏ ਨੂੰ ਮਿਲਾਪ ਦੀ ਸੱਧਰ ਬਖਸ਼ੋ ਅਤੇ ਮੇਰੀਆਂ ਅੱਖਾਂ ਦੇ ਜ਼ਖੀਰੇ ਵਿਚ ਆਪਣੀ ਮਿਹਰੰਮਤ ਬਖਸ਼ੋ, ਭਾਵ ਮੇਰੀਆਂ ਅੱਖਾਂ ਵਿਚ ਆ ਕੇ ਵਸੋ ।
[੪੬੪] ਆਪਣੀ ਮਿਹਰ ਨਾਲ ਮੇਰੇ ਸਾਰੇ ਰੋਮਾਂ ਨੂੰ ਜੀਭਾਂ ਬਣਾ ਦੇ, ਜਿਨ੍ਹਾਂ ਨਾਲ ਮੈਂ ਦਮ ਬਦਮ ਤੇਰੇ ਗੁਣ ਗਾਉਂਦਾ ਰਹਾਂ ।
੧. ਧਰਤੀ ਤੇ ਅਕਾਸ਼ ਵਿਚਕਾਰ । ੨. ਵਿਆਪਕ । ੩. ਕ੍ਰਿਪਾ ਦੇ ਸਾਗਰ, ਵਾਹਿਗੁਰੂ । ੪. ਰਾਤੀ ਦਿਨੇ ।

ਰਾਗੁ ਧਨਾਸਰੀ ਮਹਲਾ ੩ ਘਰੁ ੪ [੬੬੬]

ਹਮ ਭੀਖਕ[1] ਭੇਖਾਰੀ ਤੇਰੇ,ਤੂ ਨਿਜਪਤਿ[2] ਹੈ ਦਾਤਾ॥ ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥ ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥ ਕਰਣ ਕਾਰਣ ਸਭਨਾ ਕਾ ਏਕੋ, ਅਵਰੁ ਨ ਦੂਜਾ ਕੋਈ ॥ ੧ ॥ ਰਹਾਉ ॥ ਬਹੁਤੇ ਫੇਰ[3] ਪਏ ਕਿਰਪਨ[4] ਕਉ, ਅਬ ਕਿਛੁ ਕਿਰਪਾ ਕੀਜੈ॥ਹੋਹੁ ਦਇਆਲ ਦਰਸਨੁ ਦੇਹੁ ਅਪੁਨਾ, ਐਸੀ ਬਖਸ ਕਰੀਜੈ ॥ ੨ ॥ ਭਨਤਿ[5] ਨਾਨਕ [6]ਭਰਮ ਪਟ ਖੂਲ੍ਹੇ ਗੁਰਪਰਸਾਦੀ ਜਾਨਿਆ ॥ ਸਾਚੀ ਲਿਵ ਲਾਗੀ ਹੈ ਭੀਤਰਿ[7], ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥

ਰੁਬਾਈ

[8]ਹਰਕਸ ਬ ਜਹਾਂ ਨਸ਼ੋ ਨੁਮਾਂ ਮੇ ਖ਼ਾਹਦ। ਅਸਪੋ ਸ਼ੁਤਰੋ ਫ਼ੀਲੋ ਤਿਲਾ ਮੇ ਖ਼ਾਹਦ।
[9]ਹਰਕਸ ਜ਼ਿ ਬਰਾਸੇ ਖ਼ੇਸ਼ ਚੀਜ਼ੇ ਖ਼ਾਹਦ। 'ਗੋਯਾ' ਜ਼ਿ ਖ਼ੁਦਾ ਯਾਦਿ ਖ਼ੁਦਾ ਮੇਂ ਖ਼ਾਹਦ।

[ਦੀਵਾਨ 'ਗੋਯਾ' ਭਾਈ ਨੰਦ ਲਾਲ ਜੀ

ਧਨਾਸਰੀ ਮਹਲਾ ੫ [੬੮੨]

ਮਾਗਉ ਰਾਮ ਤੇ ਇਕੁ ਦਾਨੁ ॥ ਸਗਲ ਮਨੋਰਥ ਪੂਰਨ ਹੋਵਹਿ, ਸਿਮਰਉ ਤੁਮਰਾ ਨਾਮੁ ॥ ੧ ॥ ਰਹਾਉ ॥ ਚਰਨ ਤੁਮ੍ਾਰੇ ਹਿਰਦੈ ਵਾਸਹਿ, ਸੰਤਨ ਕਾ ਸੰਗੁ ਪਾਵਉ ॥ ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥ ੧ ॥ [10]ਸ੍ਵਸਤਿ ਬਿਵਸਥਾ ਹਰਿ ਕੀ ਸੇਵਾ, ਮਧੵੰਤ[11] ਪ੍ਰਭ ਜਾਪਣ ॥ ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ, ਜਨਮ ਨ ਛਾਪਣ[12] ॥੨॥੧੮॥੪੯॥

---

੧. ਮੰਗਤੇ। ੨. ਆਪਣੇ ਆਪ ਦਾ ਮਾਲਕ। ੩. ਚੱਕਰ (ਜਨਮ ਮਰਨ ਦੇ)। ੪. ਦੁਖੀਏ। ੫. ਕਹਿੰਦੇ ਹਨ। ੬. ਅਗਿਆਨ ਦੇ ਦਰਵਾਜ਼ੇ। ੭. ਹਿਰਦੇ ਅੰਦਰ। ੮. ਹਰ ਮਨੁੱਖ ਇਸ ਸੰਸਾਰ 'ਚ ਫਲਣਾ ਫੁਲਣਾ ਚਾਹੁੰਦਾ ਹੈ ਅਤੇ ਚਾਹੁੰਦਾ ਹੈ ਕਿ ਉਹਨੂੰ ਘੋੜੇ, ਊਠ, ਹਾਥੀ, ਸੋਨਾ ਆਦਿ ਮਿਲੇ। ੯. ਹਰ ਆਦਮੀ ਆਪਣੇ ਲਈ ਹੀ (ਸੁਖ ਦੇ) ਸਮਾਨ ਚਾਹੁੰਦਾ ਹੈ। ਪ੍ਰੰਤੂ 'ਗੋਯਾ' (ਭਾਈ ਨੰਦ ਲਾਲ ਜੀ ਦਾ ਉਪਨਾਮ ਗੋਯਾ ਸੀ) ਹਰੀ ਤੋਂ ਹਰੀ ਦਾ ਸਿਮਰਨ ਹੀ ਮੰਗਦਾ ਹੈ। ੧੦ ਬਾਲ-ਉਮਰਾ ਵਿਚ। ੧੧. ਮੱਧ-ਅੰਤ, ਭਾਵ ਜਵਾਨੀ ਅਤੇ ਬੁਢੇਪੇ 'ਚ। ੧੨. ਮਰਨਾ।

ਛੰਤ (ਆਸਾ ਮਹਲਾ ੫) [੪੫੭-੫੮]

ਮਿਲਉ ਸੰਤਨ ਕੈ ਸੰਗਿ, ਮੋਹਿ ਉਧਾਰਿ ਲੇਹੁ ॥ ਬਿਨਉ ਕਰਉ ਕਰ ਜੋੜਿ, ਹਰਿ ਹਰਿ ਨਾਮੁ ਦੇਹੁ ॥ ਹਰਿਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ ਦਇਆ ॥ ਕਤਹੂੰ ਨ ਧਾਵਉ[1] ਸਰਣਿ ਪਾਵਉ, ਕਰੁਣਾਮੈ[2] ਪ੍ਰਭ ਕਰਿ ਮਇਆ[3] ॥ ਸਮਰਥ ਅਗਥ ਅਪਾਰ ਨਿਰਮਲ, ਸੁਣਹੁ ਸੁਆਮੀ ਬਿਨਉ ਏਹੁ ॥ ਕਰ ਜੋੜਿ ਨਾਨਕੁ ਦਾਨੁ ਮਾਗੈ, ਜਨਮ ਮਰਣ [4]ਨਿਵਾਰਿ ਲੇਹੁ ॥ ੧ ॥

ਸਵਯੇ ਸ੍ਰੀ ਮੁਖ ਬਾਕ ਮਹਲਾ ੫ [੧੩੮੭]

ਪ੍ਰਭ ਦਾਤਉ ਦਾਤਾਰ, ਪਰ੍ਹਿਉ ਜਾਚਕੁ ਇਕੁ ਸਰਨਾ ॥ ਮਿਲੈ ਦਾਨੁ ਸੰਤ ਰੇਨ, ਜੇਹ ਲਗਿ ਭਉਜਲੁ[5] ਤਰਨਾ ॥ ਬਿਨਤਿ ਕਰਉ ਅਰਦਾਸਿ ਸੁਨਹੁ, ਜੇ ਠਾਕੁਰ ਭਾਵੈ ॥ ਦੇਹੁ ਦਰਸੁ ਮਨਿ ਚਾਉ, [6]ਭਗਤਿ ਇਹੁ ਮਨੁ ਠਹਰਾਵੈ ॥ ਬਲਿਓ ਚਰਾਗੁ[7] ਅੰਧ੍ਹਾਰ ਮਹਿ, ਸਭ ਕਲਿ[8] ਉਧਰੀ ਇਕ ਨਾਮ ਧਰਮ[9] ॥ ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥ ੯ ॥

ਮਲਾਰ ਮਹਲਾ ੫ [੧੨੬੮]

ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥ ਪ੍ਰੇਮ ਭਗਤਿ ਅਪਨੋ ਨਾਮੁ ਦੀਜੈ, ਦਇਆਲ ਅਨੁਗ੍ਰਹੁ[10] ਧਾਰੇ ॥ ੧ ॥ ਰਹਾਉ ॥ ਸਿਮਰਉ ਚਰਨ ਤੁਹਾਰੇ ਪ੍ਰੀਤਮ, ਰਿਦੈ ਤੁਹਾਰੀ ਆਸਾ ॥ ਸੰਤ ਜਨਾ ਪਹਿ ਕਰਉ ਬੇਨਤੀ, ਮਨਿ ਦਰਸਨ ਕੀ ਪਿਆਸਾ ॥ ੧ ॥ ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ, ਜਨ ਕਉ ਦਰਸਨੁ ਦੀਜੈ ॥ ਨਾਮ ਅਧਾਰੁ ਜੀਵਨ ਧਨੁ ਨਾਨਕ, ਪ੍ਰਭ ਮੇਰੇ ਕਿਰਪਾ ਕੀਜੈ ॥੨॥੫॥੯॥

ਮ: ੫ ॥ ਮੰਗਣਾ ਤ ਸਚੁ ਇਕੁ, ਜਿਸੁ ਤੁਸਿ[11] ਦੇਵੈ ਆਪਿ ॥
ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ ਸਾਹਿਬ ਦਾਤਿ ॥੨॥ (੧੫) [੩੨੧]

---

੧. ਦੌੜਾਂ । ੨. ਕਿਰਪਾ ਰੂਪ । ੩. ਕਿਰਪਾ । ੪. ਛੁਡਾ ਲਵੋ । ੫. ਸੰਸਾਰ-ਸਾਗਰ । ੬. ਅਤੇ ਇਸ ਹਿਰਦੇ ਵਿਚ ਆਪ ਦੀ ਭਗਤੀ ਦਾ ਨਿਵਾਸ ਹੋ ਜਾਵੇ । ੭. ਦੀਵਾ । ੮. ਸ੍ਰਿਸ਼ਟੀ, ਕਲਜੁਗ ਵਿਚ । ੯. ਆਸਰੇ । ੧੦. ਮਿਹਰ । ੧੧. ਤਰੁੱਠ ਕੇ ।

ਰਾਗੁ ਬਿਲਾਵਲੁ ਮਹਲਾ ੫ [੮੦੬]

ਕਵਨ ਸੰਜੋਗ ਮਿਲਉ ਪ੍ਰਭ ਅਪੁਨੇ ॥ ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥੧॥ ਚਰਨ ਕਮਲ ਪ੍ਰਭ ਕੇ ਨਿਤ ਧਿਆਵਹੁ ॥ ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ ॥੧॥ਰਹਾਉ॥ ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥੨॥੧॥੧੯॥

ਵਡਹੰਸੁ ਮਹਲਾ ੫ [੫੬੨-੬੩]

ਤੂ ਬੇਅੰਤੁ ਕੋ ਵਿਰਲਾ ਜਾਣੈ॥ਗੁਰਪ੍ਰਸਾਦਿ[1] ਕੋ ਸਬਦਿ ਪਛਾਣੈ॥੧॥ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ਰਹਾਉ॥ ਦਇਆਲ ਪੁਰਖ, ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥ ਸਦਾ ਸਦਾ ਜਾਈ ਬਲਿਹਾਰੀ ॥ ਇਤ ਉਤ ਦੇਖਉ ਓਟ ਤੁਮਾਰੀ ॥੩॥ ਮੋਹਿ ਨਿਰਗੁਣ, ਗੁਣੁ ਕਿਛੂ ਨ ਜਾਤਾ ॥ ਨਾਨਕ ਸਾਧੂ[2] ਦੇਖਿ[3] ਮਨੁ ਰਾਤਾ ॥੪॥੩॥

ਮਾਝ ਮਹਲਾ ੫ [੧੦੦]

ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥ ਦਿਨਸੁ ਰੈਣਿ ਜਿਉ ਤੁਧੁ ਧਿਆਈ, ਏਹੁ ਦਾਨੁ ਮੋਹਿ ਕਰਣਾ ਜੀਉ ॥੧॥ [4]ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ [5]ਭਲੀਆ ਜਾਈ ॥ ਅਨਦ ਬਿਨੋਦ[6]ਚੋਜ ਤਮਾਸੇ, ਤੁਧੁ ਭਾਵੈ ਸੋ ਹੋਣਾ ਜੀਉ ॥੨॥ ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ ਸੇਜ ਸੁਖਾਲੀ ਸੀਤਲੁ ਪਵਣਾ, ਸਹਜ ਕੇਲ[7] ਰੰਗ ਕਰਣਾ ਜੀਉ ॥੩॥ ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ, ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥

---

੧. ਗੁਰੂ ਦੀ ਕ੍ਰਿਪਾ ਨਾਲ । ੨. ਸਤਿਗੁਰੂ । ੩. ਮੇਰਾ ਮਨ ਤੇਰੇ ਪ੍ਰੇਮ ਵਿਚ ਰੰਗਿਆ ਗਿਆ ਹੈ । ੪. ਇਸ ਮਿੱਟੀ ਦੇ ਬਣੇ ਹੋਏ ਸਰੀਰ 'ਚ ਸੂਝ ਬੂਝ ਦੀ ਸ਼ਕਤੀ ਬਖ਼ਸ਼ ਦਿਤੀ । ੫. ਚੰਗੇ ਚੰਗੇ ਥਾਂ । ੬. ਖੁਸ਼ੀ । ੭. ਖੇਡਾਂ ।

ਸਾਰਗ ਮਹਲਾ ੫ [੧੨੧੪]

ਮੇਰੋ ਮਨੁ ਜਤ ਕਤ ਤੁਝਹਿ ਸਮ੍ਾਰੈ[੧] ॥ ਹਮ ਬਾਰਿਕ ਦੀਨ, ਪਿਤਾ ਪ੍ਰਭ ਮੇਰੇ, ਜਿਉ ਜਾਨਹਿ ਤਿਉ ਪਾਰੈ ॥੧॥ਰਹਾਉ॥ ਜਬ ਭੂਖੌ ਤਬ ਭੋਜਨੁ ਮਾਂਗੈ, ਅਘਾਇ[੨] ਸੂਖ ਸਘਾਰੈ[੩] ॥ ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ[੪] ਹੋਇ ਰਵਾਰੈ[੫] ॥੧॥ ਕਵਨ ਬਸੇਰੋ ਦਾਸ ਦਾਸਨ ਕੋ, ਥਾਪਿਉ ਥਾਪਨਹਾਰੈ ॥ ਨਾਮੁ ਨ ਬਿਸਰੈ ਤਬ ਜੀਵਨੁ ਪਾਈਐ, ਬਿਨਤੀ ਨਾਨਕ ਇਹ ਸਾਰੈ[੬] ॥੨॥੨੯॥੫੨॥

ਰਾਗੁ ਸੂਹੀ ਮਹਲਾ ੫ ਘਰੁ ੬ [੭੪੬-੪੭]

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥ਤੁਠਾ[੭]ਸਚਾ ਪਾਤਿਸਾਹੁ ਤਾਪ ਗਇਆ ਸੰਸਾਰਾ ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ, ਸਚਾ ਸਿਰਜਨਹਾਰਾ॥੧॥ਰਹਾਉ॥ ਸਚੁ ਤੇਰੀ ਸਾਮਗਰੀ[੮] ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ[੯], ਸਚੁ ਤੇਰਾ ਪਾਸਾਰਾ[੧੦] ॥੨॥ ਤੇਰਾ ਰੂਪੁ ਅਗੰਮੁ ਹੈ, ਅਨੂਪੁ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ, ਜਿਨ ਹਰਿਨਾਮੁ ਪਿਆਰਾ ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾਕਉ ਬਲਿਹਾਰਾ॥੪॥੧॥੪੭॥

ਟੋਡੀ ਮਹਲਾ ੫ [੭੧੬]

ਪ੍ਰਭ ਤੇਰੇ ਪਗ[੧੧] ਕੀ ਧੂਰਿ ॥ ਦੀਨ ਦਇਆਲ ਪ੍ਰੀਤਮ ਮਨਮੋਹਨ, ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ॥[੧੨]ਦਹਦਿਸ ਰਵਿ ਰਹਿਆ ਜਸੁ ਤੁਮਰਾ,ਅੰਤਰਜਾਮੀ ਸਦਾ ਹਜੂਰਿ ॥ ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੂ ਨ ਮਰਤੇ ਝੂਰਿ ॥੧॥ [੧੩]ਧੰਧ ਬੰਧ ਬਿਨਸੇ ਮਾਇਆ ਕੇ, ਸਾਧੂ ਸੰਗਤਿ ਮਿਟੇ ਬਿਸੂਰ[੧੪] ॥ [੧੫]ਸੁਖ ਸੰਪਤਿ ਭੋਗ ਇਸੁ ਜੀਅ ਕੇ, ਬਿਨੁ ਹਰਿ ਨਾਨਕ ਜਾਨੇ ਕੂਰ[੧੬] ॥੨॥੪॥੨੩॥

---

੧. ਸਿਮਰਦਾ ਹੈ। ੨. ਰਜਾਵੇਂ ਤਾਂ। ੩. ਸਾਰੇ। ੪. ਵਿਛੜ ਕੇ। ੫. ਖ਼ਾਕ। ੬. ਕਰਦਾ ਹੈ। ੭. ਮਿਹਰਵਾਨ। ੮. ਮਲਕੀਅਤ। ੯. ਭੰਡਾਰ। ੧੦. ਖਿਲਾਰ। ੧੧. ਚਰਨਾਂ। ੧੨. ਸਾਰੇ ਪਾਸੇ ਫੈਲ ਰਿਹਾ। ੧੩. ਮਾਇਆ ਦੇ ਧੰਧੇ, ਪਸਾਰੇ ਅਤੇ ਬੰਧਨ। ੧੪. ਝੋਰੇ। ੧੫. ਮਾਇਆ ਦੇ ਸੁਖ। ੧੬. ਝੂਠੇ।

ਸਾਰਗ ਮਹਲਾ ੫ [੧੨੧੮-੧੯]

ਠਾਕੁਰ ਤੁਮ੍ ਸਰਣਾਈ ਆਇਆ॥ਉਤਰਿ ਗਇਓ ਮੇਰੇ ਮਨ ਕਾ ਸੰਸਾ, ਜਬ ਤੇ ਦਰਸਨੁ ਪਾਇਆ ॥ ੧॥ ਰਹਾਉ ॥ ਅਨਬੋਲਤ ਮੇਰੀ ਬਿਰਥਾ ਜਾਨੀ, ਅਪਨਾ ਨਾਮੁ ਜਪਾਇਆ ॥ ਦੁਖ ਨਾਠੇ ਸੁਖ ਸਹਜਿ ਸਮਾਏ, ਅਨਦ ਅਨਦ ਗੁਣ ਗਾਇਆ ॥ ੧ ॥ ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ [1]ਅੰਧ ਕੂਪ ਤੇ ਮਾਇਆ ॥ ਕਹੁ ਨਾਨਕ ਗੁਰਿ ਬੰਧਨ ਕਾਟੇ, ਬਿਛੁਰਤ ਆਨਿ ਮਿਲਾਇਆ ॥੨॥੫੧॥੭੪॥

ਬਿਲਾਵਲੁ ਮਹਲਾ ੫ [੮੨੦]

ਪ੍ਰਭ ਜੀ, ਤੂ ਮੇਰੇ ਪ੍ਰਾਨ ਅਧਾਰੇ ॥ ਨਮਸਕਾਰ ਡੰਡਉਤਿ ਬੰਦਨਾ, ਅਨਿਕ ਬਾਰ ਜਾਉ ਬਾਰੇ[2] ॥ ੧ ॥ ਰਹਾਉ ॥ ਊਠਤ ਬੈਠਤ ਸੋਵਤ ਜਾਗਤ, ਇਹੁ ਮਨੁ ਤੁਝਹਿ ਚਿਤਾਰੇ ॥ ਸੂਖ ਦੂਖ, ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੇ[3] ॥ ੧ ॥ ਤੂ ਮੇਰੀ ਓਟ, ਬਲ ਬੁਧਿ, ਧਨੁ ਤੁਮਹੀ, ਤੁਮਹਿ ਮੇਰੈ ਪਰਵਾਰੇ ॥ ਜੋ ਤੁਮ ਕਰਹੁ, ਸੋਈ ਭਲ ਹਮਰੈ, [4]ਪੇਖਿ ਨਾਨਕ ਸੁਖ ਚਰਨਾਰੇ ॥੨॥੨॥੮੨॥

# ਹਰਿ ਕਰਿ ਕਿਰਪਾ ਮਨਿ ਵਸੁ ਜੀਉ

ਧਨਾਸਰੀ ਮਹਲਾ ੫ [੬੮੦]

ਨੇਤ੍ਰ ਪੁਨੀਤ ਭਏ ਦਰਸ ਪੇਖੇ, ਮਾਥੈ ਪਰਉ ਰਵਾਲ[5] ॥ ਰਸਿ ਰਸਿ ਗੁਣ ਗਾਵਉ ਠਾਕੁਰ ਕੇ, ਮੋਰੈ ਹਿਰਦੈ ਬਸਹੁ ਗੋਪਾਲ ॥ ੧ ॥ ਤੁਮ ਤਉ ਰਾਖਨਹਾਰ ਦਇਆਲ ॥ ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ, ਹੋਹੁ ਪ੍ਰਭੂ ਕਿਰਪਾਲ ॥ ੧ ॥ ਰਹਾਉ ॥ ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥ [6]ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥

---

੧. ਮਾਇਆ ਰੂਪੀ ਹਨੇਰੇ ਖੂਹ 'ਚੋਂ । ੨. ਬਲਿਹਾਰ । ੩. ਕਹਿੰਦਾ ਹੈ । ੪. ਨਾਨਕ, ਆਪ ਜੀ ਦੇ ਚਰਨ ਦੇਖ ਕੇ ਅਨੰਦ ਹੁੰਦਾ ਹੈ । ੫. ਧੂੜੀ । ੬. ਸਤਿਗੁਰੂ ਦਾ ਮੰਤਰ ਹਿਰਦੇ ਵਿਚ ਵਸਾਣਾ, ਇਹੋ ਗੁਰੂ ਦੇ ਚਰਨ ਹਨ ।

ਟੋਡੀ ਮਹਲਾ ੫ [੭੧੨-੭੧੩]

ਕ੍ਰਿਪਾਨਿਧਿ ਬਸਹੁ ਰਿਦੈ ਹਰਿ ਨੀਤ ॥ ਤੈਸੀ ਬੁਧਿ ਕਰਹੁ ਪਰਗਾਸਾ, ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥ ਮਹਾ ਪਤਿਤ[੧]ਤੇ ਹੋਤ ਪੁਨੀਤਾ[੨], ਹਰਿ ਕੀਰਤਨ ਗੁਨ ਗਾਵਉ ॥੧॥ ਆਗਿਆ ਤੁਮਰੀ ਮੀਠੀ ਲਾਗਉ, ਕੀਓ ਤੁਹਾਰੋ ਭਾਵਉ ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ[੩], ਆਨ[੪] ਨ ਕਤਹੂ ਧਾਵਉ[੫] ॥੨॥ ਸਦ ਹੀ ਨਿਕਟਿ[੬] ਜਾਨਉ ਪ੍ਰਭ ਸੁਆਮੀ, [੭]ਸਗਲ ਰੇਣ ਹੋਇ ਰਹੀਐ ॥ ਸਾਧੂ ਸੰਗਤਿ ਹੋਇ ਪਰਾਪਤਿ, ਤਾ ਪ੍ਰਭੁ ਅਪੁਨਾ ਲਹੀਐ ॥੩॥ ਸਦਾ ਸਦਾ ਹਮ [੮]ਛੋਹਰੇ ਤੁਮਰੇ, ਤੂ ਪ੍ਰਭ ਹਮਰੋ ਮੀਰਾ[੯] ॥ ਨਾਨਕ ਬਾਰਿਕ ਤੁਮ ਮਾਤ ਪਿਤਾ,ਮੁਖਿ ਨਾਮੁ ਤੁਮਾਰੋ ਖੀਰਾ[੧੦] ॥੪॥੩॥੫॥

ਬਿਲਾਵਲੁ ਮਹਲਾ ੫ [੮੧੮]

ਦਾਸ ਤੇਰੇ ਕੀ ਬੇਨਤੀ, ਰਿਦ ਕਰਿ ਪਰਗਾਸੁ ॥ ਤੁਮ੍ਰਰੀ ਕ੍ਰਿਪਾ ਤੇ ਪਾਰਬ੍ਰਹਮ, ਦੋਖਨ ਕੋ ਨਾਸੁ ॥੧॥ ਚਰਨ ਕਮਲ ਕਾ ਆਸਰਾ, ਪ੍ਰਭ ਪੁਰਖ ਗੁਣਤਾਸੁ[੧੧] ॥ ਕੀਰਤਨ ਨਾਮੁ ਸਿਮਰਤ ਰਹਉ, ਜਬ ਲਗੁ ਘਟਿ[੧੨] ਸਾਸੁ ॥੧॥ਰਹਾਉ॥ ਮਾਤ ਪਿਤਾ ਬੰਧਪ ਤੂਹੈ,ਤੂ ਸਰਬ ਨਿਵਾਸੁ ॥ ਨਾਨਕ ਪ੍ਰਭ ਸਰਨਾਗਤੀ,ਜਾ ਕੋ ਨਿਰਮਲ ਜਾਸੁ[੧੩] ॥੨॥੭॥੭੧॥

ਗੂਜਰੀ ਮਹਲਾ ੫ [੪੯੯-੫੦੦]

ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥ ਚਰਣ ਕਮਲ ਰਿਦ ਮਾਹਿ ਸਮਾਏ, ਤਹ ਭਰਮੁ ਅੰਧੇਰਾ ਨਾਹੀ ॥੧॥ [੧੪]ਠਾਕੁਰ ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ ਸਰਬ ਪ੍ਰਤਿਪਾਲਕ, ਪ੍ਰਭ ਕਉ ਸਦਾ ਸਲਾਹੀ ॥੧॥ਰਹਾਉ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ[੧੫], ਤੁਮ ਹੀ ਕਉ ਪ੍ਰਭ ਆਹੀ[੧੬] ॥ ਨਾਨਕ ਟੇਕ ਭਈ ਕਰਤੇ ਕੀ, ਹੋਰ ਆਸ ਬਿਡਾਣੀ[੧੭] ਲਾਹੀ ॥੨॥੧੧॥੧੯॥

---

੧. ਪਾਪੀ । ੨. ਪਵਿੱਤਰ । ੩. ਪ੍ਰਸੰਨ ਹੋਵੈ । ੪. ਹੋਰ । ੫. ਨਸਾਂ । ੬. ਨੇੜੇ । ੭. ਸਭਨਾਂ ਦੀ ਚਰਨ ਧੂੜੀ । ੮. ਛੋਕਰੇ, ਬਚੇ । ੯. ਮਾਲਕ । ੧੦. ਦੁੱਧ । ੧੧. ਗੁਣਾਂ ਦਾ ਮਾਲਕ । ੧੨. ਸਰੀਰ ਵਿਚ । ੧੩. ਜਸ । ੧੪. ਹੇ ਮਾਲਕ ! ਮੈਂ ਜਿਥੇ ਤੈਨੂੰ ਯਾਦ ਕਰਦਾ ਹਾਂ, ਤੂੰ ਉਥੇ ਹੀ ਹਾਜ਼ਰ ਹੁੰਦਾ ਹੈਂ । ੧੫. ਸਿਮਰਾਂ । ੧੬. ਚਾਹਵਾਂ । ੧੭. ਬਿਗਾਨੀ ।

ਆਸਾ ਮਹਲਾ ੫ [੪੦੫-੬]

ਉਦਮੁ ਕਰਉ ਕਰਾਵਹੁ ਠਾਕੁਰ, ਪੇਖਤ ਸਾਧੂ ਸੰਗਿ ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ, ਆਪੇ ਹੀ ਪ੍ਰਭ ਰੰਗਿ ॥੧॥ ਮਨ ਮਹਿ ਰਾਮ ਨਾਮਾ ਜਾਪਿ ॥ ਕਰਿ ਕਿਰਪਾ ਵਸਹੁ ਮੇਰੈ ਹਿਰਦੈ, ਹੋਇ ਸਹਾਈ ਆਪਿ ॥੧॥ਰਹਾਉ॥ ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ, ਪ੍ਰਭੁ ਪੇਖਨ[1] ਕਾ ਚਾਉ ॥ ਦਇਆ ਕਰਹੁ ਕਿਰਮ[2] ਅਪੁਨੇ ਕਉ, ਇਹੈ ਮਨੋਰਥੁ[3] ਸੁਆਉ ॥੨॥ ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥ ਜਿਉ ਜਿਉ ਰਾਖਹਿ ਤਿਉ ਤਿਉ ਰਹਣਾ, ਤੇਰਾ ਦੀਆ ਖਾਹਿ ॥ ੩ ॥ ਜਨਮ ਜਨਮ ਕੇ ਕਿਲਵਿਖ[4] ਕਾਟੈ, ਮਜਨੁ[5] ਹਰਿ ਜਨ ਧੂਰਿ ॥ ਭਾਇ ਭਗਤਿ ਭਰਮ ਭਉ ਨਾਸੈ, ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਸਲੋਕ ਮ: ੫ (ਰਾਮਕਲੀ ਕੀ ਵਾਰ ਮ: ੫) [੯੬੧]

ਕਰਿ ਕਿਰਪਾ ਕਿਰਪਾਲ, ਆਪੇ ਬਖਸਿ ਲੈ ॥ ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥ ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥ ਹਥ ਦੇਹਿ ਆਪਿ ਰਖੁ ਵਿਆਪੈ ਭਉ ਨ ਕੋਇ ॥ ਗੁਣ ਗਾਵਾ ਦਿਨੁ ਰੈਣਿ, ਏਤੈ ਕੰਮਿ ਲਾਇ ॥ ਸੰਤ ਜਨਾ ਕੈ ਸੰਗਿ, ਹਉਮੈ ਰੋਗੁ ਜਾਇ ॥ ਸਰਬ ਨਿਰੰਤਰਿ[6] ਖਸਮੁ, ਏਕੋ ਰਵਿ ਰਹਿਆ ॥ ਗੁਰਪਰਸਾਦੀ ਸਚੁ, ਸਚੋ ਸਚੁ ਲਹਿਆ ॥ ਦਇਆ ਕਰਹੁ ਦਇਆਲ, ਅਪਣੀ ਸਿਫਤਿ ਦੇਹੁ ॥ ਦਰਸਨੁ ਦੇਖਿ ਨਿਹਾਲ, ਨਾਨਕ ਪ੍ਰੀਤਿ ਏਹ ॥੧॥ (੮)

ਦਇਆ ਕਰਹੁ ਬਸਹੁ ਮਨਿ ਆਇ ॥

(ਆਦਿ ਬੀੜ, ਪੰਨਾ ੮੦੨, ਸਤਰ ੩

ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ, ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥

[ਅੰਮ੍ਰਿਤ ਕੀਰਤਨ, ਸਫ਼ਾ ੧੯੨

---

੧. ਦੇਖਣ । ੨. ਕੀੜੇ ਤੁਛ ਜੀਵ । ੩. ਪ੍ਰਯੋਜਨ । ੪. ਪਾਪ । ੫. ਇਸ਼ਨਾਨ । ੬. ਅੰਦਰ ।

ਕਬਿੱਤ (ਭਾਈ ਗੁਰਦਾਸ ਜੀ)

ਦ੍ਰਿਗਨ[1] ਮੈ ਦੇਖਤ ਹੌ, ਦ੍ਰਿਗ ਹੂ ਜੋ ਦੇਖਯੋ ਚਾਹੈ, ਪਰਮ ਅਨੂਪ ਰੂਪ ਸੁੰਦਰ ਦਿਖਾਈਐ ॥
ਸ੍ਰਵਨ[2] ਮੈ ਸੁਨਤ ਜੁ ਸ੍ਰਵਨ ਹੂੰ ਸੁਨਯੋ ਚਾਹੈ, ਅਨਹਦ ਸਬਦ ਪ੍ਰਸੰਨ ਹੁਇ ਸੁਨਾਈਐ ॥
ਰਸਨਾ ਮੈ ਰਟਤ ਜੁ ਰਸਨਾ ਹੂੰ ਰਸੈ ਚਾਹੈ, ਪ੍ਰੇਮ ਰਸੁ ਅੰਮ੍ਰਿਤ ਚੁਆਇ ਕੈ ਚਖਾਈਐ ॥
ਮਨ ਮਹਿ ਬਸਹੁ ਮਲਿ[3], ਮਯਾ[4] ਕੀਜੈ ਮਹਾਰਾਜ,[5]ਧਾਵਤ ਬਰਜਿ ਉਨਮਨਿ ਲਿਵਲਾਈਐ॥੬੨੨॥

# ਤੁਮ੍ ਕਰਹੁ ਦਇਆ ਮੇਰੇ ਸਾਈ

ਧਨਾਸਰੀ ਮਹਲਾ ੫ [੬੭੩]

ਪਾਨੀ ਪਖਾ ਪੀਸਉ ਸੰਤ ਆਗੈ, ਗੁਣ ਗੋਵਿੰਦ ਜਸੁ ਗਾਈ ॥ ਸਾਸਿ ਸਾਸਿ ਮਨੁ ਨਾਮੁ ਸਮ੍ਾਰੈ, ਇਹੁ [6]ਬਿਸ੍ਰਾਮ ਨਿਧਿ ਪਾਈ ॥ ੧ ॥ ਤੁਮ੍ ਕਰਹੁ ਦਇਆ ਮੇਰੇ ਸਾਈ ॥ ਐਸੀ ਮਤਿ ਦੀਜੈ ਮੇਰੇ ਠਾਕੁਰ, ਸਦਾ ਸਦਾ ਤੁਧੁ ਧਿਆਈ ॥੧॥ ਰਹਾਉ ॥ ਤੁਮ੍ਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ, ਬਿਨਸਿ ਜਾਇ ਭਰਮਾਈ[7] ॥ ਅਨਦ ਰੂਪੁ ਰਵਿਓ[8] ਸਭ ਮਧੇ, ਜਤ ਕਤ ਪੇਖਉ ਜਾਈ ॥ ੨ ॥ ਤੁਮ੍ ਦਇਆਲ ਕਿਰਪਾਲ ਕ੍ਰਿਪਾਨਿਧਿ, ਪਤਿਤ ਪਾਵਨ ਗੋਸਾਈ ॥ ਕੋਟਿ ਸੂਖ ਆਨੰਦ ਰਾਜ ਪਾਏ, ਮੁਖ ਤੇ ਨਿਮਖ ਬੁਲਾਈ ॥ ੩ ॥ ਜਾਪ ਤਾਪ ਭਗਤਿ ਸਾ ਪੂਰੀ, ਜੋ ਪ੍ਰਭ ਕੈ ਮਨਿ ਭਾਈ ॥ ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ, ਨਾਨਕ [9]ਤ੍ਰਿਪਤਿ ਅਘਾਈ ॥੪॥੧੦॥

---

੧. ਅੱਖਾਂ ਵਿਚ । ੨ ਕੰਨਾਂ ਵਿਚ । ੩. ਮੱਲ ਕੇ, ਟਿਕ ਕੇ । ੪. ਮਿਹਰ । ੫. ਮੇਰੇ ਦੌੜਦੇ ਮਨ ਨੂੰ ਰੋਕ ਕੇ, ਇਸ ਦੀ ਲਿਵ ਚੌਥੀ ਅਵਸਥਾ ਵਿਚ ਲਾਓ । ੬. ਸ਼ਾਂਤੀ ਦਾ ਖਜ਼ਾਨਾ । ੭. ਅਗਿਆਨ । ੮. ਵਿਆਪ ਰਿਹਾ ਹੈ । ੯. ਪੂਰੀ ਤਰ੍ਹਾਂ ਰੱਜ ਗਏ ।

ਰਾਗੁ ਗਉੜੀ ਰਵਿਦਾਸ ਜੀ [੩੪੫]

ਮੇਰੀ ਸੰਗਤਿ ਪੋਚ[੧] ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਾਂਤੀ[੨] ॥੧॥ ਰਾਮ ਗੁਸਈਆ, ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ, ਮੈ ਜਨੁ ਤੇਰਾ ॥੧॥ਰਹਾਉ॥ ਮੇਰੀ ਹਰਹੁ[੩] ਬਿਪਤਿ, ਜਨ ਕਰਹੁ ਸੁਭਾਈ[੪] ॥ ਚਰਨ ਨ ਛਾਡਉ,ਸਰੀਰ ਕਲ[੫] ਜਾਈ ॥੨॥ ਕਹੁ ਰਵਿਦਾਸ ਪਰਉ ਤੇਰੀ ਸਾਭਾ[੬] ॥ ਬੇਗਿ[੭] ਮਿਲਹੁ ਜਨ, ਕਰਿ ਨ ਬਿਲਾਂਬਾ[੮] ॥੩॥੧॥

ਗੂਜਰੀ ਮਹਲਾ ੫ [੫੦੦]

ਕਰਿ ਕਿਰਪਾ ਅਪਨਾ ਦਰਸੁ ਦੀਜੈ, ਜਸੁ ਗਾਵਉ [੯]ਨਿਸਿ ਅਰੁ ਭੋਰ ॥ ਕੇਸ ਸੰਗਿ ਦਾਸ ਪਗ [੧੦]ਝਾਰਉ ਇਹੈ ਮਨੋਰਥ ਮੋਰ ॥੧॥ ਠਾਕੁਰ ਤੁਝ ਬਿਨੁ ਬੀਆ[੧੧] ਨ ਹੋਰ ॥ ਚਿਤਿ ਚਿਤਵਉ ਹਰਿ ਰਸਨ ਅਰਾਧਉ, [੧੨]ਨਿਰਖਉ ਤੁਮਰੀ ਓਰ ॥੧॥ਰਹਾਉ॥ ਦਇਆਲ ਪੁਰਖ ਸਰਬ ਕੇ ਠਾਕੁਰ, ਬਿਨਉ ਕਰਉ [੧੩]ਕਰ ਜੋਰਿ ॥ ਨਾਮੁ ਜਪੈ ਨਾਨਕੁ ਦਾਸੁ ਤੁਮਰੋ, [੧੪]ਉਧਰਸਿ ਆਖੀ ਫੋਰ ॥੨॥੧੨॥੨੦॥

ਸਾਰੰਗ ਮਹਲਾ ੫ [੧੨੧੭]

ਠਾਕੁਰ ਬਿਨਤੀ ਕਰਨ ਜਨੁ ਆਇਓ ॥ ਸਰਬ ਸੂਖ ਆਨੰਦ ਸਹਜ ਰਸ, ਸੁਨਤ ਤੁਹਾਰੋ ਨਾਇਓ ॥ ੧॥ਰਹਾਉ॥ ਕ੍ਰਿਪਾ ਨਿਧਾਨ ਸੂਖ ਕੇ ਸਾਗਰ, ਜਸੁ ਸਭ ਮਹਿ ਜਾ ਕੋ ਛਾਇਓ ॥ ਸੰਤ ਸੰਗਿ ਰੰਗ ਤੁਮ ਕੀਏ, ਅਪਨਾ ਆਪੁ ਦ੍ਰਿਸਟਾਇਓ[੧੫] ॥੧॥ ਨੈਨਹੁ ਸੰਗਿ ਸੰਤਨ ਕੀ ਸੇਵਾ, ਚਰਨ ਝਾਰੀ ਕੇਸਾਇਓ[੧੬] ॥ ਆਠ ਪਹਰ ਦਰਸਨੁ ਸੰਤਨ ਕਾ, ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥

---

੧. ਮਾੜੀ । ੨. ਭੈੜਾ । ੩. ਦੂਰ ਕਰ । ੪. ਸਹਾਇਤਾ । ੫. ਸ਼ਕਤੀ । ੬. ਸ਼ਰਣੀ । ੭. ਤੁਰਤ । ੮. ਦੇਰ । ੯. ਰਾਤ ਅਤੇ ਸਵੇਰੇ । ੧੦. ਚਰਨ । ੧੧. ਦੂਜਾ । ੧੨. ਤੇਰੇ ਵਲ ਤਕਦਾ ਹਾਂ । ੧੩. ਹਥ ਜੋੜ ਕੇ । ੧੪. ਅੱਖ ਦੇ ਫੋਰ ਵਿਚ ਪਾਰ ਉਤਰ ਜਾਵੇਗਾ । ੧੫. ਦਿਖਾ ਦਿੰਦੇ ਹੋ । ੧੬. ਕੇਸਾਂ ਨਾਲ ।

ਗੂਜਰੀ ਮਹਲਾ ੪ [੪੯੩]

ਹਰਿ ਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ॥ ਜੋ ਜਨੁ ਸੁਣੈ [੧]ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥੧॥ ਰਾਮ ਮੋਕਉ ਹਰਿਜਨ ਮੇਲਿ ਪਿਆਰੇ ॥ ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ, ਹਮ ਪਾਪੀ ਗੁਰਿ ਨਿਸਤਾਰੇ[੨] ॥੧॥ਰਹਾਉ॥ ਗੁਰਮੁਖਿਵਡਭਾਗੀ ਵਡਭਾਗੇ,ਜਿਨ ਹਰਿ ਹਰਿ ਨਾਮੁ ਅਧਾਰੇ ॥ ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ, ਗੁਰਮਤਿ ਭਗਤਿ ਭੰਡਾਰੇ ॥੨॥ ਜਿਨ ਦਰਸਨੁ ਸਤਿਗੁਰ ਸਤਪੁਰਖ ਨ ਪਾਇਆ, ਤੇ ਭਾਗਹੀਣ ਜਮਿ ਮਾਰੇ ॥ ਸੇ ਕੂਕਰ[੩] ਸੂਕਰ[੪] ਗਰਧਬ[੫] ਪਵਹਿ ਗਰਭ ਜੋਨੀ, ਦਯਿ[੬] ਮਾਰੇ ਮਹਾ ਹਤਿਆਰੇ ॥੩॥ ਦੀਨ ਦਇਆਲ ਹੋਹੁ ਜਨ ਊਪਰਿ, ਕਰਿ ਕਿਰਪਾ ਲੇਹੁ ਉਬਾਰੇ[੭] ॥ ਨਾਨਕ ਜਨ ਹਰਿ ਕੀ ਸਰਣਾਈ, ਹਰਿ ਭਾਵੈ ਹਰਿ ਨਿਸਤਾਰੇ ॥੪॥੩॥

ਬਿਲਾਵਲੁ ਮਹਲਾ ੫ [੮੨੯]

ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥ ਉਰਿ[੮] ਲਾਗਹੁ ਸੁਆਮੀ ਪ੍ਰਭ ਮੇਰੇ, ਪੂਰਬ[੯] ਪ੍ਰੀਤਿ ਗੋਬਿੰਦ ਬੀਚਾਰਹੁ ॥੧॥ਰਹਾਉ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੋ, ਹਮਰੇ ਦੋਖ ਰਿਦੈ ਮਤ ਧਾਰਹੁ ॥ ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮਹੀ, ਹਉਮੈ ਪਟਲੁ[੧੦] ਕ੍ਰਿਪਾ ਕਰਿ ਜਾਰਹੁ ॥੧॥ ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ[੧੧] ॥ ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ, ਪੇਖਿ ਦਰਸੁ ਸੁਆਮੀ ਸੁਖ ਸਾਰੋ ॥੨॥੭॥੧੨੩॥

ਬਿਲਾਵਲੁ ਮਹਲਾ ੫ [੮੨੮]

ਰਾਖੁ ਸਦਾ ਪ੍ਰਭ ਅਪਨੈ ਸਾਥ ॥ ਤੂ ਹਮਰੋ ਪ੍ਰੀਤਮੁ ਮਨਮੋਹਨੁ, ਤੁਝ ਬਿਨੁ ਜੀਵਨੁ ਸਗਲ ਅਕਾਥ ॥ ੧॥ਰਹਾਉ॥ ਰੰਕ[੧੨] ਤੇ ਰਾਉ[੧੩] ਕਰਤ ਖਿਨ ਭੀਤਰਿ, ਪ੍ਰਭੁ ਮੇਰੋ ਅਨਾਥ ਕੋ ਨਾਥ ॥ ਜਲਤ ਅਗਨਿ ਮਹਿ

---

੧. ਪ੍ਰੇਮ ਅਤੇ ਨਿਸਚਾ ਧਾਰ ਕੇ । ੨. ਪਾਰ ਉਤਾਰੇ । ੩. ਕੁੱਤੇ । ੪. ਸੂਰ । ੫. ਖੋਤੇ । ੬. ਪ੍ਰਮੇਸ਼ਰ । ੭. ਤਾਰ ਲਓ । ੮. ਦਿਲ, ਛਾਤੀ ਨਾਲ । ੯. ਪੁਰਾਣੀ, ਪਹਿਲੇ ਜਨਮਾਂ ਦੀ । ੧੦. ਪੜਦਾ । ੧੧. ਬਚੇ । ੧੨. ਕੰਗਾਲ । ੧੩. ਰਾਜਾ ।

ਜਨ ਆਪਿ ਉਧਾਰੇ, ਕਰਿ ਅਪੁਨੇ ਦੇ ਰਾਖੇ ਹਾਥ ॥ ੧ ॥ ਸੀਤਲ ਸੁਖੁ ਪਾਇਓ ਮਨ ਤ੍ਰਿਪਤੇ, ਹਰਿ ਸਿਮਰਤ ਸ੍ਰਮ[1] ਸਗਲੇ ਲਾਥ॥ਨਿਧਿ ਨਿਧਾਨ ਨਾਨਕ ਹਰਿ ਸੇਵਾ, ਅਵਰ ਸਿਆਨਪ ਸਗਲ ਅਕਾਥ ॥੨॥੬॥੧੨੨॥

ਕੇਦਾਰਾ ਮਹਲਾ ੫ ਘਰੁ ੪ [੧੧੧੯]

ਸਰਨੀ ਆਇਓ ਨਾਥ ਨਿਧਾਨ[2] ॥ ਨਾਮ ਪ੍ਰੀਤਿ ਲਾਗੀ ਮਨ ਭੀਤਰਿ, ਮਾਗਨ ਕਉ ਹਰਿ ਦਾਨ ॥੧॥ ਰਹਾਉ॥ ਸੁਖਦਾਈ ਪੂਰਨ ਪਰਮੇਸੁਰ, ਕਰਿ ਕਿਰਪਾ ਰਾਖਹੁ ਮਾਨ ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ, ਹਰਿ ਗੁਨ [3]ਰਸਨ ਬਖਾਨ ॥ ੧ ॥ ਗੋਪਾਲ ਦਇਆਲ ਗੋਬਿੰਦ ਦਮੋਦਰ, ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ[4], ਚਰਨ ਕਮਲ ਸੰਗਿ ਧਿਆਨ ॥੨॥੧॥੩॥

ਪਉੜੀ ਬਾਵਨ ਅਖਰੀ [੨੬੦]

ਸਸਾ ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥ ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ ॥ ਸਾਸਿ ਸਾਸਿ ਹਮ ਭੂਲਨਹਾਰੇ ॥ ਤੁਮ ਸਮਰਥ ਅਗਨਤ ਅਪਾਰੇ ॥ ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥ ੪੯ ॥

ਪ੍ਰਭਾਤੀ ਮਹਲਾ ੩ [੧੩੩੩–੩੪]

ਜੋ ਤੇਰੀ ਸਰਣਾਈ ਹਰਿ ਜੀਉ,ਤਿਨ ਤੂ ਰਾਖਨ ਜੋਗੁ ॥ਤੁਧੁ ਜੇਵਡੁ ਮੈ ਅਵਰੁ ਨ ਸੂਝੈ,ਨਾ ਕੋ ਹੋਆ ਨ ਹੋਗੁ ॥ ੧ ॥ ਹਰਿ ਜੀਉ ਸਦਾ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ, ਏਹ ਤੇਰੀ ਵਡਿਆਈ ॥੧॥ਰਹਾਉ॥ ਜੋ ਤੇਰੀ ਸਰਣਾਈ ਹਰਿ ਜੀਉ,ਤਿਨ ਕੀ ਕਰਹਿ ਪ੍ਰਤਿਪਾਲ ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ, ਪੋਹਿ ਨ ਸਕੈ ਜਮਕਾਲੁ ॥ ੨ ॥ ਤੇਰੀ ਸਰਣਾਈ ਸਚੀ ਹਰਿ ਜੀਉ, ਨਾ ਓਹ ਘਟੈ ਨ ਜਾਇ ॥ ਜੋ ਹਰਿ ਛੋਡਿ ਦੂਜੈ ਭਾਇ[5] ਲਾਗੈ, ਓਹੁ ਜੰਮੈ ਤੈ ਮਰਿ ਜਾਇ ॥੩॥ ਜੋ ਤੇਰੀ ਸਰਣਾਈ ਹਰਿ ਜੀਉ, ਤਿਨਾ ਦੂਖ ਭੂਖ ਕਿਛੁ ਨਾਹਿ ॥ ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥

---

੧. ਦੌੜ ਭੱਜ । ੨. ਸੁਖਾਂ ਦੇ ਖਜ਼ਾਨੇ । ੩. ਜੀਭਾ ਨਾਲ ਕਹਾਂ । ੪. ਰੰਗੋ । ੫. ਭਾਵ ਵਿਚ ।

ਵਡਹੰਸੁ ਮਹਲਾ ੫ [੫੬੩]

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥੧॥ ਰਹਾਉ ॥ ਜਹ ਚਿਤਿ ਆਵਹਿ, ਸੋ ਥਾਨੁ ਸੁਹਾਵਾ ॥ ਜਿਤੁ ਵੇਲਾ ਵਿਸਰਹਿ, ਤਾ ਲਾਗੈ ਹਾਵਾ ॥੧॥ ਤੇਰੇ ਜੀਅ,ਤੂ ਸਦ ਹੀ ਸਾਥੀ॥ ਸੰਸਾਰ ਸਾਗਰ ਤੇ ਕਢੁ ਦੇ[1] ਹਾਥੀ ॥੨॥ ਆਵਣੁ ਜਾਣਾ ਤੁਮ ਹੀ ਕੀਆ ॥ ਜਿਸੁ ਤੂੰ ਰਾਖਹਿ, ਤਿਸੁ ਦੂਖੁ ਨ ਥੀਆ ॥੩॥ ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥

ਸੋਰਠਿ ਮਹਲਾ ੯ [੬੩੨]

ਮਾਈ ਮੈ ਕਿਹ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨ ਤਿਮਰ, ਮੋ ਮਨੁ [2]ਰਹਿਓ ਉਰਝਾਈ॥੧॥ ਰਹਾਉ ॥ ਸਗਲ ਜਨਮੁ ਭ੍ਰਮ ਹੀ ਭ੍ਰਮਿ ਖੋਇਓ, ਨਹ ਅਸਥਿਰ ਮਤਿ ਪਾਈ ॥ [3]ਬਿਖਿਆ ਸਕਤ ਰਹਿਓ ਨਿਸਿ ਬਾਸੁਰ, ਨਹ ਛੂਟੀ ਅਧਮਾਈ[4] ॥੧॥ ਸਾਧ ਸੰਗੁ ਕਬਹੂ ਨਹੀ ਕੀਨਾ, ਨਹ ਕੀਰਤਿ ਪ੍ਰਭ ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ, ਰਾਖਿ ਲੇਹੁ ਸਰਨਾਈ ॥੨॥੬॥

ਰਾਮਕਲੀ ਮਹਲਾ ੪ [੮੯੨]

ਸਤਗੁਰ ਦਇਆ ਕਰਹੁ,ਹਰਿ ਮੇਲਹੁ,ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ॥ਹਮ ਚੇਰੀ ਹੋਇ ਲਗਹ ਗੁਰ ਚਰਣੀ, ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ॥੧॥ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥ ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ, ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ ਰਹਾਉ ॥ ਮੇਰੇ ਇਕੁ ਖਿਨੁ ਪ੍ਰਾਣ ਨ ਰਹਹਿ ਬਿਨੁ ਪ੍ਰੀਤਮ, ਬਿਨੁ ਦੇਖੇ ਮਰਹਿ ਮੇਰੀ ਮਾਇਆ[5] ॥ ਧਨੁ ਧਨੁ ਵਡਭਾਗ ਗੁਰਸਰਣੀ ਆਏ,ਹਰਿ ਗੁਰ ਮਿਲਿ ਦਰਸਨੁ ਪਾਇਆ ॥ ੨ ॥ ਮੈ ਅਵਰੁ ਨ ਕੋਈ ਸੂਝੈ ਬੂਝੈ, ਮਨਿ ਹਰਿ ਜਪੁ ਜਪਉ ਜਪਾਇਆ ॥ ਨਾਮ ਹੀਣ ਫਿਰਹਿ ਸੇ ਨਕਟੇ, ਤਿਨ ਘਸਿ ਘਸਿ ਨਕ ਵਢਾਇਆ ॥੩॥ ਮੋਕਉ ਜਗ ਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥ ਨਾਨਕ ਗੁਰੂ ਗੁਰੂ ਹੈ ਪੂਰਾ, ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥

---

੧. ਹੱਥ ਦੇ ਕੇ । ੨. ਫਸਿਆ ਹੋਇਆ ਹੈ । ੩. ਵਿਸ਼ਿਆਂ ਵਿਚ ਲੀਨ । ੪. ਨੀਚਤਾ । ੫. ਹੇ ਮਾਤਾ (ਇਥੇ ਭਾਵ ਸਤਿਗੁਰੂ)।

ਬਿਹਾਗੜਾ ਮਹਲਾ ੫ ਛੰਤ [੫੪੭]

ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥ [੧]ਦੁਖ ਹਰਨ ਕਿਰਪਾ ਕਰਨ ਮੋਹਨ,ਕਲਿ ਕਲੇਸਹ ਭੰਜਨਾ ॥ ਸਰਨਿ ਤੇਰੀ, ਰਖਿ ਲੇਹੁ ਮੇਰੀ, ਸਰਬਮੈ[੨] ਨਿਰੰਜਨਾ ॥ ਸੁਨਤ ਪੇਖਤ ਸੰਗਿ ਸਭ ਕੈ, ਪ੍ਰਭ ਨੇਰਹੂ ਤੇ ਨੇਰੇ ॥ ਅਰਦਾਸਿ ਨਾਨਕ ਸੁਨਿ ਸੁਆਮੀ,ਰਖਿ ਲੇਹੁ ਘਰ ਕੇ ਚੇਰੇ ॥੧॥

ਤੂ ਸਮਰਥੁ ਸਦਾ, ਹਮ ਦੀਨ ਭੇਖਾਰੀ ਰਾਮ ॥ ਮਾਇਆ ਮੋਹਿ ਮਗਨੁ, ਕਢਿ ਲੇਹੁ ਮੁਰਾਰੀ ਰਾਮ ॥ ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥ [੩]ਅਲਿਪਤ ਬੰਧਨ ਰਹਤ ਕਰਤਾ, ਕੀਆ ਅਪਨਾ ਪਾਵਨੇ ॥ ਕਰਿ ਅਨੁਗ੍ਰਹੁ[੪] ਪਤਿਤ ਪਾਵਨ, ਬਹੁ ਜੋਨਿ ਭ੍ਰਮਤੇ ਹਾਰੀ ॥ ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ [੫]ਜੀਅ ਪ੍ਰਾਨ ਅਧਾਰੀ ॥੨॥

ਤੂ ਸਮਰਥੁ ਵਡਾ, ਮੇਰੀ ਮਤਿ ਥੋਰੀ ਰਾਮ ॥ ਪਾਲਹਿ ਅਕਿਰਤਘਨਾ, ਪੂਰਨ ਦ੍ਰਿਸਟਿ ਤੇਰੀ ਰਾਮ ॥ ਅਗਾਧਿ ਬੋਧਿ ਅਪਾਰ ਕਰਤੇ, ਮੋਹਿ ਨੀਚੁ ਕਛੂ ਨ ਜਾਨਾ ॥ ਰਤਨੁ ਤਿਆਗਿ ਸੰਗ੍ਰਹਨ[੬] ਕਉਡੀ, ਪਸੂ ਨੀਚੁ, ਇਆਨਾ ॥ ਤਿਆਗਿ ਚਲਤੀ[੭] ਮਹਾ ਚੰਚਲਿ, ਦੋਖ ਕਰਿ ਕਰਿ ਜੋਰੀ ॥ ਨਾਨਕ ਸਰਨਿ ਸਮਰਥ ਸੁਆਮੀ, ਪੈਜ ਰਾਖਹੁ ਮੋਰੀ ॥੩॥

ਵਡਹੰਸੁ ਮਹਲਾ ੪ (ਛੰਤ) [੫੭੫]

ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ ਉਬਾਰੇ ਰਾਮ ॥ ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ ਰਾਮ ॥ ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ, ਹਰਿ ਦੈਆਲ ਸਰਣਾਇਆ ॥ ਤੂ ਦੁਖ ਭੰਜਨੁ ਸਰਬ ਸੁਖ ਦਾਤਾ, ਹਮ ਪਾਥਰ ਤਰੇ ਤਰਾਇਆ ॥ ਸਤਿਗੁਰ ਭੇਟਿ ਰਾਮ ਰਸੁ ਪਾਇਆ, ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥

---

੧. ਦੁੱਖ ਹਰਨ ਵਾਲੇ । ੨. ਸਾਰਿਆਂ 'ਚ ਰਮਣ ਵਾਲੇ । ੩. ਕਰਤਾਰ ਤਾਂ ਮਾਇਆ ਅਤੇ ਬੰਧਨਾਂ ਤੋਂ ਅਜ਼ਾਦ ਹੈ,ਪਰ ਸਾਨੂੰ ਆਪਣੇ ਕਰਮਾਂ ਦੇ ਫਲ ਭੋਗਣੇ ਪੈਂਦੇ ਹਨ । ੪. ਕਿਰਪਾ । ੫. ਜੀਵ ਅਤੇ ਜਿੰਦ ਦੇ ਆਸਰੇ । ੬. ਫੜਦੇ ਹਨ । ੭. ਮਾਇਆ ।

ਆਸਾ ਮਹਲਾ ੪ [੪੪੬-੪੭]

ਹਰਿ ਦਇਆ ਪ੍ਰਭ ਧਾਰਹੁ, ਪਾਖਣ[1] ਹਮ ਤਾਰਹੁ, ਕਢਿ ਲੇਵਹੁ ਸਬਦਿ ਸੁਭਾਇ ਜੀਉ ॥ ਮੋਹ ਚੀਕੜਿ ਫਾਥੇ, ਨਿਘਰਤ ਹਮ ਜਾਤੇ, ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ ਪ੍ਰਭਿ ਬਾਂਹ ਪਕਰਾਈ, ਊਤਮ ਮਤਿ ਪਾਈ, ਗੁਰ ਚਰਣੀ ਜਨੁ ਲਾਗਾ ॥ ਹਰਿ ਹਰਿ ਨਾਮੁ ਜਪਿਆ ਆਰਾਧਿਆ, ਮੁਖਿ ਮਸਤਕਿ ਭਾਗੁ ਸਭਾਗਾ ॥ ਜਨ ਨਾਨਕ ਹਰਿ ਕਿਰਪਾ ਧਾਰੀ, ਮਨਿ ਹਰਿ ਹਰਿ ਮੀਠਾ ਲਾਇ ਜੀਉ ॥ ਹਰਿ ਦਇਆ ਪ੍ਰਭ ਧਾਰਹੁ, ਪਾਖਣ[1] ਹਮ ਤਾਰਹੁ, ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥

ਧਨਾਸਰੀ ਮਹਲਾ ੫ [੬੯੩]

ਹਰਿ ਚਰਨ ਸਰਨ ਗੋਬਿੰਦ ਦੁਖਭੰਜਨਾ, ਦਾਸ ਅਪੁਨੇ ਕਉ ਨਾਮੁ ਦੇਵਹੁ ॥ ਦ੍ਰਿਸਟਿ[2] ਪ੍ਰਭ ਧਾਰਹੁ, ਕ੍ਰਿਪਾ ਕਰਿ ਤਾਰਹੁ, [3]ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥ ਕਾਮ ਕ੍ਰੋਧ ਕਰਿ ਅੰਧ[4], ਮਾਇਆ ਕੇ ਬੰਧ, [5]ਅਨਿਕ ਦੋਖਾ ਤਨਿ ਛਾਦਿ ਪੂਰੇ ॥ ਪ੍ਰਭ ਬਿਨਾ ਆਨ ਨ ਰਾਖਨਹਾਰਾ, ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥ ਪਤਿਤ ਉਧਾਰਣਾ, ਜੀਅ ਜੰਤ ਤਾਰਣਾ, ਬੇਦ ਉਚਾਰ ਨਹੀ ਅੰਤੁ ਪਾਇਓ ॥ ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ, ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥

ਸੋਰਠਿ ਮਹਲਾ ੫ [੬੧੭]

ਕਾਮ ਕ੍ਰੋਧ ਲੋਭ ਝੂਠ ਨਿੰਦਾ, ਇਨ ਤੇ ਆਪਿ ਛਡਾਵਹੁ ॥ ਇਹ ਭੀਤਰ[6] ਤੇ ਇਨ ਕਉ ਡਾਰਹੁ[7], ਆਪਨ ਨਿਕਟਿ ਬੁਲਾਵਹੁ ॥੧॥ ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿਜਨ ਮੰਗਲ ਗਾਵਹੁ ॥੧॥ਰਹਾਉ॥ ਬਿਸਰੁ ਨਾਹੀ ਕਬਹੂ ਹੀਏ ਤੇ ਇਹਿ ਬਿਧਿ ਮਨ ਮਹਿ ਪਾਵਹੁ ॥ ਗੁਰੁ ਪੂਰਾ ਭੇਟਿਓ ਵਡਭਾਗੀ, ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥

---

੧. ਪੱਥਰ । ੨. ਕ੍ਰਿਪਾ ਦੀ ਨਜ਼ਰ । ੩. ਬਾਂਹ ਫੜ ਕੇ ਸੰਸਾਰ ਰੂਪੀ ਖੂਹ 'ਚੋਂ ਕਢ ਲਵੋ । ੪. ਅੰਨ੍ਹੇ ਹੋਏ ਹਾਂ । ੫. ਅਨੇਕ ਦੋਖ ਸਾਡੇ ਸਰੀਰ ਅਤੇ ਲਿਬਾਸ ਵਿਚ ਹਨ । ੬. ਮਨ ਅੰਦਰੋਂ । ੭. ਕਢੋ ।

ਰਾਮਕਲੀ ਮਹਲਾ ੧ [੮੭੮]

ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ [1]ਮਤੁ ਜਾਈ ॥ [2]ਸਨਮੁਖ ਸਿਧ ਭੇਟਣ ਕਉ ਆਏ, ਨਿਹਚਉ ਦੇਹਿ ਵਡਿਆਈ ॥੧॥ ਗੁਰ ਤਾਰਿ ਤਾਰਣ ਹਾਰਿਆ॥ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥੧॥ ਰਹਾਉ ॥ ਸਿਧ ਸਾਧਿਕ ਜੋਗੀ ਅਰੁ ਜੰਗਮ[3], [4]ਏਕੁ ਸਿਧੁ ਜਿਨੀ ਧਿਆਇਆ ॥ [5]ਪਰਸਤ ਪੈਰ ਸਿਝਤ[6] ਤੇ ਸੁਆਮੀ,ਅਖਰੁ[7] ਜਿਨ ਕਉ ਆਇਆ[8] ॥੨॥ ਜਪ ਤਪ ਸੰਜਮ ਕਰਮ ਨਾ ਜਾਨਾ, ਨਾਮੁ ਜਪੀ ਪ੍ਰਭ ਤੇਰਾ ॥ ਗੁਰੁ ਪਰਮੇਸਰੁ ਨਾਨਕ ਭੇਟਿਓ, ਸਾਚੈ ਸਬਦਿ ਨਿਬੇਰਾ ॥੩॥੬॥

ਧਨਾਸਰੀ ਮਹਲਾ ੫ [੬੭੪]

ਤੁਮ ਦਾਤੇ ਠਾਕੁਰ[9] ਪ੍ਰਤਿਪਾਲਕ ਨਾਇਕ[9] ਖਸਮ ਹਮਾਰੇ ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ, ਹਮ ਬਾਰਿਕ ਤੁਮਰੇ ਧਾਰੇ ॥੧॥ ਜਿਹਵਾ ਏਕ ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ,ਤੇਰੋ ਅੰਤੁ ਨ ਕਿਨਹੀ[10] ਲਹੀਐ॥੧॥ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ[11],ਅਨਿਕ ਬਿਧੀ ਸਮਝਾਵਹੁ॥ਹਮ ਅਗਿਆਨ ਅਲਪ[12] ਮਤਿ ਥੋਰੀ, ਤੁਮ ਆਪਨ ਬਿਰਦੁ ਰਖਾਵਹੁ ॥੨॥ ਤੁਮਰੀ ਸਰਣਿ ਤੁਮਾਰੀ ਆਸਾ,ਤੁਮ ਹੀ ਸਜਨ ਸੁਹੇਲੇ[13] ॥ ਰਾਖਹੁ ਰਾਖਨਹਾਰ ਦਇਆਲਾ, ਨਾਨਕ ਘਰ ਕੇ ਗੋਲੇ ॥੩॥੧੨॥

ਮਲਾਰ ਮਹਲਾ ੫ [੧੨੭੩]

ਹੇ ਗੋਬਿੰਦ, ਹੇ ਗੋਪਾਲ, ਹੇ ਦਇਆਲ ਲਾਲ ॥੧॥ਰਹਾਉ॥ ਪ੍ਰਾਨ ਨਾਥ ਅਨਾਥ ਸਖੇ, ਦੀਨ ਦਰਦ ਨਿਵਾਰ ॥੧॥ ਹੇ ਸਮ੍ਰਥ ਅਗਮ ਪੂਰਨ,ਮੋਹਿ ਮਇਆ ਧਾਰਿ ॥੨॥ [14]ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰ ॥੩॥੮॥੩੦॥

---

੧. ਮਤਾਂ ਡੁੱਬ ਜਾਵੇ । ੨. ਪ੍ਰਤੱਖ ਸਿਧੀ ਦੇ ਮਾਲਕ ਵਾਹਿਗੁਰੂ ! ਤੈਨੂੰ ਮਿਲਣ ਲਈ ਆਏ ਹਾਂ । (ਜਨਮ ਧਾਰਿਆ ਹੈ) ਜ਼ਰੂਰ ਹੀ ਮਿਲਣ ਦੀ ਵਡਿਆਈ ਬਖਸ਼ੋ । ੩. ਰਮਤੇ ਯੋਗੀ । ੪. ਜਿਨ੍ਹਾਂ ਇਕ ਸਿਧ ਵਾਹਿਗੁਰੂ ਨੂੰ ਸਿਮਰਿਆ । ੫. ਚਰਨੀਂ ਲਗਦਿਆਂ ਹੀ । ੬. ਤਰ ਜਾਂਦੇ ਹਨ । ੭. ਗੁਰ-ਮੰਤ੍ਰ । ੮. ਮਿਲਿਆਂ । ੯. ਮਾਲਕ । ੧੦. ਕਿਸੇ ਤਰ੍ਹਾਂ । ੧੧. ਮੇਟੋ । ੧੨. ਤੁੱਛ । ੧੩. ਸੁਖਦਾਇਕ । ੧੪. ਇਹ ਸੰਸਾਰ ਹਨੇਰਾ ਖੂਹ ਅਤੇ ਅਤਿ ਡਰਾਉਣਾ ਹੈ ।

ਸੋਰਠਿ ਮਹਲਾ ੫ [੬੩੧]

ਸੁਨਹੁ ਬਿਨੰਤੀ ਠਾਕੁਰ ਮੇਰੇ, ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ, ਕਰਨ ਕਰਾਵਨ ਹਾਰੇ ॥੧॥ ਪ੍ਰਭ ਜੀਉ ਖਸਮਾਨਾ[1] ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ[2] ॥ਰਹਾਉ॥ ਸੁਣੀ ਪੁਕਾਰ ਸਮਰਥ ਸੁਆਮੀ,[3]ਬੰਧਨ ਕਾਟਿ ਸਵਾਰੇ॥[4]ਪਹਿਰਿ ਸਿਰਪਾਉ ਸੇਵਕ ਜਨ ਮੇਲੇ,ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥

ਸਲੋਕ ਮ: ੫ (ਸਾਰੰਗ ਕੀ ਵਾਰ) [੧੨੫੧]

ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ ॥ ਅੰਨੁ ਪਾਣੀ ਮੁਚੁ[5] ਉਪਾਇ, ਦੁਖ ਦਾਲਦੁ ਭੰਨਿ ਤਰੁ ॥ ਅਰਦਾਸਿ ਸੁਣੀ ਦਾਤਾਰਿ, ਹੋਈ ਸਿਸਟਿ ਠਰੁ[6] ॥ ਲੇਵਹੁ ਕੰਠਿ ਲਗਾਇ, ਅਪਦਾ ਸਭ ਹਰੁ[7] ॥ ਨਾਨਕ ਨਾਮੁ ਧਿਆਇ, ਪ੍ਰਭ ਕਾ ਸਫਲੁ ਘਰੁ ॥੧॥ (੬)

ਸਲੋਕ ਮ: ੩ (ਬਿਲਾਵਲ ਕੀ ਵਾਰ) [੮੫੩]

ਜਗਤੁ ਜਲੰਦਾ ਰਖਿ ਲੈ,ਆਪਣੀ ਕਿਰਪਾ ਧਾਰਿ॥ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ॥ ਸਤਿਗੁਰਿ ਸੁਖੁ ਵੇਖਾਲਿਆ,ਸਚਾ ਸਬਦੁ ਬੀਚਾਰਿ॥ਨਾਨਕ ਅਵਰੁ ਨ ਸੁਝਈ,ਹਰਿ ਬਿਨੁ,ਬਖਸਣਹਾਰੁ ॥੧॥(੧੦)

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ [੭੬੧]

ਜੇ ਭੁਲੀ, ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ ॥ ਜਿਨ੍ਹਾ ਨੇਹੁ ਦੂਜਾਣੇ ਲਗਾ,ਝੂਰਿ ਮਰਹੁ ਸੇ ਵਾਢੀਆ[8] ॥੧॥ ਹਉ ਨਾ ਛੋਡਉ ਕੰਤ ਪਾਸਰਾ ॥ ਸਦਾ ਰੰਗੀਲਾ ਲਾਲੁ ਪਿਆਰਾ, ਏਹੁ ਮਹਿੰਜਾ ਆਸਰਾ ॥੧॥ਰਹਾਉ॥ ਸਜਣੁ ਤੂਹੈ, ਸੈਣੁ ਤੂ, ਮੈ ਤੁਝ ਉਪਰਿ ਬਹੁ ਮਾਣੀਆ ॥ ਜਾ ਤੂ ਅੰਦਰਿ ਤਾ ਸੁਖੇ, ਤੂੰ ਨਿਮਾਣੀ ਮਾਣੀਆ ॥੨॥ ਜੇ ਤੂ ਤੁਠਾ ਕ੍ਰਿਪਾ ਨਿਧਾਨ,ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ[9] ਦਾਤੜੀ, ਨਿਤ ਹਿਰਦੈ

---

੧. ਮਾਲਕਪੁਣਾ । ੨. ਤੁਹਾਡੇ । ੩. (ਮਾਇਆ ਦੇ) ਫਾਹੇ ਕੱਟ ਕੇ (ਸਾਡੇ ਹਿਰਦੇ) ਨਿਰਮਲ ਕਰ ਦਿਤੇ । ੪. ਸਿਰੋਪਾ ਪਹਿਨਾ ਕੇ, ਆਪਣੇ ਸੇਵਕਾਂ ਨੂੰ ਆਪਣੇ ਨਾਲ ਹੀ ਮੇਲ ਲਿਆ ਹੈ । ੫. ਬਹੁਤ । ੬. ਠੰਡੀ । ੭. ਦੂਰ ਕਰ ਕੇ । ੮. ਛੁੱਟੜ । ੯. ਮੈਨੂੰ ।

ਰਖਾ ਸਮਾਲਿ ॥੩॥ ਪਾਵ ਜੁਲਾਈ[1] ਪੰਧ ਤਉ, ਨੈਣੀ ਦਰਸੁ ਦਿਖਾਲਿ ॥ ਸ੍ਰਵਣੀ ਸੁਣੀ ਕਹਾਣੀਆ, ਜੇ ਗੁਰੁ ਥੀਵੈ[2] ਕਿਰਪਾਲਿ ॥ ੪ ॥ ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥ ਤੂ ਸਾਹੀ ਹੂ ਸਾਹੁ, ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥ ਸਹੀਆ ਤਉ ਅਸੰਖ ਮੰਞਹੁ[3] ਹਭਿ[4] ਵਧਾਣੀਆ ॥ ਹਿਕ ਭੋਰੀ ਨਦਰਿ ਨਿਹਾਲਿ, ਦੇਹਿ ਦਰਸੁ ਰੰਗੁ ਮਾਣੀਆ ॥ ੬ ॥ ਜੈ ਡਿਠੇ ਮਨੁ ਧੀਰੀਐ, ਕਿਲਵਿਖ ਵੰਞਨਿ[5] ਦੂਰੇ ॥ ਸੋ ਕਿਉ ਵਿਸਰੈ ਮਾਉ ਮੈ, ਜੋ ਰਹਿਆ ਭਰਪੂਰੇ ॥੭॥ ਹੋਇ ਨਿਮਾਣੀ ਢਹਿ ਪਈ,ਮਿਲਿਆ ਸਹਜਿ ਸੁਭਾਇ॥ ਪੂਰਬਿ ਲਿਖਿਆ ਪਾਇਆ, ਨਾਨਕ ਸੰਤ ਸਹਾਇ ॥੮॥੧॥੪॥

# ਢਾਢੀ ਕਰੇ ਪੁਕਾਰ

ਪਉੜੀ (ਵਾਰ ਗੂਜਰੀ ਮ: ੩) [੫੧੦]

ਢਾਢੀ[6] ਕਰੇ ਪੁਕਾਰ, ਪ੍ਰਭੂ ਸੁਣਾਇਸੀ ॥ ਅੰਦਰਿ ਧੀਰਕ[7] ਹੋਇ ਪੂਰਾ ਪਾਇਸੀ ॥ ਜੋ ਧੁਰਿ ਲਿਖਿਆ ਲੇਖੁ, ਸੇ ਕਰਮ ਕਮਾਇਸੀ ॥ ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ॥ ਸੋ ਪ੍ਰਭੁ ਮੇਰਾ ਅਤਿ ਵਡਾ, ਗੁਰਮੁਖਿ ਮੇਲਾਇਸੀ ॥ ੫ ॥

ਪਉੜੀ (ਵਾਰ ਗੂਜਰੀ ਮ: ੩) [੫੧੬]

ਢਾਢੀ ਤਿਸ ਨੋ ਆਖੀਐ, ਜੇ ਖਸਮੈ ਧਰੇ ਪਿਆਰੁ ॥ ਦਰਿ ਖੜਾ ਸੇਵਾ ਕਰੇ, ਗੁਰਸਬਦੀ ਵੀਚਾਰੁ ॥ ਢਾਢੀ ਦਰੁ ਘਰਿ ਪਾਇਸੀ, ਸਚੁ ਰਖੈ ਉਰਧਾਰਿ[8] ॥ ਢਾਢੀ ਕਾ ਮਹਲੁ ਅਗਲਾ[9];ਹਰਿ ਕੈ ਨਾਇ ਪਿਆਰਿ॥ ਢਾਢੀ ਕੀ ਸੇਵਾ ਚਾਕਰੀ, ਹਰਿ ਜਪਿ ਹਰਿ ਨਿਸਤਾਰਿ ॥ ੧੮ ॥

---

੧. ਚਲਾਂ । ੨. ਹੋਵੇ । ੩. ਮੈਥੋਂ । ੪. ਸਾਰੀਆਂ । ੫. ਨਾਸ ਹੋਵਣ । ੬. ਜਸ ਗਾਉਣ ਵਾਲਾ ਨੀਚ ਸੇਵਕ । ੭. ਧੀਰਜ । ੮. ਹਿਰਦੇ ਵਿਚ ਧਾਰ ਕੇ । ੯. ਵੱਡਾ ।

ਪਉੜੀ (ਵਾਰ ਸੋਰਠਿ ਮ: ੪) [੬੫੦]

ਹਮ ਢਾਢੀ ਹਰਿ ਪ੍ਰਭ ਖਸਮ ਕੇ, ਨਿਤ ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ, ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥ ਹਰਿ ਦਾਤਾ, ਸਭੁ ਜਗਤੁ ਭਿਖਾਰੀਆ,ਮੰਗਤ ਜਨ ਜੰਤਾ ॥ ਹਰਿ ਦੇਵਹੁ ਦਾਨੁ ਦਇਆਲ ਹੋਇ, ਵਿਚਿ ਪਾਥਰ ਕ੍ਰਿਮ ਜੰਤਾ ॥ ਜਨ ਨਾਨਕ ਨਾਮੁ ਧਿਆਇਆ, ਗੁਰਮੁਖਿ ਧਨਵੰਤਾ ॥੨੦॥

ਪਉੜੀ (ਵਾਰ ਮਾਝ ਮ: ੧) [੧੪੮–੪੯]

ਖਸਮੈ ਕੈ ਦਰਬਾਰਿ ਢਾਢੀ ਵਸਿਆ ॥ ਸਚਾ ਖਸਮੁ ਕਲਾਣਿ[1] ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ, ਮਨਹੁ ਰਹਸਿਆ[2] ॥ ਦੁਸਮਨ ਕਢੇ ਮਾਰਿ, ਸਜਣ ਸਰਸਿਆ ॥ ਸਚਾ ਸਤਿਗੁਰੁ ਸੇਵਨਿ, ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ, ਕਾਲੁ ਵਿਧਉਸਿਆ[3]॥ ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ ਗੁਣ ਗਹਿ ਰਾਸਿ, ਹਰਿ ਜੀਉ ਮਿਲੇ ਪਿਆਰਿਆ ॥੨੩॥

ਪਉੜੀ (ਵਾਰ ਮਾਝ ਮ: ੧) [੧੫੦]

ਹਉ ਢਾਢੀ ਵੇਕਾਰੁ, ਕਾਰੈ ਲਾਇਆ ॥ [4]ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ, ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ, ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ, ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ[5], ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ, ਪੂਰਾ ਪਾਇਆ ॥ ੨੭ ॥

ਪਉੜੀ (ਵਾਰ ਗਉੜੀ ਮ: ੫) [੩੨੩]

ਮਨੁ ਰਤਾ ਗੋਵਿੰਦ ਸੰਗਿ, ਸਚੁ ਭੋਜਨੁ ਜੋੜੇ ॥ ਪ੍ਰੀਤਿ ਲਗੀ ਹਰਿਨਾਮ ਸਿਉ, ਏ ਹਸਤੀ ਘੋੜੇ ॥ ਰਾਜ ਮਿਲਖ ਖੁਸੀਆ ਘਣੀ, ਧਿਆਇ ਮੁਖੁ ਨ ਮੋੜੇ ॥ ਢਾਢੀ ਦਰਿ, ਪ੍ਰਭ ਮੰਗਣਾ, ਦਰੁ ਕਦੇ ਨ ਛੋੜੇ ॥ ਨਾਨਕ ਮਨਿ ਤਨਿ ਚਾਉ ਏਹੁ, ਨਿਤ ਪ੍ਰਭ ਕਉ ਲੋੜੇ ॥ ੨੧ ॥

---

੧. ਸਿਫਤ ਕਰ ਕੇ । ੨. ਅਨੰਦ ਹੋਏ । ੩. ਨਾਸ ਕੀਤਾ । ੪. ਰਾਤ ਦਿਨ ਸਿਫਤ ਕਰੋ । ੫. ਪ੍ਰਚਾਰ ।

ਪਉੜੀ (ਸਿਰੀ ਰਾਗ ਕੀ ਵਾਰ ਮਹਲਾ ੪) [੯੧]

ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੇ ਦਰਿ ਆਇਆ ॥ ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ,ਕਿਤੁ ਅਰਥਿ ਤੂੰ ਆਇਆ॥ਨਿਤ ਦੇਵਹੁ ਦਾਨੁ ਦਇਆਲ ਪ੍ਰਭ, ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿਨਾਮੁ ਜਪਾਇਆ, ਨਾਨਕੁ ਪੈਨਾਇਆ ॥੨੧॥੧॥

ਪਉੜੀ (ਵਾਰ ਸੂਹੀ ਮਹਲਾ ੩) [੭੯੦-੯੧]

ਢਾਢੀ ਗੁਣ ਗਾਵੈ ਨਿਤ, ਜਨਮ ਸਵਾਰਿਆ ॥ ਗੁਰਮੁਖਿ ਸੇਵਿ ਸਲਾਹਿ ਸਚਾ ਉਰਧਾਰਿਆ ॥ ਘਰੁ ਦਰੁ ਪਾਵੈ ਮਹਲੁ, ਨਾਮੁ ਪਿਆਰਿਆ ॥ ਗੁਰਮੁਖਿ ਪਾਇਆ ਨਾਮੁ, ਹਉ ਗੁਰ ਕਉ ਵਾਰਿਆ ॥ ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੬॥

ਪਉੜੀ (ਰਾਮਕਲੀ ਕੀ ਵਾਰ ਮ: ੫) [੯੬੨]

ਹਉ ਤਿਸੁ ਢਾਢੀ ਕੁਰਬਾਣੁ, ਜਿ ਤੇਰਾ ਸੇਵਦਾਰੁ ॥ ਹਉ ਤਿਸੁ ਢਾਢੀ ਬਲਿਹਾਰ, ਜਿ ਗਾਵੈ ਗੁਣ ਅਪਾਰ ॥ ਸੋ ਢਾਢੀ ਧਨੁ ਧੰਨੁ, ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ, ਜਿਸੁ ਸਚਾ ਦੁਆਰ ਬਾਰੁ ॥ ਓਹੁ ਢਾਢੀ ਤੁਧੁ ਧਿਆਇ [1]ਕਲਾਣੇ ਦਿਨੁ ਰੈਣਾਰ ॥ ਮੰਗੈ ਅੰਮ੍ਰਿਤ ਨਾਮੁ, ਨ ਆਵੈ ਕਦੇ ਹਾਰਿ ॥ ਕਪੜੁ ਭੋਜਨੁ ਸਚੁ, ਰਹਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ, ਜਿਸ ਨੋ ਪ੍ਰਭ ਪਿਆਰੁ ॥੧੧॥

ਪਉੜੀ (ਮਾਰੂ ਡਖਣੇ ਵਾਰ ਮ: ੫) [੧੦੯੭]

ਹਉ ਢਾਢੀ ਦਰਿ ਗੁਣ ਗਾਵਦਾ, ਜੇ ਹਰਿ ਪ੍ਰਭੁ ਭਾਵੈ॥ਪ੍ਰਭੁ ਮੇਰਾ ਥਿਰ ਥਾਵਰੀ, ਹੋਰ ਆਵੈ ਜਾਵੈ ॥ ਸੋ ਮੰਗਾ ਦਾਨੁ ਗੋੁਸਾਈਆ, ਜਿਤੁ ਭੁਖ ਲਹਿ ਜਾਵੈ ॥ ਪ੍ਰਭੁ ਜੀਉ ਦੇਵਹੁ ਦਰਸਨੁ ਆਪਣਾ, ਜਿਤੁ ਢਾਢੀ ਤ੍ਰਿਪਤਾਵੈ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ, ਢਾਢੀ ਕਉ ਮਹਲਿ ਬੁਲਾਵੈ ॥ ਪ੍ਰਭ ਦੇਖਦਿਆ ਦੁਖ ਭੁਖ ਗਈ, ਢਾਢੀ ਕਉ ਮੰਗਣੁ ਚਿਤਿ ਨ ਆਵੈ ॥ ਸਭੇ ਇਛਾ ਪੂਰੀਆ, ਲਗਿ ਪ੍ਰਭ ਕੈ ਪਾਵੈ ॥ ਹਉ ਨਿਰਗੁਣੁ ਢਾਢੀ ਬਖਸਿਓਨੁ, ਪ੍ਰਭਿ ਪੁਰਖਿ ਵੇਦਾਵੈ[2] ॥੯॥

੧. ਸਿਫਤ ਕਰਦਾ ਹੈ। ੨. ਨਿਰਮਾਣ।

# ਗੁਰ ਸਿਖਾਂ ਕੀ ਹਰਿ ਧੂੜਿ ਦੇਹਿ

ਬਿਲਾਵਲੁ ਮਹਲਾ ੫ [੮੧੨]

ਸ੍ਰਵਨੀ ਸੁਨਉ ਹਰਿ ਹਰਿ ਹਰੇ, ਠਾਕੁਰ ਜਸੁ ਗਾਵਉ ॥ ਸੰਤ ਚਰਣ ਕਰ ਸੀਸੁ ਧਰਿ, ਹਰਿ ਨਾਮੁ ਧਿਆਵਉ ॥੧॥ ਕਰਿ ਕਿਰਪਾ ਦਇਆਲ ਪ੍ਰਭ, ਇਹ ਨਿਧਿ ਸਿਧਿ ਪਾਵਉ ॥ ਸੰਤ ਜਨਾ ਕੀ ਰੇਣੁਕਾ[1], ਲੈ ਮਾਥੇ ਲਾਵਉ ॥੧॥ਰਹਾਉ॥ ਨੀਚ ਤੇ ਨੀਚੁ ਅਤਿ ਨੀਚੁ ਹੋਇ, ਕਰਿ ਬਿਨਉ[2] ਬੁਲਾਵਉ ॥ ਪਾਵ ਮਲੋਵਾ[3] ਆਪੁ ਤਿਆਗਿ, ਸੰਤ ਸੰਗਿ ਸਮਾਵਉ ॥੨॥ ਸਾਸਿ ਸਾਸਿ ਨਹ ਵੀਸਰੈ, ਅਨ[4] ਕਤਹਿ ਨ ਧਾਵਉ[5] ॥ ਸਫਲ ਦਰਸਨ ਗੁਰੁ ਭੇਟੀਐ, ਮਾਨੁ ਮੋਹੁ ਮਿਟਾਵਉ ॥੩॥ ਸਤੁ ਸੰਤੋਖੁ, ਦਇਆ ਧਰਮੁ ਸੀਗਾਰੁ ਬਨਾਵਉ ॥ ਸਫਲ ਸੋਹਾਗਣਿ ਨਾਨਕਾ, ਅਪੁਨੇ ਪ੍ਰਭ ਭਾਵਉ ॥੪॥੧੫॥੪੫॥

ਬਿਲਾਵਲੁ ਮਹਲਾ ੫ [੮੧੩]

ਜਲੁ ਢੋਵਉ ਇਹ ਸੀਸ ਕਰਿ [6]ਕਰ ਪਗ ਪਖਲਾਵਉ ॥ ਬਾਰਿ[7] ਜਾਉ ਲਖ ਬੇਰੀਆ, ਦਰਸੁ ਪੇਖਿ ਜੀਵਾਵਉ ॥ ੧ ॥ ਕਰਉ ਮਨੋਰਥ ਮਨੈ ਮਾਹਿ, ਅਪੁਨੇ ਪ੍ਰਭ ਤੇ ਪਾਵਉ ॥ ਦੇਉ ਸੂਹਨੀ[8] ਸਾਧ ਕੈ, ਬੀਜਨੁ[9] ਢੋਲਾਵਉ[10] ॥੧॥ਰਹਾਉ॥ ਅੰਮ੍ਰਿਤ ਗੁਣ ਸੰਤ ਬੋਲਤੇ, ਸੁਣਿ ਮਨਹਿ ਪੀਲਾਵਉ ॥ ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ, ਬਿਖੈ ਜਲਨਿ ਬੁਝਾਵਉ ॥੨॥ ਜਬ ਭਗਤਿ ਕਰਹਿ ਸੰਤ ਮੰਡਲੀ, ਤਿਨ੍ ਮਿਲਿ ਹਰਿ ਗਾਵਉ॥ ਕਰਉ ਨਮਸਕਾਰ ਭਗਤ ਜਨ,ਧੂਰਿ ਮੁਖਿ ਲਾਵਉ ॥੩॥ ਊਠਤ ਬੈਠਤ ਜਪਉ ਨਾਮੁ, ਇਹੁ ਕਰਮੁ ਕਮਾਵਉ॥ ਨਾਨਕ ਕੀ ਪ੍ਰਭ ਬੇਨਤੀ, ਹਰਿ ਸਰਨਿ ਸਮਾਵਉ ॥੪॥੨੧॥੫੧॥

---

੧. ਚਰਨ ਧੂੜੀ । ੨. ਬੇਨਤੀ । ੩. ਮਲਾਂ । ੪. ਹੋਰ । ੫. ਜਾਵਾਂ । ੬. ਹਥਾਂ ਨਾਲ ਚਰਨ ਧੋਵਾਂ (ਸਾਧੂਆਂ ਦੇ) । ੭. ਬਲਿਹਾਰ । ੮. ਝਾੜੂ । ੯. ਪੱਖਾ । ੧੦. ਫੇਰਾਂ ।

ਬਿਲਾਵਲੁ ਮਹਲਾ ੫ [੮੧੦-੧੧]

ਟਹਲ ਕਰਉ ਤੇਰੇ ਦਾਸ ਕੀ, ਪਗ ਝਾਰਉ ਬਾਲ[1] ॥ ਮਸਤਕੁ[2] ਅਪਨਾ ਭੇਟ ਦੇਉ, ਗੁਨ ਸੁਨਉ ਰਸਾਲ[3] ॥੧॥ ਤੁਮ੍ ਮਿਲਤੇ ਮੇਰਾ ਮਨੁ ਜੀਓ,ਤੁਮ੍ ਮਿਲਹੁ ਦਇਆਲ ॥ [4]ਨਿਸਿ ਬਾਸੁਰ ਮਨਿ ਅਨਦੁ ਹੋਤ, ਚਿਤਵਤ ਕਿਰਪਾਲ ॥੧॥ਰਹਾਉ॥ ਜਗਤ ਉਧਾਰਨ ਸਾਧ ਪ੍ਰਭ, ਤਿਨ ਲਾਗਹੁ ਪਾਲ[5] ॥ ਮੋਕਉ ਦੀਜੈ ਦਾਨੁ ਪ੍ਰਭ, ਸੰਤਨ ਪਗਰਾਲ[6] ॥੨॥ ਉਕਤਿ[7] ਸਿਆਨਪ ਕਛੂ ਨਹੀ, ਨਾਹੀ ਕਛੁ ਘਾਲ ॥ ਭ੍ਰਮ ਭੈ ਰਾਖਹੁ ਮੋਹ ਤੇ, ਕਾਟਹੁ ਜਮ ਜਾਲ ॥ ੩ ॥ ਬਿਨਉ ਕਰਉ ਕਰਣਾਪਤੇ[8], ਪਿਤਾ ਪ੍ਰਤਿਪਾਲ ॥ ਗੁਣ ਗਾਵਉ ਤੇਰੇ ਸਾਧ ਸੰਗਿ, ਨਾਨਕ [9]ਸੁਖ ਸਾਲ ॥੪॥੧੧॥੪੧॥

ਗਉੜੀ ਮਹਲਾ ੫ [੨੦੭]

ਮਿਲਹੁ ਪਿਆਰੇ ਜੀਆ ॥ ਪ੍ਰਭ ਕੀਆ ਤੁਮਾਰਾ ਥੀਆ[10] ॥੧॥ ਰਹਾਉ ॥ ਅਨਿਕ ਜਨਮ ਬਹੁ ਜੋਨੀ ਭ੍ਰਮਿਆ, [11]ਬਹੁਰਿ ਬਹੁਰਿ ਦੁਖੁ ਪਾਇਆ ॥ ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ, ਦੇਹੁ ਦਰਸੁ ਹਰਿ ਰਾਇਆ ॥੧॥ ਸੋਈ ਹੋਆ ਜੋ ਤਿਸੁ ਭਾਣਾ, ਅਵਰੁ ਨ ਕਿਨ ਹੀ ਕੀਤਾ ॥ ਤੁਮਰੈ ਭਾਣੈ ਭਰਮਿ ਮੋਹਿ ਮੋਹਿਆ [12]ਜਾਗਤੁ ਨਾਹੀ ਸੂਤਾ ॥ ੨ ॥ ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ, ਕਿਰਪਾ ਨਿਧਿ ਦਇਆਲਾ ॥ ਰਾਖਿ ਲੇਹੁ ਪਿਤਾ ਪ੍ਰਭ ਮੇਰੇ, ਅਨਾਥਹ ਕਰਿ ਪ੍ਰਤਿਪਾਲਾ ॥ ੩ ॥ ਜਿਸ ਨੋ ਤੁਮਹਿ ਦਿਖਾਇਓ ਦਰਸਨੁ,ਸਾਧ ਸੰਗਤਿ ਕੈ ਪਾਛੈ[13] ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ, ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥

ਬਿਲਾਵਲੁ ਮ: ੫ [੮੨੮]

ਐਸੀ ਕਿਰਪਾ ਮੋਹਿ ਕਰਹੁ ॥ ਸੰਤਹ ਚਰਨ ਹਮਾਰੋ ਮਾਥਾ, ਨੈਨ ਦਰਸੁ ਤਨਿ ਧੂਰਿ ਪਰਹੁ ॥ ੧ ॥

---

੧. ਕੇਸਾਂ ਨਾਲ । ੨. ਸੀਸ । ੩. ਮਿਠੇ । ੪. ਰਾਤ ਦਿਨ । ੫. ਪਲੇ, ਪਿਛੇ । ੬. ਚਰਨ-ਧੂੜ । ੭. ਅਕਲ । ੮. ਮਿਹਰਾਂ ਦੇ ਸਾਈਂ । ੯. ਸੁਖਾਂ ਦਾ ਘਰ (ਸਾਧ ਸੰਗਤ) । ੧੦. ਹੋਇਆ । ੧੧. ਫਿਰ ਫਿਰ । ੧੨. ਗਿਆਨ ਨਾਲ ਜਾਗਿਆ ਨਹੀਂ ਪ੍ਰੰਤੂ ਅਗਿਆਨਤਾ 'ਚ ਸੁੱਤਾ ਹੋਇਆ ਹੈ । ੧੩. ਸਦਕੇ ।

ਰਹਾਉ॥ ਗੁਰ ਕੋ ਸਬਦੁ ਮੇਰੇ ਹੀਅਰੇ ਬਾਸੇ, ਹਰਿਨਾਮਾ ਮਨ ਸੰਗਿ ਧਰਹੁ ॥ ਤਸਕਰ[1] ਪੰਚ ਨਿਵਾਰਹੁ[2] ਠਾਕੁਰ, ਸਗਲੋ ਭਰਮਾ [3]ਹੋਮਿ ਜਰਹੁ ॥੧॥ ਜੋ ਤੁਮ੍ ਕਰਹੁ ਸੋਈ ਭਲ ਮਾਨੈ, [4]ਭਾਵਨੁ ਦੁਬਿਧਾ ਦੂਰਿ ਟਰਹੁ ॥ ਨਾਨਕ ਕੇ ਪ੍ਰਭ ਤੁਮ ਹੀ ਦਾਤੇ, ਸੰਤ ਸੰਗਿ ਲੇ ਮੋਹਿ ਉਧਰਹੁ ॥੨॥੩॥੧੧੯॥

# ਜਿਉ ਜਾਨਹੁ ਤਿਉ ਰਾਖੁ

ਸਵਈਏ ਮਹਲੇ ਚਉਥੇ ਕੇ ੪ [੧੪੦੦]

ਅਬ ਰਾਖਹੁ ਦਾਸ ਭਾਟ ਕੀ ਲਾਜ ॥ ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ,ਹਰਨਾਖਸ[5]ਫਾਰੇ ਕਰ ਆਜ॥ਫੁਨਿ[6] ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ,ਛੀਨਤ ਬਸਤ੍ਰ ਦੀਨ ਬਹੁਸਾਜ॥ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ॥ਸ੍ਰੀ ਸਤਿਗੁਰ ਸੁ ਪ੍ਰਸੰਨ ਕਲਜੁਗ ਹੋਇ,ਰਾਖਹੁ ਦਾਸ ਭਾਟ ਕੀ ਲਾਜ ॥੧੨॥

ਬਿਲਾਵਲੁ ਮਹਲਾ ੫ [੮੨੮]

ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥ ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ॥੧॥ਰਹਾਉ॥ਮੋਹਿ ਨਿਰਗੁਣ ਗੁਣੁ ਨਾਹੀ ਕੋਈ, ਪਹੁਚਿ ਨ ਸਾਕਉ ਤੁਮ੍ਰੀ ਘਾਲ[7] ॥ਤੁਮਰੀ ਗਤਿ ਮਿਤਿ ਤੁਮਹੀ ਜਾਨਹੁ, ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥ ਅੰਤਰਜਾਮੀ ਪੁਰਖ ਸੁਆਮੀ, ਅਨਬੋਲਤ ਹੀ ਜਾਨਹੁ ਹਾਲ ॥ ਤਨੁ ਮਨੁ ਸੀਤਲੁ ਹੋਇ ਹਮਾਰੋ, ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥

ਛੰਤੁ (ਜੈਤਸਰੀ ਮਹਲਾ ੫ ਘਰੁ ੨) [੭੦੪]

ਜਿਉ ਜਾਨਹੁ ਤਿਉ ਰਾਖੁ, ਹਰਿ ਪ੍ਰਭ ਤੇਰਿਆ ॥ ਕੇਤੇ ਗਨਉ ਅਸੰਖ ਅਵਗਣ ਮੇਰਿਆ ॥ ਅਸੰਖ ਅਵਗਣ ਖਤੇ ਫੇਰੇ, ਨਿਤਪ੍ਰਤਿ ਸਦ ਭੂਲੀਐ ॥ ਮੋਹ ਮਗਨ ਬਿਕਰਾਲ ਮਾਇਆ, ਤਉ ਪ੍ਰਸਾਦੀ

---

੧. ਚੋਰ (ਕਾਮ ਆਦਿਕ) । ੨. ਦੂਰ ਕਰੋ । ੩. ਹਵਨ 'ਚ ਸਾੜ ਦੇਵੋ । ੪. ਦ੍ਵੈਤਾ ਦੀ ਭਾਵਨੀ ਵੀ ਦੂਰ ਕਰ ਦੇਵੋ ।
੫. ਪਾੜ ਸੁਟਿਆ ਹੱਥਾਂ (ਨਹੁੰਆਂ) ਨਾਲ । ੬. ਫੇਰ । ੭. ਕਮਾਈ ।

ਘੂਲੀਐ ॥ ਲੂਕ ਕਰਤ ਬਿਕਾਰ ਬਿਖੜੇ, ਪ੍ਰਭ ਨੇਰਹੂ ਤੇ ਨੇਰਿਆ ॥ ਬਿਨਵੰਤਿ ਨਾਨਕ ਦਇਆ ਧਾਰਹੁ, ਕਾਢਿ ਭਵਜਲ ਫੇਰਿਆ ॥ ੧ ॥

ਬਿਲਾਵਲੁ ਮਹਲਾ ੫ [੮੦੯]

ਰਾਖਹੁ ਅਪਨੀ ਸਰਨਿ ਪ੍ਰਭ, ਮੋਹਿ ਕਿਰਪਾ ਧਾਰੇ ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥ ੧ ॥ ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ ॥ ਹਮ ਅਪਰਾਧੀ ਸਦ ਭੂਲਤੇ, ਤੁਮ੍ ਬਖਸਨਹਾਰੇ ॥ ੧ ॥ ਰਹਾਉ ॥ ਹਮ ਅਵਗਨ ਕਰਹ ਅਸੰਖ ਨੀਤਿ, ਤੁਮ ਨਿਰਗੁਨ[੧] ਦਾਤਾਰੇ ॥ ਦਾਸੀ[੨] ਸੰਗਤਿ, ਪ੍ਰਭੂ ਤਿਆਗਿ ਏ ਕਰਮ ਹਮਾਰੇ ॥ ੨ ॥ ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ ॥ ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ ॥ ੩ ॥ ਤੁਝ ਤੇ ਬਾਹਰਿ ਕਿਛ ਨਹੀ, ਭਵ ਕਾਟਨਹਾਰੇ ॥ ਕਹੁ ਨਾਨਕ ਸਰਣਿ ਦਇਆਲ ਗੁਰ, ਲੇਹੁ ਮੁਗਧ ਉਧਾਰੇ ॥੪॥੪॥੩੪॥

ਰਾਗੁ ਸੋਰਠਿ ਪਾਤਸ਼ਾਹੀ ੧੦ [੯੪੦]

ਪ੍ਰਭ ਜੂ ਤੋ ਕਹ ਲਾਜ ਹਮਾਰੀ ॥ ਨੀਲਕੰਠ[੩] ਨਰਹਰਿ[੪] ਨਾਰਾਇਣ[੫], ਨੀਲਬਸਨ[੬] ਬਨਵਾਰੀ[੭]॥੧॥ ਰਹਾਉ॥ਪਰਮ ਪੁਰਖ[੮] ਪਰਮੇਸਰੁ ਸੁਆਮੀ, ਪਾਵਨ[੯] ਪਉਨ ਅਹਾਰੀ ॥ ਮਾਧਵ[੧੦] ਮਹਾ ਜੋਤਿ ਮਧਮਰਦਨ[੧੧] ਮਾਨਮੁਕੰਦ[੧੨] ਮੁਰਾਰੀ[੧੩] ॥੧॥ ਨਿਰਬਿਕਾਰ[੧੪] ਨਿਰਜੁਰ[੧੫] ਨਿੰਦ੍ਰਾਬਿਨ, ਨਿਰਬਿਖ[੧੬] ਨਰਕ ਨਿਵਾਰੀ ॥ ਕ੍ਰਿਪਾਸਿੰਧ ਕਾਲ ਤ੍ਰੈ ਦਰਸੀ[੧੭] [੧੮]ਕੁਕ੍ਰਿਤ ਪ੍ਰਨਾਸਨਕਾਰੀ ॥ ੨ ॥ ਧਨਰਪਾਨ[੧੯] ਧ੍ਰਿਤਮਾਨ[੨੦] ਧਰਾਧਰ[੨੧] ਅਨਬਿਕਾਰ[੨੨], ਅਸਿਧਾਰੀ[੨੩] ॥ ਹੌ ਮਤਿਮੰਦ ਚਰਨ ਸਰਨਾਗਤਿ, [੨੪]ਕਰ ਗਹਿ ਲੇਹੁ ਉਬਾਰੀ ॥ ੩ ॥

---

੧. ਤਿੰਨਾਂ ਗੁਣਾਂ ਤੋਂ ਨਿਰਲੇਪ ਵਾਹਿਗੁਰੂ । ੨. ਮਾਇਆ । ੩. ਸ਼ਿਵਜੀ । ੪. ਨਰਸਿੰਘ । ੫. ਵਿਸ਼ਨੂੰ । ੬. ਬਲਰਾਮ । ੭. ਕ੍ਰਿਸ਼ਨ । ੮. ਪਾਰਬ੍ਰਹਮ । ੯. ਪਵਿਤ੍ਰ ਕਰਨ ਵਾਲਾ । ੧੦. ਮਾਇਆ ਦਾ ਸੁਆਮੀ । ੧੧. ਮਧਸੂਦਨ, ਵਿਸ਼ਨੂੰ । ੧੨. ਹੰਕਾਰ ਤੋੜਨ ਵਾਲਾ । ੧੩. ਮੁਰ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ । ੧੪. ਵਿਕਾਰਾਂ ਤੋਂ ਰਹਿਤ, ਇਕ ਰਸ । ੧੫. ਤਾਪ ਰਹਿਤ ੧੬. ਇੰਦ੍ਰੀਆਂ ਤੋਂ ਪਰੇ । ੧੭. ਵੇਖਣ ਵਾਲਾ । ੧੮. ਭੈੜੇ ਕਰਮਾਂ ਦਾ ਨਾਸਕ । ੧੯. ਧਨੁਸ਼ਧਾਰੀ, ਮਹਾਂ ਕਾਲ । ੨੦. ਧੀਰਜਵਾਨ । ੨੧. ਧਰਤੀ ਦਾ ਆਸਰਾ । ੨੨. ਵਿਕਾਰ ਰਹਿਤ । ੨੩. ਖੜਗਧਾਰੀ, ਅਕਾਲ । ੨੪. ਹੱਥ ਪਕੜ ਕੇ ।

ਪਉੜੀ (ਜੈਤਸਰੀ ਮਹਲਾ ੫) [੭੦੯]

ਮੇਲਿ ਲੇਹੁ ਦਇਆਲ, ਢਹਿ ਪਏ ਦੁਆਰਿਆ ॥ ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥ ਭਗਤਿ ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ ॥ ਤੁਝ ਬਿਨੁ ਨਾਹੀ ਕੋਇ, [1]ਬਿਨਉ ਮੋਹਿ ਸਾਰਿਆ ॥ ਕਰੁ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ ॥ ੧੬ ॥

ਟੋਡੀ ਮਹਲਾ ੫ [੭੧੩]

ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ, ਚਿੰਤਾ ਲਾਹਿ ਹਮਾਰੀ ॥ ੧ ॥ ਰਹਾਉ ॥ ਅਵਰ ਨ ਸੂਝੈ ਦੂਜੀ ਠਾਹਰ, ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿ ਅਲੇਖੈ ਛੂਟਹ, ਹਮ ਨਿਰਗੁਨ ਲੇਹੁ ਉਬਾਰੀ ॥ ੧ ॥ ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥ ਨਾਨਕ ਦਾਸ ਸੰਤ ਪਾਛੈ ਪਰਿਓ, ਰਾਖਿ ਲੇਹੁ ਇਹ ਬਾਰੀ ॥੨॥੪॥੯॥

# ਇਹ ਨੀਚ ਕਰਮ ਹਰਿ ਮੇਰੇ

ਸਲੋਕੁ ॥ ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰ ॥ ੧ ॥ (੫੨) [੨੬੧]

ਸਲੋਕੁ ॥ ਫਰੀਦਾ ਕਾਲੇ ਮੈਡੇ ਕਪੜੇ, ਕਾਲਾ ਮੈਡਾ ਵੇਸੁ ॥
ਗੁਨਹੀ[2] ਭਰਿਆ ਮੈ ਫਿਰਾ, ਲੋਕੁ ਕਹੈ ਦਰਵੇਸੁ ॥ ੬੧ ॥ [੧੩੮੧]

ਸਲੋਕੁ ਮ: ੧ (ਵਾਰ ਮਾਝ ਮ: ੧) [੧੪੯]

ਖਤਿਅਹੁ ਜੰਮੇ, ਖਤੇ ਕਰਨਿ ਤ, ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ, ਜੇ ਸਉ ਧੋਵਣ ਪਾਹਿ ॥ ਨਾਨਕ ਬਖਸੇ ਬਖਸੀਅਹਿ, ਨਾਹਿ ਤ [3]ਪਾਹੀ ਪਾਹਿ ॥ ੧ ॥ [੨੪]

---

੧. ਅਰਦਾਸ ਕਰਦਾ ਹਾਂ । ੨. ਪਾਪਾਂ ਦਾ । ੩. ਜੁੱਤੀਆਂ ਪੈਣਗੀਆਂ ।

ਗਉੜੀ ਬੈਰਾਗਣਿ ਮਹਲਾ ੪ [੧੬੭-੬੮]

ਕੰਚਨ ਨਾਰੀ ਮਹਿ ਜੀਉ ਲੁਭਤੁ ਹੈ, ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ, ਮਨੁ [1]ਅਨ ਰਸਿ ਲਾਇਆ ॥ ਹਰਿ ਪ੍ਰਭੁ ਚਿਤਿ ਨ ਆਵਈ, ਕਿਉ ਛੂਟਾ ਮੇਰੇ ਹਰਿ ਰਾਇਆ ॥੧॥ ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥ ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ, ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ॥ ਕਿਛੁ ਰੂਪੁ ਨਹੀ, ਕਿਛੁ ਜਾਤਿ ਨਾਹੀ, ਕਿਛੁ ਢੰਗੁ ਨ ਮੇਰਾ ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ, ਨਾਮੁ ਜਪਿਆ ਨ ਤੇਰਾ ॥ ਹਮ ਪਾਪੀ ਸੰਗਿ ਗੁਰ ਉਬਰੇ, ਪੁੰਨੁ ਸਤਿਗੁਰ ਕੇਰਾ ॥੨॥ ਸਭੁ ਜੀਉ ਪਿੰਡੁ ਮੁਖੁ ਨਕੁ ਦੀਆ, ਵਰਤਣ ਕਉ ਪਾਣੀ ॥ ਅੰਨੁ ਖਾਣਾ ਕਪੜੁ ਪੈਨਣੁ ਦੀਆ, ਰਸ ਅਨਿ[2] ਭੋਗਾਣੀ ॥ ਜਿਨਿ ਦੀਏ ਸੁ ਚਿਤਿ ਨ ਆਵਈ, ਪਸੂ ਹਉ ਕਰਿ ਜਾਣੀ ॥੩॥ ਸਭੁ ਕੀਤਾ ਤੇਰਾ ਵਰਤਦਾ, ਤੂੰ ਅੰਤਰਜਾਮੀ ॥ ਹਮ ਜੰਤ ਵਿਚਾਰੇ ਕਿਆ ਕਰਹ, ਸਭੁ ਖੇਲੁ ਤੁਮ ਸੁਆਮੀ ॥ ਜਨ ਨਾਨਕੁ [3]ਹਾਟਿ ਵਿਹਾਝਿਆ, ਹਰਿ [4]ਗੁਲਮ ਗੁਲਾਮੀ ॥੪॥੬॥੧੨॥

ਪਉੜੀ (ਗਉੜੀ ਬਾਵਨ ਅਖਰੀ) [੨੬੧]

ਲੂਣ ਹਰਾਮੀ[5], ਗੁਨਹਗਾਰ, ਬੇਗਾਨਾ[6] ਅਲਪ ਮਤਿ ॥ ਜੀਉ ਪਿੰਡੁ ਜਿਨਿ ਸੁਖ ਦੀਏ, ਤਾਹਿ[7] ਨ ਜਾਨਤ ਤਤ ॥ ਲਾਹਾ ਮਾਇਆ ਕਾਰਨੇ, ਦਹਦਿਸਿ ਢੂਢਨ ਜਾਇ ॥ ਦੇਵਨਹਾਰ ਦਾਤਾਰ ਪ੍ਰਭ, ਨਿਮਖ ਨ ਮਨਹਿ ਬਸਾਇ ॥ ਲਾਲਚ ਝੂਠ ਬਿਕਾਰ ਮੋਹ, ਇਆ ਸੰਪੈ[8] ਮਨ ਮਾਹਿ ॥ ਲੰਪਟ[9] ਚੋਰ ਨਿੰਦਕ ਮਹਾ, ਤਿਨਹੂ ਸੰਗਿ ਬਿਹਾਇ ॥ ਤੁਧੁ ਭਾਵੈ ਤਾ ਬਖਸਿ ਲੈਹਿ, ਖੋਟੇ ਸੰਗਿ ਖਰੇ ॥ ਨਾਨਕ ਭਾਵੈ ਪਾਰਬ੍ਰਹਮ, ਪਾਹਨ ਨੀਰਿ ਤਰੇ ॥੫੨॥

---

੧. ਹੋਰ ਰਸਾਂ ਵਿਚ । ੨. ਅਨੇਕ । ੩. ਮੁੱਲ ਖਰੀਦ । ੪. ਦਾਸਾਂ ਦਾ ਦਾਸ । ੫. ਨਾ-ਸ਼ੁਕਰਾ । ੬. ਬੇ-ਸਮਝ । ੭. ਉਸ ਤੱਤ ਰੂਪ ਨੂੰ ਨਹੀਂ ਜਾਣਦਾ । ੮. ਪਦਾਰਥ । ੯. ਵਿਸ਼ੇਈ ।

ਵਾਰ ੩੭ ਪਉੜੀ ੨੯

ਮੈ ਜੇਹਾ ਨ ਅਕਿਰਤਘਣੁ, ਹੈ ਭਿ ਨ ਹੋਆ ਹੋਵਣਿਹਾਰਾ । ਮੈ ਜੇਹਾ ਨ ਹਰਾਮਖੋਰੁ, ਹੋਰੁ ਨ ਕੋਈ ਅਵਗੁਣਿਆਰਾ । ਮੈ ਜੇਹਾ ਨਿੰਦਕੁ ਨ ਕੋਇ, ਗੁਰੁ ਨਿੰਦਾ ਸਿਰਿ ਬਜਰੁ[1] ਭਾਰਾ । ਮੈ ਜੇਹਾ ਬੇਮੁਖੁ ਨ ਕੋਇ, ਸਤਿਗੁਰੁ ਤੇ ਬੇਮੁਖ ਹਤਿਆਰਾ । ਮੈ ਜੇਹਾ ਕੋ ਦੁਸਟ ਨਾਹਿ, ਨਿਰਵੈਰੈ ਸਿਉ ਵੈਰ ਵਿਕਾਰਾ । ਮੈ ਜੇਹਾ ਨ ਵਿਸਾਸ ਧ੍ਰੋਹਿ, ਬਗਲ ਸਮਾਧੀ [2]ਮੀਨ ਅਹਾਰਾ॥ਬਜਰ ਲੇਪ ਨ ਉਤਰੈ ਪਿੰਡ[3] ਅਪਰਚੇ[4] ਅਉਚਰਿਚਾਰਾ[5]॥ ਮੈ ਜੇਹਾ ਨ ਦੁਬਾਜਰਾ, ਤਜਿ ਗੁਰਮਤਿ ਦੁਰਮਤਿ ਹਿਤਕਾਰਾ । ਨਾਉ ਮੁਰੀਦ ਨ ਸਬਦ ਵੀਚਾਰਾ ॥੨੯॥

ਵਾਰ ੩੭, ਪਉੜੀ ੩੦

[6]ਬੇਮੁਖ ਹੋਵਨਿ ਬੇਮੁਖਾਂ ਮੈ ਜੇਹੇ ਬੇਮੁਖੁ ਮੁਖ ਡਿਠੇ । ਬਜਰ ਪਾਪਾਂ ਬਜਰ ਪਾਪ, ਮੈ ਜੇਹੇ ਕਰਿ ਵੈਰੀ ਇਠੇ[7] । ਕਰਿ ਕਰਿ ਸਿੱਠਾਂ [8]ਬੇਮੁਖਾਂ, ਆਪਹੁ ਬੁਰੇ ਜਾਣ ਕੈ ਸਿਠੇ[9] । ਲਿਖ ਨ ਸਕਨਿ ਚਿਤ੍ਰ ਗੁਪਤ, ਸਤ ਸਮੁੰਦ ਸਮਾਵਨ ਚਿਠੇ[10]। ਚਿਠੀ ਹੂ ਤੁਮਾਰ[11] ਲਿਖਿ,ਲਖ ਲਖ ਇਕ ਦੂੰ ਇਕ ਦੁਧਿਠੇ[12]। ਕਰਿ ਕਰਿ ਸਾਂਗ ਹੁਰੇਹਿਆਂ[13], ਹੁਇ ਮਸਕਰਾ ਸਭਾ ਸਭਿ ਠਿਠੇ । ਮੈਥਹੁ ਬੁਰਾ ਨ ਕੋਈ ਸਰਿਠੇ[14] ॥੩੦॥

ਵਾਰ ੩੬, ਪਉੜੀ ੨੧

ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖਮੰਦਾ । ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ[15] ॥ ਨਿੰਦਕੁ ਦੁਸਟੁ ਹਰਾਮਖੋਰੁ, ਠਗ ਦੇਸ ਠਗੰਦਾ । ਕਾਮ ਕ੍ਰੋਧੁ ਮਦੁ ਲੋਭੁ ਮੋਹੁ,ਅਹੰਕਾਰ ਕਰੰਦਾ । ਬਿਸਾਸਘਾਤੀ ਅਕਿਰਤਘਨ ਮੈ ਕੋ ਨ ਰਖੰਦਾ । ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ ॥੨੧॥

---

੧. ਭਾਰੀ । ੨. ਮੱਛੀ ਖਾਣਾ । ੩. ਸਰੀਰ । ੪. ਪ੍ਰੇਮ-ਹੀਣ । ੫. ਨਾ ਖਾਣ ਵਾਲੀ ਵਸਤੂ ਖਾਣੀ । ੬.ਮੇਰੇ ਜਿਹੇ ਬੇਮੁਖ ਦਾ ਮੁਖ ਵੇਖਕੇ ਮਨਮੁਖ ਹੋਰ ਬਹੁਤੇ ਬੇਮੁਖ ਹੋ ਜਾਂਦੇ ਹਨ । ੭. ਪਿਆਰੇ । ੮. ਨਿੰਦੇ । ੯. ਲੇਖੇ । ੧੦. ਲੇਖੇ । ੧੧. ਵੱਡੀ ਕਹਾਣੀ । ੧੨. ਦੋਹੀਂ ਪਾਸੀਂ । ੧੩. ਹੋਰਨਾਂ । ੧੪. ਸੰਸਾਰ ਵਿਚ । ੧੫. ਭੈੜੀ ਨਜ਼ਰ ਨਾਲ ਤੱਕਣ ਵਾਲਾ ।

ਮ: ੧ (ਸਿਰੀ ਰਾਗ ਕੀ ਵਾਰ) [੮੫]

ਗਲੀ ਅਸੀ ਚੰਗੀਆ, ਆਚਾਰੀ[1] ਬੁਰੀਆਹ ॥ ਮਨਹੁ ਕੁਸੁਧਾ[2] ਕਾਲੀਆ,ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ,ਜੋ ਸੇਵਹਿ ਦਰੁ ਖੜੀਆਹ॥ਨਾਲਿ ਖਸਮੈ ਰਤੀਆ,ਮਾਣਹਿ ਸੁਖਿ ਰਲੀਆ ॥ ਹੋਦੇ ਤਾਣਿ ਨਿਤਾਣੀਆ, ਰਹਹਿ ਨਿਮਾਨਣੀਆਹ॥ਨਾਨਕੁ ਜਨਮੁ ਸਕਾਰਥਾ[3],ਜੇ ਤਿਨ ਕੈ ਸੰਗਿ ਮਿਲਾਹ॥੨॥੭॥

ਸਾਰੰਗ ਮਹਲਾ ੯ [੧੨੩੧-੩੨]

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥ ਬਿਖਿਆ ਸਕਤਿ[4] ਰਹਿਓ ਨਿਸਿ ਬਾਸੁਰ, ਕੀਨੋ ਅਪਨੋ ਭਾਇਓ ॥੧॥ਰਹਾਉ॥ ਗੁਰ ਉਪਦੇਸੁ ਸੁਨਿਓ ਨਹਿ ਕਾਨਨਿ, [5]ਪਰ ਦਾਰਾ ਲਪਟਾਇਓ ॥ ਪਰ ਨਿੰਦਿਆ ਕਾਰਨਿ ਬਹੁ ਧਾਵਤ, ਸਮਝਿਓ ਨਹ ਸਮਝਾਇਓ ॥੧॥ ਕਹਾ ਕਹਉ ਮੈ ਅਪਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ ॥ ਕਹਿ ਨਾਨਕ ਸਭ ਅਉਗਨ ਮੋ ਮੈ, ਰਾਖਿ ਲੇਹੁ ਸਰਨਾਇਓ ॥੨॥੪॥੩॥੧੩॥

ਕਬਿੱਤ ਭਾਈ ਗੁਰਦਾਸ ਜੀ)

ਜੈਸੋ ਮਨ ਲਾਗਤ ਹੈ [6]ਲੇਖਕ ਕੋ ਲੇਖੈ ਬਿਖੈ, ਹਰਿ ਜਸ ਲਿਖਤ ਨ ਤੈਸੋ ਠਹਿਰਾਵਈ ॥
ਜੈਸੋ ਮਨ ਬਨਜ ਬਜੋਹਾਰ ਕੇ ਬਿਥਾਰ[7] ਬਿਖੈ, ਸਬਦ ਸੁਰਤਿ ਅਵਗਾਹਨ[8] ਨ ਭਾਵਈ ॥
ਜੈਸੋ ਮਨ ਕਨਿਕ[9] ਔ ਕਾਮਨੀ[10] ਸਨੇਹ ਬਿਖੈ,ਸਾਧ ਸੰਗ ਤੈਸੋ ਨੇਹ[11] ਪਲ ਨ ਲਗਾਵਈ ॥
ਮਾਯਾ ਬੰਧ ਧੰਧ ਬਿਖੈ ਆਵਧ[12] ਬਿਹਾਇ ਜਾਇ, ਗੁਰੁ ਉਪਦੇਸ ਹੀਨ ਪਾਛੈ ਪਛੁਤਾਵਈ ॥੨੩੪॥

---

੧. ਕਰਣੀ ਕਰਕੇ । ੨. ਖੋਟੀਆਂ । ੩. ਸਫਲਾ । ੪. ਪ੍ਰਾਇਣ । ੫. ਪਰਾਈ ਇਸਤਰੀ । ੬. ਲੇਖਾ ਕਰਨ ਵਾਲੇ ਵਪਾਰੀ ਦਾ । ੭. ਵਿਸਥਾਰ । ੮. ਵੀਚਾਰ (ਸ਼ਬਦ ਦੀ) । ੯. ਸੋਨਾ । ੧੦. ਇਸਤ੍ਰੀ । ੧੧. ਪ੍ਰੇਮ । ੧੨. ਉਮਰ ।

ਸਲੋਕ ਮਹਲਾ ੩ [੧੪੧੬]

ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਹਗਾਰੁ॥ਹਰਿ ਜੀਉ ਲੇਖੈ ਵਾਰ ਨ ਆਵਈ,ਤੂੰ ਬਖਸਿ ਮਿਲਾਵਣਹਾਰੁ॥ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥ ਜਿਨਾ ਹਰਿ ਹਰਿ ਨਾਮੁ ਧਿਆਇਆ,ਜਨ ਨਾਨਕ ਤਿਨ੍ ਜੈਕਾਰੁ ॥੨੯॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਮਨ ਧਾਵੈ ਪਰ ਤਨ ਧਨ ਦੂਖਨ ਲੌ, ਸ੍ਰੀ ਗੁਰੂ ਸਰਨਿ ਸਾਧ ਸੰਗ ਲੌ ਨ ਆਵਈ ॥
ਜੈਸੇ ਮਨ ਲਾਗੈ ਪਰਾਧੀਨ ਹੀਨ ਦੀਨਤਾ ਮੈ, ਸਾਧ ਸੰਗ ਸਤਿਗੁਰੁ ਸੇਵਾ ਨ ਲਗਾਵਈ ॥
ਜੈਸੇ ਮਨ ਕਿਰਤਿ ਬਿਰਤਿ ਮੈ ਮਗਨ ਹੋਇ, ਸਾਧ ਸੰਗ ਕੀਰਤਨ ਮੈ ਨ ਠਹਿਰਾਵਈ ॥
[1]ਕੂਕਰ ਜਜੋਂ ਚੋਂਚ[2]ਕਾਢਿ ਚਾਕੀ ਚਾਟਬੇ ਕੌ ਜਾਇ,ਜਾਕੇ ਮੀਠੀ ਲਾਗੀ ਦੇਖੈ ਤਾਹੀ ਪਾਛੈਧਾਵਈ[1]॥੨੩੫॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਰੈਨ ਸੈਨ ਸਮੈ ਸਬ ਲੋਗ ਮੈ ਸੰਜੋਗ[3] ਭੋਗ [4]ਚਕਵੀ ਬਿਓਗ ਸੋਭ ਭਾਗ ਹੀਨ ਜਾਨੀਐ ॥
ਜੈਸੇ ਦਿਨਕਰਿ[5] ਕੈ ਉਦੋਤਿ[6] ਜੋਤਿ ਜਗਮਗ, [7]ਉਲੂ ਅੰਧ ਕੰਧ ਪਰਚੀਨ ਉਨਮਾਨੀਐ ॥
ਸਰਵਰ ਸਰਿਤਾ[8] ਸਮੁੰਦਰ ਜਲ ਪੂਰਨ ਹੈ, ਤ੍ਰਿਖਾਵੰਤ ਚਾਤ੍ਰਿਕ ਰਹਤ [9]ਬਕ ਬਾਨੀਐ ॥
ਤੈਸੇ ਮਿਲਿ ਸਾਧ ਸੰਗਿ ਸਕਲ ਸੰਸਾਰੁ ਤਰਿਓ, ਮੋਹਿ ਅਪਰਾਧੀ [10]ਅਪਰਾਧਨ ਬਿਹਾਨੀਐ ॥੫੦੯॥

---

੧. ਕੁੱਤਾ ਜਿਵੇਂ ਕਿਸੇ ਪਾਸ ਮਿੱਠੀ ਚੀਜ਼ ਵੇਖ ਕੇ ਉਸ ਪਿਛੇ ਜੀਭ ਕੱਢੀ ਨੱਸਦਾ ਹੈ, ਇਸੇ ਤਰ੍ਹਾਂ ਲੋਭੀ ਮਨੁੱਖ ਜਿਥੇ ਕੋਈ ਲਾਭ ਵੇਖਦਾ ਹੈ ਉਥੇ ਨੂੰ ਭੱਜਦਾ ਹੈ । ੨. ਜੀਭਾ । ੩. ਮਿਲਾਪ । ੪. ਪਰ ਭਾਗਹੀਣ ਚਕਵੀ ਵਿਛੋੜੇ ਦੇ ਸੋਗ ਵਿਚ ਜਾਣੀਦੀ ਹੈ। ੫. ਸੂਰਜ । ੬. ਪ੍ਰਕਾਸ਼ । ੭. ਪਰ ਉਲੂ ਹਨੇਰੀਆਂ ਕੰਧਾਂ ਵਿਚ ਪਰਚਿਆ ਤਕੀਦਾ ਹੈ । ੮. ਨਦੀਆਂ । ੯. ਕੂਕਦਾ ਰਹਿੰਦਾ ਹੈ । ੧੦. ਗੁਨਾਹਾਂ ਵਿਚ ਹੀ ਉਮਰਾ ਬੀਤਦੀ ਜਾ ਰਹੀ ਹੈ ।

ਕਬਿੱਤ (ਭਾਈ ਗੁਰਦਾਸ ਜੀ)

ਨਾਹਿਨ ਅਨੂਪ, ਰੂਪ ਚਿਤਵੈ ਕਿਉ ਚਿੰਤਾਮਨਿ[੧], ਲੋਨੇ[੨] ਹੈ ਨ ਲੋਇਨ, ਜੋ ਲਾਲਨ ਬਿਲੋਕੀਐ[੩] ।
ਰਸਨਾ ਰਸੀਲੀ ਨਾਹਿ, ਬੇਨਤੀ ਬਖਾਨਉ ਕੈਸੇ, [੪]ਸੁਰਤਿ ਨ ਸ੍ਰਵਨਨ ਬਚਨ ਮਧੋਕੀਐ[੫] ।
ਅੰਗ ਅੰਗਹੀਨ ਦੀਨ, ਕੈਸੇ ਬਰ [੬]ਮਾਲ ਕਰਉ, ਮਸਤਕ ਨਾਹਿ ਭਾਗ ਪ੍ਰਿਯ ਪਗ ਧੋਕੀਐ[੭] ।
ਸੇਵਕ ਸੁਭਾਵ ਨਾਹਿ, ਪਹੁਚ ਨ ਸਕਉ ਸੇਵ, ਨਾਹਿਨ ਪ੍ਰਤੀਤ ਪ੍ਰਭ ਪ੍ਰਭਤਾ[੮] ਸਮੋਕੀਐ[੯] ॥ ੬੪੦ ॥

ਕਬਿੱਤ (ਭਾਈ ਗੁਰਦਾਸ ਜੀ)

ਦੇਖਬੇ ਕੌ ਦ੍ਰਿਸਟਿ ਨ ਦਰਸ ਦਿਖਾਇਬੇ ਕੌ, ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ ।
ਕਹਿਬੇ ਕੌ ਸੁਰਤਿ ਹੈ ਨ ਸ੍ਰਵਨ ਸੁਨਬੇ ਕੌ, ਕੈਸੇ ਗੁਨ ਨਿਧ ਗੁਨ ਸੁਨੀਐ ਸੁਨਾਈਐ ।
ਮਨ ਮੈ ਨ ਗੁਰਮਤਿ, ਗੁਰਮਤਿ ਮੈ ਨ ਮਨ, ਨਿਹਚਲ ਹ੍ਵੈ ਨ ਉਨਮਨ[੧੦] ਲਿਵ ਲਾਈਐ ।
ਅੰਗ[੧੧] ਅੰਗ [੧੨]ਭੰਗ [੧੩]ਰੰਗ [੧੪]ਰੂਪ ਕੁਲਹੀਨ ਦੀਨ, ਕੈਸੇ ਬਹੁਨਾਇਕ[੧੫] ਕੀ ਨਾਇਕਾ ਕਹਾਈਐ।੨੦੬।

ਕਬਿੱਤ (ਭਾਈ ਗੁਰਦਾਸ ਜੀ)

ਰੂਪ ਹੀਨ ਕੁਲ ਹੀਨ, ਗੁਨ ਹੀਨ ਗਯਾਨ ਹੀਨ, ਸੋਭਾ ਹੀਨ ਭਾਗ ਹੀਨ, ਤਪ ਹੀਨ ਬਾਵਰੀ ।
ਦ੍ਰਿਸਟਿ ਦਰਸ ਹੀਨ, ਸਬਦ ਸੁਰਤਿ ਹੀਨ, ਬੁਧਿ ਬਲ ਹੀਨ, ਸੂਧੇ[੧੬] ਹਸਤ ਨ ਪਾਵਰੀ[੧੭] ।
ਪ੍ਰੀਤ ਹੀਨ ਰੀਤ ਹੀਨ, ਭਾਇ ਭੈ ਪ੍ਰਤੀਤ ਹੀਨ, ਚਿਤ ਹੀਨ ਬਿਤ[੧੮] ਹੀਨ ਸਹਜ ਸੁਭਾਵਰੀ ।
ਅੰਗ ਅੰਗ ਹੀਨ ਦੀਨਾਧੀਨ[੧੯] ਪਰਚੀ[੨੦] ਨ ਲਗ ਚਰਨਿ ਸਰਨਿ ਕੈਸੇ ਪ੍ਰਾਪਤਿ ਹ੍ਵੈ ਰਾਵਰੀ[੨੧] ॥੨੨੦।

---

੧. ਸਤਿਗੁਰੂ । ੨. ਰਸੀਲੇ । ੩. ਵੇਖ ਸਕਾਂ । ੪. ਕੰਨਾਂ ਵਿਚ ਲਾਲ ਜੀ ਦੇ ਮਿਠੇ ਬਚਨ ਸੁਣਨ ਵਾਲੀ ਸ਼ਰਧਾ ਸ਼ਕਤੀ ਨਹੀਂ । ੫. ਮਿਠੇ ਬਚਨ ਸੁਣ ਸਕਾਂ । ੬. ਸੁੰਦਰ । ੭. ਧੋ ਸਕਾਂ । ੮. ਵਡੱਤਣ । ੯. ਸਮਾ ਸਕਾਂ । ੧੦. ਮਗਨਤਾ, ਸਰੂਰ । ੧੧. ਹਿਰਦਾ । ੧੨. ਸਾਧਨ । ੧੩. ਨਸ਼ਟ । ੧੪. ਪ੍ਰੇਮ ਅਨੰਦ । ੧੫. ਪਤੀ (ਪ੍ਰਮੇਸ਼ਰ) । ੧੬. ਸਿਧੇ (ਸੇਵਾ ਵਿਚ ਸਫਲ ਨ ਹੋਏ) । ੧੮. ਧਨ ਮਾਲ । ੧੯. ਦਲਿੱਦਰ ਵਿਚ ਫਸੀ । ੨੦. ਪ੍ਰੇਮ । ੨੧. ਆਪ ।੧੭ ਪੈਰ ।

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ [੭੫੦]

ਸਭਿ ਅਵਗਣ, ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥ ਨਾ ਮੈ ਰੂਪੁ, ਨ ਬੰਕੇ[1] ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ॥੧॥ਰਹਾਉ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ, ਜਾ ਕੰਤੈ ਭਾਵੈ ॥ ਨਾ ਤਿਸੁ ਰੂਪੁ ਨ ਰੇਖਿਆ[2] ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥ ਸੁਰਤਿ ਮਤਿ ਨਾਹੀ ਚਤੁਰਾਈ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥ ਖਰੀ ਸਿਆਣੀ, ਕੰਤ ਨ ਭਾਣੀ ॥ ਮਾਇਆ ਲਾਗੀ,ਭਰਮਿ ਭੁਲਾਣੀ ॥ ੫ ॥ ਹਉਮੈ ਜਾਈ, ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵਨਿਧਿ ਪਾਈ॥੬॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ ਕਰੁ[3] ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ, [4]ਤੈ ਰਾਵੇਸੀ ॥੮॥੧॥

ਬਿਲਾਵਲੁ (ਕਬੀਰ ਜੀਉ) [੮੫੫-੫੬]

ਗ੍ਰਿਹੁ[5] ਤਜਿ ਬਨਖੰਡ ਜਾਈਐ, ਚੁਨਿ ਖਾਈਐ ਕੰਦਾ ॥ ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥੧॥ ਕਿਉ ਛੂਟਉ ਕੈਸੇ ਤਰਉ, ਭਵਜਲ ਨਿਧਿ ਭਾਰੀ ॥ ਰਾਖੁ ਰਾਖੁ ਮੇਰੇ ਬੀਠੁਲਾ[6] ਜਨੁ ਸਰਨਿ ਤੁਮ੍ਹਾਰੀ ॥੧॥ਰਹਾਉ॥ ਬਿਖੈ ਬਿਖੈ ਕੀ ਬਾਸਨਾ, ਤਜੀਅ ਨਹ ਜਾਈ ॥ ਅਨਿਕ ਜਤਨ ਕਰਿ ਰਾਖੀਐ,ਫਿਰਿ ਫਿਰਿ ਲਪਟਾਈ ॥੨॥ ਜਰਾ[7] ਜੀਵਨ ਜੋਬਨੁ ਗਇਆ,ਕਿਛੁ ਕੀਆ ਨ ਨੀਕਾ[8] ॥ ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ[9] ॥੩॥ ਕਹੁ ਕਬੀਰ ਮੇਰੇ ਮਾਧਵਾ, ਤੂ ਸਰਬ ਬਿਆਪੀ ॥ ਤੁਮ ਸਮਸਰਿ[9] ਨਾਹੀ ਦਇਆਲੁ, ਮੋਹਿ ਸਮਸਰਿ[9] ਪਾਪੀ ॥੪॥੩॥

ਗਉੜੀ ਮਹਲਾ ੧ [੧੫੩]

ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ ਜਾਗੈ ਹਿਤ[10] ਚੀਤੁ॥ਪੂੰਜੀ ਪਾਪ ਲੋਭ ਕੀ ਕੀਤੁ ॥

---

੧. ਸੁਹਣੇ । ੨. ਚਿੰਨ੍ਹ । ੩. ਹੱਥ । ੪. ਉਸ ਨੂੰ ਮਿਲਾਪ ਦਾ ਸੁਖ ਬਖਸ਼ਦਾ ਹੈ । ੫. ਗ੍ਰਿਹਸਤ । ੬. ਭਾਵ ਵਾਹਿਗੁਰੂ । ੭. ਬੁਢੇਪਾ । ੮. ਚੰਗਾ । ੯. ਬਰਾਬਰ । ੧੦. ਮੋਹ ।

ਤਰੁ ਤਾਰੀ ਮਨਿ ਨਾਮੁ ਸੁਚੀਤੁ[1] ॥੧॥ ਵਾਹੁ ਵਹੁ ਸਾਚੇ ਮੈ ਤੇਰੀ ਟੇਕ ॥ ਹਉ ਪਾਪੀ ਤੂੰ ਨਿਰਮਲੁ ਏਕੁ ॥੧॥ ਰਹਾਉ॥ [2]ਅਗਨਿ ਪਾਣੀ ਬੋਲੈ ਭੜਵਾਉ ॥ ਜਿਹਵਾ ਇੰਦ੍ਰੀ ਏਕੁ ਸੁਆਉ[3] ॥ ਦਿਸਟਿ ਵਿਕਾਰੀ ਨਾਹੀ ਭਉ ਭਾਉ॥ਆਪੁ[4] ਮਾਰੇ ਤਾ ਪਾਏ ਨਾਉ ॥੨॥ ਸਬਦਿ ਮਰੈ ਫਿਰਿ ਮਰਣੁ ਨ ਹੋਇ॥ਬਿਨੁ ਮੂਏ ਕਿਉ ਪੂਰਾ ਹੋਇ ॥ ਪਰਪੰਚਿ ਵਿਆਪਿ ਰਹਿਆ ਮਨੁ ਦੁਇ[5] ॥ ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥ ਬੋਹਿਥਿ ਚੜਉ ਜਾ ਆਵੈ ਵਾਰ॥[6]ਠਾਕੇ ਬੋਹਿਥ ਦਰਗਹ ਮਾਰ॥ਸਚੁ ਸਾਲਾਹੀ ਧੰਨੁ ਗੁਰ ਦੁਆਰੁ॥ਨਾਨਕ ਦਰਿ ਘਰਿ ਏਕੰਕਾਰੁ॥੪॥੭॥

ਗਉੜੀ (ਚੇਤੀ ਮਹਲਾ ੧) [੧੫੬]

ਕਤ[7] ਕੀ ਮਾਈ, ਬਾਪੁ ਕਤ ਕੇਰਾ, ਕਿਦੂ ਥਾਵਹੁ ਹਮ ਆਏ ॥ ਅਗਨਿ ਬਿੰਬ ਜਲ ਭੀਤਰਿ ਨਿਪਜੇ[8] ਕਾਹੇ ਕੰਮਿ ਉਪਾਏ ॥ ੧ ॥ ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ॥ਕੇਤੇ ਰੁਖ ਬਿਰਖ ਹਮ ਚੀਨੇ[9] ਕੇਤੇ ਪਸੂ ਉਪਾਏ॥ਕੇਤੇ [10]ਨਾਗ ਕੁਲੀ ਮਹਿ ਆਏ,ਕੇਤੇ [11]ਪੰਖ ਉਡਾਏ ॥੨॥ ਹਟ ਪਟਣ[12] ਬਿਜ[13] ਮੰਦਰ ਭੰਨੈ,ਕਰਿ ਚੋਰੀ ਘਰਿ ਆਵੈ ॥ ਅਗਹੁ ਦੇਖੈ ਪਿਛਹੁ ਦੇਖੈ, ਤੁਝ ਤੇ ਕਹਾ ਛਪਾਵੈ॥੩॥ਤਟ[14] ਤੀਰਥ ਹਮ ਨਵ ਖੰਡ ਦੇਖੇ, ਹਟ ਪਟਣ ਬਾਜਾਰਾ ॥ ਲੈਕੈ ਤਕੜੀ ਤੋਲਣਿ ਲਾਗਾ, ਘਟ ਹੀ ਮਹਿ ਵਣਜਾਰਾ ॥ ੪ ॥ ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥ ਜੀਅੜਾ ਅਗਨਿ ਬਰਾਬਰਿ[15] ਤਪੈ, ਭੀਤਰਿ ਵਗੈ ਕਾਤੀ[16] ॥ ਪ੍ਰਣਵਤਿ ਨਾਨਕੁ ਹੁਕਮੁ ਪਛਾਣੈ, ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥

---

੧. ਉਤਮ, ਭਾਵ ਮਨ ਵਿਚ ਉਤਮ ਨਾਮ ਨੂੰ ਵਸਾ ਕੇ ਭਵਜਲ ਤਰ ਜਾ। ੨. ਭਾਵ ਅਗਨੀ ਤੇ ਪਾਣੀ ਦੇ ਮੇਲ ਨਾਲ ਜੀਵ ਮੰਦਾ ਚੰਗਾ ਬੋਲਦਾ ਹੈ। ੩. ਸੁਆਦ। ੪. ਹੰਕਾਰ। ੫. ਦਵੈਤਾ। ੬. ਜਿਹੜੇ ਰੋਕੇ ਗਏ ਜਹਾਜ਼ ਤੇ ਚੜ੍ਹਨ ਤੋਂ। ੭. ਕਦ ਤੋਂ। ੮. ਪੈਦਾ ਹੋਏ। ੯. ਵੇਖੇ। ੧੦, ਨਾਗਾਂ ਦੇ ਕੁਲ। ੧੧. ਪੰਛੀ ਹੋ ਕੇ ਉਡੇ। ੧੨. ਸ਼ਹਿਰ। ੧੩. ਪੱਕੇ। ੧੪. ਕਿਨਾਰੇ, ਕੰਢੇ। ੧੫. ਸਮਾਨ। ੧੬. ਛੁਰੀ।

ਗਉੜੀ ਗੁਆਰੇਰੀ ਮਹਲਾ ੫ [੧੭੬]

ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ[੧] ਮੀਨ ਕੁਰੰਗਾ[੨] ॥ ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ[੩] ਬ੍ਰਿਖ[੪] ਜੋਇਓ॥੧॥ ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ[੫]॥੧॥ਰਹਾਉ॥ਕਈ ਜਨਮ ਸੈਲ[੬] ਗਿਰਿ[੭] ਕਰਿਆ ॥ ਕਈ ਜਨਮ [੮]ਗਰਭ ਹਿਰਿ ਖਰਿਆ ॥ ਕਈ ਜਨਮ ਸਾਖ[੯] ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥ ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥ ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥ ੩ ॥ ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥

ਬਿਲਾਵਲੁ ਮਹਲਾ ੫ [੮੨੮]

ਤੁਮ ਸਮਰਥਾ ਕਾਰਨ ਕਰਨ ॥ [੧੦]ਢਾਕਨ ਢਾਕਿ ਗੋਬਿੰਦ ਗੁਰ ਮੇਰੇ॥ਮੋਹਿ ਅਪਰਾਧੀ ਸਰਨ ਚਰਨ॥ ੧॥ਰਹਾਉ॥ਜੋ ਜੋ ਕੀਨੋ ਸੋ ਤੁਮ੍ ਜਾਨਿਓ,ਪੇਖਿਓ ਠਉਰ ਨਾਹੀ ਕਛੁਢੀਠ ਮੁਕਰਨ॥ਬਡ ਪਰਤਾਪੁ ਸੁਨਿਓਪ੍ਰਭ ਤੁਮ੍ਰੋ,ਕੋਟਿ, ਅਘਾ[੧੧] ਤੇਰੋ ਨਾਮ ਹਰਨ[੧੨] ॥੧॥ ਹਮਰੋ ਸਹਾਉ[੧੩] ਸਦਾ ਸਦ ਭੂਲਨ,ਤੁਮ੍ਰੋ ਬਿਰਦੁ [੧੪]ਪਤਿਤ ਉਧਰਨ ॥ ਕਰੁਣਾ ਮੈ [੧੫]ਕਿਰਪਾਲ ਕ੍ਰਿਪਾਨਿਧਿ, ਜੀਵਨ[੧੬] ਪਦ ਨਾਨਕ ਹਰਿ ਦਰਸਨ ॥੨॥੨॥੧੧੯॥

ਬਿਲਾਵਲੁ (ਕਬੀਰ ਜੀਉ) [੮੫੬]

ਰਾਖਿ ਲੇਹੁ ਹਮ ਤੇ ਬਿਗਰੀ ॥ ਸੀਲੁ ਧਰਮੁ ਜਪੁ ਭਗਤਿ ਨ ਕੀਨੀ, ਹਉ ਅਭਿਮਾਨ ਟੇਢ ਪਗਰੀ ॥

---

੧. ਹਾਥੀ । ੨. ਹਿਰਨ । ੩. ਘੋੜੇ । ੪. ਬੈਲ । ੫. ਸਾਜੀ ਗਈ, ਭਾਵ ਮਿਲੀ । ੬. ਪੱਥਰ । ੭. ਪਹਾੜ । ੮. ਗਰਭ ਨਾਸ ਹੋ ਗਿਆ । ੯. ਭਾਵ ਬਨਾਸਪਤੀ ਦੀਆਂ ਜੂਨੀਆਂ । ੧੦. ਢਕੋ ਮੇਰੇ ਪੜਦੇ । ੧੧. ਪਾਪ । ੧੨. ਨਾਸ ਕਰਨ ਵਾਲਾ । ੧੩. ਸੁਭਾ । ੧੪. ਪਾਪੀਆਂ ਨੂੰ ਤਾਰਨ ਵਾਲਾ ਹੈ । ੧੫. ਕ੍ਰਿਪਾਲੂ । ੧੬. ਜੀਵਨ-ਮਨੋਰਥ ।

੧॥ਰਹਾਉ॥ ਅਮਰ ਜਾਨਿ ਸੰਚੀ[1] ਇਹ ਕਾਇਆ,ਇਹ ਮਿਥਿਆ ਕਾਚੀ ਗਗਰੀ ॥ ਜਿਨਹਿ ਨਿਵਾਜਿ ਸਾਜਿ ਹਮ ਕੀਏ, ਤਿਸਹਿ ਬਿਸਾਰਿ ਅਵਰ ਲਗਰੀ ॥੧॥ ਸੰਧਿਕ[2] ਤੋਹਿ, [3]ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥ ਕਹਿ ਕਬੀਰ ਇਹ ਬਿਨਤੀ ਸੁਨੀਅਹੁ, ਮਤ ਘਾਲਹੁ ਜਮ ਕੀ ਖਬਰੀ ॥੨॥੬॥

ਸੂਹੀ ਮਹਲਾ ੫ [੭੪੦-੪੧]

ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥੧॥ ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ॥੧॥ਰਹਾਉ॥ ਤੂੰ ਦਾਤਾ ਪ੍ਰਭ ਅੰਤਰਜਾਮੀ ॥ ਕਾਚੀ ਦੇਹ ਮਾਨੁਖ ਅਭਿਮਾਨੀ ॥੨॥ ਸੁਆਦ ਬਾਦ ਈਰਖ ਮਦ ਮਾਇਆ ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥ ਦੂਖ ਭੰਜਨ ਜਗਜੀਵਨ ਹਰਿ ਰਾਇਆ ॥ ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥

ਰਾਮਕਲੀ (ਕਬੀਰ ਜੀ) [੯੭੦-੭੧]

ਕਵਨ ਕਾਜ ਸਿਰਜੇ ਜਗ ਭੀਤਰਿ, ਜਨਮਿ ਕਵਨ ਫਲੁ ਪਾਇਆ ॥ ਭਵਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ ॥੧॥ ਗੋਬਿੰਦ ਹਮ ਐਸੇ ਅਪਰਾਧੀ ॥ ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ, ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥ ਪਰਧਨ ਪਰਤਨ ਪਰਤੀ ਨਿੰਦਾ, ਪਰਅਪਬਾਦੁ ਨ ਛੂਟੈ ॥ ਆਵਾ ਗਵਨੁ ਹੋਤੁ ਹੈ ਫੁਨਿ ਫੁਨਿ, ਇਹੁ [4]ਪਰਸੰਗੁ ਨ ਤੂਟੈ ॥੨॥ ਜਿਹ ਘਰਿ ਕਥਾ ਹੋਤ ਹਰਿ ਸੰਤਨ, ਇਕ ਨਿਮਖ ਨ ਕੀਨੋ ਮੈ ਫੇਰਾ ॥ ਲੰਪਟ ਚੋਰ ਦੂਤ ਮਤਵਾਰੇ[5], ਤਿਨ ਸੰਗਿ ਸਦਾ ਬਸੇਰਾ ॥੩॥ ਕਾਮ ਕ੍ਰੋਧ ਮਾਇਆ ਮਦ ਮਤਸਰ[6], ਏ ਸੰਪੈ ਮੋ ਮਾਹੀ ॥ ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ ॥੪॥ ਦੀਨ ਦਇਆਲ ਕ੍ਰਿਪਾਲ ਦਮੋਦਰ, ਭਗਤਿ ਬਛਲ ਭੈ ਹਾਰੀ ॥ ਕਹਤ ਕਬੀਰ [7]ਭੀਰ ਜਨ ਰਾਖਹੁ, ਹਰਿ ਸੇਵਾ ਕਰਉ ਤੁਮਾਰੀ ॥੫॥੮॥

---

੧. ਪਾਲੀ । ੨. ਸੰਨ੍ਹ ਲਾਉਣ ਵਾਲੇ । ੩. ਸਾਧ ਨਹੀਂ ਅਖਵਾ ਸਕਦੇ । ੪. ਸਿਲਸਿਲਾ ਮੁਕਦਾ ਹੀ ਨਹੀਂ । ੫. ਮਦਹੋਸ਼, ਮਸਤ । ੬. ਈਰਖਾ । ੭. ਮੁਸ਼ਕਲ ਤੋਂ ਦਾਸ ਨੂੰ ਰਖ ਲਵੋ ।

ਸਿਰੀ ਰਾਗੁ ਮਹਲਾ ੧ ਘਰੁ ੪ [੨੪]

ਏਕੁ ਸੁਆਨੁ[1] ਦੁਇ ਸੁਆਨੀ[2] ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ[3] ॥ ਕੂੜੁ ਛੁਰਾ [4]ਮੁਠਾ ਮੁਰਦਾਰੁ ॥ ਧਾਣਕ[5] ਰੂਪਿ ਰਹਾ ਕਰਤਾਰ ॥ ੧ ॥ ਮੈ ਪਤਿ ਕੀ ਪੰਦਿ[6] ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ[7] ਨੀਚ ਸਨਾਤਿ[8] ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥ [9]ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥

ਸਾਰੰਗ ਪਰਮਾਨੰਦ ਜੀਉ [੧੨੫੩]

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥ ਅਨਪਾਵਨੀ[10] ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥ ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ ॥ ਪਰ ਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ ॥੧॥ [11]ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ॥ ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ ॥੨॥ ਹਿੰਸਾ[12] ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ॥ ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ ॥੩॥੧॥੬॥

---

੧. ਕੁੱਤਾ (ਲੋਭ) । ੨. ਕੁੱਤੀਆਂ (ਆਸਾ ਤੇ ਮਨਸਾ) । ੩. ਫਜ਼ੂਲ । ੪. ਠੱਗੀ, ਮੁਰਦਾਰ ਖਾਣਾ ਹੈ । ੫. ਭਿਅੰਕਰ । ੬. ਉਪਦੇਸ਼ । ੭. ਤਾੜਦਾ ਹਾਂ । ੮. ਬਹੁਤਾ ਨੀਚ । ੯. ਸੁਰਤੀ ਠੱਗਣ ਵਾਲੀ, ਪਰ ਭੇਖ ਭਲੇ ਪੁਰਸ਼ਾਂ ਦਾ । ੧੦. ਪੱਕੀ । ੧੧. ਡਾਕੇ ਮਾਰ ਕੇ ਅਤੇ ਦੂਜਿਆਂ ਦੇ ਘਰ ਲੁੱਟ ਕੇ । ੧੨. ਜੀਵਾਂ ਦਾ ਘਾਤ ।

ਆਸਾ ਮਹਲਾ ੫ [੩੮੭-੮੮]

ਉਕਤਿ[1] ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥ ੧ ॥ ਮੈ ਨਿਰਗੁਨ ਗੁਣੁ ਨਾਹੀ ਕੋਇ ॥ ਕਰਨ ਕਰਾਵਨਹਾਰ ਪ੍ਰਭ ਸੋਇ ॥੧॥ਰਹਾਉ॥ ਮੂਰਖ ਮੁਗਧ ਅਗਿਆਨ ਅਵੀਚਾਰੀ ॥ ਨਾਮ ਤੇਰੇ ਕੀ ਆਸ ਮਨਿ ਧਾਰੀ ॥੨॥ ਜਪੁ ਤਪੁ ਸੰਜਮੁ ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥੩॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥ ਬਿਨਵੰਤਿ ਨਾਨਕ ਓਟ ਪ੍ਰਭ ਤੋਰੀ ॥੪॥੧੮॥੬੯॥

ਧਨਾਸਰੀ ਮਹਲਾ ੯ [੬੮੫]

ਅਬ ਮੈ ਕਉਨੁ ਉਪਾਉ ਕਰਉ ॥ ਜਿਹ ਬਿਧਿ ਮਨ ਕੋ ਸੰਸਾ ਚੂਕੈ, ਭਉਨਿਧਿ ਪਾਰਿ ਪਰਉ ॥ ੧ ॥ ਰਹਾਉ ॥ ਜਨਮੁ ਪਾਇ ਕਛੁ ਭਲੋ ਨ ਕੀਨੋ, ਤਾ ਤੇ ਅਧਿਕ ਡਰਉ ॥ ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ ॥ ੧ ॥ ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ, ਪਸੁ ਜਿਉ ਉਦਰੁ[2] ਭਰਉ ॥ ਕਹੁ ਨਾਨਕ ਪ੍ਰਭ ਬਿਰਦੁ ਪਛਾਨਉ, ਤਬ ਹਉ ਪਤਿਤ ਤਰਉ ॥੨॥੪॥੯॥

ਜੈਤਸਰੀ ਮਹਲਾ ੫ [੭੦੨]

ਆਇਓ ਅਨਿਕ ਜਨਮ ਭ੍ਰਮਿ ਸ਼ਰਣੀ ॥ [3]ਉਧਰੁ ਦੇਹ ਅੰਧ ਕੂਪ ਤੇ, ਲਾਵਹੁ ਅਪਨੀ ਚਰਣੀ ॥ ੧ ॥ ਰਹਾਉ ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ, ਨਾਹਿਨ ਨਿਰਮਲ ਕਰਣੀ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥੧॥ਸੁਖ ਸੰਪਤਿ[4] ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ[5] ॥੨॥੮॥੧੨॥

---

੧. ਸੋਚ । ੨. ਪੇਟ । ੩. ਅਗਿਆਨਤਾ ਦੇ ਖੂਹ ਵਿਚੋਂ ਇਸ ਦੇਹੀ ਨੂੰ ਖਲਾਸੀ ਦਿਵਾਓ । ੪. ਧਨ । ੫. ਗਹਿਣਾ, ਸ਼ੋਭਾ ।

ਮਾਰੂ ਮਹਲਾ ੯ [੧੦੦੮]

ਅਬ ਮੈ ਕਹਾ ਕਰਉ ਰੀ ਮਾਈ ॥ ਸਗਲ ਜਨਮੁ ਬਿਖਿਅਨਿ ਸਿਉ ਖੋਇਆ, ਸਿਮਰਿਓ ਨਾਹਿ ਕਨ੍ਹਾਈ[1] ॥੧॥ ਰਹਾਉ ॥ ਕਾਲ ਫਾਸ ਜਬ ਗਰ[2] ਮੈ ਮੇਲੀ, ਤਿਹ ਸੁਧਿ ਸਭ ਬਿਸਰਾਈ ॥ ਰਾਮ ਨਾਮ ਬਿਨੁ ਯਾ ਸੰਕਟ ਮੈ, ਕੋ ਅਬ ਹੋਤ ਸਹਾਈ ॥੧॥ ਜੋ ਸੰਪਤਿ[3] ਅਪਨੀ ਕਰਿ ਮਾਨੀ, ਛਿਨ ਮੋ ਭਈ ਪਰਾਈ ॥ ਕਹੁ ਨਾਨਕ ਯਹ ਸੋਚ ਰਹੀ ਮਨਿ, ਹਰਿ ਜਸੁ ਕਬਹੂ ਨ ਗਾਈ ॥੨॥੨॥

ਟੋਡੀ ਮਹਲਾ ੯ [੭੧੮]

ਕਹਉ ਕਹਾ ਅਪਨੀ ਅਧਮਾਈ[4] ॥ ਉਰਝਿਓ ਕਨਕ[5] ਕਾਮਨੀ[6] ਕੇ ਰਸ, ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ॥ ਜਗ ਝੂਠੇ ਕਉ ਸਾਚੁ ਜਾਨਿ ਕੈ, ਤਾ ਸਿਉ ਰੁਚ ਉਪਜਾਈ ॥ ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥ ੧ ॥ ਮਗਨ ਰਹਿਓ ਮਾਇਆ ਮੈ ਨਿਸਦਿਨਿ, ਛੁਟੀ ਨ ਮਨ ਕੀ ਕਾਈ[7] ॥ ਕਹਿ ਨਾਨਕ ਅਬ ਨਾਹਿ ਅਨਤ ਗਤਿ, ਬਿਨੁ ਹਰਿ ਕੀ ਸਰਨਾਈ ॥੨॥੧॥

ਰਾਮਕਲੀ ਮਹਲਾ ੫ ਘਰੁ ੧ [੮੮੨-੮੩]

ਕਿਰਪਾ ਕਰਹੁ ਦੀਨ ਕੇ ਦਾਤੇ, ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥ ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥੧॥ ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥ ਜੋ ਇਛਹੁ ਸੋਈ ਫਲੁ ਪਾਵਹੁ, ਫਿਰਿ ਦੂਖੁ ਨ ਵਿਆਪੈ ਕੋਈ ॥ ੧ ॥ ਰਹਾਉ ॥ ਕਾਚੇ ਭਾਡੇ ਸਾਜਿ ਨਿਵਾਜੇ, ਅੰਤਰਿ ਜੋਤਿ ਸਮਾਈ ॥ ਜੈਸਾ ਲਿਖਤੁ ਲਿਖਿਆ ਧੁਰਿ ਕਰਤੈ, ਹਮ ਤੈਸੀ ਕਿਰਤਿ ਕਮਾਈ ॥੨॥ ਮਨੁ ਤਨੁ ਥਾਪਿ ਕੀਆ ਸਭੁ ਅਪਨਾ, ਏਹੋ ਆਵਣ ਜਾਣਾ ॥ ਜਿਨਿ ਦੀਆ ਸੋ ਚਿਤਿ ਨ ਆਵੈ, ਮੋਹਿ ਅੰਧੁ ਲਪਟਾਣਾ ॥ ੩ ॥ ਜਿਨਿ ਕੀਆ ਸੋਈ ਪ੍ਰਭੁ ਜਾਣੈ, ਹਰਿ ਕਾ ਮਹਲੁ ਅਪਾਰਾ ॥ ਭਗਤਿ ਕਰੀ ਹਰਿ ਕੇ ਗੁਣ ਗਾਵਾ, ਨਾਨਕ ਦਾਸੁ ਤੁਮਾਰਾ ॥੪॥੧॥

---

੧. ਭਾਵ ਵਾਹਿਗੁਰੂ । ੨ ਗਲ ਵਿਚ । ੩. ਪਦਾਰਥ । ੪. ਨੀਚਤਾ । ੫. ਸੋਨਾ । ੬. ਇਸਤ੍ਰੀ । ੭. ਮੈਲ ।

# ਹਮ ਐਸੇ ਤੂ ਐਸਾ

ਸੋਰਠਿ ਮਹਲਾ ੫ [੬੧੩]

ਹਮ ਮੈਲੇ, ਤੁਮ ਊਜਲ ਕਰਤੇ, ਹਮ ਨਿਰਗੁਨ, ਤੂ ਦਾਤਾ ॥ ਹਮ ਮੂਰਖ, ਤੁਮ ਚਤੁਰ ਸਿਆਣੇ, ਤੂ ਸਰਬ ਕਲਾ ਕਾ ਗਿਆਤਾ ॥੧॥ ਮਾਧੋ ਹਮ ਐਸੇ ਤੂ ਐਸਾ ॥ ਹਮ ਪਾਪੀ, ਤੁਮ [1]ਪਾਪ ਖੰਡਨ,ਨੀਕੋ[2] ਠਾਕੁਰ ਦੇਸਾ ॥ਰਹਾਉ॥ ਤੁਮ ਸਭ ਸਾਜੇ,ਸਾਜਿ ਨਿਵਾਜੇ, ਜੀਉ ਪਿੰਡੁ ਦੇ ਪ੍ਰਾਨਾ ॥ ਨਿਰਗੁਨੀਆਰੇ, ਗੁਨੁ ਨਹੀ ਕੋਈ, ਤੁਮ ਦਾਨੁ ਦੇਹੁ ਮਿਹਰਵਾਨਾ ॥੨॥ ਤੁਮ ਕਰਹੁ ਭਲਾ, ਹਮ ਭਲੋ ਨ ਜਾਨਹ, ਤੁਮ ਸਦਾ ਸਦਾ ਦਇਆਲਾ ॥ ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ ॥ ੩ ॥ ਤੁਮ ਨਿਧਾਨ ਅਟਲ ਸੁਲਿਤਾਨ, ਜੀਅ ਜੰਤ ਸਭਿ ਜਾਚੈ[3] ॥ ਕਹੁ ਨਾਨਕ ਹਮ ਇਹੈ ਹਵਾਲਾ, ਰਾਖੁ ਸੰਤਨ ਕੈ ਪਾਛੈ ॥੪॥੬॥੧੭॥

ਸਵੈਯਾ (ਭਾਈ ਗੁਰਦਾਸ ਜੀ)

ਤੋ ਸੋ ਨ ਨਾਥ[4], ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਯਾਲ ਨ ਤੋ ਸਰਿ, ਮੋ ਸੋ ਅਗਯਾਨਿ, ਨ ਤੋ ਸੋ ਬਿਚਾਰੀ ॥
ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ ॥
ਮੇਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ[5], ਓਟ ਤਿਹਾਰੀ ॥੫੨੮॥

ਵਾਰ ੧੭, ਪਉੜੀ ੨੧

ਲਖ ਨਿੰਦਕ ਲਖ ਬੇਮੁਖਾਂ,ਦੂਤ ਦੁਸਟ ਲਖ ਲੂਣ ਹਰਾਮੀ ॥ ਸ੍ਵਾਮਿ ਧ੍ਰੋਹੀ,ਅਕਿਰਤਿਘਣਿ, ਚੋਰ,ਜਾਰ ਲਖ ਲਖ ਪਹਿਨਾਮੀ[6] ॥ ਬਾਮ੍ਹਣ[7] ਗਾਈਂ ਵੰਸ ਘਾਤ, ਲਾਇਤਬਾਰ[8] ਹਜਾਰ ਅਸਾਮੀ ॥ ਕੂੜਿਆਰ

---

੧. ਪਾਪਾਂ ਨੂੰ ਨਾਸ ਕਰਨ ਵਾਲਾ । ੨, ਸੁੰਦਰ । ੩. ਮੰਗਦੇ ਹਨ । ੪. ਮਾਲਕ । ੫. ਨੀਵੀਂ ਤੋਂ ਨੀਵੀਂ ਥਾਂ, ਪਤਾਲ ਨਰਕ । ੬. ਬਦਨਾਮੀ । ੭. ਸੰਤ । ੮. ਚੁਗਲ ।

ਗੁਰੂ ਗੋਪ[1] ਲਖ, ਗੁਨਹਗਾਰ ਲਖ ਲਖ ਬਦਨਾਮੀ ॥ ਅਪਰਾਧੀ ਬਹੁ, ਪਤਿਤ ਲਖ, ਅਵਗੁਣਿਆਰ ਖੁਆਰ ਖੁਨਾਮੀ॥ਲਖ ਲਿਬਾਸੀ[2] ਦਗਾਬਾਜ ਲਖ ਸੈਤਾਨ ਸਲਾਮਿ ਸਲਾਮੀ॥ ਤੂੰ ਵੇਖਹਿ, ਹਉ ਮੁਕਰਾ, ਹਉ ਕਪਟੀ, ਤੂੰ ਅੰਤਰਜਾਮੀ ॥ ਪਤਿਤ ਉਧਾਰਣੁ ਬਿਰਦੁ ਸੁਆਮੀ ॥ ੨੧ ॥

ਕਬਿੱਤ (ਭਾਈ ਗੁਰਦਾਸ ਜੀ)

ਨਿਰਾਧਾਰ ਕੋ ਆਧਾਰ, ਆਸਰੋ, ਨਿਰਾਸਨ ਕੋ, ਨਾਥ ਹੈ ਅਨਾਥ ਕੋ, ਦੀਨ ਕੋ ਦਿਆਲ ਹੈ ।
ਅਸਰਨਿ ਸਰਨਿ ਔ, ਨਿਰਧਨ ਕੋ ਹੈ ਧਨ, ਟੇਕ ਅੰਧਨ ਕੀ ਔ ਕਿਰਪਨ[3] ਕਿਰਪਾਲੁ ਹੈ ।
ਅਕ੍ਰਿਤਘਨ ਕੋ ਦਾਤਾਰ, ਪਤਿਤ ਪਾਵਨ ਪ੍ਰਭ ਨਰਕ ਨਿਵਾਰਨ, ਪ੍ਰਤੱਗਯਾ[4] ਪ੍ਰਤਿਪਾਲ ਹੈ ।
ਅਵਗੁਨ ਹਰਨ, ਕਰਨਿ [5]ਕ੍ਰਿਤੱਗਯਾ ਸੁਆਮੀ, ਸੰਗੀ ਸਰਬੰਗਿ[6] ਰਸ[7] ਰਸਿਕ ਰਸਾਲ ਹੈ ॥੩੯੭॥

ਬਸੰਤੁ ਮਹਲਾ ੫ [੧੧੮੧-੮੨]

ਤੁਮ ਬਡ ਦਾਤੇ ਦੇ ਰਹੇ ॥ ਜੀਅ ਪ੍ਰਾਣ ਮਹਿ ਰਵਿ[8] ਰਹੇ॥ਦੀਨੇ ਸਗਲੇ ਭੋਜਨ ਖਾਨ॥ਮੋਹਿ ਨਿਰਗੁਨ ਇਕੁ ਗੁਨੁ ਨ ਜਾਨ ॥ ੧ ॥ ਹਉ ਕਛੂ ਨ ਜਾਨਉ ਤੇਰੀ ਸਾਰ ॥ ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥੧॥ ਰਹਾਉ ॥ ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥ ਮਨ ਮਹਿ ਰਾਖਉ ਆਸ ਏਕ॥ਨਾਮ ਤੇਰੇ ਕੀ ਤਰਉ ਟੇਕ ॥੨॥ ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ ॥ ਅੰਤੁ ਨ ਪਾਵਹਿ ਜਲਹਿ ਮੀਨ ॥ ਅਗਮ ਅਗਮ ਊਚਹ ਤੇ ਊਚ ॥ ਹਮ ਥੋਰੇ ਤੁਮ ਬਹੁਤ ਮੂਚ[9] ॥੩॥ ਜਿਨ ਤੂ ਧਿਆਇਆ ਸੇ ਗਨੀ[10] ॥ ਜਿਨ ਤੁ ਪਾਇਆ ਸੋ ਧਨੀ[10] ॥ ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥੪॥੭॥

੧. ਗੁਰਨਿੰਦਕ । ੨. ਭੇਖਧਾਰੀ । ੩. ਦੁਖੀਆਂ । ੪. ਬਚਨ । ੫. ਕੀਤੇ ਕਰਮਾਂ ਨੂੰ ਜਾਨਣ ਵਾਲਾ । ੬. ਸਾਰੇ । ੭. ਪ੍ਰੇਮ । ੮. ਵਿਆਪ ਰਹੇ । ੯. ਵੱਡੇ । ੧੦. ਸ਼ਾਹ ।

ਰਾਮਕਲੀ ਮਹਲਾ ੫ [੮੯੪]

ਕਿਛਹੂ ਕਾਜੁ ਨ ਕੀਓ ਜਾਨਿ[1] ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥ ਜਾਪ ਤਾਪ ਸੀਲ ਨਹੀ ਧਰਮ ॥ ਕਿਛੂ ਨ ਜਾਨਉ ਕੈਸਾ ਕਰਮ ॥ ੧ ॥ ਠਾਕੁਰ ਪ੍ਰੀਤਮ ਪ੍ਰਭ ਮੇਰੇ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ, ਭੂਲਹ ਚੂਕਹ ਪ੍ਰਭ ਤੇਰੇ ॥੧॥ਰਹਾਉ॥ ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥ ਬਿਖੈ ਬਿਆਧਿ[2] ਕੇ ਗਾਵ[3] ਮਹਿ ਬਾਸੁ ॥ ਕਰਣਹਾਰ ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ ਮਨ ਮਹਿ ਟੇਕ ॥ ੨ ॥ ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ ॥ ਪਾਪ ਖੰਡਨ ਪ੍ਰਭ ਤੇਰੋ ਨਾਮੁ ॥ ਤੂ ਅਗਨਤੁ ਜੀਅ ਕਾ ਦਾਤਾ ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥ ੩ ॥ ਜੋ ਉਪਾਇਓ ਤਿਸੁ ਤੇਰੀ ਆਸ ॥ ਸਗਲ ਅਰਾਧਹਿ ਪ੍ਰਭ ਗੁਣਤਾਸ ॥ ਨਾਨਕ ਦਾਸ ਤੇਰੇ ਕੁਰਬਾਣੁ ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥

ਆਸਾ ਰਵਿਦਾਸ ਜੀਉ [੪੮੬]

ਤੁਮ ਚੰਦਨ ਹਮ ਇਰੰਡ, ਬਾਪੁਰੇ[4], ਸੰਗਿ ਤੁਮਾਰੇ ਬਾਸਾ ॥ ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ ॥ ੧ ॥ ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥ ਹਮ ਅਉਗਨ ਤੁਮ੍ ਉਪਕਾਰੀ ॥ ੧ ॥ ਰਹਾਉ ॥ [5]ਤੁਮ ਮਖਤੂਲ ਸੁਪੇਦ ਸਪੀਅਲ,ਹਮ [6]ਬਪੁਰੇ ਜਸ ਕੀਰਾ ॥ ਸਤਸੰਗਤਿ ਮਿਲਿ ਰਹੀਐ ਮਾਧਉ, ਜੈਸੇ ਮਧੁਪ[7] ਮਖੀਰਾ[8] ॥ ੨ ॥ ਜਾਤੀ ਓਛਾ[9], ਪਾਤੀ ਓਛਾ ਓਛਾ ਜਨਮੁ ਹਮਾਰਾ ॥ ਰਾਜਾ ਰਾਮ ਕੀ ਸੇਵ ਨ ਕੀਨੀ, ਕਹਿ ਰਵਿਦਾਸ ਚਮਾਰਾ ॥੩॥੩॥

ਧਨਾਸਰੀ ਭਗਤ ਰਵਿਦਾਸ ਜੀ ਕੀ [੬੯੪]

ਹਮ ਸਰਿ[10] ਦੀਨੁ, ਦਇਆਲੁ ਨ ਤੁਮ ਸਰਿ,ਅਬ ਪਤੀਆਰੁ ਕਿਆ ਕੀਜੈ ॥ [11]ਬਚਨੀ ਤੋਰ [12]ਮੋਰ ਮਨੁ ਮਾਨੈ, ਜਨ ਕਉ ਪੂਰਨੁ ਦੀਜੈ ॥੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ[13] ॥ [14]ਕਾਰਨ ਕਵਨ

੧. ਸਮਝ ਕੇ । ੨. ਦੁੱਖ ਕਲੇਸ਼ । ੩. ਸਰੀਰ ਨਗਰ । ੪. ਵਿਚਾਰੇ । ੫.ਤੁਸੀਂ ਚਿੱਟੇ ਅਤੇ ਪੀਲੇ ਰੰਗ ਦੇ ਸੁੰਦਰ ਰੇਸ਼ਮ ਹੋ । ੬. ਵਿਚਾਰੇ ਕੀੜੇ ਵਾਂਗ ਹਾਂ । ੭. ਸ਼ਹਿਦ । ੮. ਮੱਖੀਆਂ । ੯. ਨੀਚ । ੧੦. ਬਰਾਬਰ । ੧੧. ਤੇਰੇ ਬਚਨਾਂ ਤੇ । ੧੨. ਮੇਰਾ ਮਨ ਪਤੀਜ ਜਾਵੇ । ੧੩. ਉਤੋਂ । ੧੪. ਹੇ ਪਿਆਰੇ ! ਕਿਸ ਕਾਰਨ ਆਪ ਜੀ ਨੇ ਮੇਰੇ ਨਾਲ ਚੁੱਪ ਵੱਟੀ ਹੈ ?

ਅਬੋਲ ॥ ਰਹਾਉ ॥ ਬਹੁਤ ਜਨਮ ਬਿਛੁਰੇ ਥੇ ਮਾਧਉ[੧], ਇਹੁ ਜਨਮੁ ਤੁਮ੍ਹਾਰੇ ਲੇਖੇ ॥ ਕਹਿ ਰਵਿਦਾਸ ਆਸ ਲਗਿ ਜੀਵਉ, ਚਿਰ ਭਇਓ ਦਰਸਨੁ ਦੇਖੇ ॥੨॥੧॥

ਸਾਰਗ ਮਹਲਾ ੫ [੧੨੧੩]

ਓਅੰ[੧] ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ[੨] ॥ ਜੋ ਤਉ ਬਚਨੁ ਦੀਓ ਮੇਰੇ ਸਤਿਗੁਰ, ਤਉ ਮੈ ਸਾਜ ਸੀਗਰੀਆ ॥੧॥ਰਹਾਉ॥ ਹਮ ਭੂਲਹ ਤੁਮ ਸਦਾ ਅਭੂਲਾ, ਹਮ ਪਤਿਤ ਤੁਮ ਪਤਿਤ ਉਧਰੀਆ॥ ਹਮ ਨੀਚ ਬਿਰਖ ਤੁਮ ਮੈਲਾਗਰ[੩], [੪]ਲਾਜ ਸੰਗਿ ਸੰਗਿ ਬਸਰੀਆ ॥ ੧ ॥ ਤੁਮ ਗੰਭੀਰ ਧੀਰ ਉਪਕਾਰੀ, ਹਮ ਕਿਆ ਬਪੁਰੇ ਜੰਤਰੀਆ[੫] ॥ ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ, ਤਉ ਮੇਰੀ ਸੂਖਿ ਸੇਜਰੀਆ[੬] ॥੨॥੨੨॥੪੫॥

ਸੋਰਠਿ ਮਹਲਾ ੫ [੫੯੬-੯੭]

ਹਉ ਪਾਪੀ ਪਤਿਤੁ ਪਰਮ ਪਾਖੰਡੀ, ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ, ਠਾਕੁਰ ਸਰਣਿ ਤੁਮਾਰੀ ॥੧॥ ਕਰਤਾ ਤੂ ਮੈ ਮਾਣੁ ਨਿਮਾਣੇ ॥ [੭]ਮਾਣੁ ਮਹਤੁ ਨਾਮੁ ਧਨੁ ਪਲੈ, ਸਾਚੇ ਸਬਦਿ ਸਮਾਣੇ ॥ਰਹਾਉ॥ ਤੂ ਪੂਰਾ, ਹਮ ਊਰੇ[੮] ਹੋਛੇ, ਤੂ ਗਉਰਾ[੯] ਹਮ ਹਉਰੇ[੧੦] ॥ ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ, ਹਰਿ ਰਸਨਾ ਜਪਿ ਮਨ ਰੇ ॥ ੨ ॥ ਤੁਮ ਸਾਚੇ, ਹਮ ਤੁਮ ਹੀ ਰਾਚੇ, [੧੧]ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ, ਮਰਿ ਜਨਮੇ ਸੇ ਕਾਚੇ ॥੩॥ ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਗੁਰਮਤਿ ਜਾਨਿਆ ਸੋਈ ॥੪॥੫॥

ਸਵੈਯਾ (ਬਚਿਤ੍ਰ ਨਾਟਕ 'ਚੋਂ)

[੧੨]ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਵਾਜ ਨ ਦੂਸਰ ਤੋ ਸੋ ॥
ਭੂਲ ਛਿਮੋ[੧੩] ਹਮਰੀ ਪ੍ਰਭ ਆਪਨ, ਭੂਲਨਹਾਰ ਕਹੂੰ[੧੪] ਕੋਊ ਮੋ ਸੋ ॥

---

੧. ਅਕਾਲ ਪੁਰਖ । ੨. ਪਹਿਲਾਂ ਤੋਂ । ੩. ਚੰਦਨ । ੪. ਸੰਗ ਰਹਿਣ ਦੀ ਲਾਜ ਰਖਣਾ । ੫. ਜੰਤ । ੬. ਸੇਜਾ । ੭. ਮਾਣ ਵਡਿਆਈ । ੮. ਊਣੇ । ੯. ਗੰਭੀਰ । ੧੦. ਹੌਲੇ, ਥੋੜ-ਦਿਲੇ । ੧੧. ਗੁਰਮੰਤ੍ਰ ਦੁਆਰਾ ਭੇਦ ਪਾ ਕੇ ਸੱਚੇ ਹੋ ਗਏ ਹਾਂ । ੧੨. ਮੇਰੇ ਜੈਸੇ ਤੀਲੇ ਨੂੰ ਪਹਾੜ ਕਰ ਦਿੰਦੇ ਹੋ । ੧੩. ਮੁਆਫ ਕਰੋ । ੧੪. ਕਿਥੇ ।

ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹਿ ਦੇਖੀਅਤ ਦ੍ਰਬ ਭਰੋਸੋ ॥
[1]ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ, ਭਾਰੀ ਭੁਜਾਨ ਕੋ ਭਾਰੀ ਭਰੋਸੋ ॥ ੯੨ ॥

ਸੂਹੀ ਮਹਲਾ ੫ [੭੩੮]

ਕਿਆ ਗੁਣ ਤੇਰੇ [2]ਸਾਰਿ ਸਮ੍ਹਾਲੀ, ਮੋਹਿ ਨਿਰਗੁਨ ਕੇ ਦਾਤਾ ਰੇ ॥ ਬੈਖਰੀਦੁ ਕਿਆ ਕਰੇ ਚਤੁਰਾਈ, ਇਹੁ ਜੀਉ ਪਿੰਡੁ ਸਭੁ ਥਾਰੇ[3] ॥ ੧ ॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ, ਤੇਰੇ ਦਰਸਨ ਕਉ ਹਮ ਬਾਰੇ[4] ॥੧॥ ਰਹਾਉ॥ ਪ੍ਰਭੁ ਦਾਤਾ, ਮੋਹਿ ਦੀਨੁ ਭੇਖਾਰੀ, ਤੁਮ੍ ਸਦਾ ਸਦਾ ਉਪਕਾਰੇ ॥ ਸੋ ਕਿਛੁ ਨਾਹੀ ਜਿ ਮੈ ਤੇ ਹੋਵੈ,ਮੇਰੇ ਠਾਕੁਰ ਅਗਮ ਅਪਾਰੇ ॥੨॥ ਕਿਆ ਸੇਵ ਕਮਾਵਉ,ਕਿਆ ਕਹਿ ਰੀਝਾਵਉ, ਬਿਧਿ ਕਿਤੁ ਪਾਵਉ ਦਰਸਾਰੇ॥ ਮਿਤਿ ਨਹੀ ਪਾਈਐ, ਅੰਤੁ ਨ ਲਹੀਐ, ਮਨੁ ਤਰਸੈ ਚਰਨਾਰੇ ॥ ੩ ॥ ਪਾਵਉ ਦਾਨੁ, ਢੀਠੁ ਹੋਇ ਮਾਗਉ, ਮੁਖਿ ਲਾਗੈ ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥

ਬਿਲਾਵਲੁ ਮਹਲਾ ੫ ਛੰਤ [੮੪੭]

ਮੋਹਿ ਅਨਾਥ ਪ੍ਰਿਅ ਨਾਥ, ਜਿਉ ਜਾਨਹੁ ਤਿਉ ਰਖਹੁ ॥ ਚਤੁਰਾਈ ਮੋਹਿ ਨਾਹਿ ਰੀਝਾਵਹੁ ਕਹਿ ਮੁਖਹੁ ॥ ਨਹ ਚਤੁਰਿ ਸੁਘਰਿ ਸੁਜਾਨ ਬੇਤੀ[5], ਮੋਹਿ ਨਿਰਗੁਨਿ ਗੁਨੁ ਨਹੀ ॥ ਨਹ ਰੂਪ ਧੂਪ ਨ ਨੈਣ ਬੰਕੇ, ਜਹ ਭਾਵੈ ਤਹ ਰਖੁ ਤੁਹੀ ॥ ਜੈ ਜੈ ਜਇਅੰਪਹਿ[6] ਸਗਲ ਜਾ ਕਉ, ਕਰੁਣਾਪਤਿ[7] ਗਤਿ ਕਿਨਿ ਲਖਹੁ ॥ ਨਾਨਕੁ ਪਇਅੰਪੈ, ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥

ਬਿਲਾਵਲੁ ਮਹਲਾ ੫ [੮੦੫]

ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ॥ ਦਇਆ ਧਾਰਿ ਅਪੁਨਾ ਕਰਿ ਲੀਨਾ ॥ ੧ ॥ ਮੇਰਾ ਮਨੁ ਤਨੁ ਹਰਿ ਗੋਪਾਲਿ ਸੁਹਾਇਆ ॥ ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥ ੧ ॥ ਰਹਾਉ ॥ ਭਗਤਿ ਵਛਲ ਭੈ

---

੧. ਇਸ ਕਲਜੁਗ ਦੇ ਸਮੇਂ ਸਭ ਨੂੰ ਕਾਲ (ਅਕਾਲ ਪੁਰਖ) ਜੀ ਦੀ ਕ੍ਰਿਪਾ ਅਤੇ ਉਹਦੀਆਂ ਭਾਰੀਆਂ ਬਾਹਾਂ ਦਾ ਵੱਡਾ ਭਰੋਸਾ ਹੈ । ੨. ਚੇਤੇ ਕਰ ਕੇ ਸਿਮਰਾਂ । ੩. ਤੇਰੇ । ੪. ਕੁਰਬਾਨ । ੫. ਗਿਆਨਵਾਨ। ੬. ਅਲਾਪਦੇ ਹਨ । ੭. ਹੇ ਦਿਆਲੂ ।

ਕਾਟਨਹਾਰੇ॥ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥ ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥੩॥ ਸਾਧ ਸੰਗਿ ਪ੍ਰਗਟੇ ਨਾਰਾਇਣ॥ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ [੩੪੫]

ਦੇਵਾ ਪਾਹਨ[੧] ਤਾਰੀਅਲੇ ॥ ਰਾਮ ਕਹਤ ਜਨ ਕਸ[੨] ਨ ਤਰੇ ॥੧॥ਰਹਾਉ॥ ਤਾਰੀਲੇ ਗਨਿਕਾ[੩]ਬਿਨੁ ਰੂਪ ਕੁਬਿਜਾ[੪] ਬਿਆਧਿ ਅਜਾਮਲੁ ਤਾਰੀਅਲੇ ॥ [੫]ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥ [੬]ਦਾਸੀ ਸੁਤ ਜਨੁ ਬਿਦਰੁ ਸੁਦਾਮਾ,ਉਗ੍ਰਸੈਨ[੭] ਕਉ ਰਾਜ ਦੀਏ ॥ ਜਪ ਹੀਨ ਤਪਹੀਨ ਕੁਲਹੀਨ ਕ੍ਰਮਹੀਨ, ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਤੁਖਾਰੀ ਛੰਤ ਮਹਲਾ ੫ [੧੧੧੭]

ਨਿਰਗੁਣੁ ਰਾਖਿ ਲੀਆ,ਸੰਤਨ ਕਾ ਸਦਕਾ॥ਸਤਿਗੁਰਿ ਢਾਕਿ ਲੀਆ,ਮੋਹਿ ਪਾਪੀ ਪੜਦਾ॥ਢਾਕਨਹਾਰੇ ਪ੍ਰਭੂ ਹਮਾਰੇ,ਜੀਅ ਪ੍ਰਾਨ ਸੁਖਦਾਤੇ॥ਅਬਿਨਾਸੀ ਅਬਿਗਤ[੮] ਸੁਆਮੀ,ਪੂਰਨ ਪੁਰਖ ਬਿਧਾਤੇ॥ਉਸਤਤਿ ਕਹਨੁ ਨ ਜਾਇ ਤੁਮਾਰੀ,ਕਉਣੁ ਕਹੈ ਤੂ ਕਦ ਕਾ ॥ਨਾਨਕ ਦਾਸੁ ਤਾਕੇ ਬਲਿਹਾਰੀ,ਮਿਲੈ ਨਾਮੁ ਹਰਿ ਨਿਮਕਾ[੯]॥੪॥

ਕਬਿੱਤ (ਭਾਈ ਗੁਰਦਾਸ ਜੀ)

ਭਗਤ ਵਛਲ ਸੁਨਿ ਹੋਤ ਹੋਂ ਨਿਰਾਸ ਰਿਦੈ, ਪਤਿਤ ਪਾਵਨੁ ਸੁਨਿ ਆਸਾ ਉਰਧਾਰਿ[੧੦] ਹੋਂ ।
ਅੰਤਰਜਾਮੀ ਸੁਨਿ ਕੰਪਤ ਹੋਂ ਅੰਤਰਿ ਗਤਿ[੧੧], ਦੀਨ ਕੇ ਦਯਾਲ ਸੁਨਿ ਭੈ ਭ੍ਰਮ ਟਾਰ[੧੨] ਹੋਂ ।
ਜਲਧਰ[੧੩] ਸੰਗਮ ਕੈ ਅਫਲ[੧੪] ਸੇਂਬਲ[੧੫] ਦ੍ਰੁਮ[੧੬], ਚੰਦਨ ਸੁਗੰਧ ਸਨਬੰਧ, [੧੭]ਮਲਗਾਰ ਹੋਂ ।
ਅਪਨੀ ਕਰਨੀ ਕਰਿ ਨਰਕ ਹੂ ਨ ਪਾਵਹੁ ਠਉਰੁ ਤੁਮਰੇ ਬਿਰਦੁ ਕਰਿ ਆਸਰੋ ਸਮਾਰ[੧੮] ਹੋਂ ॥੫੫੩॥

---

੧. ਪੱਥਰ । ੨. ਕਿਉਂ । ੩. ਵੇਸਵਾ । ੪. ਕੁੱਬੀ । ੫.ਚਰਨਾਂ ਵਿਚ ਤੀਰ ਮਾਰਨ ਵਾਲੇ । ੬. ਬਿਦਰ ਪਾਂਡੋ ਦਾ ਮਤਰੇਆ ਭਰਾ ਜੋ ਗੋਲੀ ਵਿਚੋਂ ਸੀ। ੭. ਕੰਸ ਦਾ ਪਿਤਾ । ੮. ਗਿਆਨਵਾਨ । ੯. ਇਕ ਨਿਮਖ ਲਈ। ੧੦. ਹਿਰਦੇ ਵਿਚ ਧਾਰਦਾ ਹਾਂ। ੧੧. ਅੰਦਰੋਂ ਅੰਦਰ। ੧੨. ਦੂਰ ਕਰਦਾ ਹਾਂ। ੧੩. ਬੱਦਲ। ੧੪. ਫਲ ਰਹਿਤ। ੧੫. ਸਿੰਮਲ। ੧੬. ਬਿਛ। ੧੭. ਚੰਦਨ ਹੀ ਬਣ ਜਾਂਦਾ ਹਾਂ। ੧੮. ਤੱਕਦਾ ਹਾਂ।

### ਕਬਿੱਤ (ਭਾਈ ਗੁਰਦਾਸ ਜੀ)

ਜਉ ਹਮ ਅਧਮ[੧] ਕਰਮ ਕੈ ਪਤਿਤ ਭਏ, ਪਤਿਤ ਪਾਵਨ ਪ੍ਰਭ ਨਾਮ ਪ੍ਰਗਟਾਯੋ ਹੈ।
ਜੌ ਭਏ ਦੁਖਿਤ[੨] ਅਰੁ ਦੀਨ ਪਰਚੀਨ[੩] ਲਗਿ, ਦੀਨੰ ਦੁਖ ਭੰਜਨ ਬਿਰਦ ਬਿਰਦਾਯੋ[੪] ਹੈ।
ਜੌ ਗ੍ਰਸੇ[੫] ਅਰਕ[੬] ਸੁਤ[੭] ਨਰਕ ਨਿਵਾਸੀ ਭਏ, ਨਰਕ ਨਿਵਾਰਨ ਜਗਤ ਜਸੁ ਗਾਯੋ ਹੈ।
ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾ ਨਿਧਾਨ, ਅਵਗੁਨ ਕੀਏ ਗੁਨ ਤੋਹੀ ਬਨਿ ਆਯੋ ਹੈ ॥੫੦੪॥

### ਗਉੜੀ ਬੈਰਾਗਣਿ ਮਹਲਾ ੪ [੧੬੭]

ਹਮਰੈ ਮਨਿ ਚਿਤਿ ਹਰਿ ਆਸ ਨਿਤ, ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ, ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ ਹਉ ਕੁਰਬਾਨੀ ਗੁਰ ਆਪਣੇ, ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥ ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ ਨਿਰਗੁਣ ਹਮ ਮੇਲੈ ਕਬਹੂੰ, ਅਪਨੀ ਕਿਰਪਾ ਧਾਰਿ ॥੧॥ਰਹਾਉ॥ ਹਮਰੇ ਅਵਗੁਨ ਬਹੁਤੁ ਬਹੁਤੁ ਹੈ, ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ, ਉਪਦੇਸੁ ਦੀਓ ਹਰਿਨਾਮੁ ਛਡਾਵੈ ॥੨॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ, ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥ ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ, ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥ ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ,ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥ ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ, ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ, ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ, ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥

---

੧ ਨੀਚ। ੨.ਦੁਖੀ ਹੋਏ। ੩.ਪੁਰਾਣੇ ਬੁਰੇ ਕਰਮ। ੪. ਪ੍ਰਗਟਿਆ ਹੈ। ੫. ਫਾਹੇ ਹੋਏ। ੬. ਸੂਰਜ ਦਾ। ੭.ਪੁੱਤਰ ਧਰਮਰਾਇ.

ਸੋਰਠਿ ਮਹਲਾ ੫ [੬੧੯-੨੦]

ਹਮਰੀ ਗਣਤ ਨ ਗਣੀਆ ਕਾਈ, ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ, ਸਦਾ ਸਦਾ ਰੰਗੁ ਮਾਣਿ ॥੧॥ ਸਾਚਾ ਸਾਹਿਬੁ ਸਦ ਮਿਹਰਵਾਣੁ ॥ ਬੰਧੁ[1] ਪਾਇਆ ਮੇਰੈ ਸਤਿਗੁਰਿ ਪੂਰੈ, ਹੋਈ ਸਰਬ ਕਲਿਆਣ ॥ਰਹਾਉ॥ ਜੀਉ[2] ਪਾਇ ਪਿੰਡੁ[3] ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ, ਨਾਨਕ ਸਦ ਕੁਰਬਾਣੁ ॥੨॥੧੬॥੪੪॥

ਸੋਰਠਿ ਮਹਲਾ ੩ ਦੁਤੁਕੀ [੬੩੮-੩੯]

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ,ਰਾਮਨਾਮਿ ਚਿਤੁ ਲਾਇ ॥੧॥ ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣਹੀਣ ਹਮ ਅਪਰਾਧੀ ਭਾਈ, ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ, ਸਾਚੈ ਸਬਦਿ ਵੀਚਾਰਿ ॥ ਭਉਜਲ ਪਾਰਿ ਉਤਾਰਿਅਨੁ ਭਾਈ, ਸਤਿਗੁਰ ਬੇੜੈ ਚਾੜਿ ॥੨॥ ਮਨੂਰੈ ਤੇ ਕੰਚਨ ਭਏ ਭਾਈ, ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ ਛੋਡਿ ਨਾਉਮਨਿ ਵਸਿਆ ਭਾਈ,ਜੋਤੀ ਜੋਤਿ ਮਿਲਾਇ ॥੩॥ ਹਉ ਵਾਰੀ ਹਉ ਵਾਰਣੈ ਭਾਈ,ਸਤਿਗੁਰ ਕਉ ਸਦ ਬਲਿਹਾਰੈ ਜਾਉ॥ਨਾਮੁ ਨਿਧਾਨੁ ਜਿਨਿ ਦਿਤਾ ਭਾਈ,ਗੁਰਮਤਿ ਸਹਜਿ ਸਮਾਉ ॥੪॥ ਗੁਰ ਬਿਨੁ ਸਹਜੁ ਨ ਊਪਜੈ ਭਾਈ, ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ,ਵਿਚਹੁ ਆਪੁ ਗਵਾਇ ॥੫॥ ਗੁਰਮਤੀ ਭਉ ਊਪਜੈ ਭਾਈ, ਭਉ ਕਰਨੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ,ਸਚੁ ਨਾਮੁ ਆਧਾਰੁ ॥੬॥ ਜੋ ਸਤਿਗੁਰੁ ਸੇਵਹਿ ਆਪਨਾ ਭਾਈ,ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਨਾ ਭਾਈ,ਕੁਲੁ ਭੀ ਲਈ ਬਖਸਾਇ ॥੭॥ ਸਚੁ ਬਾਣੀ ਸਚੁ ਸਬਦੁ ਹੈ ਭਾਈ,ਗੁਰ ਕਿਰਪਾ ਤੇ ਹੋਇ ॥ ਨਾਨਕ ਨਾਮੁ ਹਰਿ ਮਨਿ ਵਸੈ ਭਾਈ, ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

---

੧. ਪਾਪਾਂ ਅਤੇ ਦੁੱਖਾਂ ਨੂੰ ਠੱਲ੍ਹ ਪਾਈ। ੨. ਜਿੰਦ। ੩. ਸਰੀਰ।

ਟੋਡੀ ਨਾਮਦੇਵ ਜੀ [੭੧੮]

ਕਉਨ ਕੋ ਕਲੰਕੁ ਰਹਿਓ ਰਾਮਨਾਮੁ ਲੇਤ ਹੀ ॥ ਪਤਿਤ ਪਵਿਤ ਭਏ, ਰਾਮੁ ਕਹਤ ਹੀ ॥ਰਹਾਉ॥ ਰਾਮ ਸੰਗਿ ਨਾਮਦੇਵ, ਜਨ ਕਉ ਪ੍ਰਤਗਿਆ ਆਈ ॥ ਏਕਾਦਸੀ ਬ੍ਰਤੁ ਰਹੈ, ਕਾਹੇ ਕਉ ਤੀਰ ਜਾਈ ॥੧॥ ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥ ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥

ਰਾਗੁ ਮਲਾਰ ਛੰਤ ਮਹਲਾ ੫ [੧੨੭੮]

ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥ ਮਹਾਂ ਪਤਿਤ ਤੁਮ੍ ਤਾਰੇ ॥ ਪਤਿਤ ਪਾਵਨ ਭਗਤਿ ਵਛਲ, ਕ੍ਰਿਪਾ ਸਿੰਧੁ ਸੁਆਮੀਆ ॥ ਸੰਤ ਸੰਗੇ ਭਜੁ ਨਿਸੰਗੇ, ਰੰਉ ਸਦਾ ਅੰਤਰਜਾਮੀਆ ॥ ਕੋਟਿ ਜਨਮ ਭ੍ਰਮੰਤ ਜੋਨੀ, ਤੇ ਨਾਮ ਸਿਮਰਤ ਤਾਰੇ ॥ ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸੁਮ੍ਾਰੇ ॥੨॥

ਭੈਰਉ ਮਹਲਾ ੫ [੧੧੩੮]

ਸਤਿਗੁਰੁ ਸੇਵਿ ਸਰਬ ਫਲ ਪਾਏ ॥ ਜਨਮ ਜਨਮ ਕੀ ਮੈਲੁ ਮਿਟਾਇ ॥੧॥ ਪਤਿਤ ਪਾਵਨੁ ਪ੍ਰਭ ਤੇਰੋ ਨਾਉ ॥ ਪੂਰਬਿ ਕਰਮ ਲਿਖੇ ਗੁਣ ਗਾਉ ॥੧॥ਰਹਾਉ॥ ਸਾਧੂ ਸੰਗਿ ਹੋਵੈ ਉਧਾਰੁ ॥ ਸੋਭਾ ਪਾਵੈ ਪ੍ਰਭ ਕੈ ਦੁਆਰ ॥੨॥ ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥੩॥ ਨਾਨਕ ਪਾਇਆ ਨਾਮ ਨਿਧਾਨੁ ॥ ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥੪॥੧੨॥

(ਬਿਹਾਗੜਾ ਮਹਲਾ ੫ ਛੰਤ) [੫੪੬-੪੭]

ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥ ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ॥ਪਤਿਤ ਉਧਾਰਨ ਸਰਨਿ ਸੁਆਮੀ,ਕ੍ਰਿਪਾਨਿਧਿ ਦਇਆਲਾ॥ਅੰਧ ਕੂਪ ਤੇ [1]ਉਧਰੁ ਕਰਤੇ, ਸਗਲ ਘਟ ਪ੍ਰਤਿਪਾਲਾ ॥ ਸਰਨਿ ਤੇਰੀ ਕਟਿ ਮਹਾ ਬੇੜੀ, ਇਕੁ ਨਾਮੁ ਦੇਹਿ ਅਧਾਰਾ ॥ ਬਿਨਵੰਤ ਨਾਨਕ ਕਰ[2] ਦੇਇ ਰਾਖਹ ਗੋਬਿੰਦ ਦੀਨ ਦਇਆਰਾ ॥੪॥

੧. ਬਾਹਰ ਕਢ । ੨. ਹੱਥ ।

ਸਲੋਕੁ ॥ ਖਾਤ ਪੀਤ ਖੇਲਤ ਹਸਤ, ਭਰਮੇ ਜਨਮ ਅਨੇਕ ॥
ਭਵਜਲ ਤੇ ਕਾਢਹੁ ਪ੍ਰਭੂ, ਨਾਨਕ ਤੇਰੀ ਟੇਕ ॥ ੧ ॥ (੫੨) [੨੬੧]

ਬਸੰਤੁ ਨਾਮਦੇਉ ਜੀਉ [੧੧੯੬]

ਲੋਭ ਲਹਰਿ ਅਤਿ ਨੀਝਰ[1] ਬਾਜੈ ॥ ਕਾਇਆ ਡੂਬੈ ਕੇਸਵਾ[2] ॥੧॥ ਸੰਸਾਰੁ ਸਮੁੰਦੇ ਤਾਰਿ ਗੋਬਿੰਦੇ॥ ਤਾਰਿ ਲੈ ਬਾਪ ਬੀਠਲਾ[2] ॥੧॥ਰਹਾਉ॥ ਅਨਿਲ[3] ਬੇੜਾ ਹਉ ਖੇਵਿ[4] ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ ਪਾਰਿ ਉਤਾਰੇ ਕੇਸਵਾ ॥ ੩ ॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੧॥

ਕਾਨੜਾ ਮਹਲਾ ੫ [੧੩੦੧]

ਕੁਚਿਲ[5] ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥ ੧ ॥ ਰਹਾਉ ॥ ਤੂ ਸਮਰਥੁ ਸਰਨਿ ਜੋਗੁ, ਤੂ ਰਾਖਹਿ ਅਪਨੀ ਕਲ[6] ਧਾਰਿ ॥ ੧ ॥ ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥ ਗਰਤ[7] ਘੋਰ ਅੰਧ ਤੇ ਕਾਢਹੁ, ਪ੍ਰਭ ਨਾਨਕ ਨਦਰਿ ਨਿਹਾਰਿ ॥੨॥੮॥੧੯॥

ਗੋਂਡ ਨਾਮਦੇਉ ਜੀ [੮੭੩-੭੪]

ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥ ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥ ੧ ॥ ਰਹਾਉ ॥ ਨਰ ਤੇ ਸੁਰ[8] ਹੋਇ ਜਾਤ ਨਿਮਖ ਮੈ, ਸਤਿਗੁਰ ਬੁਧਿ ਸਿਖਲਾਈ ॥ [9]ਨਰ ਤੇ ਉਪਜਿ ਸੁਰਗ ਕਉ ਜੀਤਿਓ, ਸੋ ਅਵਖਧ[10] ਮੈ ਪਾਈ ॥੧॥ [11]ਜਹਾ ਜਹਾ ਧੂਅ ਨਾਰਦੁ ਟੇਕੇ, ਨੈਕੁ ਟਿਕਾਵਹੁ ਮੋਹਿ ॥ ਤੇਰੇ ਨਾਮ ਅਵਿਲੰਬਿ[12] ਬਹੁਤੁ ਜਨ ਉਧਰੇ, ਨਾਮੇ ਕੀ ਨਿਜ ਮਤਿ ਏਹ ॥੨॥੩॥

---

੧. ਲਗਾਤਾਰ । ੨. ਵਾਹਿਗੁਰੂ । ੩. ਹਵਾ (ਹਨੇਰੀ ਵਿਚ) । ੪. ਬੇੜੀ ਤੋਰਨਾ । ੫. ਮੈਲੇ । ੬. ਸ਼ਕਤੀ । ੭. ਟੋਏ । ੮. ਦੇਵਤਾ । ੯. ਮਨੁੱਖਾ-ਦੇਹੀ ਧਾਰ ਕੇ । ੧੦. ਸਾਧਨਾ । ੧੧. ਜਿਸ ਜਿਸ ਅਵਸਥਾ ਵਿਚ । ੧੨. ਆਸਰੇ ।

ਜੈਤਸਰੀ ਮਹਲਾ ੯ [੭੦੩]

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥ ਜਮ ਕੋ ਤ੍ਰਾਸ[1] ਭਇਓ ਉਰ[2] ਅੰਤਰਿ,ਸਰਨਿ ਗਹੀ ਕਿਰਪਾਨਿਧਿ ਤੇਰੀ ॥੧॥ਰਹਾਉ॥ ਮਹਾ ਪਤਿਤ ਮੁਗਧ ਲੋਭੀ ਫੁਨਿ, ਕਰਤ ਪਾਪ ਅਬ ਹਾਰਾ ॥ [3]ਭੈ ਮਰਬੇ ਕੋ ਬਿਸਰਤ ਨਾਹਨ, ਤਿਹ ਚਿੰਤਾ ਤਨੁ ਜਾਰਾ ॥੧॥ ਕੀਏ ਉਪਾਵ ਮੁਕਤਿ ਕੇ ਕਾਰਨਿ, ਦਹਦਿਸਿ ਕਉ ਉਠਿ ਧਾਇਆ ॥ ਘਟ ਹੀ ਭੀਤਰਿ ਬਸੈ ਨਿਰੰਜਨੁ, ਤਾ ਕੋ ਮਰਮੁ[4] ਨ ਪਾਇਆ ॥੨॥ ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ ॥ ਨਾਨਕ ਹਾਰਿ ਪਰਿਓ ਸਰਨਾਗਤਿ, ਅਭੈ ਦਾਨੁ ਪ੍ਰਭ ਦੀਜੈ ॥੩॥੨॥

ਸਾਰਗ ਮਹਲਾ ੫ [੧੨੨੩]

ਮਨ ਰੇ ਨਾਮ ਕੋ ਸੁਖ ਸਾਰ[5] ॥ ਆਨ ਕਾਮ ਬਿਕਾਰ ਮਾਇਆ, ਸਗਲ ਦੀਸਹਿ ਛਾਰ ॥੧॥ਰਹਾਉ॥ ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ॥ਅਨਿਕ ਜੋਨੀ ਭਰਮਤ ਹਾਰਿਓ,ਭ੍ਰਮਤ ਬਾਰੰ ਬਾਰ ॥੧॥ ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥ ਕਰ ਜੋੜਿ ਨਾਨਕੁ ਦਾਨੁ ਮਾਂਗੈ, ਸਾਧ ਸੰਗਿ ਉਧਾਰ ॥ ੨॥੭੬॥੯੯॥

ਧਨਾਸਰੀ ਮਹਲਾ ੪ ਘਰੁ ੧ [੬੬੬-੬੭]

ਜੋ ਹਰਿ ਸੇਵਹਿ ਸੰਤ ਭਗਤ,ਤਿਨ ਕੇ ਸਭਿ ਪਾਪ ਨਿਵਾਰੀ॥ਹਮ ਊਪਰਿ ਕਿਰਪਾ ਕਰਿ ਸੁਆਮੀ, ਰਖੁ ਸੰਗਤਿ ਤੁਮ ਜੁ ਪਿਆਰੀ ॥੧॥ ਹਰਿ ਗੁਣ ਕਹਿ ਨ ਸਕਉ ਬਨਵਾਰੀ ॥ ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ[6] ਹਮ ਤਾਰੀ ॥ਰਹਾਉ॥ ਜਨਮ ਜਨਮ ਕੇ ਲਾਗੇ [7]ਬਿਖੁ ਮੋਰਚਾ,ਲਗਿ ਸੰਗਤਿ ਸਾਧ ਸਵਾਰੀ ॥ ਜਿਉ ਕੰਚਨੁ ਬੈਸੰਤਰਿ ਤਾਇਓ, ਮਲੁ ਕਾਟੀ ਕਟਿਤ ਉਤਾਰੀ ॥੨॥ ਹਰਿ ਹਰਿ ਜਪਨੁ, ਜਪਉ ਦਿਨੁ ਰਾਤੀ, ਜਪਿ ਹਰਿ ਹਰਿ ਹਰਿ ਉਰਿਧਾਰੀ ॥ ਹਰਿ ਹਰਿ ਹਰਿ ਅਉਖਧੁ ਜਗਿ ਪੂਰਾ, ਜਪਿ ਹਰਿ ਹਰਿ ਹਉਮੈ ਮਾਰੀ ॥੩॥ ਹਰਿ ਹਰਿ ਅਗਮ ਅਗਾਧਿ ਬੋਧਿ, ਅਪਰੰਪਰ ਪੁਰਖ ਅਪਾਰੀ ॥ ਜਨ ਕਉ ਕ੍ਰਿਪਾ ਕਰਹੁ ਜਗਜੀਵਨ, ਜਨ ਨਾਨਕ ਪੈਜ ਸਵਾਰੀ ॥੪॥੧॥

---

੧. ਡਰ । ੨. ਹਿਰਦੇ । ੩. ਮਰਨ ਦਾ ਡਰ ਵਿਸਰਦਾ ਨਹੀਂ । ੪. ਭੇਦ । ੫. ਸ੍ਰੇਸ਼ਟ । ੬. ਪੱਥਰ । ੭. ਵਿਸ਼ਿਆਂ ਦਾ ਜੰਗਾਲ ।

ਰਾਗੁ ਧਨਾਸਰੀ ਮਹਲਾ ੫ [੬੭੫]

ਹਾ ਹਾ ਪ੍ਰਭ ਰਾਖਿ ਲੇਹੁ ॥ ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ, ਕਰਿ ਕਿਰਪਾ ਅਪੁਨਾ ਨਾਮੁ ਦੇਹੁ॥੧॥ ਰਹਾਉ॥ [1]ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥੧॥ ਊਚ ਨੀਚ ਸੂਖ ਦੂਖ ॥ [2]ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥੨॥ ਮਨਿ ਬਾਸਨਾ ਰਚਿ ਬਿਖੈ ਬਿਆਧਿ ॥ ਪੰਚ ਦੂਤ ਸੰਗਿ ਮਹਾ ਅਸਾਧ ॥੩॥ ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ ਜਾਨੁ ਸਦਾ ਹਰਿ ਨੇਰਾ ॥੪॥੧॥੧੯॥

ਬਿਲਾਵਲੁ ਮਹਲਾ ੫ [੮੧੮]

ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥ ਰਾਖਿ ਲੀਆ ਅਪਨਾ ਸੇਵਕੋ, ਮੁਖਿ ਨਿੰਦਕ ਛਾਰੁ ॥੧॥ ਤੁਝਹਿ ਨ ਜੋਹੈ[3] ਕੋ ਮੀਤ ਜਨ,ਤੂੰ ਗੁਰ ਕਾ ਦਾਸ॥ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ ਰਹਾਉ॥ਜੀਅਨ ਕਾ ਦਾਤਾ ਏਕੁ ਹੈ. ਬੀਆ ਨਹੀ ਹੋਰੁ ॥ ਨਾਨਕ ਕੀ ਬੇਨੰਤੀਆ,ਮੈ ਤੇਰਾ ਜੋਰੁ ॥੨॥੯॥੭੩॥

ਬਿਲਾਵਲੁ ਮਹਲਾ ੪ [੭੯੯]

ਹਮ ਮੂਰਖ ਮੁਗਧ ਅਗਿਆਨਮਤੀ,ਸਰਣਾਗਤਿ[4]ਪੁਰਖ ਅਜਨਮਾ ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ, ਹਮ ਪਾਥਰ ਹੀਨ ਅਕਰਮਾ ॥੧॥ ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥ ਗੁਰਮਤਿ ਹਰਿ ਰਸੁ ਪਾਈਐ, ਹੋਰਿ ਤਿਆਗਹੁ ਨਿਹਫਲ ਕਾਮਾ ॥੧॥ਰਹਾਉ॥ ਹਰਿ ਜਨ ਸੇਵਕ ਸੇ ਹਰਿ ਤਾਰੇ, ਹਮ ਨਿਰਗੁਨ ਰਾਖੁ, ਉਪਮਾ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ, ਹਰਿ ਜਪੀਐ ਵਡੇ ਕਰੰਮਾ ॥੨॥ ਨਾਮਹੀਨ ਧ੍ਰਿਗੁ ਜੀਵਤੇ, ਤਿਨ ਵਡ ਦੂਖ ਸਹੰਮਾ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ, ਮੰਦਭਾਗੀ ਮੂੜ ਅਕਰਮਾ ॥੩॥ ਹਰਿ ਜਨ ਨਾਮੁ ਅਧਾਰੁ ਹੈ, ਧੁਰਿ ਪੂਰਬਿ ਲਿਖੇ ਵਡ ਕਰਮਾ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ ॥੪॥੨॥

---

੧. ਕੁਟੰਬ ਤੇ ਸੰਸਾਰ ਅਗ ਦਾ ਸਮੁੰਦਰ ਹਨ । ੨. ਰੱਜਦੀ ਨਹੀਂ । ੩. ਵੇਖਦਾ, ਤਾੜਦਾ । ੪. ਹੇ ਜਨਮ-ਰਹਿਤ ਪੁਰਖ, ਵਾਹਿਗੁਰੂ ।

# ਅਕਾਲ ਪੁਰਖ

ਸਲੋਕੁ ॥ ਏਕੋ ਏਕੁ ਬਖਾਨੀਐ, ਬਿਰਲਾ ਜਾਣੈ ਸ੍ਵਾਦੁ ॥
ਗੁਣ ਗੋਬਿੰਦ ਨ ਜਾਣੀਐ, ਨਾਨਕ ਸਭ ਬਿਸਮਾਦੁ ॥ ੧੧ ॥ [੨੯੯]

ਨਮੋ ਨਾਥ ਪੂਰੇ, ਸਦਾ ਸਿੱਧ ਦਾਤਾ ॥ ਅਛੇਦੀ ਅਛੈ ਆਦਿ ਅਦ੍ਵੈ[1] ਬਿਧਾਤਾ ॥
ਨ ਤ੍ਰਸਤੰ[2] ਨ ਗ੍ਰਸਤੰ[3], ਸਮਸਤੰ[4] ਸਰੂਪੇ ॥ ਨਮਸਤੰ[5] ਨਮਸਤੰ [6]ਤੁਅਸਤੰ ਅਭੂਤੇ ॥੩੦॥੧੨੦॥
[ਅਕਾਲ ਉਸਤਤਿ

## ਰੂਪੁ ਨ ਰੇਖ ਨ ਰੰਗ ਕਿਛੁ

ਨਹੀਂ ਜਾਨ ਜਾਈ ਕਛੂ ਰੂਪ ਰੇਖੰ ॥ ਕਹਾਂ ਬਾਸੁ ਤਾਂ ਕੋ, ਫਿਰੈ ਕਉਨ ਭੇਖੰ ॥
ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ ॥ ਕਹਾ ਕੈ ਬਖਾਨੋ, ਕਹੇ ਮੋ ਨ ਆਵੈ ॥ ੩ ॥ ੯੩ ॥
[ਅਕਾਲ ਉਸਤਤਿ

ਆਦਿ ਅੰਤ ਨ ਮਧ ਜਾ ਕੋ ਭੂਤ ਭੱਬ ਭਵਾਨ ॥
ਸਤਿ ਦੁਆਪੁਰ ਤ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ ॥
ਧਿਆਇ ਧਿਆਇ ਥਕੇ ਮਹਾ ਮੁਨਿ, ਗਾਇ ਗੰਧ੍ਰਬ ਅਪਾਰ ॥
ਹਾਰਿ ਹਾਰਿ ਥਕੇ ਸਭੈ, ਨਹੀਂ ਪਾਈਐ ਤਿਹ ਪਾਰ ॥੧੯॥੧੯੯॥
[ਅਕਾਲ ਉਸਤਤਿ

ਚਕ੍ਰ ਚਿਹਨ ਅਰ ਬਰਨ ਜਾਤ, ਅਰ ਪਾਤ ਨਹਿਨ ਜਿਹ ॥ [ਦੇਖੋ ਜਾਪ ਸਾਹਿਬ

---

੧. ਦਵੈਤ ਰਹਿਤ । ੨. ਡਰ । ੩. ਪਕੜ । ੪. ਸਾਰੇ । ੫. ਨਮਸਕਾਰ ਹੈ । ੬. ਤੂੰ ਅਸਚਰਜ ਹੈ ।

ਤ੍ਵਪ੍ਰਸਾਦਿ ॥ ਕਬਿਤ ॥

ਕਤਹੂੰ ਸੁਚੇਤ[1] ਹੁਇਕੈ, ਚੇਤਨਾ[2] ਕੋ ਚਾਰ[3] ਕੀਓ, ਕਤਹੂੰ ਅਚਿੰਤ ਹੁਇਕੈ, ਸੋਵਤ ਅਚੇਤ[4] ਹੋ ।
ਕਤਹੂੰ ਭਿਖਾਰੀ ਹੁਇਕੈ, ਮਾਂਗਤ ਫਿਰਤ ਭੀਖ, ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ ।
ਕਹੂੰ ਮਹਾਰਾਜਨ ਕੋ ਦੀਜਤ ਅਨੰਤ[5] ਦਾਨ, ਕਹੂੰ ਮਹਾਰਾਜਨ ਤੇ, ਛੀਨ ਛਿਤ[6] ਲੇਤ ਹੋ ।
[7]ਕਹੂੰ ਬੇਦ ਰੀਤ,[8]ਕਹੂੰ ਤਾ ਸਿਉ ਬਿਪ੍ਰੀਤ,[9]ਕਹੂੰ ਤ੍ਰਿਗੁਨ ਅਤੀਤ,[10]ਕਹੂੰ ਸੁਰਗੁਨ ਸਮੇਤ ਹੋ ॥੧॥੧੧॥

ਕਹੂੰ ਜੱਛ[11] ਗੰਧ੍ਰਬ[12] ਉਰਗ[13] ਕਹੂੰ ਬਿਦਿਆਧਰ[14],ਕਹੂੰ ਭਏ ਕਿੰਨਰ, ਪਿਸਾਚ[15] ਕਹੂੰ ਪ੍ਰੇਤ ਹੋ ।
ਕਹੂੰ ਹੁਇਕੈ ਹਿੰਦੂਆ, ਗਾਇਤ੍ਰੀ ਕੋ ਗੁਪਤ[16] ਜਪਿਓ, ਕਹੂੰ ਹੁਇਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ।
ਕਹੂੰ ਕੋਕ ਕਾਬ ਹੁਇਕੈ, ਪੁਰਾਨ ਕੋ ਪੜ੍ਹਤ, ਮਤ ਕਤਹੂੰ ਕੁਰਾਨ ਕੋ, ਨਿਦਾਨ[17] ਜਾਨ ਲੇਤ ਹੋ ।
ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ, ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ ॥੨॥੧੨॥

ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ, ਕਹੂੰ ਦਾਨਵਾਨ[18] ਕੋ [19]ਗੁਮਾਨ ਮਤ ਦੇਤ ਹੋ ।
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ, ਕਹੂੰ ਇੰਦ੍ਰ ਪਦਵੀ [20]ਛਿਪਾਇ ਛੀਨ ਲੇਤ ਹੋ ।
ਕਤਹੂੰ ਬਿਚਾਰ[21] ਅਬਿਚਾਰ[22] ਕੋ ਬਿਚਾਰਤ ਹੋ, [23]ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ ।
ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ, ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ ॥੩॥੧੩॥

[ਅਕਾਲ ਉਸਤਤਿ

---

੧. ਤਿਆਰ-ਬਰ-ਤਿਆਰ । ੨. ਚੇਤੰਨਤਾ ਦੀ । ੩. ਸ਼ੋਭਾ ਵਧਾਈ । ੪. ਬੇਸੁਧ ਹੋ ਕੇ । ੫. ਬੇਅੰਤ । ੬. ਧਰਤੀ । ੭. ਕਿਤੇ ਵੇਦਾਂ ਦੇ ਤਰੀਕੇ ਅਨੁਸਾਰ । ੮. ਕਿਤੇ ਵੇਦਾਂ ਤੋਂ ਉਲਟ । ੯. ਕਿਤੇ ਤਿੰਨੇ ਰਜ, ਸਤ, ਤਮ ਗੁਣਾਂ ਤੋਂ ਤਿਆਗੀ । ੧੦. ਕਿਤੇ ਦੇਵਤਿਆਂ ਦੇ ਗੁਣਾਂ ਨਾਲ । ੧੧. ਇਕ ਕਿਸਮ ਦੇ ਦੇਵਤੇ । ੧੨. ਸੁਰਗ ਦੇ ਗਵੱਯੇ । ੧੩. ਸੱਪ । ੧੪. ਵਿਦਿਆਧਾਰੀ ਦੇਵਤੇ । ੧੫. ਕਿੰਨਰ ਪਿਸਾਚ ਸੁਰਗ ਦੇ ਰਾਗੀਆਂ ਦੇ ਨਾਂ । ੧੬. ਹੌਲੀ ਹੌਲੀ ਮੂੰਹ 'ਚ ਹੀ । ੧੭. ਅੰਤ ਅਰਥ, ਭੇਦ । ੧੮. ਦੈਂਤਾਂ । ੧੯. ਹੰਕਾਰੀ ਲੜਾਈ ਵਾਲੀ ਮਤ । ੨੦. ਖੋਹ ਕੇ ਛੁਪਾ ਲੈਂਦੇ ਹੋ । ੨੧. ਗਿਆਨ ਵਾਲੀ ਵਿਚਾਰ । ੨੨. ਭੈੜੀ ਵਿਚਾਰ । ੨੩. ਕਿਤੇ ਇਸਤ੍ਰੀ ਨੂੰ ਪਿਆਰ ਕਰਨ ਵਾਲੇ, ਕਿਤੇ ਪਰ-ਨਾਰੀ ਗਾਮੀ ਹੋ ।

ਕਹੂੰ ਸ਼ਸਤ੍ਰ ਧਾਰੀ, ਕਹੂੰ ਬਿਦਿਆ ਕੇ ਬਿਚਾਰੀ[੧], ਕਹੂੰ ਮਾਰਤ[੨] ਅਹਾਰੀ, ਕਹੂੰ [੩]ਨਾਰ ਕੇ ਨਕੇਤ ਹੋ ॥
ਕਹੂੰ ਦੇਵ ਬਾਨੀ, ਕਹੂੰ [੪]ਸਾਰਦਾ ਭਵਾਨੀ, ਕਹੂੰ ਮੰਗਲਾ[੫] ਮਿੜਾਨੀ[੬], ਕਹੂੰ ਸਿਆਮ[੭], ਕਹੂੰ ਸੇਤ ਹੋ॥
ਕਹੂੰ ਧਰਮ ਧਾਮੀ, ਕਹੂੰ ਸਰਬ ਠਉਰ ਗਾਮੀ[੮], ਕਹੂੰ ਜਤੀ, ਕਹੂੰ ਕਾਮੀ, ਕਹੂੰ ਦੇਤ, ਕਹੂੰ ਲੇਤ ਹੋ ॥
ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ, ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ ॥੪॥੧੪॥

ਕਹੂੰ ਜਟਾਧਾਰੀ, ਕਹੂੰ ਕੰਠੀ ਧਰੇ ਬ੍ਰਹਮਚਾਰੀ, ਕਹੂੰ ਜੋਗ ਸਾਧੀ, ਕਹੂੰ ਸਾਧਨਾ ਕਰਤ ਹੋ ॥
ਕਹੂੰ ਕਾਨ ਫਾਰੇ, [੯]ਕਹੂੰ ਡੰਡੀ ਹੋਇ ਪਧਾਰੇ [੧੦]ਕਹੂੰ ਫੂਕ ਫੂਕ ਪਾਵਨ ਕਉ, ਪ੍ਰਿਥੀ ਪੈ ਧਰਤ ਹੋ ॥
ਕਤਹੂੰ ਸਿਪਾਹੀ ਹੋਇਕੈ, [੧੧]ਸਾਧਤ ਸਿਲਾਹਨ ਕੌ, ਕਹੂੰ ਛਤ੍ਰੀ ਹੁਇਕੈ, ਅਰ[੧੨] ਮਾਰਤ ਮਰਤ ਹੋ ॥
ਕਹੂੰ ਭੂਮ ਭਾਰ ਕੋ, ਉਤਾਰਤ ਹੋ ਮਹਾਰਾਜ, ਕਹੂੰ [੧੩]ਭਵ ਭੂਤਨ ਕੀ ਭਾਵਨਾ ਭਰਤ ਹੋ ॥੫॥੧੫॥

ਕਹੂੰ ਗੀਤ ਕੇ ਗਵਯਾ, ਕਹੂੰ ਬੇਨ[੧੪] ਕੇ ਬਜਯਾ, ਕਹੂੰ ਨ੍ਰਿਤ[੧੫] ਕੇ ਨਚਯਾ, ਕਹੂੰ ਨਰ ਕੋ ਅਕਾਰ[੧੬]ਹੋ ॥
ਕਹੂੰ [੧੭]ਬੇਦ ਬਾਨੀ, ਕਹੂੰ ਕੋਕ[੧੮] ਕੀ ਕਹਾਨੀ, ਕਹੂੰ ਰਾਜਾ ਕਹੂੰ ਰਾਨੀ, ਕਹੂੰ ਨਾਰ ਕੇ ਪ੍ਰਕਾਰ[੧੯] ਹੋ ॥
ਕਹੂੰ ਬੇਨ[੧੪] ਕੇ ਬਜਯਾ, ਕਹੂੰ ਧੇਨ[੨੦] ਕੇ ਚਰਯਾ, ਕਹੂੰ [੨੧]ਲਾਖਨ ਲਵਯਾ, ਕਹੂੰ ਸੁੰਦਰ ਕੁਮਾਰ ਹੋ ।
[੨੨]ਸੁਧਤਾ ਕੀ ਸਾਨ ਹੋ, ਕਿ ਸੰਤਨ ਕੇ ਪ੍ਰਾਨ ਹੋ, ਕਿ ਦਾਤਾ ਮਹਾਦਾਨਹੋ, ਕਿ ਨ੍ਰਿਦੋਖੀ[੨੩]ਨਿਰੰਕਾਰਹੋ।੮।੧੮।

[ਅਕਾਲ ਉਸਤਤਿ

੧. ਵਿਚਾਰ ਵਾਲੇ । ੨. ਪਉਣ । ੩.ਜਲ (ਨਾਰ) 'ਚ ਤਪ ਕਰਨ ਵਾਲੇ । ੪.ਸਰਸ੍ਵਤੀ ਦੇਵੀ । ੫.ਮੰਗਲਾਚਾਰ (ਦੁਰਗਾ) ਦੇਵੀ । ੬. ਮੁਰਦਿਆਂ ਤੇ ਚੜ੍ਹਨ ਵਾਲੀ ਦੇਵੀ । ੭. ਕਾਲੇ । ੮. ਪਹੁੰਚਣ ਵਾਲੇ । ੯. ਕਿਤੇ ਡੰਡਾ ਫੜ ਕੇ ਜਾਂਦੇ ਹੋ । ੧੦. ਕਿਤੇ ਫੂਕਾਂ ਮਾਰ ਮਾਰ ਕੇ ਧਰਤੀ ਤੇ ਪੈਰ ਰਖਦੇ ਹੋ । ੧੧. ਸ਼ਸਤ੍ਰਾਂ ਨੂੰ ਸੋਧਦੇ ਹੋ ਜਾਂ ਚਲਾਉਂਦੇ ਹੋ । ੧੨. ਵੈਰੀ ਨੂੰ । ੧੩. ਸੰਸਾਰ ਅਤੇ ਜੀਵਾਂ ਦੀ । ੧੪. ਵਾਜੇ । ੧੫. ਨਾਚ । ੧੬. ਸੂਰਤ । ੧੭. ਵੇਦਾਂ ਦੀ ਬਾਣੀ । ੧੮. ਕੋਕ ਸ਼ਾਸਤਰ ਦੀ ਕਥਾ । ੧੯. ਸਰੂਪ । ੨੦. ਗਊ । ੨੧. ਮੱਖਣ ਲੈਣ ਵਾਲਾ । ੨੨. ਪਵਿੱਤ੍ਰਤਾ ਦੀ ਸ਼ੋਭਾ ਹੋ । ੨੩. ਦੋਸ਼-ਰਹਿਤ ।

ਨਿਰਜੁਰ[੧] ਨਿਰੂਪ[੨] ਹੋ, ਕਿ ਸੁੰਦਰ ਸਰੂਪ ਹੋ, ਕਿ ਭੂਪਨ ਕੇ ਭੂਪ ਹੋ, ਕਿ ਦਾਤਾ ਮਹਾ ਦਾਨ ਹੋ ॥
ਪ੍ਰਾਨ ਕੇ ਬਚਯਾ, ਦੂਧ ਪੂਤ ਕੇ ਦਿਵਯਾ, ਰੋਗ ਸੋਗ ਕੇ ਮਿਟਯਾ, ਕਿਧੌ[੩] ਮਾਨੀ ਮਹਾ ਮਾਨ ਹੋ ॥
ਬਿਦਿਆ ਕੇ ਬਿਚਾਰ ਹੋ, ਕਿ ਅਦ੍ਵੈ[੪] ਅਵਤਾਰ ਹੋ, ਕਿ ਸਿਧਤਾ ਕੀ ਸੂਰਤ ਹੋ, ਕਿ ਸੁਧਤਾ ਕੀ ਸਾਨ ਹੋ ॥
ਜੋਬਨ ਕੇ ਜਾਲ[੫] ਹੋ, ਕਿ ਕਾਲ ਹੂੰ ਕੇ ਕਾਲ ਹੋ, ਕਿ ਸਤ੍ਰਨ[੬] ਕੇ ਸੂਲ ਹੋ, ਕਿ ਮਿਤ੍ਰਨ ਕੇ ਪ੍ਰਾਨ ਹੋ॥੯॥੧੯॥

ਕਹੂੰ, [੭]ਬ੍ਰਹਮ ਬਾਦ, ਕਹੂੰ ਬਿਦਿਆ ਕੋ ਬਿਖਾਦ,[੮] ਕਹੂੰ [੯]ਨਾਦ ਕੋ ਨਨਾਦ, ਕਹੂੰ ਪੂਰਨ ਭਗਤ ਹੋ ॥
ਕਹੂੰ ਬੇਦ ਰੀਤ, ਕਹੂੰ ਬਿਦਿਆ ਕੀ ਪ੍ਰਤੀਤ, [੧੦]ਕਹੂੰ ਨੀਤ ਅਉ ਅਨੀਤ, ਕਹੂੰ ਜ੍ਵਾਲਾ ਸੀ ਜਗਤ ਹੋ ॥
ਪੂਰਨ ਪ੍ਰਤਾਪ ਕਹੂੰ ਇਕਾਤੀ ਕੋ ਜਾਪ ਕਹੂੰ, ਤਾਪ ਕੋ ਅਤਾਪ[੧੧] ਕਹੂੰ, ਜੋਗ ਤੇ ਡਿਗਤ ਹੋ ॥
ਕਹੂੰ ਬਰ ਦੇਤ, ਕਹੂੰ ਛਲ ਸੇ ਛਿਨਾਇ[੧੨] ਲੇਤ, ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ ॥੧੦॥੨੦॥

[ਅਕਾਲ ਉਸਤਤਿ

ਤ੍ਵਪ੍ਰਸਾਦਿ ॥ ਕਬਿਤ ॥

ਅਤ੍ਰ[੧੩] ਕੇ ਚਲਯਾ, [੧੪]ਛਿਤ ਛਤ੍ਰ ਕੇ ਧਰਯਾ, ਛਤ੍ਰ ਧਾਰੀਯੋ ਕੇ ਛਲਯਾ ਮਹਾ ਸਤ੍ਰਨ ਕੇ [੧੫]ਸਾਲ ਹੈਂ ॥
ਦਾਨ ਕੇ ਦਿਵਯਾ, ਮਹਾ ਮਾਨ ਕੇ ਬਢਯਾ, ਅਵਸਾਨ[੧੬] ਕੇ ਦਿਵਯਾ ਹੈਂ, ਕਟਯਾ ਜਮਜਾਲ ਹੈਂ ॥
ਜੁਧ ਕੇ ਜਿਤਯਾ, ਔ ਬਿਰੁਧ[੧੭] ਕੇ ਮਿਟਯਾ, ਮਹਾਂ ਬੁਧ ਕੇ ਦਿਵਯਾ, ਮਹਾਂ ਮਾਨ ਹੂੰ ਕੇ ਮਾਨ ਹੈਂ ॥
ਗਿਆਨ ਹੂੰ ਕੇ ਗਿਆਤਾ ਮਹਾਂ ਬੁਧਤਾ[੧੮] ਕੇ ਦਾਤਾ ਦੇਵ, ਕਾਲ ਹੂੰ ਕੇ ਕਾਲ ਮਹਾਂਕਾਲ ਹੂੰ ਕੇ ਕਾਲ ਹੈਂ॥

[ਅਕਾਲ ਉਸਤਤਿ

---

੧. ਤਪ ਰਹਿਤ । ੨. ਸ਼ਕਲ ਰਹਿਤ । ੩. ਕਿਤੇ । ੪. ਦ੍ਵੈਤ ਰਹਿਤ । ੫. ਫਸਾਉਣ ਵਾਲੇ ਭਾਵ ਅਤੀ ਸੁੰਦਰ । ੬. ਵੈਰੀਆਂ । ੭. ਬ੍ਰਹਮਚਰਜ । ੮. ਝਗੜੇ । ੯. ਸ਼ਬਦਾਂ ਦੀ ਧੁਨੀ । ੧੦. ਕਿਤੇ ਨੀਤੀਵਾਨ ਹੋ ਕਿਤੇ ਨੀਤੀ ਰਹਿਤ ਹੋ । ੧੧. ਤਾਪ ਤੋਂ ਰਹਿਤ । ੧੨. ਖੋਹ । ੧੩. ਅਸਤ੍ਰ (ਉਹ ਸ਼ਸਤ੍ਰ ਜੋ ਸੁੱਟ ਕੇ ਚਲਾਇਆ ਜਾਵੇ) ੧੪. ਧਰਤੀ ਤੇ ਛਤਰ ਧਾਰਨ ਵਾਲੇ । ੧੫. ਜ਼ਖ਼ਮ ਲਾਉਣ ਵਾਲੇ । ੧੬. ਉਦਮ । ੧੭. ਵੈਰ-ਵਿਰੋਧ । ੧੮. ਬੁੱਧੀ ।

ਪੂਰਬੀ ਨ ਪਾਰ ਪਾਵੈ, ਹਿੰਗੁਲਾ[੧] ਹਿਮਾਲੇ[੧] ਧਿਆਵੈ[੧]ਗੋਰ[੧] ਗਰਦੇਜੀ[੧] ਗੁਨ ਗਾਵੈ ਤੇਰੇ ਨਾਮ ਹੈਂ ।
ਜੋਗੀ ਜੋਗ ਸਾਧੈ, [੨]ਪਉਨ ਸਾਧਨਾ ਕਿਤੇਕ ਬਾਧੈ, [੩]ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ ।
[੪]ਫਰਾ ਕੇ ਫਿਰੰਗੀ ਮਾਨੈ, ਕੰਧਾਰੀ[੧] ਕੁਰੇਸੀ[੧] ਜਾਨੈ, ਪੱਛਮ ਕੇ ਪੱਛਮੀ ਪਛਾਨੈ ਨਿਜ[੫] ਕਾਮ ਹੈਂ ।
ਮਰਹਟਾ ਮਘੇਲੇ[੬] ਤੇਰੀ,ਮਨ ਸੋ ਤਪਸਿਆ ਕਰੈ, ਦਿੜਵੈ[੭] ਤਿਲੰਗੀ ਪਹਚਾਨੈ ਧਰਮ ਧਾਮ ਹੈਂ ॥੨॥੨੫੪॥

ਬੰਗ[੧] ਕੇ ਬੰਗਾਲੀ,ਫਿਰੰਗ[੧] ਕੇ ਫਿਰੰਗ ਵਾਲੀ,ਦਿਲੀ ਕੇਦਿਲਵਾਲੀ[੮] ਤੇਰੀ ਆਗਿਆ ਮੈ ਚਲਤ ਹੈਂ ।
ਰੋਹ[੧] ਕੇ ਰੁਹੇਲੇ[੬], ਮਾਘ[੧] ਦੇਸ ਕੇ ਮਘੇਲੇ[੬] ਬੀਰ, ਬੰਗਸੀ[੧] ਬੁੰਦੇਲੇ[੧] [੯]ਪਾਪ ਪੁੰਜ ਕੋ ਮਲਤ ਹੈਂ ।
ਗੋਖਾ[੧] ਗੁਨ ਗਾਵੈ, ਚੀਨ[੧] ਮਚੀਨ ਕੇ ਸੀਸ ਨਜਾਵੈ, ਤਿਬਤੀ ਧਿਆਇ, [੧੦]ਦੋਖ ਦੇਹ ਕੋ ਦਲਤ ਹੈਂ ।
ਜਿਨੈ ਤੋਹਿ ਧਿਆਇਓ,ਤਿਨੈ ਪੂਰਨ ਪ੍ਰਤਾਪ ਪਾਇਓ,ਸਰਬ ਧਨ ਧਾਮ,ਫਲਫੂਲ ਸੋ ਫਲਤ ਹੈਂ॥੩॥੨੫੫॥

ਫਰਾਸੀ[੧] ਫਿਰੰਗੀ ਫਰਾਸੀਸ[੧] ਕੇ ਦੁਰੰਗੀ ਮਕਰਾਨ[੧] .ਕੇ ਮ੍ਰਿਦੰਗੀ, ਤੇਰੇ ਗੀਤ ਗਾਈਅਤੁ ਹੈਂ ।
ਭਖਰੀ[੧] ਕੰਧਾਰੀ[੧] ਗੋਰ[੧੧] ਗਖਰੀ [੧]ਗਰਦੇਜਾ ਚਾਰੀ,ਪੌਨ ਕੇ ਅਹਾਰੀ ਤੇਰੋ ਨਾਮ ਧਿਆਈਅਤੁ ਹੈਂ ।
ਪੂਰਬ[੧] ਪਲਾਊ[੧] ਕਾਮਰੂਪ[੧੨] ਔ ਕਮਾਊਂ[੧] ਸਰਬ ਠੌਰ ਮੈ ਬਿਰਾਜੈ, ਜਹਾ ਜਹਾ ਜਾਈਅਤੁ ਹੈਂ ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ[੧੩],ਨਾਥ ਕੀਰਤ ਤਿਹਾਰੀ ਕੋ ਨ ਪਾਰ ਪਾਈਅਤੁ ਹੈਂ॥੧੪॥੨੬੬॥

[ਅਕਾਲ ਉਸਤਤਿ

---

੧. ਦੇਸਾਂ ਦੇ ਨਾਂ । ੨. ਸਾਧਨ ਕਰ ਕੇ ਸੁਆਸਾਂ ਨੂੰ ਰੋਕਦੇ ਹਨ । ੩. ਅਰਬ ਦੇਸ਼ ਦੇ ਰਹਿਣ ਵਾਲੇ ਅਰਬੀ । ੪. ਫ਼ਰਾਂਸ ਦੇਸ਼ ਦੇ ਫਰੰਗੀ । ੫. ਆਪਣਾ । ੬. ਸੂਰਮੇ । ੭. ਪੱਕੇ । ੮. ਦਿੱਲੀ ਦੇ ਰਹਿਣ ਵਾਲੇ ਜਾਂ ਦਿੱਲੀ ਦੇ ਰਾਜੇ । ੯. ਵਡੇ ਪਾਪੀਆਂ ਨੂੰ ਮਲ ਦਿੰਦੇ ਹਨ । ੧੦. ਸਰੀਰ ਦੇ ਦੋਸ਼ਾਂ ਨੂੰ ਨਾਸ ਕਰ ਦਿੰਦੇ ਹਨ । ੧੧. ਗੋਰਖੀਏ । ੧੨. ਕਾਮਰੂਪ ਦੇਸ਼ । ੧੩. ਧੂਣੀਆਂ ਤਾਪਣ ਤੋਂ ਰਹਿਤ ।

ਤੇਜ ਹੂੰ ਕੋ ਤਰੁ[1] ਹੈਂ, ਕਿ ਰਾਜਸੀ ਕੋ ਸਰੁ[2] ਹੈਂ, ਕਿ ਸੁਧਤਾ[3] ਕੋ ਘਰੁ ਹੈਂ, ਕਿ ਸਿਧਤਾ[4] ਕੀ ਸਾਰੁ ਹੈਂ ।
ਕਾਮਨਾ ਕੀ ਖਾਨ ਹੈਂ, ਕਿ ਸਾਧਨਾ ਕੀ ਸਾਨ[5] ਹੈਂ,ਬਿਰਕਤਤਾ ਕੀ ਬਾਨ[6] ਹੈਂ, ਕਿ ਬੁਧਿ ਕੋ ਉਦਾਰੁ[7]ਹੈਂ ।
ਸੁੰਦਰ ਸਰੂਪ ਹੈਂ, ਕਿ ਭੂਪਨ ਕੋ ਭੂਪ ਹੈਂ, ਕਿ ਰੂਪ ਹੂੰ ਕੋ ਰੂਪ ਹੈਂ, ਕੁਮਤਿ[8] ਕੋ ਪ੍ਰਹਾਰੁ[9] ਹੈਂ ।
ਦੀਨਨ ਕੋ ਦਾਤਾ ਹੈਂ,ਗਨੀਮਨ[10] ਕੋ ਗਾਰਕ[11] ਹੈਂ,ਸਾਧਨ[12]ਕੋ ਰਛਕ ਹੈਂ, [13]ਗੁਨਨ ਕੋ ਪਹਾਰੁਹੈਂ।੭।੨੫੯।

ਸਿੱਧ[14] ਕੋ ਸਰੂਪ ਹੈਂ,ਕਿ ਬੁਧਿ ਕੋ ਬਿਭੂਤਿ[15] ਹੈਂ,ਕਿ ਕ੍ਰੁਧ[16] ਕੋ ਅਭੂਤ[17] ਹੈਂ,ਕਿ ਅੱਛੈ ਅਬਿਨਾਸੀ ਹੈਂ ।
ਕਾਮ ਕੋ ਕੁਨਿੰਦਾ ਹੈਂ, ਕਿ ਖੂਬੀ ਕੋ ਦਿਹੰਦਾ ਹੈਂ, [18]ਗਨੀਮਨ ਗਰਿੰਦਾ ਹੈਂ, ਕਿ ਤੇਜ ਕੋ ਪ੍ਰਕਾਸੀ ਹੈਂ ।
ਕਾਲ ਹੂੰ ਕੋ ਕਾਲ ਹੈਂ,ਕਿ ਸਤ੍ਰੁਨ ਕੋ ਸਾਲ[19] ਹੈਂ,ਮਿਤ੍ਰਨ ਕੋ ਪੋਖਤ[20] ਹੈਂ,ਕਿ ਬ੍ਰਿਧਤਾ[21] ਕੀ ਬਾਸੀ ਹੈਂ ।
ਜੋਗ ਹੂੰ ਕੋ ਜੰਤ੍ਰ ਹੈਂ, ਕਿ ਤੇਜ ਹੂੰ ਕੋ ਤੰਤ੍ਰ ਹੈਂ, ਕਿ ਮੋਹਨੀ ਕੋ ਮੰਤ੍ਰ ਹੈਂ, ਕਿ ਪੂਰਨ ਪ੍ਰਕਾਸੀ ਹੈਂ ।੮।੨੬੦।

ਰੂਪ ਕੋ ਨਿਵਾਸ ਹੈਂ, ਕਿ ਬੁਧਿ ਕੋ ਪ੍ਰਕਾਸ ਹੈਂ, ਕਿ [22]ਸਿਧਤਾ ਕੋ ਬਾਸ ਹੈਂ, ਕਿ ਬੁਧਿ ਹੂੰ ਕੋ ਘਰੁ ਹੈਂ ।
ਦੇਵਨ ਕੋ ਦੇਵ ਹੈਂ, ਨਿਰੰਜਨ ਅਭੇਵ ਹੈਂ, ਅਦੇਵਨ[23] ਕੋ ਦੇਵ ਹੈਂ, ਕਿ ਸੁਧਤਾ[24] ਕੋ ਸਰੁ[25] ਹੈਂ ।
ਜਾਨ ਕੋ ਬਚਯਾ ਹੈਂ, ਇਮਾਨ ਕੋ ਦਿਵਯਾ ਹੈਂ, ਜਮ ਜਾਲ ਕੋ ਕਟਯਾ ਹੈਂ, ਕਿ ਕਾਮਨਾ ਕੋ ਕਰੁ ਹੈਂ ।
ਤੇਜ ਕੋ ਪ੍ਰਚੰਡ[26] ਹੈਂ [27]ਅਖੰਡਨ ਕੋ ਖੰਡ ਹੈਂ,[28]ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰ ਹੈਂ ।੯।੨੬੧।

[ਅਕਾਲ ਉਸਤਤਿ

੧. ਬ੍ਰਿਛ (ਕਲਪ ਬ੍ਰਿਛ) । ੨. ਸਮੁੰਦਰ । ੩. ਪਵਿੱਤ੍ਰਤਾ । ੪. ਮੁਕਤੀ । ੫. ਤੇਜ ਕਰਨ ਵਾਲੇ ਸੋਭਾ । ੬. ਆਦਤ । ੭. ਦਾਤਾ । ੮. ਖੋਟੀ ਬੁੱਧੀ । ੯. ਨਾਸ ਕਰਨਾ । ੧੦. ਵੈਰੀ । ੧੧. ਗਾਲ ਦੇਣ ਵਾਲੇ । ੧੨. ਸੰਤਾਂ । ੧੩. ਭਲੇ ਗੁਣਾਂ ਦੇ ਪਰਬਤ ਹਨ । ੧੪. ਮੁਕਤੀ । ੧੫. ਭੰਡਾਰ । ੧੬. ਕ੍ਰੋਧ । ੧੭. ਰਹਿਤ । ੧੮. ਵੈਰੀਆਂ ਨੂੰ ਗੇਰਨ ਵਾਲੇ । ੧੯. ਚੋਟ,ਜ਼ਖ਼ਮ । ੨੦. ਪਾਲਦੇ ਹਨ । ੨੧. ਵਡਿਆਈ । ੨੨. ਮੁਕਤੀ ਦੇ ਘਰ । ੨੩. ਦੈਂਤਾਂ । ੨੪. ਪਵਿੱਤ੍ਰਤਾ । ੨੫. ਤਾਲਾਬ, ਸਮੁੰਦਰ । ੨੬. ਵਧਾਉਣ ਵਾਲੇ । ੨੭. ਨਾ ਮਰਨ ਵਾਲਿਆਂ ਨੂੰ ਮਾਰਨ ਵਾਲੇ । ੨੮. ਰਾਜਿਆਂ ਦੇ ਸਾਜਣ ਵਾਲੇ ।

ਅੰਜਨ[1] ਬਿਹੀਨ ਹੈਂ, ਨਿਰੰਜਨ[2] ਪ੍ਰਬੀਨ ਹੈਂ, ਕਿ ਸੇਵਕ ਅਧੀਨ ਹੈਂ, ਕਟਯਾ ਜਮ ਜਾਲ ਕੇ।
ਦੇਵਨ ਕੇ ਦੇਵ, ਮਹਾਦੇਵ ਹੂੰ ਕੇ ਦੇਵ ਨਾਥ, [3]ਭੂਮ ਕੇ ਭੁਜੱਯਾ ਹੈਂ, ਮੁਹੀਯਾ[4] ਮਹਾਬਾਲ[5] ਕੇ।
ਰਾਜਨ ਕੇ ਰਾਜਾ, ਮਹਾ ਸਾਜ ਹੂੰ ਕੇ ਸਾਜਾ, ਮਹਾ ਜੋਗ ਹੂੰ ਕੋ ਜੋਗ ਹੈਂ, [6]ਧਰਯਾ ਦ੍ਰੁਮ ਛਾਲ ਕੇ।
ਕਾਮਨਾ ਕੇ ਕਰੁ ਹੈਂ,ਕੁਬੁਧਿਤਾ[7] ਕੇ ਹਰੁ ਹੈਂ,ਕਿ ਸਿਧਤਾ[8] ਕੋ ਸਾਥੀ ਹੈਂ,ਕਿ ਕਾਲ ਹੈਂ ਕੁਚਾਲ[9] ਕੇ।
੧੧॥੨੬੩॥ [ਅਕਾਲ ਉਸਤਤਿ

ਜੁੱਧ ਕੇ ਜਿਤਈਆ, ਰੰਗ ਭੂਮ ਕੇ ਭਵਈਆ[10], [11]ਭਾਰ ਭੂਮ ਕੇ ਮਿਟਈਆ, [12]ਨਾਥ ਤੀਨ ਲੋਕ ਗਾਈਐ।
[13]ਕਾਹੂਕੇਤਨਈਆ ਹੈ ਨ,ਮਈਆ ਜਾਕੇ ਭਈਆਕੋਊ [14]ਛਉਨੀ ਹੂਕ ਛਈਆ,ਛੋਡਿ ਕਾਸਿਉਪ੍ਰੀਤਿਲਾਈਐ।
[15]ਸਾਧਨਾ ਸਧਈਆ,[16]ਧੂਲ ਧਾਨੀ ਕੇ ਧੁਜਈਆ,[17]ਧੋਮਧਾਰ ਕੇ ਧਰਈਯਾ,ਧਿਆਨ ਤਾ ਕੋ ਸਦਾ ਲਾਈਐ।
ਆਉ[18]ਕੇ ਬਢਈਆ,ਏਕਨਾਮਕੇ ਜਪਈਆ,ਅਉਰ [19]ਕਾਮ ਕੇ ਕਰਈਯਾ ਛੋਡ,ਅਉਰ[20]ਕਉਨ ਧਿਆਈਐ।
॥੪॥੪੩॥੧੧੮॥ [ਗਿਆਨ ਪ੍ਰਬੋਧ

ਕਾਮ ਕੋ ਕੁਨਿੰਦਾ[21], ਖੈਰ[22] ਖੂਬੀ ਕੋ ਦਿਹੰਦਾ[23],[24]ਗਜ ਗਾਜੀ ਕੋ ਗਜੰਦਾ, [25]ਸੋ ਕੁਨਿੰਦਾ ਕੈ ਬਤਾਈਐ।
ਚਾਪ[26] ਕੇ ਚਲਿੰਦਾ, ਘਾਉ ਘਾਮ[27] ਤੇ ਬਚਿੰਦਾ, [28]ਛਤ੍ਰ ਛੋਨੀ ਕੇ ਛਲਿੰਦਾ, ਸੋ ਦਿਹੰਦਾ ਕੈ ਮਨਾਈਐ।

---

੧. ਮਾਇਆ। ੨. ਮਾਇਆ ਤੋਂ ਰਹਿਤ। ੩. ਧਰਤੀ (ਦੀਆਂ ਚੀਜ਼ਾਂ) ਭੋਗਣ ਵਾਲੇ। ੪. ਮੋਹਣ ਵਾਲੇ। ੫. ਇਸਤ੍ਰੀਆਂ ਨੂੰ। ੬. ਬ੍ਰਿਛਾਂ ਦੀਆਂ ਛਾਲਾਂ ਪਹਿਨਣ ਵਾਲੇ। ੭. (ਭੈੜੀ) ਬੁੱਧੀ। ੮. ਮੁਕਤੀ। ੯. ਭੈੜਿਆਂ। ੧੦. ਫਿਰਨ ਵਾਲਾ। ੧੧. ਧਰਤੀ ਦੇ ਭਾਰ ਨੂੰ। ੧੨. ਤਿੰਨਾਂ ਲੋਕਾਂ ਦਾ ਮਾਲਕ ਕਹੀਦਾ ਹੈ। ੧੩. ਜੋ ਕਿਸੇ ਦਾ ਪੁੱਤਰ ਨਹੀਂ ਅਤੇ ਨਾ ਹੀ ਉਸ ਦੀ ਕੋਈ ਮਾਤਾ ਜਾਂ ਭਾਈ ਹੈ। ੧੪. ਧਰਤੀ ਨੂੰ ਟਿਕਾਉਣ ਵਾਲੇ (ਸਿਰਜਣਹਾਰ) ਨੂੰ ਛਡ ਕੇ। ੧੫. ਸਾਧਨਾ ਦੇ ਕਰਾਉਣ ਵਾਲੇ। ੧੬. ਧਰਤੀ ਨੂੰ ਟਿਕਾਉਣ ਵਾਲੇ। ੧੭. ਧੋਮਧਾਰ (ਅਕਾਸ਼) ਦੇ ਖੜਾ ਕਰਨ ਵਾਲੇ। ੧੮. ਉਮਰ। ੧੯. ਸਭ। ੨੦. ਹੋਰ। ੨੧. ਕਰਨ ਵਾਲਾ। ੨੨. ਸੁਖ। ੨੩. ਦੇਣ ਵਾਲਾ। ੨੪. (ਮਹਿਖਾਸੁਰ ਦੈਂਤ ਦੇ ਪੁੱਤਰ) ਗਜਾਸੁਰ ਪਰ ਸ਼ਿਵ ਜੀ ਨੂੰ ਗਰਜਾਉਣ ਵਾਲਾ, ਭਾਵ ਅਕਾਲ ਪੁਰਖ। ੨੫. ਉਸਨੂੰ ਕਰਨਹਾਰ ਕਹਿੰਦੇ ਹਨ। ੨੬. ਧਨੁਸ਼। ੨੭. ਗਰਮੀ। ੨੮. ਛੱਤਰ (ਰਾਜ) ਅਤੇ ਧਰਤੀ ਨੂੰ ਛਲ ਲੈਣ ਵਾਲਾ।

ਜਰ ਕੋ ਦਿਹੰਦਾ, ਜਾਨ ਮਾਨ ਕੋ ਜਨਿੰਦਾ, [੧]ਜੋਤ ਜੇਬ ਕੋ ਗਜਿੰਦਾ, ਜਾਨ ਮਾਨ ਜਾਨ ਗਾਈਐ ।
ਲੌਖ[੨] ਕੋ ਦਲਿੰਦਾ, ਦੀਨ[੩] ਦਾਨਸ[੪] ਦਿਹੰਦਾ, ਦੋਖ[੫] ਦੂਜਨ[੬] ਦਲਿੰਦਾ ਧਿਆਇ, ਦੂਜੋ ਕਉਨ ਧਿਆਇਐ ।

੫॥੪੪॥੧੧੯॥ [ਗਿਆਨ ਪ੍ਰਬੋਧ

[੭]ਸਾਲਿਸ ਸਿਹਿੰਦਾ, [੮]ਸਿਧਤਾਈ ਕੋ ਸਧਿੰਦਾ, ਅੰਗ ਅੰਗ ਮੈ ਅਵਿੰਦਾ[੯], ਏਕੁ ਏਕੋ ਨਾਥ[੧੦] ਜਾਨੀਐ ।
ਕਾਲਖ[੧੧] ਕਟਿੰਦਾ, ਖੁਰਾਸਾਨ ਕੋ ਖੁਨਿੰਦਾ[੧੨], [੧੩]ਗੁਬ ਗਾਫਲ ਗਿਲਿੰਦਾ, [੧੪]ਗੋਲ ਗੰਜਖ ਬਖਾਨੀਐ ।
[੧੫]ਗਾਲਬ ਗਿਰੰਦਾ, ਜੀਤ ਤੇਜ[੧੬] ਕੋ ਦਿਹੰਦਾ, [੧੭]ਚਿਤ੍ਰ ਚਾਪ ਕੇ ਚਲਿੰਦਾ ਛੋਡ, ਅਉਰ ਕਉਨ ਆਨੀਐ[੧੮] ।
ਸੱਤਤਾ[੧੯] ਦਿਹੰਦਾ, ਸਤਤਾਈ ਕੋ ਸੁਖਿੰਦਾ, ਕਰਮ ਕਾਮ ਕੋ ਕੁਨਿੰਦਾ ਛੋਡ, ਦੂਜਾ ਕਉਨ ਮਾਨੀਐ ॥੬॥੪੫॥

ਜੋਤ ਕੋ ਜਗਿੰਦਾ[੨੦], ਜੰਗ ਜਾਫਰੀ[੨੧] ਦਿਹੰਦਾ, [੨੨]ਮਿਤ੍ਰਮਾਰੀ ਕੇ ਮਲਿੰਦਾ ਪੈ ਕੁਨਿੰਦਾ[੨੩] ਕੈ ਬਖਾਨੀਐ ।
[੨੪]ਪਾਲਕ ਪੁਨਿੰਦਾ, [੨੫]ਪਰਮ ਪਾਰਸੀ ਪ੍ਰਗਿੰਦਾ, ਰੰਗ ਰਾਗ ਕੇ ਸੁਨਿੰਦਾ ਪੈ ਅਨੰਦਾ ਤੇਜ ਮਾਨੀਐ ।
ਜਾਪ ਕੇ ਜਪਿੰਦਾ, ਖੈਰ ਖੂਬੀ ਕੇ ਦਿਹਿੰਦਾ, ਖੂਨ ਮਾਫ ਕੇ ਕਨਿੰਦਾ ਹੈ ਅਭਿੱਜ[੨੬] ਰੂਪ ਠਾਨੀਐ ।
ਆਰਜਾ[੨੭] ਦਿਹੰਦਾ, ਰੰਗ ਰਾਗ ਕੇ ਬਢਿੰਦਾ, ਦੁਸਟ ਦ੍ਰੋਹ ਕੇ ਦਲਿੰਦਾ ਛੋਡ, ਦੂਜੋ ਕੌਨ ਮਾਨੀਐ ॥੭॥੪੬॥

[ਗਿਆਨ ਪ੍ਰਬੋਧ

---

੧. ਪ੍ਰਕਾਸ਼ ਅਤੇ ਸੁੰਦਰਤਾ ਨੂੰ ਖੋਹ ਲੈਣ ਵਾਲਾ । ੨. ਪਾਪ । ੩. ਧਰਮ । ੪. ਬੁੱਧੀ । ੫. ਪਾਪੀ । ੬. ਵੈਰੀ । ੭. ਵਿਚੋਲਾ ਬਣ ਕੇ ਝਗੜਾ ਨਿਪਟਾਉਣ ਵਾਲਾ । ੮. ਸਿਧਤਾ ਨੂੰ ਸਾਧਣ ਵਾਲਾ । ੯. ਵਸਣ ਵਾਲਾ । ੧੦. ਮਾਲਕ । ੧੧. ਕਲੰਕ । ੧੨. ਢਾਹੁਣ ਵਾਲਾ । ੧੩. ਹੰਕਾਰ ਅਤੇ ਆਲਸ ਨੂੰ ਨਿਗਲਣ ਵਾਲਾ । ੧੪.(ਪਾਪੀਆਂ ਦੇ ਝੁੰਡਾਂ) ਦਾ ਅਨਾਦਰ ਕਰਨ ਵਾਲਾ । ੧੫. ਜਿਤਿਆਂ ਨੂੰ ਡੇਗਣ ਵਾਲਾ । ੧੬. ਪ੍ਰਤਾਪ । ੧੭. ਅਨੋਖਾ ਧਨੁਸ਼ । ੧੮. ਮਾਨੀਐ । ੧੯. ਸੱਚ । ੨੦. ਪ੍ਰਕਾਸ਼ ਕਰਨ ਵਾਲਾ । ੨੧. ਫਤਹ । ੨੨. ਮਿਤ੍ਰ ਘਾਤੀ । ੨੩. ਕਰਨਹਾਰ । ੨੪. ਆਸਰਾ ਦੇਣ ਵਾਲਾ । ੨੫. ਚੰਗੀ ਤਰ੍ਹਾਂ ਸਮਝਣ ਵਾਲਾ । ੨੬. ਨਾ ਪਸੀਜਣ ਵਾਲਾ । ੨੭. ਆਯੂ ।

[੧]ਆਤਮਾ ਪ੍ਰਧਾਨ ਜਾਹ, [੨]ਸਿੱਧਤਾ ਸਰੂਪ ਤਾਹ, [੩]ਬੁੱਧਤਾ ਬਿਭੂਤ ਜਾਹ, ਸਿਧਤਾ ਸੁਭਾਉ[੪] ਹੈ ।
ਰਾਗ ਭੀ ਨ ਰੰਗ ਤਾਹਿ, ਰੂਪ ਭੀ ਨ ਰੇਖ ਜਾਹਿ, ਅੰਗ ਭੀ ਸੁਰੰਗ[੫] ਤਾਹ, ਰੰਗ ਕੇ ਸੁਭਾਉ ਹੈ ।
[੬]ਚਿਤ੍ਰ ਸੋ ਬਿਚਿਤ੍ਰ ਹੈ, ਪਰਮਤਾ[੭] ਪਵਿਤ੍ਰ ਹੈ, ਸੁਮਿਤ੍ਰ ਹੂ ਕੇ ਮਿਤ੍ਰ ਹੈ, [੮]ਬਿਭੂਤ ਕੋ ਉਪਾਉ ਹੈ ।
ਦੇਵਨ ਕੋ ਦੇਵ ਹੈ,ਕਿ ਸਾਹਨ ਕੋ ਸਾਹ ਹੈ,ਕਿ ਰਾਜਨ ਕੋ ਰਾਜੁ ਹੈ,[੯]ਕਿ ਰਾਵਨ ਕੋ ਰਾਉ ਹੈ ॥੮॥੪੭॥

[ਗਿਆਨ ਪ੍ਰਬੋਧ

ਬਚਿਤ੍ਰ ਨਾਟਕ

ਕਹੂੰ ਰੂਪ ਧਾਰੇ ਮਹਾਰਾਜ ਸੋਹੰ ॥ ਕਹੂੰ [੧੦]ਦੇਵ ਕੰਨਿਆਨ ਕੇ [੧੧]ਮਾਨ ਮੋਹੰ ॥
ਕਹੂੰ ਬੀਰ ਹ੍ਵੈ ਕੇ ਧਰੇ [੧੨]ਬਾਨ ਪਾਨੰ ॥ ਕਹੂੰ ਭੂਪ ਹ੍ਵੈ ਕੇ ਬਜਾਏ ਨਿਸਾਨੰ[੧੩] ॥

# ਅਤਿ ਸੁੰਦਰ ਮਨਮੋਹਨ ਪਿਆਰੇ

ਦੇਵਗੰਧਾਰੀ ੫ [੫੩੪]

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥ ਅਤਿ ਸੁੰਦਰ ਮਨਮੋਹਨ ਪਿਆਰੇ, ਸਭ ਹੂ ਮਧਿ ਨਿਰਾਰੇ ॥੧॥ ਰਹਾਉ ॥ ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ ॥੧॥ ਦੀਨੁ ਦੁਆਰੈ ਆਇਓ ਠਾਕੁਰ, ਸਰਨਿ ਪਰਿਓ ਸੰਤ ਹਾਰੇ ॥ ਕਹੁ ਨਾਨਕ ਪ੍ਰਭ ਮਿਲੇ ਮਨੋਹਰ, ਮਨੁ ਸੀਤਲ ਬਿਗਸਾਰੇ ॥੨॥੩॥੨੯॥

ਅਤਿ ਪ੍ਰੀਤਮ ਮਨਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥

[ਅੰਮ੍ਰਿਤ ਕੀਰਤਨ, ਸਫ਼ਾ ੫੦੫

---

੧. ਜੋ ਆਪਣੇ ਆਪ ਹੀ ਵੱਡਾ ਹੈ । ੨. ਜਿਸ ਦਾ ਰੂਪ ਹੀ ਮੁਕਤੀ ਹੈ। ੩. ਵਿਦ੍ਵਤਾਈ ਜਿਸ ਦਾ ਧਨ ਹੈ । ੪. ਆਦਤ । ੫. ਸੁਹਣੇ । ੬. ਸੂਰਤ ਮੋਹਣੀ ਹੈ । ੭. ਅੱਤ ਹੀ । ੮. ਸਾਮਗ੍ਰੀ ਦਾ ਯਤਨ ਹੈ । ੯. ਸਰਦਾਰਾਂ ਦਾ ਸਰਦਾਰ ਹੈ । ੧੦. ਅਪੱਛਰਾਂ ਦੇਵਤਿਆਂ ਦੀਆਂ ਕੰਨਿਆਂ । ੧੧. ਮਨ ਨੂੰ ਮੋਂਹਦੇ ਹਨ । ੧੨. ਹੱਥਾਂ ਵਿਚ ਤੀਰ ਕਮਾਨ ਲਏ ਹਨ । ੧੩. ਧੌਂਸੇ ।

ਰਾਗੁ ਸੂਹੀ ਮਹਲਾ ੫ [੭੮੪]

ਮਿਠਬੋਲੜਾ ਜੀ, ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ,ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ, ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ ॥੧॥

ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ ॥ ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ[1] ॥ ਪ੍ਰਭ ਪੇਖਤ ਜੀਵਾ, ਠੰਢੀ ਥੀਵਾ[2], ਤਿਸੁ ਜੇਵਡੁ ਅਵਰੁ ਨ ਕੋਈ ॥ ਆਦਿ ਅੰਤਿ ਮਧਿ ਪ੍ਰਭੁ ਰਵਿਆ, ਜਲਿ ਥਲਿ ਮਹੀਅਲਿ[3] ਸੋਈ ॥ ਚਰਨ ਕਮਲ ਜਪਿ ਸਾਗਰੁ ਤਰਿਆ, ਭਵਜਲ ਉਤਰੇ ਪਾਰਾ ॥ ਨਾਨਕ ਸਰਣਿ ਪੂਰਨ ਪਰਮੇਸੁਰ, ਤੇਰਾ ਅੰਤੁ ਨ ਪਾਰਾਵਾਰਾ ॥੨॥੧॥੧੧॥

ਵਡਹੰਸੁ ਮਹਲਾ ੧ [੫੬੭]

ਤੇਰੇ ਬੰਕੇ[5] ਲੋਇਣ, ਦੰਤ ਰੀਸਾਲਾ[5] ॥ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ[6]ਕਾਇਆ ਸੁਇਨੇ[6] ਕੀ ਢਾਲਾ॥ਸੋਵੰਨ[6] ਢਾਲਾ, ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ, ਸਿਖ[7] ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ, ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥

ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ[8] ॥ ਤਰਲਾ ਜੁਆਣੀ ਆਪਿ ਭਾਣੀ, ਇਛ ਮਨ ਕੀ ਪੂਰੀਏ ॥ ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ, ਆਪਿ ਆਪੁ ਸੰਧੂਰਏ[9] ॥ ਸ੍ਰੀਰੰਗ ਰਾਤੀ ਫਿਰੈ ਮਾਤੀ, ਉਦਕੁ ਗੰਗਾਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ, ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

---

੧. ਧੂੜ । ੨. ਹੋਵਾਂ । ੩. ਧਰਤੀ ਤੇ ਅਕਾਸ਼ ਦੇ ਵਿਚਕਾਰ । ੫. ਸੋਹਣੇ । ੬. ਸੋਨੇ ਦੀ । ੭. ਸਿਖਿਆ । ੮.ਤੇਰੀ ਬੋਲੀ। ਅਜਿਹੀ ਮਿਠੀ ਹੈ ਜਿਵੇਂ ਕੋਇਲਾਂ ਕੂਕਦੀਆਂ ਹਨ ਤੇ ਤੇਰੀ ਜਵਾਨੀ ਸੋਹਣੀ ਹੈ । ੯. ਮਸਤ ।

‡ਤਿਲੰਗ ਨਾਮਦੇਵ ਜੀ [੭੨੭]

ਹਲੇ ਯਾਰਾਂ, ਹਲੇ ਯਾਰਾਂ, ਖੁਸਿਖਬਰੀ ॥ ਬਲਿ ਬਲਿ ਜਾਂਉ, ਹਉ ਬਲਿ ਬਲਿ ਜਾਂਉ ॥ ਨੀਕੀ[੧] ਤੇਰੀ ਬਿਗਾਰੀ[੨], ਆਲੇ[੩] ਤੇਰਾ ਨਾਉ ॥੧॥ਰਹਾਉ॥ [੪]ਕੁਜਾ ਆਮਦ, [੫]ਕੁਜਾ ਰਫਤੀ, [੬]ਕੁਜਾ ਮੇ ਰਵੀ॥ [੭]ਦ੍ਵਾਰਿਕਾ ਨਗਰੀ, ਰਾਸਿ ਬੁਗੋਈ ॥੧॥ ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ, ਕਾਹੇ ਕੇ ਮਗੋਲ ॥੨॥ [੮]ਚੰਦੀ ਹਜਾਰ ਆਲਮ, ਏਕਲ ਖਾਨਾਂ ॥ [੯]ਹਮ ਚਿਨੀ ਪਾਤਿਸਾਹ, ਸਾਂਵਲੇ ਬਰਨਾਂ ॥ ੩ ॥ ਅਸਪਤਿ[੧੦] ਗਜਪਤਿ[੧੧] [੧੨]ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ [੧੩]ਮੀਰ ਮੁਕੰਦ ॥੪॥੨॥੩॥

ਸਾਰਗ ਮਹਲਾ ੫ [੧੨੩੧]

ਲਾਲ ਲਾਲ ਮੋਹਨ ਗੋਪਾਲ ਤੂ ॥ ਕੀਟ[੧੪] ਹਸਤਿ[੧੫] [੧੬]ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥੧॥ ਰਹਾਉ॥ ਨਹ ਦੂਰਿ ਪੂਰਿ ਹਜੂਰਿ ਸੰਗੇ॥ਸੁੰਦਰ ਰਸਾਲ ਤੂ ॥੨॥ ਨਹ [੧੭]ਬਰਨ ਬਰਨ, [੧੮]ਨਹ ਕੁਲਹ ਕੁਲ॥ ਨਾਨਕ ਪ੍ਰਭ ਕਿਰਪਾਲ ਤੂ ॥੨॥੯॥੧੩੮॥

ਗਉੜੀ ਮਹਲਾ ੫ [੨੦੭]

ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥ ੧ ॥ ਰਹਾਉ ॥ ਸੁਰਗ ਪਇਆਲ ਮਿਰਤ ਭੂਅ ਮੰਡਲ, [੧੯]ਸਰਬ ਸਮਾਨੋ ਏਕੈ ਓਹੀ ॥ [੨੦]ਸਿਵ ਸਿਵ ਕਰਤ ਸਗਲ ਕਰ[੨੧] ਜੋਰਹਿ, ਸਰਬ ਮਇਆ ਠਾਕੁਰ ਤੇਰੀ ਦੋਹੀ[੨੨] ॥੧॥ ਪਤਿਤ ਪਾਵਨੁ ਠਾਕੁਰ ਨਾਮੁ ਤੁਮਰਾ, ਸੁਖਦਾਈ ਨਿਰਮਲੁ ਸੀਤਲੋਹੀ॥ ਗਿਆਨ ਧਿਆਨ ਨਾਨਕ ਵਡਿਆਈ, ਸੰਤ ਤੇਰੇ ਸਿਉ [੨੩]ਗਾਲ ਗਲੋਹੀ ॥੨॥੮॥੧੨੯॥

---

‡ਵਿਗਾਰ ਲੈਣ ਵਾਲੇ ਇਕ ਮੁਗਲ ਵਿਚ ਹਰੀ ਨੂੰ ਵੇਖਦੇ ਹੋਏ ਨਾਮਦੇਵ ਜੀ ਕਹਿੰਦੇ ਹਨ ।

੧. ਸੁਹਣੀ । ੨. ਵਿਗਾਰ । ੩. ਸੁੰਦਰ । ੪. ਕਿਥੋਂ ਆਏ ਹੋ ? ੫. ਕਿਥੇ ਗਏ ਸਾਓ ? ੬. ਹੁਣ ਕਿਥੇ ਨੂੰ ਜਾ ਰਹੇ ਹੋ ? ੭. ਤੁਸੀਂ ਤਾਂ ਹੁਣ ਦੁਆਰਕਾ ਨਗਰੀ ਵਿਚ ਹੋ, ਇਸ ਲਈ ਸੱਚ ਸੱਚ ਦਸੋ ? ੮. ਕਈ ਹਜ਼ਾਰਾਂ ਦੁਨੀਆਂ 'ਚੋਂ ਇਕ ਤੈਨੂੰ ਪਛਾਣ ਲਿਆ ਹੈ । ੯. ਤੁਸੀਂ ਉਸ ਸਾਂਵਲੇ ਰੂਪ ਵਾਲੇ (ਕ੍ਰਿਸ਼ਨ ਜੀ) ਵਰਗੇ ਮਹਾਰਾਜੇ ਹੋ ੧੦. ਘੋੜਿਆਂ ਦਾ ਮਾਲਕ ੧੧. ਹਾਥੀਆਂ ਦਾ ਮਾਲਕ । ੧੨. ਮਨੁੱਖਾਂ ਦਾ ਮਾਲਕ । ੧੩. ਮੁਕਤੀ ਦੇਣ ਵਾਲੇ । ੧੪. ਕੀੜੇ । ੧੫. ਹਾਥੀ । ੧੬. ਪੱਥਰਾਂ 'ਚ ਕੀੜੇ । ੧੭. ਨਾ ਬਰਨਾ 'ਚ ਤੇਰਾ ਕੋਈ ਬਰਨ ਹੈ । ੧੮. ਨਾ ਕੁਲਾਂ 'ਚ ਤੇਰੀ ਕੋਈ ਕੁਲ ਹੈ । ੧੯. ਸਾਰੀ ਸ੍ਰਿਸ਼ਟੀ । ੨੦. ਹਰੀ ਹਰੀ (ਕਰਦਿਆਂ) । ੨੧. ਹੱਥ । ੨੨. ਦੁਹਾਈ । ੨੩. ਬਾਤ-ਚੀਤ ।

ਸਵਈਏ ਮਹਲੇ ਚਉਥੇ ਕੇ ੪ [੧੪੦੨]

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ[1] ਜੀਉ ॥ ਕਵਲ ਨੈਨ, [2]ਮਧੁਰ ਬੈਨ, [3]ਕੋਟਿ ਸੈਨ ਸੰਗ ਸੋਭ ਕਹਤ [4]ਮਾ ਜਸੋਦ ਜਿਸਹਿ ਦਹੀ ਭਾਤੁ[5] ਖਾਹਿ ਜੀਉ ॥ ਦੇਖਿ ਰੂਪੁ, ਅਤਿ ਅਨੂਪੁ, [6]ਮੋਹ ਮਹਾ ਮਗ ਭਈ, [7]ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥ ਕਾਲ ਕਲਮ, ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ, [8]ਈਸੁ ਬੰਮ੍ਯ੍ਰ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ[9] ਚਾਹਿ ਜੀਉ ॥ ਸਤਿ ਸਾਚੁ, ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥

ਕਲਿਆਣ ਮਹਲਾ ੫ [੧੩੨੨]

ਮੇਰੇ ਲਾਲਨ ਕੀ ਸੋਭਾ ॥ ਸਦ ਨਵਤਨ[10] ਮਨ ਰੰਗੀ ਸੋਭਾ ॥੧॥ ਰਹਾਉ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥੧॥ ਜੋਗ ਗਿਆਨ ਧਿਆਨ ਸੇਖਨਾਗੈ[11], ਸਗਲ ਜਪਹਿ ਤਰੰਗੀ ॥ ਕਹੁ ਨਾਨਕ ਸੰਤਨ ਬਲਿਹਾਰੈ, ਜੋ ਪ੍ਰਭ ਕੇ ਸਦ ਸੰਗੀ ॥੨॥੩॥

ਸਾਰੰਗ ਛੰਤ ਮਹਲਾ ੫ [੧੨੩੭]

ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥ ਹੀਉ ਅਰਾਪਉ ਦੇਹੁ ਸੰਦੇਸਾ ॥ ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ ॥ ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ ॥ ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ ॥ ਦੇਖਿ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ ਮੇਰੋ ਠਾਕੁਰੁ ਕੈਸਾ ॥ ੩ ॥

---

੧. ਧੰਨ ਹੋ । ੨. ਮਿਠੇ ਬੋਲ । ੩. ਕਰੋੜਾਂ ਹੀ ਸਾਥੀ ਨਾਲ ਸੋਹਦੇ ਹਨ । ੪. ਮਾਤਾ ਜਸੋਧਾ । ੫. ਚਉਲ । ੬. ਮਾਤਾ ਜਸੋਧਾਂ ਮੋਹ 'ਚ ਅੰਤ ਹੀ ਮਗਨ ਹੋ ਗਈ ਹੈ । ੭. ਖਲਦਿਆਂ ਹੀ ਤੜਾਗੀ ਦੇ ਘੁੰਗਰੂ ਛਣਕਦੇ ਹਨ । ੮. ਸ਼ਿਵ ਜੀ ਅਤੇ ਬ੍ਰਹਮ ਜੀ । ੯. ਹਿਰਦੇ 'ਚ । ੧੦. ਨਵੀਂ । ੧੧. ਸ਼ੇਸ਼ਨਾਗ, ਜਿਸ ਦੀਆਂ ਹਜ਼ਾਰ ਜੀਭਾਂ ਸਨ ।

ਆਸਾ ਮਹਲਾ ੫ [੩੯੬]

ਸਾਈ ਅਲਖੁ[1] ਅਪਾਰੁ ਭੋਰੀ ਮਨਿ ਵਸੈ ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥ ਹਉ ਵੰਞਾ ਕੁਰਬਾਣੁ ਸਾਈ ਆਪਣੇ ॥ ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ਰਹਾਉ॥ ਬਿੰਦਕ ਗਾਲ੍ਹ੍ਹਿ ਸੁਣੀ ਸਚੇ ਤਿਸੁ ਧਣੀ ॥ ਸੁਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥੨॥ [2]ਨੈਣ ਪਸੰਦੋ ਸੋਇ, ਪੇਖਿ ਮੁਸਤਾਕ[3] ਭਈ ॥ ਮੈ ਨਿਰਗੁਣਿ ਮੇਰੀ ਮਾਇ, ਆਪਿ ਲੜਿ ਲਾਇ ਲਈ ॥ ੩ ॥ ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥

ਜੈਤਸਰੀ ਮਹਲਾ ੫ [੭੦੧]

ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ, [4]ਅੰਧਿਆਰੇ ਮਹਿ ਦੀਪ ॥੧॥ਰਹਾਉ॥ ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ, ਚਰਨ ਕਮਲ ਆਨੂਪ ॥ ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥ ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ, ਦ੍ਰਿੜ੍ਹੁ ਕਰਿ ਗਹੀ ਤੁਮਾਰੀ ਲੂਕ[5] ॥ ਕਾਢਿ ਲੇਹੁ ਨਾਨਕ ਅਪੁਨੇ ਕਉ, ਸੰਸਾਰ ਪਾਵਕ[6] ਕੇ ਕੂਪ ॥੨॥੪॥੮॥

ਪਉੜੀ (ਵਾਰ ਮਾਰੂ ਡਖਣੇ ਮ: ੫) [੧੦੯੬]

ਤੁਧੁ ਰੂਪੁ ਨ ਰੇਖਿਆ, ਜਾਤਿ ਤੂ ਵਰਨਾ ਬਾਹਰਾ ॥ ਏ ਮਾਣਸ ਜਾਣਹਿ ਦੂਰਿ,ਤੂ ਵਰਤਹਿ ਜਾਹਰਾ ॥ ਤੂ ਸਭਿ ਘਟ ਭੋਗਹਿ ਆਪਿ, ਤੁਧੁ ਲੇਪੁ ਨ ਲਾਹਰਾ[7] ॥ ਤੂ ਪੁਰਖੁ ਅਨੰਦੀ ਅਨੰਤ, ਸਭ ਜੋਤਿ ਸਮਾਹਰਾ[8] ॥ ਤੂ ਸਭ ਦੇਵਾ ਮਹਿ ਦੇਵ, ਬਿਧਾਤੇ ਨਰਹਰਾ[9] ਕਿਆ ਆਰਾਧੇ ਜਿਹਵਾ, ਇਕ ਤੂ ਅਬਿਨਾਸੀ ਅਪਰਪਰਾ ॥ ਜਿਸੁ ਮੇਲਹਿ ਸਤਿਗੁਰੁ ਆਪਿ,ਤਿਸਕੇ ਸਭਿ ਕੁਲਤਰਾ॥ਸੇਵਕ ਸਭਿ ਕਰਦੇ ਸੇਵ,ਦਰਿ ਨਾਨਕੁ ਜਨੁ ਤੇਰਾ॥੫॥

---

੧. ਜਿਸ ਨੂੰ ਸਮਝ ਨਾ ਸਕੀਏ । ੨. ਅੱਖਾਂ ਨੂੰ ਸੁਹਣਾ ਲਗਣ ਵਾਲਾ,ਭਾਵ ਸੁੰਦਰ । ੩. ਮੋਹੀ ਗਈ। ੪. ਹੇ ਵਾਹਿਗੁਰੂ ਤੁਸੀਂ ਅਗਿਆਨਤਾ ਦੇ ਹਨੇਰੇ ਵਿਚ ਦੀਵਾ ਹੋ । ੫. ਓਟ । ੬. ਅਗਨੀ । ੭. ਲਗਦਾ । ੮. ਸਮਾਇਆ ਹੋਇਆ । ੯. ਵਾਹਿਗੁਰੂ ।

# ਹਰਿ ਤੁਮ੍ ਵਡ ਵਡੇ, ਵਡੇ ਵਡ ਊਚੇ

ਪਉੜੀ (ਕਾਨੜੇ ਕੀ ਵਾਰ ਮਹਲਾ ੪) [੧੩੧੫]

ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ,ਸਭ ਊਪਰਿ ਵਡੇ ਵਡੌਨਾ ॥ ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ, ਤਿਨ ਕਾਟੇ ਪਾਪ ਕਟੋਨਾ ॥ ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ ॥ ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ ਸਦਾ ਸਦਾ ਸਤੇ, ਜਨੁ ਨਾਨਕੁ ਦਾਸੁ ਦਸੋਨਾ ॥ ੫ ॥

ਪਉੜੀ (ਵਾਰ ਰਾਮਕਲੀ ਮ: ੫) [੯੬੫]

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥ [1]ਰੰਗ ਪਰੰਗ ਅਨੇਕ, ਨ ਜਾਪਨਿ ਕਰਤਬਾ॥ ਜੀਆ ਅੰਦਰਿ ਜੀਉ, ਸਭੁ ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ, ਤੇਰਾ ਘਰੁ ਭਲਾ ॥ ਤੇਰੈ ਘਰਿ ਆਨੰਦੁ, ਵਧਾਈ ਤੁਧੁ ਘਰਿ ॥ ਮਾਣੁ ਮਹਤਾ[2] ਤੇਜੁ ਆਪਣਾ ਆਪਿ ਜਰਿ ॥ ਸਰਬ ਕਲਾ ਭਰਪੂਰੁ, ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ, ਤੁਧੁ ਆਗੈ ਬਿਨਵਤਾ ॥ ੧੮ ॥

ਪਉੜੀ (ਵਾਰ ਰਾਮਕਲੀ ਮ: ੫) [੯੬੪]

ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥ ਸਿਰਿ ਸਾਹਾ ਪਾਤਿਸਾਹੁ, ਨਿਹਚਲੁ ਚਉਰੁ ਛਤੁ[3] ॥ ਜੋ ਭਾਵੈ ਪਾਰਬ੍ਰਹਮ, ਸੋਈ ਸਚੁ ਨਿਆਉ ॥ ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥ ਜੋ ਕੀਨ੍ੀ ਕਰਤਾਰਿ ਸਾਈ ਭਲੀ ਗਲ ॥ ਜਿਨੀ ਪਛਾਤਾ ਖਸਮੁ, ਸੇ ਦਰਗਾਹ ਮਲ ॥ ਸਹੀ ਤੇਰਾ ਫੁਰਮਾਨੁ, ਕਿਨੈ ਨ ਫੇਰੀਐ[4] ॥ ਕਾਰਣ ਕਰਣ ਕਰੀਮ[5] ਕੁਦਰਤਿ ਤੇਰੀਐ ॥ ੧੬ ॥

---

੧. ਰੰਗ ਬਰੰਗੀ । ੨. ਵਡਿਆਈ । ੩. ਛਤ੍ਰ । ੪. ਟਾਲ ਸਕਦਾ । ੫. ਬਖਸ਼ਿੰਦ ।

ਵਡਹੰਸੁ ਮਹਲਾ ੫ ਘਰੁ ੧ [੫੬੨]

ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥ [1]ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥ ੧ ॥ ਸੁਹਾਵੀ[2] ਕਉਣੁ ਸੁ ਵੇਲਾ, ਜਿਤੁ ਪ੍ਰਭ ਮੇਲਾ ॥ ੧ ॥ ਰਹਾਉ ॥ ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥ ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥ ੨ ॥ ਘਟਿ ਘਟਿ ਵਸਹਿ, ਜਾਣਹਿ[3] ਥੋਰਾ ॥ ਹੈ ਕੋਈ ਸਾਜਣੁ, ਪਰਦਾ ਤੋਰਾ ॥ ਕਰਉ ਜਤਨ, ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥ ੩ ॥ ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ, ਸਗਲ ਮਿਟਾਇਆ ॥ ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥ ਕਹੁ ਨਾਨਕ ਪ੍ਰਭੁ ਮੇਰਾ ਊਚਾ ॥ ੪ ॥ ੧ ॥

ਆਸਾ ਮਹਲਾ ੪ ਛੰਤ [੪੪੮]

ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ, ਆਦਿ ਨਿਰੰਜਨੁ ਨਿਰੰਕਾਰੁ ਜੀਉ ॥ ਤਾ ਕੀ ਗਤਿ ਕਹੀ ਨ ਜਾਈ, ਅਮਿਤਿ ਵਡਿਆਈ, ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥ ਗੋਵਿੰਦੁ ਅਲਖ ਅਪਾਰੁ ਅਪਰੰਪਰੁ, ਆਪੁ ਆਪਣਾ ਜਾਣੈ ॥ ਕਿਆ ਇਹ ਜੰਤ ਵਿਚਾਰੇ ਕਹੀਅਹਿ, ਜੋ ਤੁਧੁ ਆਖਿ ਵਖਾਣੇ ॥ ਜਿਸਨੋ ਨਦਰਿ ਕਰਹਿ ਤੂੰ ਅਪਣੀ, ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ, ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥

ਪਉੜੀ (ਗੂਜਰੀ ਕੀ ਵਾਰ ਮਹਲਾ ੩) [੫੧੦]

ਸਭੁ ਜਗੁ ਫਿਰਿ ਮੈ ਦੇਖਿਆ, ਹਰਿ ਇਕੋ ਦਾਤਾ॥ਉਪਾਇ ਕਿਤੈ ਨ ਪਾਈਐ, ਹਰਿ ਕਰਮ ਬਿਧਾਤਾ ॥ ਗੁਰ ਸਬਦੀ ਹਰਿ ਮਨ ਵਸੈ, ਹਰਿ ਸਹਜੇ ਜਾਤਾ ॥ ਅੰਦਰਹੁ ਤ੍ਰਿਸਨਾ ਅਗਨਿ ਬੁਝੀ, ਹਰਿ ਅੰਮ੍ਰਿਤਸਰਿ ਨਾਤਾ ॥ ਵਡੀ ਵਡਿਆਈ ਵਡੇ ਕੀ, ਗੁਰਮੁਖਿ ਬੋਲਾਤਾ ॥ ੬ ॥

---

੧. ਮਨੁੱਖ ਭਾਵੇਂ ਕ੍ਰੋੜਾਂ ਹੀ ਯਤਨ ਕਰੇ । ੨. ਮੁਬਾਰਕ । ੩. ਪਰ ਉਸ ਨੂੰ ਜਾਣਦੇ ਵਿਰਲੇ ਹੀ ਹਨ ।

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫ [੫੩੪]

ਮੈ ਪੇਖਿਓ ਰੀ, ਊਚਾ ਮੋਹਨੁ ਸਭ ਤੇ ਊਚਾ ॥ ਆਨ ਨ ਸਮਸਰਿ ਕੋਊ ਲਾਗੈ, ਢੂਢਿ ਰਹੇ ਹਮ ਮੂਚਾ[1] ॥ ੧ ॥ ਰਹਾਉ ॥ ਬਹੁ ਬੇਅੰਤੁ ਅਤਿ ਬਡੋ ਗਾਹਰੋ[2] ਥਾਹ ਨਹੀ ਅਗਹੂਚਾ[3] ॥ ਤੋਲਿ ਨ ਤੁਲੀਐ ਮੋਲਿ ਨ ਮੁਲੀਐ, ਕਤ ਪਾਈਐ ਮਨ ਰੂਚਾ[4] ॥ ੧ ॥ [5]ਖੋਜ ਅਸੰਖਾ ਅਨਿਕਤ ਪੰਥਾ, ਬਿਨੁ ਗੁਰ ਨਹੀ ਪਹੂਚਾ ॥ ਕਹੁ ਨਾਨਕ ਕਿਰਪਾ ਕਰੀ ਠਾਕੁਰ, ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥

ਬਿਲਾਵਲੁ ਕਬੀਰ ਜੀਉ [੮੫੬]

ਕੋਊ ਹਰਿ ਸਮਾਨਿ ਨਹੀ ਰਾਜਾ ॥ ਏਹ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ[6] ॥੧॥ ਰਹਾਉ ॥ ਤੇਰੋ ਜਨੁ ਹੋਇ ਸੋਇ ਕਤ ਡੋਲੈ, ਤੀਨਿ ਭਵਨ ਪਰ ਛਾਜਾ ॥ ਹਾਥੁ ਪਸਾਰਿ ਸਕੈ ਕੋ ਜਨ ਕਉ, ਬੋਲਿ ਸਕੈ ਨ ਅੰਦਾਜਾ ॥ ੧ ॥ ਚੇਤਿ ਅਚੇਤ ਮੂੜ ਮਨ ਮੇਰੇ, ਬਾਜੇ ਅਨਹਦ ਬਾਜਾ ॥ ਕਹਿ ਕਬੀਰ ਸੰਸਾ ਭ੍ਰਮੁ ਚੂਕੋ, ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥

ਬਿਲਾਵਲੁ ਮਹਲਾ ੫ [੮੦੨]

ਊਚ ਅਪਾਰ ਬੇਅੰਤ ਸੁਆਮੀ, ਕਉਣੁ ਜਾਣੈ ਗੁਣ ਤੇਰੇ ॥ ਗਾਵਤੇ ਉਧਰਹਿ, ਸੁਣਤੇ ਉਧਰਹਿ, ਬਿਨਸਹਿ ਪਾਪ ਘਨੇਰੇ ॥ ਪਸੂ, ਪਰੇਤ, ਮੁਗਧ ਕਉ ਤਾਰੇ, ਪਾਹਨ ਪਾਰਿ ਉਤਾਰੇ ॥ ਨਾਨਕ ਦਾਸ ਤੇਰੀ ਸਰਣਾਈ, ਸਦਾ ਸਦਾ ਬਲਿਹਾਰੇ ॥੪॥੧॥੪॥

ਪਉੜੀ (ਸੂਹੀ ਵਾਰ ਮ: ੩) [੭੯੨]

ਹਉ ਕਿਆ ਸਾਲਾਹੀ ਕਿਰਮ ਜੰਤੁ, ਵਡੀ ਤੇਰੀ ਵਡਿਆਈ ॥ ਤੂ ਅਗਮ ਦਇਆਲੁ ਅਗੰਮੁ ਹੈ, ਆਪਿ ਲੈਹਿ ਮਿਲਾਈ ॥ ਮੈ ਤੁਝ ਬਿਨੁ ਬੇਲੀ ਕੋ ਨਹੀ, ਤੂ ਅੰਤਿ ਸਖਾਈ ॥ ਜੋ ਤੇਰੀ ਸਰਣਾਗਤੀ, ਤਿਨ ਲੈਹਿ ਛਡਾਈ ॥ ਨਾਨਕ ਵੇਪਰਵਾਹੁ ਹੈ, ਤਿਸੁ ਤਿਲੁ ਨ ਤਮਾਈ ॥੨੦॥

---

੧. ਬਹੁਤਾ ਹੀ । ੨. ਗੰਭੀਰ । ੩. ਬਹੁਤਾ ਹੀ ਉਚਾ । ੪. ਚੰਗਾ ਲਗਣ ਵਾਲਾ । ੫. ਬਹੁਤ ਲਭਿਆ ਅਤੇ ਬਹੁਤ ਰਾਹ ਵੇਖੇ । ੬. ਵਿਖਾਵਾ ।

ਵਾਰ ੭, ਪਉੜੀ ੧੬

ਵੇਦ ਕਤੇਬਹੁ ਬਾਹਰਾ, ਲੇਖ ਅਲੇਖ ਨ ਲਖਿਆ ਜਾਈ ॥ ਰੂਪ ਅਨੂਪੁ ਅਚਰਜੁ ਹੈ, ਦਰਸਨੁ ਦ੍ਰਿਸਟਿ ਅਗੋਚਰ ਭਾਈ ॥ [1]ਇਕ ਕਵਾਉ ਪਸਾਉ ਕਰਿ ਤੋਲਨ ਤੁਲਾਧਾਰ[2] ਨ ਸਮਾਈ ॥ ਕਥਨੀ ਬਦਨੀ ਬਾਹਰਾ, ਥਕੇ ਸਬਦੁ ਸੁਰਤਿ ਲਿਵਲਾਈ ॥ ਮਨ ਬਚ ਕਰਮ ਅਗੋਚਰਾ, ਮਤਿ ਬੁਧਿ ਸਾਧਿ ਸੋਝੀ ਥਕਿ ਪਾਈ ॥ ਅਛਲ ਅਛੇਦ ਅਭੇਦ ਹੈ, ਭਗਤਿ ਵਛਲੁ ਸਾਧਿ ਸੰਗਤਿ ਛਾਈ ॥ ਵਡਾ ਆਪਿ ਵਡੀ ਵਡਿਆਈ ॥ ੧੬ ॥

ਗਉੜੀ ਗੁਆਰੇਰੀ ਮਹਲਾ ੫ [੧੯੨-੯੩]

[3]ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥੧॥ ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ॥ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ ॥ ਸਰਬ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥ ੨ ॥ ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥ ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥ ੩ ॥ [4]ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ [4]ਸੰਤ ਪ੍ਰਸਾਦਿ ਮੋਕਉ ਨਾਮ ਨਿਵਾਸਿ ॥੪॥੨੧॥੯੦॥

ਪਉੜੀ (ਵਾਰ ਗੂਜਰੀ ਮ: ੫) [੫੧੮-੧੯]

ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥ ਜਿਸ ਨੋ ਕਰੇ ਰਹੰਮ, ਤਿਸੁ ਨ ਵਿਸਾਰਦਾ ॥ ਆਪਿ ਉਪਾਵਣਹਾਰੁ, ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ, ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ ॥ ਜਿਸ ਦੈ ਹੋਵੈ ਵਲਿ, ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ, ਹਉ ਤਿਸੁ ਨਮਸਕਾਰਦਾ ॥੪॥

---

੧. ਇਕ ਵਾਕ ਨਾਲ ਸੰਸਾਰ ਤੇ ਐਡਾ ਪਸਾਰਾ ਕਰ ਦਿਤਾ । ੨. ਤੱਕੜੀ । ੩. ਜਿਸ ਵਾਹਿਗੁਰੂ ਦੇ । ੪. ਗੁਰੂ ਦੀ ਕ੍ਰਿਪਾ ਨਾਲ ।

ਪਾਤਾਲਾ ਪਾਤਾਲ ਲਖ......ਅੰਤੁ ਨ ਸਿਫਤੀ......[ਜਪੁ ਜੀ, ਪਉੜੀ ੨੨ ਤੇ ੨੪

# ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ

ਰਾਗੁ ਬਿਲਾਵਲੁ ਮਹਲਾ ੫ [੮੩੭]

ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ ॥ ਤਜਿ ਆਨ ਸਰਣਿ ਗਹੀ ॥ ੧ ॥ ਰਹਾਉ ॥ ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ ਨ ਜਾਹਿ ॥੧॥ ਹਰਿ ਨਾਮ ਰਸਨਾ ਕਹਨ ॥ ਮਲ ਪਾਪ ਕਲਮਲ[1] ਦਹਨ[2] ॥ ਚੜਿ ਨਾਵ ਸੰਤ ਉਧਾਰਿ ॥ ਭੈ ਤਰੇ ਸਾਗਰ ਪਾਰਿ ॥ ੨ ॥ ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ ਨਿਰਮਲ ਰੀਤਿ ॥ ਤਜਿ ਗਏ ਪਾਪ ਬਿਕਾਰ ॥ ਹਰਿ ਮਿਲੇ ਪ੍ਰਭ ਨਿਰੰਕਾਰ ॥ ੩ ॥ ਪ੍ਰਭ ਪੇਖੀਐ ਬਿਸਮਾਦ ॥ ਚਖਿ ਅਨਦ ਪੂਰਨ ਸਾਦ ॥ ਨਹ ਡੋਲੀਐ ਇਤ ਊਤ ॥ ਪ੍ਰਭ ਬਸੇ ਹਰਿ ਹਰਿ ਚੀਤ ॥ ੪ ॥ ਤਿਨ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣਤਾਸੁ ॥ ਤੇ ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ ਅਨਹਤ ਬੈਨ ॥ ੫ ॥ ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥ ਹਰਿ ਨਿਗਮ[3] ਲਹਹਿ ਨ ਭੇਵ ॥ ਨਿਤ ਕਰਹਿ ਮੁਨਿ ਜਨ ਸੇਵ ॥ ੬ ॥ ਦੁਖ ਦੀਨ ਦਰਦ ਨਿਵਾਰ ॥ ਜਾਕੀ ਮਹਾ ਬਿਖੜੀ[4] ਕਾਰ ॥ ਤਾ ਕੀ ਮਿਤਿ ਨ ਜਾਨੈ ਕੋਇ ॥ ਜਲਿ ਥਲਿ ਮਹੀਅਲਿ ਸੋਇ ॥ ੭ ॥ ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥ ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥੮॥੧॥

ਸਲੋਕ ॥ ਕਬੀਰ ਸਾਤ ਸਮੁੰਦਹਿ ਮਸੁ[5] ਕਰਉ, ਕਲਮ ਕਰਉ ਬਨਰਾਇ[6] ॥
ਬਸੁਧਾ[7] ਕਾਗਦੁ ਜਉ ਕਰਉ, ਹਰਿ ਜਸੁ ਲਿਖਨੁ ਨ ਜਾਇ ॥੮੧॥ [੧੩੬੮]

੧. ਪਾਪ । ੨. ਸਾੜਨਾ । ੩. ਵੇਦ । ੪. ਔਖੀ । ੫. ਸਿਆਹੀ । ੬. ਬਨਾਸਪਤੀ । ੭. ਧਰਤੀ ।

ਸਲੋਕ ਮ: ੪ (ਕਾਨੜੇ ਕੀ ਵਾਰ ਮ: ੪) [੧੩੧੪]

ਹਮਰੀ ਜਿਹਬਾ ਏਕ ਪ੍ਰਭ, ਹਰਿ ਕੇ ਗੁਣ ਅਗਮ ਅਥਾਹ ॥ ਹਮ ਕਿਉ ਕਰਿ ਜਪਹ ਇਆਣਿਆ, ਹਰਿ ਤੁਮ ਵਡ ਅਗਮ ਅਗਾਹ॥ਹਰਿ ਦੇਹੁ ਪ੍ਰਭੂ ਮਤਿ ਊਤਮਾ, ਗੁਰ ਸਤਿਗੁਰ ਕੈ ਪਗਿ ਪਾਹ ॥ ਸਤਸੰਗਤਿ ਹਰਿ ਮੇਲਿ ਪ੍ਰਭ,ਹਮ ਪਾਪੀ ਸੰਗਿ ਤਰਾਹ ॥ ਜਨ ਨਾਨਕ ਕਉ ਹਰਿ ਬਖਸਿ ਲੈਹੁ,ਹਰਿ ਤੁਠੈ ਮੇਲਿ ਮਿਲਾਹ ॥ ਹਰਿ ਕਿਰਪਾ ਕਰਿ ਸੁਣਿ ਬੇਨੰਤੀ, ਹਮ ਪਾਪੀ ਕਿਰਮ ਤਰਾਹ ॥੧॥ (੫)

ਸੋਰਠਿ ਮਹਲਾ ੫ ਘਰੁ ੧ [੬੧੦]

ਜਾ ਕੈ ਹਿਰਦੈ ਵਸਿਆ ਤੂ ਕਰਤੇ, ਤਾ ਕੀ ਤੈਂ ਆਸ ਪੁਜਾਈ॥ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥ ਤੇਰੀ ਅਕਥ ਕਥਾ ਕਥਨੁ ਨ ਜਾਈ ॥ ਗੁਣ ਨਿਧਾਨ ਸੁਖਦਾਤੇ ਸੁਆਮੀ, ਸਭ ਤੇ ਊਚ ਬਡਾਈ ॥ਰਹਾਉ॥ ਸੋ ਸੋ ਕਰਮ ਕਰਤ ਹੈ ਪ੍ਰਾਣੀ, ਜੈਸੀ ਤੁਮ ਲਿਖਿ ਪਾਈ ॥ ਸੇਵਕ ਕਉ ਤੁਮ ਸੇਵਾ ਦੀਨੀ, ਦਰਸਨੁ ਦੇਖਿ ਅਘਾਈ ॥ ੨ ॥ ਸਰਬ ਨਿਰੰਤਰਿ ਤੁਮਹਿ ਸਮਾਨੇ, ਜਾ ਕਉ ਤੁਧੁ ਆਪਿ ਬੁਝਾਈ ॥ ਗੁਰਪਰਸਾਦਿ ਮਿਟਿਓ ਅਗਿਆਨਾ, ਪ੍ਰਗਟ ਭਏ ਸਭ ਠਾਈ ॥ ੩ ॥ ਸੋਈ ਗਿਆਨੀ ਸੋਈ ਧਿਆਨੀ, ਸੋਈ ਪੁਰਖੁ ਸੁਭਾਈ[1] ॥ ਕਹੁ ਨਾਨਕ ਜਿਸੁ ਭਏ ਦਇਆਲਾ, ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥

ਬਚਿਤ੍ਰ ਨਾਟਕ ਵਿਚੋਂ

[2]ਕਾਗਦ ਦੀਪ ਸਭੈ ਕਰਿ ਕੈ, ਅਰੁ ਸਾਤ ਸਮੁੰਦ੍ਰਨ ਕੀ [3]ਮਸੁ ਕੈਹੋਂ ॥
ਕਾਟ ਬਨਾਸਪਤੀ ਸਗਰੀ, ਲਿਖਬੇ ਹੂੰ ਕੇ [4]ਲੇਖਨ ਕਾਜ ਬਨੈ ਹੋਂ ॥
[5]ਸਾਰਸੁਤੀ ਬਕਤਾ ਕਰਿ ਕੈ, [6]ਜੁਗਿ ਕੋਟਿ ਗਨੇਸ ਕੈ ਹਾਥਿ ਲਿਖੈ ਹੋਂ ॥
[7]ਕਾਲ ਕ੍ਰਿਪਾਨ ਬਿਨਾ ਬਿਨਤੀ, ਨ ਤਊ ਤੁਮ ਕੌ ਪ੍ਰਭੁ ਨੈਕ ਰਿਝੈ ਹੋ ॥੧੦੧॥

---

੧. ਚੰਗੇ ਸੁਭਾਵ ਵਾਲਾ । ੨. ਸਾਰੀ ਧਰਤੀ (ਦੀਪ) ਦਾ ਕਾਗਜ਼ ਬਣਾ ਕੇ । ੩. ਸਿਆਹੀ ਬਣਾ ਕੇ । ੪. ਕਲਮਾਂ ਬਣਾ ਲਵਾਂ । ੫, ਸੁਰਸੁਤੀ ਦੇਵੀ ਨੂੰ ਬੋਲਣ ਵਾਲੀ ਬਣਾ ਕੇ । ੬. ਕ੍ਰੋੜਾਂ ਜੁਗ ਹੀ । ੭. ਹੇ ਮਹਾਂਕਾਲ ਜੀ ! ਬੇਨਤੀ ਤੋਂ ਬਿਨਾਂ ਆਪ ਜੀ ਨੂੰ ਥੋੜਾ ਵੀ ਪ੍ਰਸੰਨ ਨਹੀਂ ਕਰ ਸਕਦਾ ਹਾਂ ।

# ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ

ਗੂਜਰੀ ਮਹਲਾ ੫ ਘਰੁ ੨ [੫੦੭-੮]

ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ ॥ ੧ ॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ, ਪੇਖਿ ਰਹੇ ਬਿਸਮਾ ॥ ੧ ॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ ॥ ੨ ॥ ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ॥ ੩ ॥ ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥ ੪ ॥ ਦਰਬਾਰਨ ਮਹਿ ਤੇਰੋ ਦਰਬਾਰਾ, [1]ਸਰਨ ਪਾਲਨ ਟੀਕਾ ॥ ਲਖਿਮੀ ਕੇਤਕ ਗਨੀ ਨ ਜਾਈਐ, [2]ਗਨਿ ਨ ਸਕਉ ਸੀਕਾ ॥ ੫ ॥ ਨਾਮਨ ਮਹਿ ਤੇਰੋ ਪ੍ਰਭ ਨਾਮਾ, ਗਿਆਨਨ ਮਹਿ ਗਿਆਨੀ ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ, ਇਸਨਾਨਨ ਮਹਿ ਇਸਨਾਨੀ ॥੬॥ ਸਿਧਨ ਮਹਿ ਤੇਰੀ ਪ੍ਰਭ ਸਿਧਾ, ਕਰਮਨ ਸਿਰਿ ਕਰਮਾ ॥ ਆਗਿਆ ਮਹਿ ਤੇਰੀ ਪ੍ਰਭ ਆਗਿਆ, ਹੁਕਮਨ ਸਿਰਿ ਹੁਕਮਾ ॥ ੭ ॥ ਜਿਉ ਬੋਲਾਵਹਿ ਤਿਉ ਬੋਲਹ ਸੁਆਮੀ, ਕੁਦਰਤਿ[3] ਕਵਨ ਹਮਾਰੀ ॥ ਸਾਧ ਸੰਗਿ ਨਾਨਕ ਜਸੁ ਗਾਇਓ, ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥

ਸਿਰੀ ਰਾਗ ਮਹਲਾ ੧ ਘਰੁ ੩ [੭੧-੭੨]

ਜੋਗੀ ਅੰਦਰਿ ਜੋਗੀਆ, ਤੂੰ ਭੋਗੀ ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ, ਸੁਰਗਿ ਮਛਿ[4] ਪਇਆਲਿ[5] ਜੀਉ ॥ ੧ ॥ ਹਉ ਵਾਰੀ ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ[6] ॥੧॥ਰਹਾਉ॥ ਤੁਧੁ ਸੰਸਾਰੁ

---

੧. ਸਰਨ ਆਇਆਂ ਦੀ ਪੈਜ ਰਖਣ ਵਾਲਾ। ੨. ਤੇਰਾ ਸਿੱਕਾ ਚਲਾਇਆ ਹੋਇਆ ਗਿਣ ਨਹੀਂ ਸਕਦੇ। ੩. ਸ਼ਕਤੀ। ੪. ਮਾਤ ਲੋਕ 'ਚ। ੫. ਪਾਤਾਲ ਪੁਰੀ 'ਚ। ੬. ਨਾਵ ਤੋਂ।

ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ॥ਵੇਖਹਿ ਕੀਤਾ ਆਪਣਾ, ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥ ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ, ਸਭ ਮੋਹੀ ਮਾਇਆ ਜਾਲਿ ਜੀਉ ॥ ੩ ॥ ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥ ਸੁਰਿ ਨਰ ਮੁਨਿ ਜਨ ਲੋਚਦੇ, ਸੋ ਸਤਿਗੁਰਿ ਦੀਆ ਬੁਝਾਇ ਜੀਉ ॥ ੪ ॥ ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥

ਭੈਰਉ ਮਹਲਾ ੫ [੧੧੫੬-੫੭]

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥ ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥ ੧ ॥ ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰ॥ ੧॥ ਰਹਾਉ ॥ ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥ ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥ ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥ ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥ ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥ ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥੪॥ ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥ ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥ ੫ ॥ ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ ॥ ਕੋਟਿ ਪਰਲਉ ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥ ੬ ॥ ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥ ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੁੋਨਿ ਮਹਿ ਰਹਤੇ ॥ ੭ ॥ ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥ ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥੨॥੫॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੩ [੭੭੯-੮੦]

ਤੂ ਠਾਕੁਰੋ ਬੈਰਾਗਰੋ[1], ਮੈ ਜੇਹੀ ਘਣ ਚੇਰੀ ਰਾਮ ॥ ਤੂੰ ਸਾਗਰੋ ਰਤਨਾਗਰੋ[2], ਹਉ ਸਾਰ ਨ ਜਾਣਾ ਤੇਰੀ ਰਾਮ ॥ ਸਾਰ ਨ ਜਾਣਾ, ਤੂ ਵਡ ਦਾਨਾ, ਕਰਿ ਮਿਹਰੰਮਤ ਸਾਂਈ ॥ ਕਿਰਪਾ ਕੀਜੈ, ਸਾ ਮਤਿ ਦੀਜੈ, ਆਠ ਪਹਰ ਤੁਧੁ ਧਿਆਈ ॥ ਗਰਬੁ ਨ ਕੀਜੈ, ਰੇਣ ਹੋਵੀਜੈ, ਤਾ ਗਤਿ ਜੀਅਰੇ ਤੇਰੀ ॥ ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥

ਤੁਮ੍ ਗਉਹਰ ਅਤਿ ਗਹਿਰ ਗੰਭੀਰਾ, ਤੁਮ ਪਿਰ ਹਮ ਬਹੁਰੀਆ ਰਾਮ ॥ ਤੁਮ ਵਡੇ ਵਡੇ ਵਡ ਊਚੇ, ਹਉ ਇਤਨੀਕ ਲਹੁਰੀਆ ਰਾਮ ॥ ਹਉ ਕਿਛੁ ਨਾਹੀ, ਏਕੋ ਤੂਹੈ, ਆਪੇ ਆਪਿ ਸੁਜਾਨਾ ॥ ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ, ਸਰਬ ਰੰਗ ਰਸ ਮਾਨਾ ॥ ਚਰਣਹ ਸਰਨੀ ਦਾਸਹ ਦਾਸੀ,ਮਨਿ ਮਉਲੈ ਤਨੁ ਹਰੀਆ ॥ ਨਾਨਕ ਠਾਕੁਰੁ ਸਰਬ ਸਮਾਣਾ, ਆਪਨ ਭਾਵਨ ਕਰੀਆ ॥੨॥

ਤੁਝੁ ਊਪਰਿ ਮੇਰਾ ਹੈ ਮਾਣਾ ਤੂ ਹੈ ਮੇਰਾ ਤਾਣਾ ਰਾਮ ॥ ਸੁਰਤਿ ਮਤਿ ਚਤੁਰਾਈ ਤੇਰੀ,ਤੂ ਜਾਣਾਇਹਿ ਜਾਣਾ ਰਾਮ ॥ ਸੋਈ ਜਾਣੈ ਸੋਈ ਪਛਾਣੈ, ਜਾ ਕਉ ਨਦਰਿ ਸਿਰੰਦੇ ॥ ਮਨਮੁਖਿ ਭੂਲੀ ਬਹੁਤੀ ਰਾਹੀ, ਫਾਥੀ ਮਾਇਆ ਫੰਦੇ ॥ ਠਾਕੁਰ ਭਾਣੀ ਸਾ ਗੁਣਵੰਤੀ, ਤਿਨ ਹੀ ਸਭ ਰੰਗ ਮਾਣਾ ॥ ਨਾਨਕ ਕੀ ਧਰ ਤੂਹੈ ਠਾਕੁਰ, ਤੂ ਨਾਨਕ ਕਾ ਮਾਣਾ ॥੩॥

ਹਉ ਵਾਰੀ ਵੰਞਾ[3], ਘੋਲੀ ਵੰਞਾ, ਤੂ ਪਰਬਤੁ ਮੇਰਾ ਓਲਾ ਰਾਮ ॥ ਹਉ ਬਲਿ ਜਾਈ, ਲਖ ਲਖ ਲਖ ਬਰੀਆ, ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ ਮਿਟੇ ਅੰਧਾਰੇ ਤਜੇ ਬਿਕਾਰੇ, ਠਾਕੁਰ ਸਿਉ ਮਨੁ ਮਾਨਾ ॥ ਪ੍ਰਭ ਜੀ ਭਾਣੀ, ਭਈ ਨਿਕਾਣੀ[4], ਸਫਲ ਜਨਮੁ ਪਰਵਾਨਾ ॥ ਭਈ ਅਮੋਲੀ, ਭਾਰਾ[5] ਤੋਲੀ, ਮੁਕਤਿ ਜੁਗਤਿ ਦਰੁ ਖੋਲ੍ਹਾ ॥ ਕਹੁ ਨਾਨਕ ਹਉ ਨਿਰਭਉ ਹੋਈ, ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥

---

੧. ਵੈਰਾਗਵਾਨ, ਜਿਸ ਨੂੰ ਕਿਸੇ ਵਸਤੂ ਦੀ ਲੋੜ ਨਹੀਂ । ੨. ਰਤਨਾਂ ਦੀ ਖਾਣ । ੩. ਜਾਵਾਂ । ੪. ਕਾਣ ਰਹਿਤ, ਬੇਪਰਵਾਹ । ੫. ਭਾਰੇ ਤੋਲ ਵਾਲੀ, ਗੰਭੀਰ ।

ਰਾਗੁ ਭੈਰਉ ਮਹਲਾ ੫ ਪੜਤਾਲੁ ਘਰੁ ੩ [੧੧੫੩]

ਪਰਤਿਪਾਲ ਪ੍ਰਭ ਕ੍ਰਿਪਾਲ, ਕਵਨ ਗੁਨ ਗਨੀ ॥ ਅਨਿਕ ਰੰਗ ਬਹੁ ਤਰੰਗ, ਸਰਬ ਕੋ ਧਨੀ ॥ ੧ ॥ ਰਹਾਉ ॥ ਅਨਿਕ ਗਿਆਨ ਅਨਿਕ ਧਿਆਨ, ਅਨਿਕ ਜਾਪ ਜਾਪ ਤਾਪ ॥ ਅਨਿਕ ਗੁਨਿਤ[1] ਧੁਨਿਤ[2] ਲਲਿਤ[3] ਅਨਿਕ [4]ਧਾਰ ਮੁਨੀ ॥੧॥ ਅਨਿਕ ਨਾਦ[5] ਅਨਿਕ ਬਾਜ[6], ਨਿਮਖ ਨਿਮਖ ਅਨਿਕ ਸ੍ਵਾਦ, ਅਨਿਕ ਦੋਖ[7] ਅਨਿਕ ਰੋਗ, ਮਿਟਹਿ ਜਸ ਸੁਨੀ ॥ ਨਾਨਕ ਸੇਵ ਅਪਾਰ ਦੇਵ, ਤਟਹ[8] ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ, ਸਗਲ ਫਲ ਪੁਨੀ ॥੨॥੧॥੫੭॥

ਸੂਹੀ ਮਹਲਾ ੪ ਘਰੁ ੭ [੭੩੪-੩੫]

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ [9]ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥ ੧ ॥ ਮੈ ਹਰਿ ਹਰਿ ਨਾਮੁ ਧਰ[10] ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ, ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ ॥ ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥ ਮੈ ਹੋਰੁ ਥਾਉ ਨਾਹੀ, ਜਿਸੁ ਪਹਿ ਕਰਉ ਬੇਨੰਤੀ, ਮੇਰਾ ਦੁਖ ਸੁਖੁ ਤੁਝ ਹੀ ਪਾਸੇ ॥ ੨ ॥ ਵਿਚੇ ਧਰਤੀ ਵਿਚੇ ਪਾਣੀ, ਵਿਚਿ ਕਾਸਟ[11] ਅਗਨਿ ਧਰੀਜੈ ॥ ਬਕਰੀ ਸਿੰਘੁ[12] ਇਕ ਤੈ ਥਾਇ ਰਾਖੇ, ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ॥੩॥ਹਰਿ ਕੀ ਵਡਿਆਈ ਦੇਖਹੁ ਸੰਤਹੁ,ਹਰਿ ਨਿਮਾਣਿਆ ਮਾਣੁ ਦਿਵਾਏ॥ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ,ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ॥੪॥੧॥੧੨॥

ਸਲੋਕੁ ॥ ਲਾਲ ਗੁਪਾਲ ਗੋਬਿੰਦ ਪ੍ਰਭ, ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ, ਨਾਨਕ ਬੇਪਰਵਾਹ ॥ ੧ ॥ (੧੨) [੨੫੨]

---

੧. ਸੁਰਾਂ ਦਾ ਮੇਲ । ੨. ਰਾਗਾਂ ਦੀ ਧੁਨੀ ਅਲਾਪਣੀ । ੩. ਸੁੰਦਰ । ੪. ਮੌਨ ਧਾਰਦੇ ਹਨ । ੫. ਗਾਣਾ । ੬. ਵਜਾਉਣਾ । ੭. ਦੁਖ । ੮. ਤੀਰਥ । ੯. ਗੁਣਾਂ ਦਾ ਖਜ਼ਾਨਾ । ੧੦. ਆਸਰਾ । ੧੧. ਲਕੜੀ । ੧੨. ਸ਼ੇਰ ।

# ਲਖੀ ਨ ਜਾਈ ਨਾਨਕ ਲੀਲਾ

ਪਉੜੀ (ਬਾਵਨ ਅਖਰੀ ਮ: ੫) [੨੫੦]

ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥ ਆਪਨ ਆਪੁ ਆਪਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥ ੧ ॥ ਕਰਿ ਕਿਰਪਾ ਪ੍ਰਭ ਦੀਨ ਦਇਆਲ॥ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥

ਸਿਰੀ ਰਾਗੁ ਮਹਲਾ ੧ [੧੪-੧੫]

ਕੋਟਿ ਕੋਟੀ ਮੇਰੀ ਆਰਜਾ, [੧]ਪਵਣੁ ਪੀਅਣੁ ਅਪਿਆਉ ॥ [੨]ਚੰਦੁ ਸੂਰਜੁ ਦੁਇ ਗੁਫੈ ਨ ਦੇਖਾ, ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾਪਵੈ, ਹਉ ਕੇਵਡੁ ਆਖਾ ਨਾਉ॥੧॥ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ, ਜੇ ਭਾਵੈ ਕਰੇ ਤਮਾਇ[੩] ॥ ੧ ॥ ਰਹਾਉ ॥ [੪]ਕੁਸਾ ਕਟੀਆ ਵਾਰ ਵਾਰ, [੫]ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ, ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾਪਵੈ, ਹਉ ਕੇਵਡੁ ਆਖਾ ਨਾਉ ॥ ੨ ॥ ਪੰਖੀ ਹੋਇ ਕੈ ਜੇ ਭਵਾ, ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ, ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥ ੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ[੬] ॥ ਮਸੂ[੭] ਤੋਟਿ ਨ ਆਵਈ, ਲੇਖਣਿ[੮] ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੪॥੨॥

---

੧. ਪਉਣ ਮੇਰੇ ਲਈ ਖਾਣਾ ਅਤੇ ਪੀਣਾ ਹੈ । ੨. ਗੁਫਾ 'ਚ ਬੈਠ ਕੇ ਐਸੀ ਸਮਾਧੀ ਲਾਵਾਂ ਕਿ ਸੂਰਜ ਅਤੇ ਚੰਦ ਨਜ਼ਰ ਹੀ ਨਾ ਪੈਣ । ੩. ਕ੍ਰਿਪਾ । ੪. ਕਈ ਵਾਰੀ ਕਹਿਆ (ਕੁਟਿਆ) ਜਾਵਾਂ । ੫. ਚੱਕੀ 'ਚ ਪਾ ਕੇ ਪੀਸਿਆ ਜਾਵਾਂ । ੬. ਅਰਥ ਕਰਾਂ । ੭. ਸਿਆਹੀ । ੮. ਕਲਮ ।

ਸਿਰੀ ਰਾਗੁ ਮਹਲਾ ੧ ਘਰੁ ੪ [੨੫]

ਤੂ ਦਰੀਆਉ [1]ਦਾਨਾ ਬੀਨਾ,ਮੈ ਮਛੁਲੀ ਕੈਸੇ ਅੰਤੁ ਲਹਾ ॥ ਜਹ ਜਹ ਦੇਖਾ ਤਹ ਤਹ ਤੂ ਹੈ,ਤੁਝ ਤੇ ਨਿਕਸੀ[2] ਫੂਟਿ ਮਰਾ ॥੧॥ ਨ ਜਾਣਾ ਮੇਉ[3] ਨ ਜਾਣਾ ਜਾਲੀ[4] ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ ਰਹਾਉ॥ ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੋ ਤੇਰੈ ਹਦੂਰਿ ॥ ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ॥੨॥ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ॥ਨਾਨਕੁ ਏਕ ਕਹੈ ਅਰਦਾਸਿ॥[5]ਜੀਉ ਪਿੰਡੁ ਸਭੁ ਤੇਰੈ ਪਾਸਿ॥੩॥ਆਪੇ ਨੇੜੈ ਦੂਰਿ ਆਪੇ ਹੀ, ਆਪੇ [6]ਮੰਝਿ ਮਿਆਨੋ॥ਆਪੇ ਵੇਖੈ ਸੁਣੇ ਆਪੇ ਹੀ, ਕੁਦਰਤਿ ਕਰੇ ਜਹਾਨੋ ॥ ਜੋ ਤਿਸੁ ਭਾਵੈ ਨਾਨਕਾ, ਹੁਕਮੁ ਸੋਈ ਪਰਵਾਨੋ ॥੪॥੩੧॥

ਪਉੜੀ (ਰਾਮਕਲੀ ਕੀ ਵਾਰ ਮ: ੫) [੯੬੨]

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ[7] ॥ ਨਾ ਤੂ ਆਵਹਿ ਵਸਿ,ਬੇਦ ਪੜਾਵਣੇ ॥ ਨਾ ਤੂ ਆਵਹਿ ਵਸਿ, ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ, ਧਰਤੀ ਧਾਈਐ॥ਨਾ ਤੂ ਆਵਹਿ ਵਸਿ, ਕਿਤੈ ਸਿਆਣਪੈ॥ ਨਾ ਤੂ ਆਵਹਿ ਵਸਿ, ਬਹੁਤਾ ਦਾਨੁ ਦੇ ॥ ਸਭੁ ਕੋ ਤੇਰੈ ਵਸਿ, ਅਗਮ ਅਗੋਚਰਾ ॥ ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥

[ਆਸਾ ਘਰੁ ੪ ਮਹਲਾ ੧ [੩੫੮]

ਦੇਵਤਿਆ ਦਰਸਨ ਕੈ ਤਾਈ,ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ,ਕਰਿ ਕਰਿ ਭਗਵੇ ਭੇਖ ਭਏ ॥੧॥ ਤਉ ਕਾਰਣਿ ਸਾਹਿਬਾ ਰੰਗਿ ਰਤੇ, ਤੇਰੇ ਨਾਮ ਅਨੇਕਾ ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ਰਹਾਉ॥ ਦਰ ਘਰ ਮਹਲਾ ਹਸਤੀ[8] ਘੋੜੇ, ਛੋਡਿ ਵਿਲਾਇਤਿ ਦੇਸ ਗਏ ॥ ਪੀਰ

---

੧. ਸਭ ਕੁਝ ਸਮਝਣ ਵੇਖਣ ਵਾਲਾ। ੨. ਨਿਕਲ ਕੇ। ੩. ਮੱਛੀਆਂ ਫੜਨ ਵਾਲਾ ਝੀਵਰ। ੪. ਜਾਲ। ੫. ਮਨ ਅਤੇ ਤਨ। ੬. ਸਰੀਰ ਦੇ ਅੰਦਰ ਹੈ। ੭. ਤਰਲੇ ਕਰਨ ਤੋਂ। ੮. ਹਾਥੀ।

ਪੇਕਾਂਬਰ ਸਾਲਿਕ[1] ਸਾਦਿਕ[2], ਛੋਡੀ ਦੁਨੀਆ ਥਾਇ ਪਏ ॥੨॥ ਸਾਦ[3] ਸਹਜ[4] ਸੁਖ ਰਸ ਕਸ[5] ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ, ਨਾਮਿ ਰਤੇ ਦਰਵੇਸ ਭਏ ॥੩॥ [6]ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ੀ[6]॥ਤੂੰ ਸਾਹਿਬੁ ਹਉ ਸਾਂਗੀ ਤੇਰਾ,ਪ੍ਰਣਵੈ ਨਾਨਕੁ ਜਾਤਿ ਕੈਸੀ॥੪॥੧॥੩੩॥

ਪਉੜੀ (ਵਾਰ ਗੂਜਰੀ ਮ: ੫) [੫੧੮]

ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥ ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ, ਹਰਿ ਜਸੁ ਮੁਖਿ ਭਣਾ ॥ ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥ [7]ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ[8] ॥ ਕੂੜਹੁ ਕਰੇ, ਵਿਣਾਸੁ, ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ, ਤਿਤੁ ਤਿਤੁ ਲਗੀਐ ॥੨॥

[ਅਕਾਲ ਉਸਤਤਿ 'ਚੋਂ']

ਨਾਰਦ ਸੇ[9], ਚਤੁਰਾਨਨ[10] ਸੇ ਰੁਮਨਾ ਰਿਖ ਸੇ, ਸਭ ਹੂ ਮਿਲਿ ਗਾਇਓ ॥
ਬੇਦ ਕਤੇਬ ਨ ਭੇਦ ਲਖਿਓ, ਸਭ ਹਾਰਿ ਪਰੇ ਹਰਿ ਹਾਥ ਨ ਆਇਓ ॥
ਪਾਇ ਸਕੇ ਨਹੀ ਪਾਰ ਉਮਾਪਤਿ[11], ਸਿੱਧ ਸਨਾਥ ਸਨੰਤਨ[12] ਧਿਆਇਓ ॥
ਧਿਆਨ ਧਰੋ ਤਿਹ ਕੋ ਮਨ ਮੈ, ਜਿਹ ਕੋ ਅਮਿਤੋਜ ਸਭੈ ਜਗੁ ਛਾਇਓ ॥੯॥੨੫੦॥

ਸੋ ਦਰੁ ਕੇਹਾ ਸੋ ਘਰੁ ਕੇਹਾ......ਜਪੁਜੀ ਸਾਹਿਬ, ਪਉੜੀ ੨੭

---

੧. ਰਾਹੀ, ਪ੍ਰੇਮੀ । ੨. ਸਿਦਕ ਵਾਲਾ । ੩. ਸੁਆਦ । ੪. ਆਰਾਮ । ੫. ਖਟੇ ਸੁਆਦ । ੬. ਖੱਲਾਂ ਪਾਉਣ ਵਾਲੇ, ਠੂਠਿਆਂ ਵਿਚ ਭਿਖਿਆ ਮੰਗਣ ਵਾਲੇ, ਡੰਡਾ ਫੜਨ ਵਾਲੇ ਸੰਨਿਆਸੀ, ਚੰਮ ਪਹਿਨਣ ਵਾਲੇ, ਬੋਧੀ ਜੰਞੂ ਧਾਰਨ ਵਾਲੇ ਅਤੇ ਧੋਤੀਆਂ ਪਾਉਣ ਵਾਲੇ ਅਨੇਕਾਂ ਭੇਖਾਂ ਵਿਚ ਤੇਰੀ ਢੂੰਡ ਵਿਚ ਫਿਰ ਰਹੇ ਹਨ । ੭. ਨਿਰੰਕਾਰ ਤਾਣੇ ਪੇਟੇ ਵਾਂਗ ਵਿਆਪਕ ਹੈ । ੮. ਪਰਫੁਲਤ ਹੋ ਰਿਹਾ ਹੈ । ੯. ਵਰਗੇ । ੧੦. ਬ੍ਰਹਮਾ । ੧੧. ਸ਼ਿਵ ਜੀ । ੧੨. ਬ੍ਰਹਮਾ ਦੇ ਪੁੱਤਰ ।

ਰਾਗੁ ਗਉੜੀ ਪੂਰਬੀ ਮਹਲਾ ੫ [੨੦੪-੫]

ਕਿਨ ਬਿਧਿ ਮਿਲੈ ਗੁਸਾਈ, ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ ਸਹਜ ਸੁਖਦਾਤਾ, ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥ ਅੰਤਰਿ ਅਲਖੁ ਨ ਜਾਈ ਲਖਿਆ, ਵਿਚਿ ਪੜਦਾ ਹਉਮੈ ਪਾਈ ॥ ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥ ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ[1], ਮਿਲਿ ਬਾਤ ਨ[2] ਕਰਤੇ ਭਾਈ ॥ ਏਕ[3] ਬਸਤੁ ਬਿਨੁ ਪੰਚ[4] ਦੁਹੇਲੇ[5], ਓਹ ਬਸਤੁ ਅਗੋਚਰ ਠਾਈ ॥੨॥ ਜਿਸ[6] ਕਾ ਗ੍ਰਿਹੁ ਤਿਨਿ[6] ਦੀਆ ਤਾਲਾ[7], ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥੩॥ ਜਿਨ ਕੇ ਬੰਧਨ ਕਾਟੇ ਸਤਿਗੁਰ, ਤਿਨ ਸਾਧ ਸੰਗਤਿ ਲਿਵ ਲਾਈ॥ਪੰਚ ਜਨਾ ਮਿਲਿ ਮੰਗਲੁ ਗਾਇਆ, ਹਰਿ ਨਾਨਕ ਭੇਦੁ ਨ ਭਾਈ ॥੪॥ ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ, ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥

ਰਾਮਕਲੀ ਮਹਲਾ ੧ [੮੭੭]

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ, ਦਰਾ ਭੀਤਰਿ ਦਰੁ ਕਵਨੁ ਲਹੈ ॥ ਜਿਸੁ ਦਰ ਕਾਰਣਿ ਫਿਰਾ ਉਦਾਸੀ, ਸੋ ਦਰੁ ਕੋਈ ਆਇ ਕਹੈ ॥ ੧ ॥ ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥ ੧ ॥ ਰਹਾਉ ॥ ਦੁਖੁ ਦਰਵਾਜਾ, ਰੋਹੁ ਰਖਵਾਲਾ, ਆਸਾ ਅੰਦੇਸਾ ਦੁਇ ਪਟ ਜੜੇ ॥ ਮਾਇਆ ਜਲੁ ਖਾਈ,ਪਾਣੀ ਘਰੁ ਬਾਧਿਆ, ਸਤ ਕੈ ਆਸਣਿ ਪੁਰਖੁ ਰਹੈ ॥ ੨ ॥ ਕਿੰਤੇ ਨਾਮਾ ਅੰਤੁ ਨ ਜਾਣਿਆ, ਤੁਮ ਸਰਿ ਨਾਹੀ ਅਵਰੁ ਹਰੇ ॥ ਊਚਾ ਨਹੀ ਕਹਣਾ, ਮਨ ਮਹਿ ਰਹਣਾ, ਆਪੇ ਜਾਣੈ ਆਪਿ ਕਰੇ ॥ ੩ ॥ ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥ ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ ॥ ੪ ॥ ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਇਉ ਮਰੀਐ ॥ ੧ ॥ ਰਹਾਉ ਦੂਜਾ ॥੪॥੩॥੯॥

---

੧. ਜੀਵ ਤੇ ਪ੍ਰਮਾਤਮਾ ਵਸਦੇ ਹਨ । ੨. ਹਉਮੈ ਦੇ ਪਰਦੇ ਕਰਕੇ । ੩. ਨਾਮ । ੪. ਗਿਆਨ ਇੰਦਰੇ । ੫. ਦੁਖੀ । ੬. ਵਾਹਿਗੁਰੂ । ੭. ਭਰਮਾਂ ਦਾ ਜੰਦਰਾ ।

# ਧੀਰਉ ਦੇਖਿ ਤੁਮ੍ਹਾਰੇ ਰੰਗਾ

ਬਿਲਾਵਲੁ ਮਹਲਾ ੫ [੮੨੪]

ਧੀਰਉ[1] ਦੇਖਿ ਤੁਮ੍ਹਾਰੇ ਰੰਗਾ ॥ ਤੁਹੀ ਸੁਆਮੀ ਅੰਤਰਜਾਮੀ,ਤੂਹੀ ਵਸਿਹਿ ਸਾਧ ਕੈ ਸੰਗਾ ॥੧॥ਰਹਾਉ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ, ਨੀਚ ਕੀਟ ਤੇ ਕਰਹਿ ਰਾਜੰਗਾ ॥ ੧ ॥ ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥

(ਸਾਰੰਗ ਕਬੀਰ ਜੀਉ) [੧੨੫੨]

ਰਾਜਾ ਸ੍ਰਮ ਮਿਤਿ ਨਹੀ ਜਾਨੀ ਤੇਰੀ ॥ ਤੇਰੇ ਸੰਤਨ ਕੀ ਹਉ ਚੇਰੀ ॥ ੧ ॥ ਰਹਾਉ ॥ ਹਸਤੋ ਜਾਇ ਸੁ ਰੋਵਤੁ ਆਵੈ, ਰੋਵਤੁ ਜਾਇ ਸੁ ਹਸੈ ॥ ਬਸਤੋ ਹੋਇ ਹੋਇ ਸੁੋ ਊਜਰੁ, ਊਜਰੁ ਹੋਇ ਸੁ ਬਸੈ ॥੧॥ ਜਲ ਤੇ ਥਲ ਕਰਿ,ਥਲ ਤੇ ਕੂਆ,ਕੂਪ ਤੇ ਮੇਰੁ[2] ਕਰਾਵੈ॥ ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥੨॥ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ ॥ ਖਲ ਮੂਰਖ ਤੇ ਪੰਡਿਤ ਕਰਿਬੋ, ਪੰਡਿਤ ਤੇ ਮੁਗਧਾਰੀ॥੩॥ ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥੨॥

ਰਾਗੁ ਬਿਹਾਗੜਾ ਮਹਲਾ ੯ [੫੩੭]

ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥ ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ[3] ॥ ਰੀਤੇ[4] ਭਰੇ ਭਰੇ ਸਖਨਾਵੈ[4], ਯਹ ਤਾ ਕੋ ਬਿਵਹਾਰੇ ॥ ੧ ॥ ਅਪਨੀ ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ ॥ ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥ ਅਗਨਤ ਅਪਾਰ ਅਲਖ ਨਿਰੰਜਨ, ਜਿਹ ਸਭ ਜਗੁ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ, ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥

---

੧. ਧੀਰਜ ਆਉਂਦਾ ਹੈ । ੨. ਪਹਾੜ । ੩. ਦਿਤੇ । ੪. ਖਾਲੀ ।

ਰਾਗੁ ਮਾਰੂ ਰਵਿਦਾਸ ਜੀਉ [੧੧੦੬]

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥੧॥ਰਹਾਉ॥ ਜਾ ਕੀ ਛੋਤਿ ਜਗਤ ਕਉ ਲਾਗੈ,ਤਾ ਪਰ ਤੁਹੀ ਢਰੈ[1]॥ਨੀਚਹ ਊਚ ਕਰੈ ਮੇਰਾ ਗੋਬਿੰਦ,ਕਾਹੂ ਤੇ ਨ ਡਰੈ॥੧॥ ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ॥ਕਹਿ ਰਵਿਦਾਸੁ ਸੁਨਹੁ ਰੇ ਸੰਤਹੁ,ਹਰਿ ਜੀਉ ਤੇ ਸਭੈ ਸਰੈ॥੨॥੧॥

ਸਲੋਕੁ ਮ: ੧ (ਮਾਝ ਕੀ ਵਾਰ) [੧੪੪]

ਸੀਹਾ[2] ਬਾਜਾ [3]ਚਰਗਾ ਕੁਹੀਆ, ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ, ਥਲੀ[4] ਕਰੇ ਅਸਗਾਹ[5] ॥ ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿ ਅਸਾਹ ॥ ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ[6] ॥੧॥ (੪)

ਭੈਰਉ ਨਾਮਦੇਉ ਜੀਉ [੧੧੬੪]

ਕਬਹੂ ਖੀਰਿ ਖਾਡ ਘੀਉ ਨ ਭਾਵੈ॥ਕਬਹੂ ਘਰ ਘਰ ਟੂਕ ਮਗਾਵੈ॥ਕਬਹੂ ਕੂਰਨੁ ਚਨੇ ਬਿਨਾਵੈ ॥੧॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ਰਹਾਉ॥ ਕਬਹੂ ਤੁਰੇ[7] ਤੁਰੰਗ[7] ਨਚਾਵੈ॥ਕਬਹੂ ਪਾਇ ਪਨਹੀਓ[8] ਨ ਪਾਵੈ॥੨॥ਕਬਹੂ ਖਾਟ[9] ਸੁਪੇਦੀ[10] ਸੁਵਾਵੈ ॥ ਕਬਹੂ ਭੂਮਿ ਪੈਆਰੁ[11] ਨ ਪਾਵੈ॥ਭਨਤਿ[12] ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ ੪॥੫॥

ਆਸਾ ਕਬੀਰ ਜੀਉ [੪੭੯-੮੦]

ਕਾਹੂ ਦੀਨੇ [13]ਪਾਟ ਪਟੰਬਰ,ਕਾਹੂ ਪਲਘ ਨਿਵਾਰਾ॥ਕਾਹੂ ਗਰੀ ਗੋਦਰੀ ਨਾਹੀ,ਕਾਹੂ ਖਾਨ ਪਰਾਰਾ॥ ੧ ॥ ਅਹਿਰਖਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥ਰਹਾਉ॥ ਕੁਮ੍ਹਾਰੈ ਏਕ ਜੁ

---

੧. ਦਯਾਲੂ ਹੁੰਦਾ ਹੈ । ੨. ਸ਼ੇਰਾਂ । ੩. ਚਰਗ ਤੇ ਕੁਹੀ ਮਾਸਾਹਾਰੀ ਪੰਛੀ । ੪. ਮਾਰੂਥਲਾਂ 'ਚ । ੫. ਜਲ ਥਲ । ੬. ਰੋਜ਼ੀ । ੭.ਘੋੜੇ । ੮.ਜੁੱਤੀ । ੯.ਮੰਜੀ । ੧੦.ਸਫੈਦ ਚੱਦਰਾਂ ਵਾਲਾ ਬਿਸਤਰਾ । ੧੧.ਪਰਾਲੀ । ੧੨.ਕਹਿੰਦੇ ਹਨ । ੧੩. ਰੇਸ਼ਮੀ ਬਸਤ੍ਰ ।

ਮਾਟੀ ਗੁੰਧੀ, ਬਹੁ ਬਿਧਿ ਬਾਨੀ[1] ਲਾਈ ॥ ਕਾਹੂ ਮਹਿ ਮੋਤੀ ਮੁਕਤਾਹਲ, ਕਾਹੂ ਬਿਆਧਿ[2] ਲਗਾਈ ॥੨॥ ਸੂਮਹਿ ਧਨੁ ਰਾਖਨ ਕਉ ਦੀਆ, ਮੁਗਧੁ ਕਹੈ ਧਨੁ ਮੇਰਾ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ ॥੩॥ ਹਰਿ ਜਨੁ ਊਤਮੁ ਭਗਤੁ ਸਦਾਵੈ, ਆਗਿਆ ਮਨਿ ਸੁਖੁ ਪਾਈ ॥ ਜੋ ਤਿਸੁ ਭਾਵੈ ਸਤਿ ਕਰਿ ਮਾਨੈ, ਭਾਣਾ ਮਨਿ ਵਸਾਈ ॥੪॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥ ਚਿਰਗਟ[3] ਫਾਰਿ ਚਟਾਰਾ[4] ਲੈ ਗਇਓ, [5]ਤਰੀ ਤਾਗਰੀ ਛੂਟੀ ॥੫॥੩॥੧੬॥

# ਏਕ ਅਨੇਕ ਬਿਆਪਕ ਪੂਰਕ

ਮ: ੫ ॥ ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥
ਪਰਗਟੁ ਥੀਆ ਆਪਿ, ਨਾਨਕ ਮਸਤਕਿ ਲਿਖਿਆ ॥੨॥ (੧੪) [੧੦੯੯]

ਆਸਾ ਬਾਣੀ ਸ੍ਰੀ ਨਾਮਦੇਉ ਜੀ [੪੮੫]

ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥ ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ॥੧॥ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ ਕੋਈ ॥ ਸੂਤੁ ਏਕੁ ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥ ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥ ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ ॥ ੨ ॥ [6]ਮਿਥਿਆ ਭਰਮੁ ਅਰੁ ਸੁਪਨ ਮਨੋਰਥ, ਸਤਿ ਪਦਾਰਥੁ ਜਾਨਿਆ ॥ [7]ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ ॥੩॥ ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ ॥ ਘਟ ਘਟ ਅੰਤਰਿ, ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ ॥੪॥੧॥

---

੧. ਰੰਗ । ੨. ਰੋਗ । ੩. ਸਰੀਰ । ੪. ਜੀਵ ਆਤਮਾ । ੫. ਪਿਛੇ ਤੜੀ ਤੜਾਗੀ ਆਦਿ ਰਹਿ ਗਈਆਂ । ੬. ਝੂਠ ਭੁਲੇਖਿਆਂ ਤੇ ਸੁਪਨ ਪਦਾਰਥਾਂ ਨੂੰ ਸੱਤ ਵਸਤੂ ਜਾਣਿਆ । ੭. ਸਤਿਗੁਰੂ ਨੇ ਸ਼ੁਭ ਮਤ ਬਖਸ਼ੀ, ਜਿਸ ਨਾਲ ਮਨ ਦੇ ਜਾਗਣ ਸਾਰ ਹੀ ਸੋਝੀ ਹੋ ਆਈ ।

ਸਲੋਕੁ ॥ ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ ॥੧॥ [੨੯੬]

ਰਾਗੁ ਆਸਾ ਮਹਲਾ ੧ ਛੰਤ [੪੩੮]

ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ ॥ ਸਭਨਾ ਕਾ ਦਾਤਾ, ਕਰਮ[1] ਬਿਧਾਤਾ, ਦੂਖ ਬਿਸਾਰਣਹਾਰੁ ਜੀਉ ॥ ਦੂਖ ਬਿਸਾਰਣਹਾਰੁ ਸੁਆਮੀ, ਕੀਤਾ ਜਾ ਕਾ ਹੋਵੈ ॥ ਕੋਟ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ ॥ [2]ਹੰਸ ਸਿ ਹੰਸਾ ਬਗ ਸਿ ਬਗਾ, ਘਟ ਘਟ ਕਰੇ ਬਿਚਾਰੁ ਜੀਉ ॥ ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ ॥੧॥

ਗ਼ਜ਼ਲ ੬

[3]ਦਿਲ ਅਗਰ ਦਾਨਾ ਬਵਦ ਅੰਦਰ ਕਿਨਾਰਸ਼ ਯਾਰ ਹਸਤੁ ॥
ਚਸ਼ਮ ਗਰ ਬੀਨਾ ਬਵਦ ਹਰ ਤਰਫ਼ ਦੀਦਾਰ ਹਸਤੁ ॥

[4]ਹਰ ਤਰਫ਼ ਦੀਦਾਰ ਅੰਮਾ ਦੀਦਏ ਬੀਨਾ ਕੁਜਾਸਤ ॥
ਹਰ ਤਰਫ਼ ਤੂਰਸਤੁ ਹਰਸੂ ਸ਼ੋਲਏ ਅਨਵਾਰ ਹਸਤੁ ॥

[5]ਸਰ ਅਗਰ ਦਾਰੀ ਬਿਰੌ ਸਰ ਰਾ ਬਿਨਿਹ ਬਰ ਪਾਏ ੳ ॥
ਜਾਂ ਅਗਰ ਦਾਰੀ ਨਿਸਾਰਸ਼ ਕੁਨ ਅਗਰ ਦਰਕਾਰ ਹਸਤੁ ॥

---

੧. ਕਰਮਾਂ ਦਾ ਫਲ ਦੇਣ ਵਾਲਾ । ੨. ਹੰਸ ਤੇ ਬਗਲੇ ਭਾਵ ਚੰਗੇ ਮੰਦੇ ਸਹੀ ਸਹੀ ਦਿਸ ਪੈਂਦੇ ਹਨ । ੩. ਜੇ ਸਾਡਾ ਦਿਲ ਸਿਆਣਾ ਹੋਵੇ ਤਾਂ ਪਿਆਰਾ ਸਾਨੂੰ ਸਾਡੀ ਬੁੱਕਲ ਵਿਚੋਂ ਹੀ ਲੱਭ ਜਾਏ। ਜੇ ਸਾਡੀਆਂ ਅੱਖਾਂ ਪਛਾਣਨ ਵਾਲੀਆਂ ਹੋਣ ਤਾਂ ਅਸੀਂ ਉਸ ਦਾ ਦਰਸ਼ਨ ਹਰ ਥਾਂ ਕਰ ਸਕਦੇ ਹਾਂ । ੪. ਉਹ ਤਾਂ ਹਰ ਥਾਂ ਵਿਆਪਕ ਹੈ ਪਰ ਸਾਡੀਆਂ ਅੱਖਾਂ ਵਿਚ ਹੀ ਉਸ ਨੂੰ ਪਛਾਣਨ ਦੀ ਲੋਅ ਨਹੀਂ । ਹਰ ਪਾਸੇ ਤੂਰ ਦਾ ਪਹਾੜ ਲਟ ਲਟ ਬਲ ਰਿਹਾ ਹੈ (ਕੇਵਲ ਉਸ ਨੂੰ ਵੇਖਣ ਲਈ ਮੂਸਾ ਜੀ ਦੀ ਪਾਰਖੂ ਅੱਖ ਚਾਹੀਦੀ ਹੈ) ੫. ਜੇ ਤੂੰ ਸਿਰ ਰਖਦਾ ਹੈਂ ਤਾਂ ਉਸ ਪ੍ਰੀਤਮ ਦੇ ਚਰਨਾਂ ਵਿਚ ਧਰ ਦੇ । ਜੇ ਤੂੰ ਜਿੰਦੜੀ ਰਖਦਾ ਹੈਂ ਤਾਂ ਉਸ ਤੋਂ ਕੁਰਬਾਨ ਕਰ ਦੇ ।

[1]ਦਸ੍ਤ ਅਗਰ ਦਾਰੀ ਬਿਰੌ ਦਾਮਨਿ ਜਾਨਾਂ ਰਾ ਬਗੀਰ ॥
ਸੂਇ ਊ ਮੇਰੌ ਅਗਰ ਪਾ ਰਾ ਸਰੇ ਰਫ਼ਤਾਰ ਹਸ੍ਤ ॥

[2]ਗੋਸ਼ ਗਰ ਸ਼ੁਨ ਵਾ ਬਵਦ ਜੁਜ਼ ਨਾਮਿ ਹਕ ਕੈ ਬਿਸ਼ਨਵਦ ॥
ਵਰ ਜ਼ਬਾਂ 'ਗੋਯਾ' ਬਵਦ ਦਰ ਹਰ ਸੁਖ਼ਨ ਇਸਰਾਰ ਹਸ੍ਤ ॥

[3]ਬਿਰਹਮਨ ਮੁਸ਼ਤਾਕਿ ਬੁਤ, ਜ਼ਾਹਿਦ ਫ਼ਿਦਾਏ ਖ਼ਾਨਕਾਹ ॥
ਹਰ ਕੂਜਾ ਜਾਮੇ ਮੁਹੱਬਤ ਦੀਦਹ ਅਮ ਸਰਸ਼ਾਰ ਹਸ੍ਤ ॥

[4]ਬੇਅਦਬ ਪਾ ਰਾ ਮਨਿਹ ਮਨਸੂਰ ਵਸ਼ ਦਰ ਰਾਹਿ ਇਸ਼ਕ ॥
ਰਹਿ ਰਵੇ ਈਂ ਰਾਹਰਾ ਅੱਵਲ ਕਦਮ ਬਰਦਾਰ ਹਸ੍ਤ ॥

[5]ਹਰ ਚਿ ਦਾਰੀ ਦਰ ਬਿਸਾਤੇ ਖ਼ੁਦ ਨਿਸਾਰੇ ਯਾਰ ਕੁਨ ॥
ਗਰ ਤੁਰਾ ਮਾਨਿੰਦਿ 'ਗੋਯਾ' ਤਬਏ ਗੌਹਰ ਬਾਰ ਹਸ੍ਤ ॥

---

੧. ਜੇ ਕਰ ਤੇਰੇ ਹਥ ਹਨ ਤਾਂ ਉਸ ਦਾ ਪਲਾ ਘੁੱਟ ਕੇ ਫੜ ਲੈ। ਜੇ ਤੇਰੇ ਪੈਰ ਟੁਰਦੇ ਹਨ ਤਾਂ ਉਸੇ ਪ੍ਰੀਤਮ ਵਲ ਹੀ ਜਾਵੀਂ। ੨. ਜੇ ਕੰਨ ਸੁਨਣ ਵਾਲੇ ਹਨ ਤਾਂ ਹਰੀ ਦੇ ਨਾਮ ਬਿਨਾਂ ਤੂੰ ਹੋਰ ਕੀ ਸੁਣੇਂਗਾ। ਜੇ ਤੇਰੇ ਪਾਸ ਬੋਲਣ ਵਾਲੀ ਜੀਭ ਹੈ ਤਾਂ ਤੂੰ ਉਹ ਨਾਮ ਜਪ ਜਿਸ ਵਿਚ ਦੁਨੀਆਂ ਦੇ ਸਾਰੇ ਭੇਤ ਲੁਕੇ ਹੋਏ ਹਨ। ੩. ਬ੍ਰਾਹਮਣ ਬੁੱਤ ਤੇ ਮੋਹਿਤ ਹੈ ਅਤੇ ਮੁੱਲਾਂ ਮਸੀਤ ਤੇ, ਪਰ ਮੈਨੂੰ (ਭਾਈ ਨੰਦ ਲਾਲ ਜੀ ਨੂੰ) ਤਾਂ ਹਰ ਪਾਸੇ ਹਰੀ-ਪ੍ਰੇਮ ਦੇ ਪਿਆਲੇ ਭਰੇ ਵਿਖਾਈ ਦਿੰਦੇ ਹਨ। ੪. ਉਸ ਦੇ ਪ੍ਰੇਮ ਦੇ ਮਾਰਗ ਵਿਚ ਮਨਸੂਰ ਵਾਂਗ ਬਿਅਦਬੀ ਦਾ ਪੈਰ ਨਾ ਰਖੀਂ। ਇਸ ਪ੍ਰੇਮ ਦੇ ਪੰਧ ਵਿਚ ਤਾਂ ਪਹਿਲਾਂ ਪੈਰ ਹੀ ਸੂਲੀ ਤੇ ਰਖਣਾ ਹੈ। ੫. ਜੇ ਪੂੰਜੀ ਤੇਰੇ ਪਾਸ ਹੈ ਤਾਂ ਉਹ ਆਪਣੇ ਪਿਆਰੇ ਤੋਂ ਨਿਛਾਵਰ ਕਰ ਦੇ। ਜੇ ਤੇਰੇ ਪਾਸ ਭੀ 'ਗੋਯਾ' ਵਾਂਗੂੰ ਪਾਰਖੂ ਮੋਤੀ ਅੱਖਾਂ ਹਨ।

## ਗ਼ਜ਼ਲ

[1]ਬਿਦਿਹ ਸਾਕੀ ਮਰਾ ਯਕ ਜਾਮ ਜਾਂ ਰੰਗੀਨੀਏ ਦਿਲਹਾ ॥
ਬਚਸ਼ਮੇ ਪਾਕ ਬੀਂ ਆਸਾਂ ਕੁਨਮ ਈਂ ਜੁਮਲਹ ਮੁਸ਼ਕਿਲਹਾ ॥

[2]ਮਰਾ ਦਰ ਮੰਜ਼ਲੇ ਜਾਨਾਂ, ਹਮਹ ਐਸ਼ੋ ਹਮਹ ਸ਼ਾਦੀ ॥
ਜਰਸ ਬੇਹੂਦਹ ਮੇ ਨਾਲਦ, ਕੁਜਾ ਬੰਦੇਮ ਮਹਮਿਲਹਾ ॥

[3]ਖ਼ੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਸ਼ ਰਾ ॥
ਨ ਗਿਰਦਾਬੇ ਦਰੋ ਹਾਇਲ ਨ ਦਰਯਾਓ ਨ ਸਾਹਿਲਹਾ ॥

[4]ਚਰਾ ਬੇਹੂਦਹ ਮੇਗਰਦੀ ਬ ਸਹਰਾਓ ਬਦਸ੍ਤ ਐ ਦਿਲ ॥
ਚੁਆਂ ਸੁਲਤਾਨਿ ਖ਼ੂਬਾਂ ਕਰਦਹ ਅੰਦਰ ਦੀਦਹ ਮੰਜ਼ਿਲਹਾ ॥

[5]ਚੁ ਗ਼ੈਰ ਅਜ਼ ਜ਼ਾਤਿ ਪਾਕਸ਼ ਨੇਸ੍ਤ ਦਰ ਹਰਜਾ ਕਿ ਮੇ ਬੀਨਮ ॥
ਬਗੋ ਗੋਯਾ ਕੁਜਾ ਬਿਗੁਜ਼ਾਰਮ ਈਂ ਦੁਨੀਆਓ ਅਹਲਿਲਹਾ॥

['ਦੀਵਾਨ ਗੋਯਾ' ਭਾ: ਨੰਦ ਲਾਲ ਜੀ

---

੧. ਹੇ ਪ੍ਰੀਤਮ ਜੀ ! ਪ੍ਰੇਮ ਦੇ ਰੰਗ ਚੜ੍ਹਾਉਣ ਵਾਲੀ ਸ਼ਰਾਬ ਦਾ ਇਕ ਪਿਆਲਾ ਬਖਸ਼ੋ । ਪਵਿੱਤਰ ਅੱਖੀਆਂ ਨਾਲ ਤੱਕੋ । ਤਾਂਕਿ ਸਾਡੀਆਂ ਸਾਰੀਆਂ ਔਕੜਾਂ ਦੂਰ ਹੋ ਜਾਣ । ੨. ਸਾਨੂੰ ਪ੍ਰੀਤਮ ਦੇ ਰਸਤੇ ਵਿਚ ਖ਼ੁਸ਼ੀ ਹੀ ਖ਼ੁਸ਼ੀ ਹੈ । ਇਹ ਘੜਿਆਲ ਐਵੇਂ ਰੌਲਾ ਪਾਉਂਦਾ ਹੈ । ਕਿਥੇ ਜਾਣ ਲਈ (ਝੂਠੇ) ਕਚਾਵੇ ਊਠਾਂ ਤੇ ਬੰਨ੍ਹਾਂ ! ੩. ਵਾਹਿਗੁਰੂ ਹਰ ਸਮੇਂ ਹਾਜ਼ਰ ਹੈ, ਉਸ ਦਾ ਪਵਿੱਤਰ ਦਰਸ਼ਨ ਕਰ । ਉਸ ਦੇ ਵਿਚਾਲੇ ਨਾ ਘੁੰਮਣ-ਘੇਰੀ, ਨਾ ਦਰਿਆ ਤੇ ਨਾ ਸਮੁੰਦਰ ਹਨ । ੪. ਹੇ ਮਨ ! ਜੰਗਲਾਂ ਬੇਲਿਆਂ ਵਿਚ ਕਿਉਂ ਸ਼ੁਦਾਈਆਂ ਵਾਂਗ ਦੌੜਿਆ ਫਿਰਦਾ ਹੈ ? ਜਦ ਕਿ ਸੋਹਣਿਆਂ ਦੇ ਸੁਲਤਾਨ (ਅਕਾਲ ਪੁਰਖ) ਨੇ ਤੇਰੀਆਂ ਅੱਖਾਂ ਵਿਚ ਡੇਰੇ ਲਾਏ ਹੋਏ ਹਨ । ੫. ਜਿਥੇ ਵੀ ਅਸੀਂ ਦੇਖੀਏ, ਉਸ ਦੀ ਪਵਿੱਤਰ ਜੋਤ ਬਿਨਾਂ ਹੋਰ ਕੁਝ ਭੀ ਨਹੀਂ । ਦਸੋ ਇਸ ਦੁਨੀਆਂ ਅਤੇ ਧਨ ਨੂੰ ਛੱਡ ਕੇ ਕਿਥੇ ਜਾਵਾਂ ।

ਸੋਰਠਿ ਮਹਲਾ ੫ ਘਰੁ ੨ ਦੁਪਦੇ [੬੧੭]

ਸਗਲ ਬਨਸਪਤਿ ਮਹਿ ਬੈਸੰਤਰੁ[1],ਸਗਲ ਦੂਧ ਮਹਿ ਘੀਆ[2] ॥ ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥੧॥ ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥ ਪੂਰਨ ਪੂਰਿ ਰਹਿਓ ਸਰਬ ਮਹਿ, ਜਲਿ ਥਲਿ ਰਮਈਆ ਆਹਿਓ ॥੧॥ਰਹਾਉ॥ ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ ॥ ਸਰਬ ਨਿਵਾਸੀ, ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ ॥੨॥੧॥੨੯॥

ਸਲੋਕ ਮ: ੯ ॥ ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ, ਭਉਨਿਧਿ ਉਤਰਹਿ ਪਾਰਿ ॥੧੨॥ [੧੪੨੬]

ਮਾਲੀ ਗਉੜਾ ਭਗਤ ਨਾਮਦੇਵ ਜੀ [੯੮੮]

ਸਭੈ ਘਟ ਰਾਮੁ ਬੋਲੈ,ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥ ਏਕਲ[3] ਮਾਟੀ ਕੁੰਜਰ[4] ਚੀਟੀ[5], ਭਾਜਨ[6] ਹੈਂ ਬਹੁ ਨਾਨਾ ਰੇ ॥ ਅਸਥਾਵਰ[7] ਜੰਗਮ[8] ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥੧॥ [9]ਏਕਲ ਚਿੰਤਾ ਰਾਖੁ ਅਨੰਤਾ, ਅਉਰ ਤਜਹੁ ਸਭ ਆਸਾ ਰੇ ॥ ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਸਲੋਕੁ ॥ [10]ਦਸ ਦ੍ਰਿਸ ਖੋਜਤ ਮੈ ਫਿਰਿਓ, ਜਤ ਦੇਖਹੁ ਤਤ ਸੋਇ ॥
ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥੧੦॥ [੨੯੮]

ਮਹਲਾ ੫ ॥ ਫਰੀਦਾ ਖਾਲਕੁ[11] ਖਲਕ[12] ਮਹਿ,ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ, ਜਾ ਤਿਸੁ ਬਿਨੁ ਕੋਈ ਨਾਹਿ ॥੭੫॥ [੧੩੮੧]

---

੧. ਅਗਨੀ । ੨. ਘਿਓ । ੩. ਇਕੋ । ੪. ਹਾਥੀ।੫. ਕੀੜੀ । ੬. ਭਾਂਡੇ । ੭. ਰੁੱਖ ਆਦਿਕ । ੮. ਲੱਤਾਂ ਵਾਲੇ । ੯. ਇਕ ਅਨੰਤ ਦੀ ਚਿੰਤਾ ਰਖੋ । ੧੦. ਸਭ ਪਾਸੇ । ੧੧. ਕਰਤਾਰ । ੧੨. ਖਲਕਤ, ਲੋਕਾਈ ।

ਸਲੋਕੁ ॥ ਕਬੀਰ ਹਜ ਕਾਬੇ ਹਉ ਜਾਇਥਾ, ਆਗੇ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ, ਤੁਝੇ ਕਿਨਿ ਫੁਰਮਾਈ ਗਾਇ[1] ॥੧੯੭॥ [੧੩੭੫]

ਸਲੋਕੁ ॥ ਹਥਿ ਕਲੰਮ ਅਗੰਮ, ਮਸਤਕਿ ਲਿਖਾਵਤੀ ॥ ਉਰਝਿ[2] ਰਹਿਓ ਸਭ ਸੰਗਿ [3]ਅਨੂਪ ਰੂਪਾਵਤੀ ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥ਮੋਹੀ ਦੇਖਿ ਦਰਸੁ ਨਾਨਕ ਬਲਿਹਾਰਿਆ॥੧॥[੨੬੧]

ਆਸਾ ਨਾਮਦੇਉ ਜੀ [੪੮੫]

ਆਨੀਲੇ ਕੁੰਭ[4] ਭਰਾਈਲੇ ਊਦਕ[5], ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀਅ ਜਲ ਮਹਿ ਹੋਤੇ, ਬੀਠਲੁ[6] ਭੈਲਾ[7] ਕਾਇ ਕਰਉ ॥੧॥ ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥ ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥ ਪਹਿਲੇ ਬਾਸੁ ਲਈ ਹੈ ਭਵਰਹ, ਬੀਠਲ ਭੈਲਾ[7] ਕਾਇ ਕਰਉ ॥੨॥ ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ ॥ ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ ॥੩॥ ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥ ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਅਰਧ ਨਰਾਜ ਛੰਦ ॥ ਤ੍ਵਪ੍ਰਸਾਦਿ ॥

[8]ਸਜਸ ਤੁਯੰ ॥ ਧਜਸ[9] ਤੁਯੰ ॥ ਅਲਸ[10] ਤੁਯੰ ॥ ਇਕਸ ਤੁਯੰ ॥੧॥੬੭॥ ਜਲਸ ਤੁਯੰ ॥ ਥਲਸ ਤੁਯੰ ॥ ਪੁਰਸ[11] ਤੁਯੰ ॥ ਬਨਸ ਤੁਯੰ ॥੨॥੬੮॥ ਗੁਰਸ[12] ਤੁਯੰ ॥ ਗੁਫਸ਼ ਤੁਯੰ ॥ ਨਿਰਸ[13] ਤੁਯੰ ॥ ਨਿਦਸ[14] ਤੁਯੰ ॥੩॥੬੯॥ ਰਵਿਸ[15] ਤੁਯੰ ॥ ਸਸਿਸ[16]ਤੁਯੰ॥ ਰਜਸ[17] ਤੁਯੰ ॥ ਤਮਸ[18] ਤੁਯੰ ॥੪॥੭੦॥ ਧਨਸ ਤੁਯੰ ॥ ਮਨਸ ਤੁਯੰ ॥ ਬ੍ਰਿਛਸ ਤੁਯੰ ॥ ਬਨਸ ਤੁਯੰ ॥੫॥੭੧॥ ਮਤਸ[19] ਤੁਯੰ ॥

---

੧. ਥਾਂ । ੨. ਵਿਆਪਕ । ੩. ਸੁੰਦਰਤਾ ਵਾਲਾ । ੪. ਘੜਾ । ੫. ਪਾਣੀ । ੬. ਵਾਹਿਗੁਰੂ । ੭. ਭਾਈ । ੮. ਤੂੰ ਹੀ ਜਸ ਹੈਂ । ੯. ਸਜਾਵਟ । ੧੦. ਪੂਰਨ । ੧੧. ਸ਼ਹਿਰ । ੧੨. ਗੁਰੂ । ੧੩. ਰਸ ਤੋਂ ਰਹਿਤ । ੧੪. ਨਾ ਦਸਿਆ ਜਾਣ ਵਾਲਾ । ੧੫. ਸੂਰਜ । ੧੬. ਚੰਦ੍ਰਮਾ । ੧੭, ਚਾਨਣਾ । ੧੮. ਹਨੇਰਾ । ੧੯. ਬੁੱਧੀ ।

[1]ਗਤਸ ਤੁਯੰ ॥ ਬ੍ਰਤਸ[2] ਤੁਯੰ ॥ ਚਿਤਸ ਤੁਯੰ ॥੬॥੭੨॥ ਪਿਤਸ[3] ਤੁਯੰ ॥ ਸੁਤਸ[4] ਤੁਯੰ ॥ ਮਤਸ ਤੁਯੰ ॥ ਗਤਸ ਤੁਯੰ ॥੭॥੭੩॥ ਨਰਸ[5] ਤੁਯੰ ॥ ਤ੍ਰਿਯਸ[6] ਤੁਯੰ ॥ ਪਿਤਸ ਤੁਯੰ ॥ ਬ੍ਰਿਦਸ[7] ਤੁਯੰ ॥੮॥੭੪॥ ਹਰਿਸ[8] ਤੁਯੰ ॥ ਕਰਸ ਤੁਯੰ ॥ ਛਲਸ ਤੁਯੰ ॥ ਬਲਸ ਤੁਯੰ ॥੯॥੭੫॥ ਉਡਸ[9] ਤੁਯੰ ॥ ਪੁਡਸ[10] ਤੁਯੰ ॥ ਗਡਸ[11] ਤੁਯੰ ॥ ਦਧਸ[12] ਤੁਯੰ ॥੧੦॥੭੬॥ ਰਵਿਸ[13] ਤੁਯੰ ॥ ਛਪਸ[14] ਤੁਯੰ ॥ ਗਰਬਸ[15] ਤੁਯੰ ॥ ਦਿਰਬਸ[16] ਤੁਯੰ॥੧੧॥੭੭॥ ਜੈਅਸ[17] ਤੁਯੰ॥ਖੈਅਸ[18] ਤੁਯੰ॥ਮੈ ਅਸ[19] ਤੁਯੰ॥ਤ੍ਰੈਅਸ[20]ਤੁਯੰ॥੧੨॥੭੮॥

[ਗਿਆਨ ਪ੍ਰਬੋਧ ਚਉਬੀਸ ਅਵਤਾਰ

ਤ੍ਵਪ੍ਰਸਾਦਿ ॥ ਲਘ ਨਿਰਾਜ ਛੰਦ ॥

ਜਲੇ ਹਰੀ ॥ ਥਲੇ ਹਰੀ ॥ ਉਰੇ[21] ਹਰੀ ॥ ਬਨੇ ਹਰੀ ॥੧॥੫੧॥ ਗਿਰੇ[22] ਹਰੀ ॥ ਗੁਫੇ ਹਰੀ ॥ ਛਿਤੇ[23] ਹਰੀ ॥ ਨਭੇ[24] ਹਰੀ ॥੨॥੫੨॥ ਈਹਾਂ ਹਰੀ ॥ ਊਹਾਂ ਹਰੀ ॥ ਜਿਮੀ[23] ਹਰੀ ॥ ਜਮਾਂ[24] ਹਰੀ ॥੩॥੫੩॥ ਅਲੇਖ ਹਰੀ ॥ ਅਭੇਖ ਹਰੀ ॥ ਅਦੋਖ[25] ਹਰੀ ॥ ਅਦ੍ਵੈਖ[26] ਹਰੀ ॥੪॥੫੪॥ ਅਕਾਲ ਹਰੀ ॥ ਅਪਾਲ ਹਰੀ ॥ ਅਛੇਦ[27] ਹਰੀ ॥ ਅਭੇਦ ਹਰੀ ॥੫॥੫੫॥ ਅਜੰਤ੍ਰ[28] ਹਰੀ॥ਅਮੰਤ੍ਰ ਹਰੀ॥ਸੁਤੇਜ[29]ਹਰੀ ॥ ਅਤੰਤ੍ਰ ਹਰੀ ॥੬॥੫੬॥ ਅਜਾਤ ਹਰੀ ॥ ਅਪਾਤ ਹਰੀ ॥ ਅਮਿਤ੍ਰ ਹਰੀ ॥ ਅਮਾਤ ਹਰੀ ॥੭॥੫੭॥ ਅਰੋਗ ਹਰੀ ॥ ਅਸੋਗ ਹਰੀ ॥ ਅਭਰਮ ਹਰੀ ॥ ਅਕਰਮ ਹਰੀ ॥੮॥੫੮॥ ਅਜੈ ਹਰੀ ॥ ਅਭੈ ਹਰੀ ॥ ਅਭੇਦ ਹਰੀ ॥ ਅਛੇਦ ਹਰੀ ॥੯॥੫੯॥ ਅਖੰਡ[30] ਹਰੀ ॥ ਅਭੰਡ ਹਰੀ ॥ ਅਦੰਡ ਹਰੀ ॥ ਪ੍ਰਚੰਡ[31] ਹਰੀ॥

---

੧. ਮੁਕਤੀ । ੨. ਬ੍ਰਤ । ੩. ਪਿਤਾ । ੪. ਪੁੱਤਰ । ੫. ਪੁਰਖ । ੬. ਇਸਤ੍ਰੀ । ੭. ਭਰਾ । ੮. ਮਾਰਨ ਵਾਲਾ । ੯.ਤਾਰੇ । ੧੦. ਅਕਾਸ਼ । ੧੧. ਪਹਾੜ । ੧੨. ਸਾਗਰ । ੧੩. ਸੂਰਜ । ੧੪. ਭਾਵ ਚੰਦ੍ਰਮਾ । ੧੫. ਹੰਕਾਰ । ੧੬. ਦੌਲਤ । ੧੭. ਜਿਤ। ੧੮. ਨਾਸ ਕਰਨ ਵਾਲਾ । ੧੯ ਪੈਦਾ ਕਰਨ ਵਾਲਾ । ੨੦. ਇਸਤ੍ਰੀ। ੨੧. ਨੇੜੇ, ਹਿਰਦੇ ਵਿਚ । ੨੨. ਪਹਾੜਾਂ । ੨੩. ਧਰਤੀ ਤੇ । ੨੪ ਅਕਾਸ਼ ਵਿਚ । ੨੫. ਦੋਸ਼-ਰਹਿਤ । ੨੬. ਦਵੈਤ-ਰਹਿਤ । ੨੭ ਕਟਣ-ਰਹਿਤ । ੨੮. ਜੰਤਰਾਂ ਨਾਲ ਵਸ ਨਹੀਂ ਆਉਂਦਾ ਹੈ । ੨੯. ਚੰਗੇ ਤੇਜ ਵਾਲਾ । ੩੦. ਟੁਕੜੇ ਹੋਣ ਤੋਂ ਰਹਿਤ । ੩੧. ਤੇਜ ਰੂਪ ।

੧੦॥੯੦॥ [1]ਅਤੇਵ ਹਰੀ ॥ ਅਭੇਵ ਹਰੀ ॥ ਅਜੇਵ[2] ਹਰੀ ॥ ਅਛੇਵ[3] ਹਰੀ ॥੧੧॥੯੧॥ ਭਜੋ ਹਰੀ ॥ [4]ਥਪੋ ਹਰੀ ॥ ਤਪੋ ਹਰੀ ॥ ਜਪੋ ਹਰੀ ॥੧੨॥੯੨॥ ਜਲਸ ਤੁਹੀ ॥ ਥਲਸ ਤੁਹੀ ॥ [5]ਨਦਿਸ ਤੁਹੀ ॥ ਨਦਸੁ[6] ਤੁਹੀ ॥੧੩॥੯੩॥ ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ[7] ਤੁਹੀ ॥ ਉਰਧਸ[8] ਤੁਹੀ ॥੧੪॥੯੪॥ [9]ਭਜਸ ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ [10]ਠਤਸ ਤੁਅੰ ॥੧੫॥੯੫॥ ਜਿਮੀ ਤੁਹੀ ॥ ਜਮਾ ਤੁਹੀ ॥ ਮਕੀ[11]ਤੁਹੀ ॥ ਮਕਾ[12] ਤੁਹੀ ॥੧੬॥੯੬॥ ਅਭੂ[13] ਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥ ੧੭॥੯੭॥ ਜਤਸ ਤੁਹੀ ॥ ਬ੍ਰਤਸ[14] ਤੁਹੀ ॥ ਗਤਸ[15] ਤੁਹੀ ॥ ਮਤਸ ਤੁਹੀ ॥੧੮॥੯੮॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੧੯॥੯੯॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੨੦॥੭੦॥ [ਅਕਾਲ ਉਸਤਤਿ

ਜਿਮੀ ਜਮਾਨ ਕੇ ਬਿਖੇ ਸਮੱਸਤਿ[16] ਏਕ ਜੋਤ ਹੈ ॥ ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ ॥ ਨ ਹਾਨ[17] ਹੈ ਨ [18]ਬਾਨ ਹੈ, ਸਮਾਨ ਰੂਪ ਜਾਨੀਐ ॥ ਮਕੀਨ[19] ਔ ਮਕਾਨ ਅਪ੍ਰਮਾਨ[20] ਤੇਜ ਮਾਨੀਐ॥੬॥ ੧੬੬॥ ਨ ਦੇਹ ਹੈ ਨ ਗੇਹ[21] ਹੈ, ਨ ਜਾਤਿ ਹੈ ਨ ਪਾਤਿ ਹੈ॥ ਨ ਮੰਤ੍ਰ ਹੈ ਨ ਮਿਤ੍ਰ ਹੈ,ਨ ਤਾਤ ਹੈ, ਨ ਮਾਤ ਹੈ॥ ਨ ਅੰਗ ਹੈ ਨ ਰੰਗ ਹੈ, ਨ ਸੰਗ ਹੈ ਨ ਸਾਥ ਹੈ ॥ ਨ ਦੋਖ ਹੈ ਨ ਦਾਗ ਹੈ, ਨ ਦ੍ਵੈਖ ਹੈ ਨ ਦੇਹ ਹੈ ॥੭॥੧੬੭॥ ਨ ਸਿੰਘ[22] ਹੈ ਨ ਸ੍ਯਾਰ[23] ਹੈ,ਨ ਰਾਉ ਹੈ ਨ ਰੰਕ ਹੈ॥ਨ ਮਾਨ ਹੈ ਨ ਮਉਤ ਹੈ, ਨ ਸਾਕ ਹੈ ਨ ਸੰਕ[24] ਹੈ ॥ ਨ ਜੱਛ[25] ਹੈ ਨ ਗੰਧ੍ਰਬ[26] ਹੈ, ਨ ਨਰੁ ਹੈ ਨ ਨਾਰ ਹੈ ॥ ਨ ਚੋਰ ਹੈ, ਨ ਸਾਹ ਹੈ, ਨ ਸਾਹ ਕੋ ਕੁਮਾਰ[27] ਹੈ ॥ ੮॥੧੬੮॥ [ਅਕਾਲ ਉਸਤਤਿ

੧. ਇਹ ਨਿਸਚੇ ਕਰੋ ਕਿ ਹਰੀ ਹੈ । ੨. ਸੋਭਾ ਰਹਿਤ । ੩. ਛਪਣ ਤੋਂ ਰਹਿਤ । ੪. ਹਰੀ ਦੀ ਪੂਜਾ ਕਰੋ । ੫. ਨਦੀਆਂ ਭੀ ਤੂੰ ਹੈਂ । ੬. ਸਮੁੰਦਰ । ੭. ਧਰਤੀ ਹੈ । ੮. ਅਕਾਸ਼ । ੯. ਤੈਨੂੰ ਹੀ ਭਜਦੇ ਹਾਂ । ੧੦. ਤੇਰਾ ਹੀ ਠਾਠ ਬਣਿਆ ਹੋਇਆ ਹੈ । ੧੧.ਮੱਕਾ ਸ਼ਹਿਰ ਵਿਚ ਰਹਿਣਾ । ੧੨.ਜੋ ਮੁਸਲਮਾਨਾਂ ਦਾ ਵੱਡਾ ਤੀਰਥ ਹੈ । ੧੩.ਧਰਤੀ ਰਹਿਤ । ੧੪.ਬਰਤ ਭੀ ਤੂੰ ਆਪੇ ਹੀ ਹੈਂ । ੧੫. ਮੁਕਤੀ । ੧੬. ਸਾਰੇ । ੧੭.ਮਿਟਦੀ ਹੈ । ੧੮.ਬਣਾਈ ਜਾਂਦੀ ਹੈ । ੧੯.ਮਕਾਨ ਵਿਚ ਰਹਿਣ ਵਾਲਾ । ੨੦. ਬਹੁਤ । ੨੧. ਘਰ । ੨੨. ਸ਼ੇਰ । ੨੩. ਗਿੱਦੜ । ੨੪. ਸ਼ੰਕਾ । ੨੫. ਦੇਵਤੇ ੨੬. ਦੇਵਤਿਆਂ ਦੇ ਰਾਗੀ । ੨੭. ਸ਼ਹਿਜ਼ਾਦਾ ।

ਬਿਜੈ ਛੰਤ [੧੦੭੮]

ਜੀਵਨ ਮੈ ਜਲ ਮੈ ਥਲ ਮੈ, ਸਭ ਰੂਪਨ ਮੈ ਸਭ ਭੂਪਨ ਮਾਹੀਂ ॥
ਸੂਰਜ ਮੈ ਸਸਿ[1] ਮੈ, ਨਭ[2] ਮੈ, ਜੱਹ ਹੇਰੌ[3] ਤਹਾਂ ਚਿਤ ਲਾਇ ਤਹਾ ਹੀ ॥
ਪਾਵਕ[4] ਮੈ ਅਰੁ ਪੌਨ ਹੂੰ ਮੈ, ਪ੍ਰਿਥਵੀ ਤਲ[5] ਮੈ ਸੁ ਕਹਾਂ ਨਹਿ ਜਾਂਹੀ ॥
ਬ੍ਯਾਪਕ ਹੈ ਸਭ ਹੀ ਕੇ ਬਿਖੈ, ਕਛੁ ਪਾਹਨ[6] ਮੈ ਪਰਮੇਸੁਰ ਨਾਹੀ ॥ ੧੩ ॥

[ਤ੍ਰਿਆ ਚਰਿਤ੍ਰ

ਭੁਜੰਗ ਪ੍ਰਯੰਤ ਛੰਤ

ਕਹੂੰ ਫੂਲ ਹ੍ਵੈ ਕੇ ਭਲੇ ਰਾਜ ਫੂਲੇ ॥ ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ ॥
ਕਹੂੰ ਪਵਨ ਹ੍ਵੈ ਕੇ ਬਹੇ ਬੇਗਿ[7] ਐਸੇ ॥ [8]ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ ॥ ੧੨ ॥
ਕਹੂੰ ਨਾਦ[9] ਹ੍ਵੈ ਕੇ ਭਲੀ ਭਾਤਿ ਬਾਜੇ ॥ ਕਹੂੰ ਪਾਰਧੀ[10] ਹ੍ਵੈ [11]ਧਰੇ ਬਾਨ ਰਾਜੇ ॥
ਕਹੂੰ ਮ੍ਰਿਗ ਹ੍ਵੈ ਕੇ ਭਲੀ ਭਾਂਤਿ ਮੋਹਿ ॥ ਕਹੂੰ ਕਾਮੁਕੀ[12] ਜਿਉ ਧਰੇ ਰੂਪ ਸੋਹੇ ॥ ੧੩ ॥
ਨਹੀ ਜਾਨ ਜਾਈ ਕਛੂ ਰੂਪ ਰੇਖੰ ॥ ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ ॥
ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ ਕਹੇ ਮੋ ਨ ਆਵੈ ॥ ੧੪ ॥
ਨਾ ਤਾ ਕੋ ਕੋਈ ਤਾਤ[13] ਮਾਤੰ[14]ਨ ਭਾਯੰ[15]।ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ[16] ॥
ਨ ਨੇਹੰ[17] ਨ ਗੇਹੰ[18] ਨ ਸੈਨੰ[19] ਨ ਸਾਥੰ ॥ ਮਹਾਰਾਜ ਰਾਜੰ ਮਹਾ ਨਾਥ ਨਾਥੰ ॥ ੧੫ ॥

[ਬਚਿਤ੍ਰ ਨਾਟਕ

---

੧. ਚੰਦ੍ਰਮਾ । ੨. ਅਕਾਸ਼ । ੩. ਵੇਖਾਂ । ੪. ਅੱਗ । ੫. ਜੰਗਲ । ੬. ਪੱਥਰ । ੭. ਤੇਜ਼ੀ ਨਾਲ । ੮. ਕਹਿਣ ਵਿਚ । ੯. ਘੰਡੋਹੇੜੇ ਦਾ ਸ਼ਬਦ । ੧੦. ਸ਼ਿਕਾਰੀ । ੧੧. ਤੀਰ ਧਰ ਕੇ ਸੋਭ ਰਿਹਾ ਹੈ । ੧੨. ਸੁੰਦਰ ਇਸਤ੍ਰੀ । ੧੩. ਪਿਤਾ । ੧੪. ਮਾਤਾ । ੧੫. ਭਾਈ । ੧੬. ਦਾਈ । ੧੭. ਪ੍ਰੇਮ, ਮੋਹ । ੧੮. ਘਰ । ੧੯. ਫੌਜ ।

ਕੋਊ ਭਇਓ ਮੁੰਡੀਆ ਸੰਨਿਆਸੀ, ਕੋਊ ਜੋਗੀ ਭਇਓ, ਕੋਈ ਬ੍ਰਹਮਚਾਰੀ,ਕੋਊ ਜਤੀ ਅਨੁਮਾਨਬੋ[੧] ।
ਹਿੰਦੂ ਤੁਰਕ ਕੋਊ, ਰਾਫਜੀ[੨] ਇਮਾਮ[੩] ਸ਼ਾਫੀ[੪], ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ।
ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ, ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ, ਸਬੈ ਏਕੈ ਜੋਤ ਜਾਨਬੋ ॥੧੫॥੮੫॥

ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ।
ਦੇਵਤਾ ਅਦੇਵ[੫] ਜੱਛ[੬], ਗੰਧ੍ਰਬ[੭] ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ[੮], ਖਾਕ[੯] ਬਾਦ[੧੦] ਆਤਸ[੧੧] ਔ ਆਬ[੧੨] ਕੋ ਰਲਾਉ ਹੈ ।
ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ, ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ ॥੧੬॥੮੬॥

ਜੈਸੇ ਏਕ ਆਗ ਤੇ ਕਨੂਕਾ[੧੩] ਕੋਟ ਆਗ ਉਠੇ,ਨਿਆਰੇ ਨਿਆਰੇ ਹੋਇਕੈ ਫੇਰਿ ਆਗ ਮੈ ਮਿਲਾਹਿੰਗੇ।
ਜੈਸੇ ਏਕ ਧੂਰ[੧੪] ਤੇ, [੧੫]ਅਨੇਕ ਧੂਰ ਪੂਰਤ ਹੈਂ, [੧੬]ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ ।
ਜੈਸੇ ਏਕ ਨਦ[੧੭] ਤੇ, ਤਰੰਗ ਕੋਟ ਉਪਜਤ ਹੈ ਪਾਨ[੧੮] ਕੇ ਤਰੰਗ, ਸਬੈ ਪਾਨ ਹੀ ਕਹਾਹਿੰਗੇ ।
ਤੈਸੇ ਬਿਸ੍ਵ[੧੯] ਰੂਪ ਤੇ,[੨੦]ਅਭੂਤ ਭੂਤ ਪ੍ਰਗਟ ਹੋਇ,ਤਾਹੀ ਤੇ ਉਪਜ, ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥

[ਅਕਾਲ ਉਸਤਤਿ

੧. ਵਿਚਾਰੋ । ੨. ਸ਼ਹੀਆ ਮੁਸਲਮਾਨਾਂ ਦੀ ਇਕ ਸੰਪ੍ਰਦਾ। ੩. ਆਗੂ ਨਮਾਜ਼ ਪੜ੍ਹਾਉਣ ਵਾਲਾ । ੪. ਮੁਸਲਮਾਨਾਂ ਦੇ ਇਕ ਵਡੇ ਪੀਰ ਦਾ ਲਕਬ। ੫. ਦੈਂਤ । ੬. ਦੇਵਤੇ । ੭. ਸਵਰਗ ਦੇ ਰਾਗੀ । ੮. ਬੋਲੀ । ੯. ਮਿੱਟੀ । ੧੦. ਪੌਣ । ੧੧.ਅਗਨੀ । ੧੨. ਪਾਣੀ । ੧੩. ਚਿੰਗਾੜੇ । ੧੪. ਮਿਟੀ । ੧੫. ਅਨੇਕ ਮਿਟੀ ਦੇ ਜ਼ਰੇ ਪੈਦਾ ਹੁੰਦੇ ਹਨ । ੧੬. ਮਿਟੀ ਦੇ ਕਿਣਕੇ । ੧੭. ਸਮੁੰਦਰ । ੧੮. ਪਾਣੀ । ੧੯. ਸੰਸਾਰ । ੨੦. ਵਾਹਿਗੁਰੂ ਸੂਖਮ ਅਤੇ ਅਸਥੂਲ ਦੋਹਾਂ ਵਿਚ ਪ੍ਰਗਟ ਹੁੰਦੇ ਹਨ ।

ਕੇਤੇ ਕੱਛ[1] ਮੱਛ, ਕੇਤੇ ਉਨ ਕਉ ਕਰਤ ਭੱਛ[2], [3]ਕੇਤੇ ਅੱਛ ਵੱਛ ਹੋਇ ਸਪੱਛ ਉਡ ਜਾਹਿੰਗੇ।
ਕੇਤੇ ਨਭ[4] ਬੀਚ [5]ਅੱਛ ਪੱਛ ਕਉ ਕਰੈਗੇ ਭੱਛ[2], ਕੇਤਕ ਪ੍ਰਤੱਛ ਹੋਇ, ਪਚਾਇ ਖਾਇ ਜਾਹਿੰਗੇ।
ਜਲ ਕਹਾ ਥਲ ਕਹਾ, [6]ਗਗਨ ਕੇ ਗਉਨ ਕਹਾ, ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ।
[7]ਤੇਜ ਜਿਉ ਅਤੇਜ ਮੈ, ਅਤੇਜ ਜੈਸੇ ਤੇਜ ਲੀਨ ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿੰਗੇ ॥੧੮॥੮੮॥

[ਅਕਾਲ ਉਸਤਤਿ

ਆਸਾ ਮਹਲਾ ੫ [੪੦੭]

ਗੁਰਹਿ ਦਿਖਾਇਓ ਲੋਇਨਾ[8] ॥੧॥ ਰਹਾਉ ॥ ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ ॥੧॥ ਕਾਰਨ ਕਰਨਾ [9]ਧਾਰਨ ਧਰਨਾ ॥ ਏਕੈ ਏਕੈ ਸੋਹਿਨਾ ॥ ੨ ॥ ਸੰਤਨ ਪਰਸਨ[10] ਬਲਿਹਾਰੀ ਦਰਸਨ ॥ ਨਾਨਕ ਸੁਖਿ ਸੁਖਿ ਸੋਇਨਾ[11] ॥੩॥੪॥੧੪੪॥

ਬਿਲਾਵਲੁ ਮਹਲਾ ੫ [੮੨੭]

ਮੈ ਨਾਹੀ, ਪ੍ਰਭ ਸਭੁ ਕਿਛੁ ਤੇਰਾ ॥ ਈਘੈ[12] ਨਿਰਗੁਨ ਊਘੈ[13] ਸਰਗੁਨ, ਕੇਲ ਕਰਤ ਬਿਚਿ ਸੁਆਮੀ ਮੇਰਾ ॥ ੧ ॥ ਰਹਾਉ ॥ ਨਗਰ ਮਹਿ ਆਪਿ ਬਾਹਰਿ ਫੁਨਿ ਆਪਨ, ਪ੍ਰਭ ਮੇਰੇ ਕਉ ਸਗਲ ਬਸੇਰਾ ॥ ਆਪੇ ਹੀ ਰਾਜਨ, ਆਪੇ ਹੀ ਰਾਇਆ[14], ਕਹ ਕਹ ਠਾਕੁਰ,ਕਹ ਕਹ ਚੇਰਾ ॥ ੧ ॥ ਕਾ ਕਉ ਦੁਰਾਉ[15], ਕਾ ਸਿਉ ਬਲਬੰਚਾ[16], ਜਹ ਜਹ ਪੇਖਉ, ਤਹ ਤਹ ਨੇਰਾ ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ [17]ਨਹੀ ਅਨ ਹੇਰਾ ॥੨॥੧॥੧੧੭॥

---

੧. ਕਛੂ। ੨. ਖਾਂਦੇ ਹਨ। ੩. ਕੇਤੇ ਕਛੂਆਂ ਦੇ ਆਂਡਿਆਂ ਦੇ ਬਚੇ ਬਣ ਖੰਭਾਂ ਨਾਲ ਉਡ ਜਾਂਦੇ ਹਨ। ੪. ਅਕਾਸ਼। ੫. ਆਂਡਿਆਂ ਦੇ ਪੰਛੀ। ੬. ਅਕਾਸ਼ ਵਿਚ ਫਿਰਨ ਵਾਲੇ। ੭. ਜਿਵੇਂ ਸੂਰਜ ਰਾਤ ਵਿਚ ਅਤੇ ਰਾਤ ਦਿਨ ਵਿਚ ਲੈ ਹੋ ਜਾਂਦੀ ਹੈ। ੮. ਨੇਤ੍ਰੀਂ। ੯. ਸ੍ਰਿਸ਼ਟੀ ਰਚਣ ਵਾਲਾ। ੧੦. ਛੋਹ। ੧੧. ਪੂਰਨ ਸੁਖ ਵਿਚ ਸੌਂਦਾ ਹਾਂ। ੧੨. ਇਥੇ। ੧੩. ਉਥੇ। ੧੪. ਪਰਜਾ। ੧੫. ਲੁਕਾ। ੧੬. ਫ਼ਰੇਬ। ੧੭. ਹੋਰ ਨਹੀਂ ਦਿਸਦਾ।

ਪ੍ਰਭਾਤੀ ਕਬੀਰ ਜੀਉ [੧੩੪੯-੫੦]

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥ ੧ ॥ ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ[1] ਖਲਕ[2], ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥ ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥ ਨਾ ਕਛੁ ਪੋਚ[3] ਮਾਟੀ ਕੇ ਭਾਂਡੇ, ਨਾ ਕਛੁ ਪੋਚ[3] ਕੁੰਭਾਰੈ ॥ ੨ ॥ ਸਭ ਮਹਿ ਸਚਾ ਏਕੋ ਸੋਈ, ਤਿਸ ਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥ ੩ ॥ ਅਲਹੁ ਅਲਖੁ ਨ ਜਾਈ ਲਖਿਆ, [4]ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥ ੪ ॥ ੩ ॥

(ਸੋਰਠਿ ਮਹਲਾ ੧) [੫੯੭-੯੮]

ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ, ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ, ਕਿਛੁ ਥਿਰੁ ਨ ਰਹਾਈ, ਹਰਿ ਦੀਜੈ ਨਾਮੁ ਪਿਆਰੀ ਜੀਉ ॥ ੧ ॥ ਘਟਿ ਘਟਿ, ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ, ਗੁਰਸਬਦੀ ਦੇਖਿ ਨਿਹਾਰੀ ਜੀਉ॥ਰਹਾਉ॥ [5]ਮਰਤ ਪਇਆਲ ਅਕਾਸੁ ਦਿਖਾਇਓ, ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ॥ਸੋ ਬ੍ਰਹਮੁ ਅਜੋਨੀ, ਹੈ ਭੀ ਹੋਨੀ, ਘਟ ਭੀਤਰਿ ਦੇਖੁ ਮੁਰਾਰੀ ਜੀਉ॥੨॥ ਜਨਮ ਮਰਨ ਕਉ ਇਹੁ ਜਗੁ ਬਪੁੜੋ, ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ, ਸਾਕਤ ਬਾਜੀ ਹਾਰੀ ਜੀਉ ॥ ੩ ॥ ਸਤਿਗੁਰ ਬੰਧਨ ਤੋੜਿ ਨਿਰਾਰੇ[6], ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ, ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੯॥

ਕਲਿਆਨ ਮਹਲਾ ੫ ਘਰੁ ੨ [੧੩੨੨]

ਤੇਰੈ ਮਾਨਿ ਹਰਿ ਹਰਿ ਮਾਨਿ ॥ ਨੈਨ ਬੈਨ ਸ੍ਰਵਨ ਸੁਨੀਐ, ਅੰਗ ਅੰਗੇ ਸੁਖ ਪ੍ਰਾਨਿ ॥ ੧ ॥ ਰਹਾਉ ॥

---

੧. ਕਰਤਾਰ । ੨. ਸ੍ਰਿਸ਼ਟੀ । ੩. ਨੁਕਸ । ੪. ਸਤਿਗੁਰਾਂ ਨੇ ਮੈਨੂੰ (ਗੂੰਗੇ ਨੂੰ) ਨਾਮ-ਰੂਪੀ ਗੁੜ ਬਖਸ਼ਿਆ ਹੈ । ੫. ਮਾਤ-ਲੋਕ ਤੇ ਪਤਾਲ । ੬. ਨਿਰਾਲੇ ਕਰ ਦਿਤੇ ।

ਇਤ ਉਤ ਦਹਦਿਸਿ ਰਵਿਓ, ਮੇਰ[1] ਤਿਨਹਿ[2] ਸਮਾਨਿ ॥ ੧ ॥ ਜਤ ਕਤਾ ਤਤ ਪੇਖੀਐ, ਹਰਿ ਪੁਰਖ ਪਤਿ ਪਰਧਾਨ ॥ ਸਾਧ ਸੰਗਿ ਭ੍ਰਮ ਭੈ ਮਿਟੇ, ਕਥੇ ਨਾਨਕ ਬ੍ਰਹਮ ਗਿਆਨ ॥੨॥੧॥੪॥

ਆਸਾ ਮਹਲਾ ੫ [੧੩੨੨]

ਪੂਰਿ ਰਹਿਆ ਸ੍ਰਬ ਠਾਇ, ਹਮਾਰਾ ਖਸਮੁ ਸੋਇ ॥ ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥ ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥ ਤੁਝ ਬਿਨੁ ਅਵਰੁ ਨ ਕੋਇ, ਨਦਰਿ ਨਿਹਾਰਿਆ ॥੧॥ ਰਹਾਉ ॥ ਪ੍ਰਤਿਪਾਲੇ ਪ੍ਰਭੁ ਆਪਿ, ਘਟਿ ਘਟਿ ਸਾਰੀਐ[3] ॥ ਜਿਸੁ ਮਨਿ ਵੁਠਾ ਆਪਿ, ਤਿਸੁ ਨ ਵਿਸਾਰੀਐ ॥ ੨ ॥ ਜੋ ਕਿਛੁ ਕਰੇ ਸੁ ਆਪਿ ਆਪਨ ਭਾਣਿਆ ॥ ਭਗਤਾ ਕਾ ਸਹਾਈ, ਜੁਗਿ ਜੁਗਿ ਜਾਣਿਆ ॥ ੩ ॥ ਜਪਿ ਜਪਿ ਹਰਿ ਕਾ ਨਾਮੁ, ਕਦੇ ਨ ਝੂਰੀਐ ॥ ਨਾਨਕ ਦਰਸ ਪਿਆਸ, ਲੋਚਾ ਪੂਰੀਐ ॥੪॥੭॥੧੦੯॥

# ਪ੍ਰਤਿਪਾਲੇ ਨਿਤ ਸਾਰਿ ਸਮਾਲੇ

ਮਾਰੂ ਮਹਲਾ ੪ [੧੦੭੦]

ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ[4] ਹੇ ॥ ੬ ॥

(ਆਸਾ ਧੰਨਾ ਜੀ) [੪੮੮]

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ[5] ਨ ਜਾਨਸਿ ਕੋਈ ॥ ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ਰਹਾਉ॥ ਜਨਨੀ[6] ਕੇਰੇ ਉਦਰ[7] ਉਦਕ[8] ਮਹਿ, ਪਿੰਡੁ[9] ਕੀਆ [10]ਦਸ ਦੁਆਰਾ ॥ ਦੇਇ ਅਹਾਰੁ ਅਗਨਿ[11] ਮਹਿ ਰਾਖੈ, ਐਸਾ ਖਸਮੁ ਹਮਾਰਾ ॥੧॥ ਕੁੰਮੀ[12] ਜਲ ਮਾਹਿ, ਤਨ[13] ਤਿਸੁ ਬਾਹਰਿ

---

੧. ਪਰਬਤ । ੨. ਤੀਲੇ ਵਿਚ । ੩. ਸਾਰ ਲੈਂਦਾ ਹੈ । ੪. ਪੱਥਰਾਂ ਦੇ । ੫. ਹੋਰ । ੬. ਮਾਤਾ । ੭. ਪੇਟ । ੮. ਪਾਣੀ । ੯. ਸਰੀਰ । ੧੦. ਦਸ ਦਰਵਾਜ਼ਿਆਂ ਵਾਲਾ । ੧੧. ਪੇਟ ਦੀ ਅੱਗ ਵਿਚ । ੧੨. ਕਛੂ-ਕੁੰਮੀ । ੧੩. ਬੱਚੇ ।

ਪੰਖ[1] ਖੀਰੁ[2] ਤਿਨ ਨਾਹੀ ॥ ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ ॥ ੨ ॥ ਪਾਖਣਿ[3] ਕੀਟੁ ਗੁਪਤੁ ਹੋਇ ਰਹਤਾ, ਤਾਚੋ[4] ਮਾਰਗੁ ਨਾਹੀ ॥ ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ ॥੩॥੩॥

ਸਲੋਕ ਮਹਲਾ ੨ (ਰਾਮਕਲੀ ਕੀ ਵਾਰ ਮਹਲਾ ੩) [੯੫੫]

ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ, ਨਾ ਕੋ ਕਿਰਸ[5] ਕਰੇਇ ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥ ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥ ਵਿਚਿ ਉਪਾਏ ਸਾਇਰਾ[6], ਤਿਨਾ ਭਿ ਸਾਰ ਕਰੇਇ ॥ ਨਾਨਕ ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ ॥੧॥ (੧੯)

ਤ੍ਵਪ੍ਰਸਾਦਿ ॥ ਸ੍ਵਯੇ ॥ (ਅਕਾਲ ਉਸਤਤਿ ਵਿਚੋਂ)

ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ[7] ਗਾਰੈ[8] ॥
ਪੱਛ ਪਸੂ ਨਗ[9] ਨਾਗ[10] ਨਰਾਧਿਪ[11], ਸਰਬ ਸਮੈ ਸਭ ਕੋ ਪ੍ਰਤਿਪਾਰੈ ॥
ਪੋਖਤ[12] ਹੈ ਜਲ ਮੈ ਥਲ ਮੈ ਪਲ ਮੈ, ਕਲਿ ਕੇ ਨਹੀਂ ਕਰਮ ਬਿਚਾਰੈ ॥
ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੨॥੨੪੩॥

ਕਾਮ ਨ ਕ੍ਰੋਧ ਨ ਲੋਭ ਨ ਮੋਹ, ਨ ਰੋਗ ਨ ਸੋਗ ਨ ਭੋਗ ਨ ਭੈ ਹੈ ।
ਦੇਹ ਬਿਹੀਨ ਸਨੇਹ ਸਭੋ ਤਨ, [13]ਨੇਹ ਬਿਰਕਤ ਅਗੇਹ ਅਛੈ ਹੈ ।
ਜਾਨ ਕੋ ਦੇਤ ਅਜਾਨ ਕੌ ਦੇਤ, ਜਮੀਨ ਕੋ ਦੇਤ ਜਮਾਨ ਕੋ ਦੈ ਹੈ ।
ਕਾਹੇ ਕੋ ਡੋਲਤ ਹੈ, ਤੁਮਰੀ ਸੁਧ ਸੁੰਦਰ [14]ਸ੍ਰੀ ਪਦਮਾਪਤਿ ਲੈ ਹੈ ॥੫॥੨੪੭॥

---

੧. ਖੰਭ । ੨. ਦੁੱਧ । ੩. ਪੱਥਰ ਵਿਚ । ੪. ਉਸ ਨੂੰ । ੫. ਖੇਤੀ ਵਾੜੀ । ੬. ਸਮੁੰਦਰਾਂ । ੭. ਵੈਰੀ । ੮. ਗਾਲਦਾ ਭਾਵ ਨਾਸ਼ ਕਰਦਾ ਹੈ । ੯. ਪਹਾੜ । ੧੦. ਸੱਪ । ੧੧. ਰਾਜੇ । ੧੨. ਪਾਲਨਾ ਕਰਦਾ ਹੈ । ੧੩. ਪ੍ਰੇਮ, ਘਰ ਅਤੇ ਨਾਸ ਤੋਂ ਰਹਿਤ ਭੀ ਹੈ । ੧੪. ਮਾਇਆ ਦਾ ਮਾਲਕ ਵਾਹਿਗੁਰੂ ।

ਰੋਗਨ ਤੇ ਅਰ ਸੋਗਨ ਤੇ, [1]ਜਲ ਜੋਗਨ ਤੇ ਬਹੁ ਭਾਂਤਿ ਬਚਾਵੈ।
ਸਤ੍ਰੁ[2] ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ।
ਰਾਖਤ ਹੈ ਅਪਨੋ ਕਰ[3] ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾ ਕਹ ਤੋ ਸੋਂ, ਸੁ ਪੇਟ ਹੀ ਕੇ ਪਟ[4] ਬੀਚ ਬਚਾਵੈ ॥੬॥੨੪੮॥

ਤਿਲੰਗ ਮਹਲਾ ੫ ਘਰੁ ੩ [੭੨੪]

ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥ ਤੂ ਕਾਹੇ ਡੋਲਹਿ ਪ੍ਰਾਣੀਆ, ਤੁਧੁ ਰਾਖੈਗਾ ਸਿਰਜਣਹਾਰੁ[5] ॥ ਜਿਨਿ ਪੈਦਾਇਸਿ ਤੂ ਕੀਆ, ਸੋਈ ਦੇਇ ਆਧਾਰੁ ॥ ੧ ॥ ਜਿਨਿ ਉਪਾਈ ਮੇਦਨੀ[6], ਸੋਈ ਕਰਦਾ ਸਾਰ ॥ ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ[7] ॥ ੨ ॥ ਕੁਦਰਤਿ ਕੀਮ[8] ਨ ਜਾਣੀਐ, ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥ ੩ ॥ ਤੂ ਸਮਰਥੁ, ਅਕਥੁ ਅਗੋਚਰੁ[9], ਜੀਉ ਪਿੰਡੁ ਤੇਰੀ ਰਾਸਿ ॥ ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥

ਸੋਰਠਿ ਮਹਲਾ ੫ [੬੧੨]

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ, ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥ ੧ ॥ ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥ ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ ਰਹਾਉ ॥ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥ ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥ ੨ ॥ ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ, ਕਿਆ ਜਾਨਾ ਹੋਇ ਕੈਸੋ ਰੇ ॥ ਕਰਉ ਬੇਨਤੀ ਸਤਿਗੁਰ ਅਪੁਨੇ, ਮੈ ਮੂਰਖ ਦੇਹੁ

---

੧. ਜਲ ਜੰਤੂ। ੨. ਵੈਰੀ। ੩. ਹੱਥ। ੪. ਪੜਦੇ। ੫. ਕਰਤਾ ਪੁਰਖ। ੬. ਸ੍ਰਿਸ਼ਟੀ। ੭. ਪੈਦਾ ਕਰਨ ਵਾਲਾ। ੮. ਮੁੱਲ। ੯. ਪਹੁੰਚ ਤੋਂ ਪਰੇ।

ਉਪਦੇਸੋ ਰੇ ॥ ੩ ॥ ਮੈ ਮੂਰਖ ਕੀ ਕੇਤਕ ਬਾਤ ਹੈ, ਕੋਟਿ ਪਰਾਧੀ ਤਰਿਆ ਰੇ ॥ ਗੁਰੁ ਨਾਨਕੁ ਜਿਨ ਸੁਣਿਆ ਪੇਖਿਆ, ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

ਸੋਰਠਿ ਮਹਲਾ ੫ [੬੧੭]

ਜਾ ਕੈ ਸਿਮਰਣਿ ਸਭੁ ਕਛੁ ਪਾਈਐ, ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ, ਜੋ ਸਭ ਮਹਿ ਰਹਿਆ ਸਮਾਈ ॥ ੧ ॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧ ਸੰਗਿ ਮਿਲਿ ਨਾਮੁ ਧਿਆਵਹੁ, ਪੂਰਨ ਹੋਵੈ ਘਾਲਾ ॥ ੧ ॥ ਰਹਾਉ ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ, ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ, ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥

ਭੈਰਉ ਮਹਲਾ ੫ [੧੧੪੬]

ਨਿਰਧਨ ਕਉ ਤੁਮ ਦੇਵਹੁ ਧਨਾ ॥ ਅਨਿਕ ਪਾਪ ਜਾਹਿ ਨਿਰਮਲ ਮਨਾ ॥ ਸਗਲ ਮਨੋਰਥ ਪੂਰਨ ਕਾਮ ॥ ਭਗਤ ਅਪੁਨੇ ਕਉ ਦੇਵਹੁ ਨਾਮ ॥੧॥ ਸਫਲ ਸੇਵਾ ਗੋਪਾਲ ਰਾਇ॥ਕਰਨ ਕਰਾਵਨਹਾਰ ਸੁਆਮੀ, ਤਾ ਤੇ ਬਿਰਥਾ ਕੋਇ ਨ ਜਾਇ ॥ ੧ ॥ ਰਹਾਉ ॥ ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥ ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ ॥ ੨ ॥ ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥ ਮੂੜ ਮੁਗਧ ਹੋਇ ਚਤੁਰ ਸੁਗਿਆਨੁ ॥ ਸਗਲ ਭਇਆਨ ਕਾ ਭਉ ਨਸੈ ॥ ਜਨ ਅਪਨੇ ਕੈ ਹਰਿ ਮਨਿ ਬਸੈ ॥ ੩ ॥ ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥ ਕਰਿ ਕਿਰਪਾ ਸੰਤ ਟਹਲੈ ਲਾਇ ॥ ਨਾਨਕ ਸਾਧੂ ਸੰਗਿ ਸਮਾਇ ॥੪॥੨੩॥੩੬॥

ਸਾਰਗ ਮਹਲਾ ੫ [੧੨੨੦]

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥ ਕਵਨ ਮੂਲ ਤੇ ਮਾਨੁਖ ਕਰਿਆ,ਇਹੁ ਪਰਤਾਪੁ ਤੁਹਾਰਾ ॥ ੧॥ ਰਹਾਉ ॥ ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥ ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ,

ਸਰਬ ਘਟਾਂ ਆਧਾਰਾ ॥ ੧ ॥ ਕੋਇ ਨ ਜਾਣੈ ਤੁਮਰੀ ਗਤਿ ਮਿਤਿ, ਆਪਹਿ ਏਕ ਪਸਾਰਾ ॥ [1]ਸਾਧ ਨਾਵ ਬੈਠਾਵਹੁ ਨਾਨਕ, ਭਵ ਸਾਗਰੁ ਪਾਰਿ ਉਤਾਰਾ ॥੨॥੫੮॥੮੧॥

ਸਵਈਏ ਮਹਲੇ ਚਉਥੇ ਕੇ [੧੪੦੩]

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥ [2]ਬ੍ਰਹਮਾ ਬਿਸਨੁ ਸਿਰੇ ਤੈ ਅਗਨਤ, ਤਿਨ ਕਉ ਮੋਹੁ ਭਯਾ ਮਨ ਮਦ ਕਾ ॥ ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦ ਕਾ ॥ ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ॥੧॥੧੧॥

ਸਾਰੰਗ ਮਹਲਾ ੫ [੧੨੧੩-੧੪]

ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥ ਮਨਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥੧॥ਰਹਾਉ॥ ਖੇਲਿ ਖਿਲਾਇ ਲਾਡ ਲਾਡਾਵੈ, ਸਦਾ ਸਦਾ ਅਨਦਾਈ ॥ ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥੧॥ ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ, ਬਿਸਰਿ ਨ ਕਬਹੂ ਜਾਈ ॥ ਕਹੁ ਨਾਨਕ ਮਿਲਿ ਸੰਤ ਸੰਗਤਿ, ਤੇ ਮਗਨ ਭਏ ਲਿਵ ਲਾਈ ॥੨॥੨੫॥੪੮॥

# ਤੇਰੀ ਓਟ ਪੂਰਨ ਗੋਪਾਲਾ

ਸਲੋਕੁ ॥ ਆਏ ਪ੍ਰਭ ਸਰਨਾਗਤੀ, ਕਿਰਪਾਨਿਧਿ ਦਇਆਲ ॥
ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ ॥੧॥ (੫੪) [੨੬੧]

ਸਲੋਕੁ ॥ ਧਾਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ[3] ਆਸ ॥
ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥੧॥ (੩੫) [੨੫੭]

---

੧. ਸਾਧ ਸੰਗਤ ਦੀ ਬੇੜੀ ਵਿਚ । ੨. ਹੇ ਅਕਾਲ ਪੁਰਖ ਜੀ ! ਤੈਂ ਬੇਅੰਤ ਬ੍ਰਹਮਾ ਤੇ ਬਿਸ਼ਨੂੰ ਬਣਾਏ । ੩. ਦੂਜੀ ।

ਸਲੋਕੁ ॥ ਤਜਹੁ ਸਿਆਨਪ ਸੁਰਿ ਜਨਹੁ, ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ, ਨਾਨਕ ਦੂਖੁ ਭਰਮੁ ਭਉ ਜਾਇ ॥੧॥ (੧) [੨੮੧]

ਸਲੋਕ ਮ: ੨ ॥

ਕਿਸ ਹੀ ਕੋਈ ਕੋਇ, ਮੰਞੁ[੧] ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥੧॥ (੨) [੭੯੧]

ਸਲੋਕੁ ਮ: ੫ (ਵਾਰ ਗੂਜਰੀ ਮ: ੨) [੫੧੯]

ਜਾ ਤੂੰ ਤੁਸਹਿ[੨] ਮਿਹਰਵਾਨ,ਅਚਿੰਤੁ ਵਸਹਿ ਮਨ ਮਾਹਿ ॥ ਜਾ ਤੂੰ ਤੁਸਹਿ[੨] ਮਿਹਰਵਾਨ, ਨਉਨਿਧਿ ਘਰ ਮਹਿ ਪਾਹਿ ॥ ਜਾ ਤੂੰ ਤੁਸਹਿ ਮਿਹਰਵਾਨ,ਤਾ ਗੁਰ ਕਾ ਮੰਤ੍ਰੁ ਕਮਾਹਿ ॥ ਜਾ ਤੂੰ ਤੁਸਹਿ[੨] ਮਿਹਰਵਾਨ, ਤਾ ਨਾਨਕ ਸਚਿ ਸਮਾਹਿ ॥੧॥ (੨)

ਪਉੜੀ (ਮਾਰੂ ਡਖਣੇ ਵਾਰ ਮਹਲਾ ੫) [੧੦੯੬]

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ[੩] ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ, ਖਾਇ ਖਰਚਿ ਰਹੰਦਾ ॥ ਲਖ ਚਉਰਾਸੀਹ ਮੇਦਨੀ[੪],ਸਭ ਸੇਵ ਕਰੰਦਾ ॥ ਏਹ ਵੈਰੀ ਮਿਤ੍ਰ ਸਭਿ ਕੀਤਿਆ, ਨਹ ਮੰਗਹਿ ਮੰਦਾ ॥ ਲੇਖਾ ਕੋਇ ਨ ਪੁਛਈ, ਜਾ ਹਰਿ ਬਖਸੰਦਾ ॥ ਅਨੰਦੁ ਭਇਆ ਸੁਖੁ ਪਾਇਆ, ਮਿਲਿ ਗੁਰ ਗੋਵਿੰਦਾ ॥ ਸਭੇ ਕਾਜ ਸਵਾਰਿਐ, ਜਾ ਤੁਧੁ ਭਾਵੰਦਾ ॥੭॥

ਬਿਲਾਵਲੁ ਮਹਲਾ ੩ [੮੪੨]

ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥ ਸਾਹਿਬ ਕੀ ਸੇਵਕੁ ਰਹੈ ਸਰਣਾਈ ॥ ਆਪੇ ਬਖਸੇ ਦੇ ਵਡਿਆਈ ॥ ਤਿਸ ਤੇ ਊਪਰਿ ਨਾਹੀ ਕੋਇ ॥ ਕਉਣੁ ਡਰੈ, ਡਰੁ ਕਿਸ ਕਾ ਹੋਇ ॥੪॥

---

੧. ਮੈਂ । ੨. ਮਿਹਰਵਾਨ ਹੋਵੇਂ।੩. ਮੁਥਾਜੀ । ੪. ਸ੍ਰਿਸ਼ਟੀ ।

ਗੁਰਮਤੀ ਸਾਂਤਿ ਵਸੈ ਸਰੀਰ ॥ ਸਬਦੁ ਚੀਨਿ੍ ਫਿਰਿ ਲਗੈ ਨ ਪੀਰ ॥ ਆਵੈ ਨ ਜਾਇ, ਨਾ ਦੁਖੁ ਪਾਏ ॥ ਨਾਮੇ ਰਾਤੇ ਸਹਜਿ ਸਮਾਏ ॥ ਨਾਨਕ ਗੁਰਮੁਖਿ ਵੇਖੈ ਹਦੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥੫॥

ਕਾਨੜਾ ਮਹਲਾ ੫ [੧੨੯੯-੧੩੦੦]

ਠਾਕੁਰ ਜੀਉ ਤੁਹਾਰੋ ਪਰਨਾ[1] ॥ ਮਾਨੁ ਮਹਤੁ[2] ਤੁਮਾਰੈ ਊਪਰਿ, ਤੁਮ੍ਰੀ ਓਟ ਤੁਮ੍ਾਰੀ ਸਰਨਾ ॥੧॥ ਰਹਾਉ॥ ਤੁਮ੍ਰੀ ਆਸ ਭਰੋਸਾ ਤੁਮ੍ਰਾ, ਤੁਮਰਾ ਨਾਮੁ ਰਿਦੈ ਲੈ ਧਰਨਾ ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ, ਜੋ ਜੋ ਕਹਹੁ ਸੋਈ ਸੋਈ ਕਰਨਾ ॥ ਤੁਮਰੀ ਦਇਆ ਮਇਆ[3] ਸੁਖੁ ਪਾਵਉ, ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥ ਅਭੈ ਦਾਨੁ ਨਾਮੁ ਹਰਿ ਪਾਇਓ, ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥

ਧਨਾਸਰੀ ਮਹਲਾ ੫ [੬੭੭]

ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥ ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ, ਨਾਮੁ ਜਪਉ ਹਰਿ ਰੰਗਿ॥੧॥ਜਨ ਕਉ ਪ੍ਰਭ ਅਪਨੇ ਕਾ ਤਾਣੁ ॥ ਜੋ ਤੂ ਕਰਹਿ ਕਰਾਵਹਿ ਸੁਆਮੀ, ਸਾ ਮਸਲਤਿ ਪਰਵਾਣੁ ॥ਰਹਾਉ॥ [4]ਪਤਿ ਪਰਮੇਸਰੁ ਗਤਿ ਨਾਰਾਇਣ, [5]ਧਨੁ ਗੁਪਾਲ ਗੁਣ ਸਾਖੀ ॥ ਚਰਨ ਸਰਨ ਨਾਨਕ ਦਾਸ, ਹਰਿ ਹਰਿ, ਸੰਤੀ[6] ਇਹ ਬਿਧਿ ਜਾਤੀ ॥੨॥੧॥੨੫॥

ਆਸਾ ਮਹਲਾ ੫ [੩੭੮]

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ, ਤੂੰ ਮੇਰੇ ਮਨ ਮਾਹੀ ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥ ਤੁਮਰੀ ਓਟ ਤੁਮਾਰੀ ਆਸਾ॥ਬੈਠਤ ਊਠਤ ਸੋਵਤ ਜਾਗਤ,ਵਿਸਰੁ ਨਾਹੀ ਤੂ ਸਾਸ ਗਿਰਾਸਾ ॥੧॥ਰਹਾਉ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ, ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖਦਾਤੇ ਸਤਿਗੁਰ

---

੧. ਆਸਰਾ । ੨. ਵਡਿਆਈ । ੩. ਕਿਰਪਾ । ੪. ਭਗਤਾਂ ਲਈ ਅਕਾਲ ਪੁਰਖ ਹੀ ਇਜ਼ਤ ਤੇ ਮੁਕਤੀ ਹੈ । ੫. ਵਾਹਿਗੁਰੂ ਦੇ ਗੁਣਾਂ ਦੀਆਂ ਸਾਖੀਆਂ ਉਨ੍ਹਾਂ ਲਈ ਮਾਇਆ ਹੈ । ੬. ਗੁਰਮੁਖਾਂ ਨੇ ।

ਹਮ ਤੁਮਰੇ ਬਾਲ ਗੁਪਾਲਾ ॥੨॥੩੦॥

ਗਉੜੀ ਮਹਲਾ ੫ [੨੦੬-੭]

ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥ ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥ ਸਰਬ ਸੁਖਾ ਮੈ ਤੁਝ ਤੇ ਪਾਏ, ਮੇਰੇ ਠਾਕੁਰ[1] ਅਗਹ ਅਤੋਲੇ ॥੧॥ ਬਰਨਿ ਨ ਸਾਕਉ, ਤੁਮਰੇ ਰੰਗਾ, ਗੁਣ ਨਿਧਾਨ ਸੁਖਦਾਤੇ ॥ ਅਗਮ ਅਗੋਚਰ ਪ੍ਰਭ ਅਬਿਨਾਸੀ, ਪੂਰੇ ਗੁਰ ਤੇ ਜਾਤੇ ॥੨॥ ਭ੍ਰਮੁ ਭਉ[2] ਕਾਟਿ ਕੀਏ ਨਿਹਕੇਵਲ[3] ਜਬ ਤੇ ਹਉਮੈ ਮਾਰੀ ॥ ਜਨਮ ਮਰਣ ਕੋ ਚੂਕੋ ਸਹਸਾ[2] ਸਾਧ ਸੰਗਤਿ ਦਰਸਾਰੀ ॥ ੩ ॥ ਚਰਣ ਪਖਾਰਿ[4] ਕਰਉ ਗੁਰ ਸੇਵਾ, ਬਾਰਿ ਜਾਉ ਲਖ ਬਰੀਆ ॥ ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ, ਜਨ ਨਾਨਕ ਪ੍ਰਿਅ[5] ਸੰਗਿ ਮਿਰੀਆ ॥੪॥੭॥੧੨੯॥

ਵਡਹੰਸੁ ਮ: ੫ [੫੬੩]

ਅੰਤਰਜਾਮੀ ਸੋ ਪ੍ਰਭੁ ਪੂਰਾ ॥ ਦਾਨੁ ਦੇਇ ਸਾਧੂ ਕੀ ਧੂਰਾ ॥੧॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੀ ਓਟ ਪੂਰਨ ਗੋਪਾਲਾ ॥੧॥ ਰਹਾਉ ॥ ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥ ਜਿਸ ਨੋ ਨਦਰਿ ਕਰੇ ਸੋ ਧਿਆਇ ॥ ਆਠ ਪਹਰ ਹਰਿ ਕੇ ਗੁਣ ਗਾਏ ॥ ੩ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥

ਸਿਰੀ ਰਾਗੁ ਮਹਲਾ ੫ ਘਰੁ ੭ [੫੧-੫੨]

ਤੇਰੇ ਭਰੋਸੇ ਪਿਆਰੇ, ਮੈ ਲਾਡ ਲਡਾਇਆ॥ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ[6]॥੧॥ ਸੁਹੇਲਾ[7] ਕਹਨੁ ਕਹਾਵਨੁ॥ਤੇਰਾ ਬਿਖਮੁ[8] ਭਾਵਨੁ ॥੧॥ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ,ਹਉ ਜਾਨਉ ਆਪਾ[9]॥ਸਭ ਹੀ ਮਧਿ ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ ॥੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ

---

੧. ਬੇਅੰਤ । ੨. ਡਰ । ੩. ਪਰਮ ਪਦ ਦੀ ਪ੍ਰਾਪਤੀ ਵਾਲੇ । ੪. ਧੋ ਕੇ । ੫. ਹਰੀ ਪਤੀ ਨਾਲ ਮਿਲਾਪ ਹੋ ਗਿਆ । ੬. ਮਾਤਾ । ੭. ਸੌਖਾ । ੮. ਔਖਾ । ੯. ਆਪਣੇ ਹੀ ।

ਜੁਗਤਾ ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ[1] ॥੩॥ ਭਏ ਕਿਰਪਾਲ ਠਾਕੁਰ,ਰਹਿਓ ਆਵਣ ਜਾਣਾ ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥

ਰਾਮਕਲੀ ਮਹਲਾ ੫ ਅਸਟਪਦੀਆ [੯੧੨-੧੩]

ਕਿਨ ਹੀ ਕੀਆ ਪਰਵਿਰਤਿ ਪਸਾਰਾ ॥ ਕਿਨ ਹੀ ਕੀਆ ਪੂਜਾ ਬਿਸਥਾਰਾ ॥ ਕਿਨ ਹੀ [2]ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥੧॥ ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧ ॥ ਰਹਾਉ ॥ ਕਿਨ ਹੀ ਗ੍ਰਿਹੁ ਤਜਿ ਵਣਖੰਡਿ ਪਾਇਆ ॥ ਕਿਨ ਹੀ ਮੋਨਿ ਅਉਧੂਤੁ ਸਦਾਇਆ ॥ ਕੋਈ ਕਹਤਉ [3]ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥ ੨ ॥ ਕਿਨ ਹੀ ਕਹਿਆ ਹਉ ਤੀਰਥ ਵਾਸੀ॥ਕੋਈ ਅੰਨੁ ਤਜਿ ਭਇਆ ਉਦਾਸੀ ॥ ਕਿਨ ਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥ ੩ ॥ ਕਿਨ ਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨ ਹੀ ਕਹਿਆ ਬਾਹ ਬਹੁ ਭਾਈ ॥ ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥ ਕਿਨ ਹੀ ਘੂਘਰ ਨਿਰਤਿ[4] ਕਰਾਈ॥ ਕਿਨ ਹੂ ਵਰਤ ਨੇਮ ਮਾਲਾ ਪਾਈ ॥ ਕਿਨ ਹੀ ਤਿਲਕੁ ਗੋਪੀ ਚੰਦਨ ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ ੫ ॥ ਕਿਨ ਹੀ ਸਿਧ ਬਹੁ ਚੇਟਕ ਲਾਏ ॥ ਕਿਨ ਹੀ ਭੇਖ ਬਹੁ ਥਾਟ ਬਨਾਏ ॥ ਕਿਨ ਹੀ ਤੰਤ ਮੰਤ ਬਹੁਖੇਵਾ[5] ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥ ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ[6] ਕਰਮ ਸਹਿਤ ਸਿਉ[7] ਮੰਡਿਤ[8] ॥ ਕੋਈ ਕਰੈ ਆਚਾਰ[9] ਸੁ ਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥ ੭ ॥ ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ[10] ॥ ਕਹੁ ਨਾਨਕ ਜਉ ਸਾਧ ਸੰਗੁ ਪਾਇਆ ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥

---

੧. ਅਪਣਤ । ੨. ਯੋਗ ਸਾਧਨ । ੩. ਇਕ ਪ੍ਰਭੂ ਦਾ ਭਗਤ । ੪. ਨਾਚ । ੫. ਛਲਾਏ । ੬. ਛੇ । ੭. ਸ਼ਿਵ ਜੀ । ੮. ਪੂਜਦਾ ਹੈ । ੯. ਕਰਮ ਕਾਂਡ । ੧੦. ਸਮਝਦਾ।

ਮਾਰੂ ਮਹਲਾ ੪ [੧੦੭੧]

ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥ ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ, ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥ ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥ ਜਿਨ ਕਾ ਪਖੁ ਕਰਹਿ ਤੂ ਸੁਆਮੀ, ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥ ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥ ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ, ਬਿਨੁ ਸੇਵਾ ਪਛੋਤਾਣੀ ਹੇ ॥੧੫॥ ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥ ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥ ਹਰਿ ਕੀ ਸਰਣਿ ਪਇਆ ਹਰਿ ਜਾਪੀ, ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥

ਰਾਗੁ ਆਸਾ ਘਰੁ ੨ ਮਹਲਾ ੪ [੩੬੬]

ਕਿਸਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥ ਕਿਸਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ[1]॥ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥ ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥ ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ, ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ਰਹਾਉ॥ ਜਿਨ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ, ਧੜੇ ਕਰਿ ਪਛੋਤਾਹਿ ॥ ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥ ਹਮ ਹਰਿ ਸਿਉ ਧੜਾ ਕੀਆ,ਜਿਸ ਕਾ ਕੋਈ ਸਮਰਥੁ ਨਾਹਿ ॥੨॥ ਏਹਿ ਸਭਿ ਧੜੇ ਮਾਇਆ ਮੋਹ ਪਸਾਰੀ॥ਮਾਇਆ ਕਉ ਲੂਝਹਿ ਗਾਵਾਰੀ॥ਜਨਮਿ ਮਰਹਿ ਜੂਐ ਬਾਜੀ ਹਾਰੀ॥ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ॥੩॥ਕਲਿਜੁਗਮਹਿ ਧੜੇ ਪੰਚ ਚੋਰ ਝਗੜਾਏ॥ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥ਜਿਸਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਇ ॥ ਹਮਰਾ ਹਰਿ ਧੜਾ ਜਿਨਿ ਇਹ ਧੜੇ ਸਭਿ ਗਵਾਏ॥੪॥ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥ਪਰਾਇਆ ਛਿਦ੍ਰ[2],ਅਟਕਲੈ[3], ਆਪਣਾ ਅਹੰਕਾਰੁ ਵਧਾਵੈ ॥ ਜੈਸਾ ਬੀਜੈ ਤੈਸਾ ਖਾਵੈ ॥ ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥

---

੧. ਸੁਆਰਥ ਕਰ ਕੇ । ੨. ਨੁਕਸ । ੩. ਅੰਦਾਜ਼ੇ ਲਾਉਣੇ ।

ਸੂਹੀ ਮਹਲਾ ੫ [੭੪੯]

ਤੁਧੁ ਚਿਤਿ ਆਏ ਮਹਾ ਅਨੰਦਾ,ਜਿਸੁ ਵਿਸਰਹਿ ਸੋ ਮਰਿ ਜਾਏ ॥ ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥ ਮੇਰੇ ਸਾਹਿਬ ਤੂ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ,ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ਰਹਾਉ॥ ਚਰਣ ਧੂੜਿ ਤੇਰੇ ਜਨ ਕੀ ਹੋਵਾ, ਤੇਰੇ ਦਰਸਨ ਕਉ ਬਲਿ ਜਾਈ ॥ ਅੰਮ੍ਰਿਤ ਬਚਨ ਰਿਦੈ ਉਰਿਧਾਰੀ,ਤਉ ਕਿਰਪਾ ਤੇ ਸੰਗੁ ਪਾਈ॥੨॥ਅੰਤਰ ਕੀ ਗਤਿ ਤੁਧੁ ਪਹਿ ਸਾਰੀ[1], ਤੁਧੁ ਜੇਵਡੁ ਅਵਰੁ ਨ ਕੋਈ॥ਜਿਸਨੋ ਲਾਇ ਲੈਹਿ ਸੋ ਲਾਗੈ,ਭਗਤੁ ਤੁਹਾਰਾ ਸੋਈ ॥੩॥ ਦੁਇ ਕਰ ਜੋੜਿ ਮਾਗਉ ਇਕੁ ਦਾਨਾ, ਸਾਹਿਬਿ ਤੁਠੈ ਪਾਵਾ ॥ ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥

ਗਉੜੀ ਗੁਆਰੇਰੀ ਮਹਲਾ ੪ [੧੬੩-੬੪]

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥ ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥ ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥ ੧॥ਰਹਾਉ॥ ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥ ਪਰ ਤ੍ਰਿਅ[2] ਤਿਆਗੁ ਕਰੀ ਬ੍ਰਹਮਚਾਰੀ ॥ ਮੈ ਮੂਰਖ ਹਰਿ ਆਸ ਤੁਮਾਰੀ ॥੨॥ ਖਤ੍ਰੀ ਕਰਮ ਕਰੇ ਸੂਰਤਣੁ[3] ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥ ਮੈ ਮੂਰਖ ਹਰਿਨਾਮੁ ਛਡਾਵੈ ॥੩॥ ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥ ਗੁਰਮੁਖਿ ਨਾਨਕ ਦੇ ਵਡਿਆਈ ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥੧॥੩੯॥

ਗਉੜੀ ਮਹਲਾ ੫ [੨੦੯]

ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ[4] ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ, ਹਰਿ ਤਾ ਕੋ

---

੧. ਕਹਿੰਦਾ ਹਾਂ । ੨. ਪਰਾਈ ਇਸਤਰੀ । ੩. ਸੂਰਮਤਾਈ । ੪. ਫੜੋ ।

ਨਾਮੁ ਜਪੀਜੈ ਰੇ ॥੧॥ਰਹਾਉ॥ ਮਨ ਕੀ ਮਤਿ ਤਿਆਗਹੁ ਹਰਿਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖਿ ਦੁਖਿ ਓਹੀ ਧਿਆਈਐ ਰੇ ॥ ੧ ॥ ਕੋਟਿ ਪਤਿਤ ਉਧਾਰੇ ਖਿਨ ਮਹਿ, ਕਰਤੇ ਬਾਰ[1] ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥ ਸਭ ਕੋ ਮਾਤ ਪਿਤਾ ਪ੍ਰਭਿਪਾਲਕ, ਜੀਅ ਪ੍ਰਾਨ ਸੁਖ ਸਾਗਰੁ ਰੇ॥ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ[2], ਰੇ ॥੩॥ ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ, ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾਕੀ ਸਰਣਾਈ, ਜਾਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

ਗਉੜੀ ਭੀ ਸੋਰਠਿ ਭੀ (ਕਬੀਰ ਜੀਉ) [੩੩੦-੩੧]

ਰੇ ਜੀਅ ਨਿਲਜ ਲਾਜ ਤੋੁਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਂਹੀ ॥ ੧ ॥ ਰਹਾਉ ॥ ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥ ੧ ॥ ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥੨॥ ਕਵਲਾ[3] ਚਰਨ ਸਰਨ ਹੈ ਜਾ ਕੇ ॥ ਕਹੁ ਜਨ ਕਾ ਨਾਹੀ ਘਰਿ ਤਾ ਕੇ ॥ ੩ ॥ ਸਭੁ ਕੋਊ ਕਹੈ ਜਾਸੁ ਕੀ ਬਾਤਾ ॥ ਸੋ ਸੰਮ੍ਰਥੁ ਨਿਜਪਤਿ ਹੈ ਦਾਤਾ ॥ ੪ ॥ ਕਹੈ ਕਬੀਰੁ ਪੂਰਨ ਜਗ ਸੋਈ ॥ ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥

ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ [੮੫੯-੬੦]

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ [4]ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥ ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥ ਹਰਿ ਤਿਸ ਕੀ ਆਸ ਕੀਜੈ ਮਨ ਮੇਰੇ, ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥ ੧ ॥ ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥ ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ, ਸਾ ਨਿਹਫਲ ਆਸ ਸਭ ਬਿਰਥੀ ਜਾਈ ॥ ੧ ॥ ਰਹਾਉ ॥

---

੧. ਦੇਰ । ੨. ਵਾਹਿਗੁਰੂ । ੩. ਲਛਮੀ । ੪. ਮਨ-ਮੰਗੇ ।

ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ, ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥ ਇਨ੍ ਕੈ ਕਿਛੁ ਹਾਥਿ ਨਹੀ, ਕਹਾ ਕਰਹਿ ਇਹਿ ਬਪੁੜੇ, ਇਨ ਕਾ ਵਾਹਿਆ ਕਛੁ ਨ ਵਸਾਈ ॥ ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ, ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥ ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ, ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥ ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ, ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥ ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ, ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥ ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ, ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥ ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ, ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥ ਜਨ ਨਾਨਕ ਕੀ ਆਸ ਤੂ ਜਾਣਹਿ, ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥

ਰਾਮਕਲੀ ਕਬੀਰ ਜੀਉ [੯੬੯]

ਤੂੰ ਮੇਰੋ ਮੇਰੁ[1] ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ॥ਨਾ ਤੁਮ ਡੋਲਹੁ,ਨਾ ਹਮ ਗਿਰਤੇ,ਰਖਿ ਲੀਨੀ ਹਰਿ ਮੇਰੀ ॥੧॥ ਅਬ ਤਬ ਜਬ ਕਬ ਤੁਹੀ ਤੁਹੀ ॥ ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ਰਹਾਉ॥ ਤੇਰੇ ਭਰੋਸੇ ਮਗਹਰ[2] ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥ ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ ॥੨॥ ਜੈਸਾ ਮਗਹਰੁ ਤੈਸੀ ਕਾਸੀ, ਹਮ ਏਕੈ ਕਰਿ ਜਾਨੀ ॥ ਹਮ ਨਿਰਧਨ ਜਿਉ ਇਹੁ ਧਨੁ ਪਾਇਆ, ਮਰਤੇ ਫੂਟਿ ਗੁਮਾਨੀ ॥੩॥ ਕਰੈ ਗੁਮਾਨੁ ਚੁਭਹਿ ਤਿਸੁ ਸੂਲਾ, ਕੋ ਕਾਢਨ ਕੋ ਨਾਹੀ ॥ ਅਜੈ ਸੁ ਚੋਭ ਕਉ ਬਿਲਲ ਬਿਲਾਤੇ, ਨਰਕੇ ਘੋਰ ਪਚਾਹੀ ॥੪॥ ਕਵਨੁ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ[3] ॥ ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰਪਰਸਾਦੇ ॥੫॥ ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ[4] ॥ ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥੬॥੩॥

---

੧. ਪਰਬਤ। ੨. ਧਰਤੀ ਦਾ ਨਾਂ ਜਿਥੇ ਮਰਨ ਨਾਲ ਖੋਤੇ ਦੀ ਜੂਨੀ ਪੈਣ ਦਾ ਭਰਮ ਕੀਤਾ ਜਾਂਦਾ ਹੈ। ੩. ਰੱਦੀ ਕੀਤੇ। ੪. ਵਾਹਿਗੁਰੂ।

ਗਉੜੀ ਮਹਲਾ ੫ [੨੦੯-੯]

ਦਇਆ ਮਇਆ ਕਰਿ ਪ੍ਰਾਨਪਤਿ[1] ਮੋਰੇ, ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ [2]ਅੰਧ ਕੂਪ ਮਹਿ ਹਾਥ ਦੇ ਰਾਖਹੁ, ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥ ਕਰਨ ਕਰਾਵਨ ਸਭ ਕਿਛੁ ਤੁਮ ਹੀ, ਤੁਮ ਸਮਰਥ ਨਾਹੀ ਅਨ ਹੋਰੀ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ, ਸੇ ਸੇਵਕ ਜਿਨ ਭਾਗ ਮਥੋਰੀ ॥੧॥ ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ, [3]ਓਤਿ ਪੋਤਿ ਭਗਤਨ ਸੰਗਿ ਜੋਰੀ ॥ ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੇ, ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥ ੨ ॥ ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ, ਅਨਦਿਨੁ ਕੀਰਤਨੁ ਰਸਨ ਰਮੋਰੀ[4] ॥ ੩ ॥ ਤੁਮ ਸਮਰਥ ਅਪਾਰ ਅਤਿ ਊਚੇ, ਸੁਖਦਾਤੇ ਪ੍ਰਭ ਪ੍ਰਾਨ ਅਧੋਰੀ[5] ॥ ਨਾਨਕ ਕਉ ਪ੍ਰਭ ਕੀਜੈ ਕਿਰਪਾ, ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥

ਭੈਰਉ ਮਹਲਾ ੫ [੧੧੪੭]

ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥ ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥ ੧ ॥ ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ ਸਾਹਿਬੁ ਏਕ ॥ ੧ ॥ਰਹਾਉ॥ ਤੇਰੀ ਟੇਕ ਕਰਉ ਆਨੰਦ ॥ ਤੇਰੀ ਟੇਕ ਜਪਉ ਗੁਰਮੰਤ ॥ ਤੇਰੀ ਟੇਕ ਤਰੀਐ ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥ ੨ ॥ ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ ਸਾਚਾ ਸੋਇ ॥ ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ[6]॥੩॥ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ ॥ ਜਪਿ ਜਪਿ ਅਨਦ ਕਰਹਿ ਤੇਰੇ ਦਾਸਾ ॥ ਸਿਮਰਿ ਨਾਨਕ ਸਾਚੇ ਗੁਣਤਾਸਾ ॥੪॥੨੬॥੩੯॥

ਕਾਨੜਾ ਮਹਲਾ ੫ [੧੩੦੯]

ਜਨ ਕੋ ਪ੍ਰਭੁ ਸੰਗੇ ਅਸਨੇਹੁ[7] ॥ ਸਾਜਨੋ ਤੂ ਮੀਤੁ ਮੇਰਾ, ਗ੍ਰਿਹਿ ਤੇਰੈ ਸਭੁ ਕੇਹੁ ॥ ੧ ॥ ਰਹਾਉ ॥

---

੧. ਮਾਲਕ । ੨. ਅੰਨ੍ਹੇਰੇ ਖੂਹ ਵਿਚ । ੩. ਤਾਣਾ ਪੇਟਾ । ੪. ਸਿਮਰਦਾ ਹੈ । ੫.ਆਸਰਾ । ੬. ਇਨਸਾਫ ਦਾ ਥਾਂ,ਆਸਰਾ।੭.ਪਿਆਰ।

ਮਾਨੁ ਮਾਂਗਉ, ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥ ੧ ॥ ਮੁਕਤਿ ਜੁਗਤਿ ਭੁਗਤਿ ਪੂਰਨ, ਪਰਮਾਨੰਦ ਪਰਮ ਨਿਧਾਨ ॥ ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥੨॥੪॥੪੯॥

ਸਾਰਗ ਮਹਲਾ ੫ [੧੨੧੫]

ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥ ਜੋ ਕਾਹੂ ਕੋ ਚੇਰੋ ਹੋਵਤ, ਠਾਕੁਰ ਹੀ ਪਹਿ ਜਾਵੈ॥੧॥ਰਹਾਉ॥ ਅਪਨੇ ਪਹਿ ਦੂਖ, ਅਪਨੇ ਪਹਿ ਸੂਖਾ, ਅਪੁਨੇ ਹੀ ਪਹਿ ਬਿਰਥਾ ॥ ਅਪੁਨੇ ਪਹਿ ਮਾਨੁ, ਅਪੁਨੇ ਪਹਿ ਤਾਨਾ, ਅਪਨੇ ਹੀ ਪਹਿ ਅਰਥਾ ॥ ੧ ॥ ਕਿਨ ਹੀ ਰਾਜ ਜੋਬਨੁ ਧਨ ਮਿਲਖਾ, ਕਿਨ ਹੀ ਬਾਪ ਮਹਤਾਰੀ ॥ ਸਰਬ ਥੋਕ ਨਾਨਕ ਗੁਰ ਪਾਏ, ਪੂਰਨ ਆਸ ਹਮਾਰੀ ॥੨॥੩੪॥੫੭॥

ਰਾਮਕਲੀ ਮਹਲਾ ੫ [੮੯੬]

ਬਿਰਥਾ ਭਰਵਾਸਾ ਲੋਕ ॥ ਠਾਕੁਰ ਪ੍ਰਭ ਤੇਰੀ ਟੇਕ ॥ ਅਵਰ ਛੂਟੀ ਸਭ ਆਸ ॥ ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥ ਏਕੋ ਨਾਮੁ ਧਿਆਇ ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ,ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥ ੧ ॥ ਰਹਾਉ ॥ ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥ ਮਨਿ ਤਨਿ ਹਰਿ ਓਹੀ ਧਿਆਇਆ ॥ ਆਨੰਦ ਹਰਿ ਰੂਪ ਦਿਖਾਇਆ ॥ ੨ ॥ ਤਿਸ ਹੀ ਕੀ ਓਟ ਸਦੀਵ ॥ ਜਾ ਕੇ ਕੀਨੇ ਹੈ ਜੀਵ ॥ ਸਿਮਰਤ ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ ॥ ੩ ॥ ਸਰਬ ਕੀ ਰੇਣ ਹੋਵੀਜੈ ॥ ਆਪੁ ਮਿਟਾਇ ਮਿਲੀਜੈ ॥ ਅਨਦਿਨੁ ਧਿਆਈਐ ਨਾਮੁ ॥ ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥

ਦੇਵਗੰਧਾਰੀ (ਮਹਲਾ ੪) [੫੨੭-੨੮]

ਅਬ ਹਮ ਚਲੀ ਠਾਕੁਰ ਪਹਿ ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖੁ ਪ੍ਰਭੂ ਭਾਵੈ ਮਾਰਿ ॥ ੧ ॥ ਰਹਾਉ ॥ ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥ ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ[1] ॥ ੧ ॥ ਜੋ ਆਵਤ ਸਰਣਿ ਠਾਕੁਰ ਪ੍ਰਭ ਤੁਮਰੀ, ਤਿਸੁ ਰਾਖਹੁ ਕਿਰਪਾ ਧਾਰਿ ॥ ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ, ਰਾਖਹੁ ਲਾਜ ਮੁਰਾਰਿ ॥੨॥੪॥

੧. ਭੇਟਾ ।

ਟੋਡੀ ਮਹਲਾ ੫ [੭੧੪-੧੫]

ਸੁਾਮੀ ਸਰਨਿ ਪਰਿਓ ਦਰਬਾਰੇ ॥ ਕੋਟਿ ਅਪਰਾਧ ਖੰਡਨ[1] ਕੇ ਦਾਤੇ, ਤੁਝ ਬਿਨੁ ਕਉਨੁ ਉਧਾਰੇ ॥੧॥ ਰਹਾਉ॥ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥ ਸਾਧ ਸੰਗਿ ਪਰਮਗਤਿ ਪਾਈਐ, [2]ਮਾਇਆ ਰਚਿ ਬੰਧਿ ਹਾਰੇ ॥੧॥ ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ, ਸੁਰਿਜਨ ਮਿਲੇ ਪਿਆਰੇ ॥ ਨਾਨਕ ਅਨਦ ਕਰੇ ਹਰਿ ਜਪਿ ਜਪਿ, ਸਗਲੇ ਰੋਗ ਨਿਵਾਰੇ ॥੨॥੧੦॥੧੫॥

ਸੂਹੀ ਮਹਲਾ ੫ [੭੪੬]

ਤਉ[3] ਮੈ ਆਇਆ, ਸਰਨੀ ਆਇਆ ॥ ਭਰੋਸੈ ਆਇਆ ॥ ਕਿਰਪਾ ਆਇਆ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ॥ ਮਾਰਗੁ ਗੁਰਹਿ ਪਠਾਇਆ[4] ॥੧॥ਰਹਾਉ ॥ ਮਹਾ ਦੁਤਰੁ[5] ਮਾਇਆ ॥ ਜੈਸੇ ਪਵਨੁ ਝੁਲਾਇਆ ॥੧॥ ਸੁਨਿ ਸੁਨਿ ਹੀ ਡਰਾਇਆ ॥ ਕਰਰੋ[6] ਧ੍ਰਮਰਾਇਆ ॥੨॥ [7]ਗ੍ਰਿਹ ਅੰਧ ਕੂਪਾਇਆ ॥ ਪਾਵਕੁ[8] ਸਗਰਾਇਆ ॥੩॥ ਗਹੀ[9] ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥ ਅਬ ਮੈ ਪੂਰਾ ਪਾਇਆ ॥੪॥੩॥੪੬॥

ਆਸਾ ਮਹਲਾ ੫ [੩੮੩]

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ, ਚੀਤਿ ਆਵਹਿ ਤਾਂ ਸੇਵਾ ॥ ਅਵਰੁ ਨ ਕੋਊ ਦੂਜਾ ਸੂਝੈ,ਸਾਚੇ ਅਲਖ ਅਭੇਵਾ ॥੧॥ ਚੀਤਿ ਆਵਹਿ ਤਾਂ ਸਦਾ ਦਇਆਲਾ, ਲੋਗਨ ਕਿਆ ਵੇਚਾਰੇ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ,ਸਗਲੇ ਜੀਅ ਤੁਮ੍ਾਰੇ ॥੧॥ਰਹਾਉ॥ ਤੇਰੀ ਟੇਕ ਤੇਰਾ ਆਧਾਰਾ,ਹਾਥ ਦੇਇ ਤੂੰ ਰਾਖਹਿ ॥ ਜਿਸੁ ਜਨ ਊਪਰਿ ਤੇਰੀ ਕਿਰਪਾ, ਤਿਸ ਕਉ ਬਿਪੁ[10] ਨ ਕੋਊ ਭਾਖੈ॥੨॥ ਓਹੋ ਸੁਖੁ ਓਹਾ ਵਡਿਆਈ,ਜੋ ਪ੍ਰਭ ਜੀ ਮਨਿ

---

੧. ਦੂਰ ਕਰਨ ਵਾਲੇ । ੨.ਪਰ ਮਾਇਆ ਵਿਚ ਰਚ ਕੇ ਅਤੇ ਬੱਝ ਕੇ ਹਾਰ ਜਾਈਦਾ ਹੈ । ੩. ਤੇਰੇ ਕੋਲ । ੪. ਘਲਿਆ । ੫. ਔਖੀ ਤਰੀ ਜਾਣ ਵਾਲੀ । ੬. ਸਖਤ । ੭. ਜਗਤ ਹਨੇਰਾ ਖੂਹ ਹੈ । ੮. ਅਗਨੀ । ੯. ਫੜੀ । ੧੦. ਗੁਸਤਾਖੀ ਦਾ ਵਾਕ ।

ਭਾਣੀ ॥ ਤੂੰ ਦਾਨਾ ਤੂੰ ਸਦ ਮਿਹਰਵਾਨਾ,ਨਾਮੁ ਮਿਲੈ ਰੰਗੁ ਮਾਣੀ ॥੩॥ ਤੁਧੁ ਆਗੈ ਅਰਦਾਸਿ ਹਮਾਰੀ,ਜੀਉ ਪਿੰਡੁ ਸਭੁ ਤੇਰਾ ॥ ਕਹੁ ਨਾਨਕ ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥

ਬਿਲਾਵਲੁ ਸਧਨਾ ਜੀ [੮੫੮]

ਨ੍ਰਿਪ ਕੰਨਿਆ[੧] ਕੇ ਕਾਰਨੈ ਇਕੁ ਭਇਆ ਭੇਖਧਾਰੀ ॥ ਕਾਮਾਰਥੀ[੨] ਸੁਆਰਥੀ ਵਾ ਕੀ ਪੈਜ ਸਵਾਰੀ ॥੧॥ ਤਵ ਗੁਨ ਕਹਾ ਜਗਤ ਗੁਰਾ,ਜਉ ਕਰਮੁ ਨ ਨਾਸੈ ॥ ਸਿੰਘ[੩] ਸਰਨ ਕਤ ਜਾਈਐ,ਜਉ ਜੰਬੁਕੁ[੪] ਗ੍ਰਾਸੈ ॥੧॥ਰਹਾਉ॥ ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥ ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥੨॥ ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ[੫] ॥ ਬੂਡਿ ਮੂਏ ਨਉਕਾ[੬] ਮਿਲੈ ਕਹੁ ਕਾਹਿ ਚਢਾਵਉ ॥੩॥ ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ[੭] ਨ ਮੋਰਾ ॥ ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥

ਚਰਣੀ ਦੋਹਰਾ (ਬਚਿਤ੍ਰ ਨਾਟਕ) [੬੫]

ਜਿਸ ਨੋ ਸਾਜਨ ਰਾਖਸੀ, ਦੁਸਮਨ ਕਵਨੰ ਬਿਚਾਰ[੮] ॥
ਛ੍ਵੈ ਨ ਸਕੈ ਤਿਹ [੯]ਛਾਹਿ ਕੋ, [੧੦]ਨਿਹਫਲ ਜਾਇ ਗਵਾਰ ॥੨੪॥
ਜੋ ਸਾਧੂ ਸਰਣੀ ਪਰੇ, ਤਿਨ ਕੇ ਕਵਨ ਵਿਚਾਰ ॥
[੧੧]ਦੰਤ ਜੀਭ ਜਿਮ ਰਾਖਿ ਹੈ, ਦੁਸਟ ਅਰਿਸਟ ਸੰਘਾਰ ॥੨੫॥

---

੧. ਰਾਜੇ ਦੀ ਪੁੱਤਰੀ । ੨. ਕਾਮੀ । ੩. ਸ਼ੇਰ । ੪.ਗਿੱਦੜ । ੫. ਧੀਰਜ ਦੇਵਾਂ । ੬. ਬੇੜੀ । ੭. ਹੈ । ੮. ਵਿਚਾਰਾ ਹੈ । ੯. ਪਰ੍ਛਾਵਾਂ । ੧੦. ਮੂਰਖ (ਦਾ ਵਾਰ) ਵਿਅਰਥ ਜਾਂਦਾ ਹੈ । ੧੧. ਜਿਵੇਂ ਦੰਦਾਂ ਵਿਚ ਅਕਾਲ ਪੁਰਖ ਜੀਭਾ ਨੂੰ ਬਚਾਉਂਦਾ ਹੈ । ਉਸੇ ਤਰ੍ਹਾਂ ਬੁਰਿਆਂ ਅਤੇ ਦੁਖਾਂ ਨੂੰ ਨਾਸ ਕਰ ਕੇ (ਆਪਣੇ ਭਗਤਾਂ ਦੀ ਪੈਜ ਰਖਦਾ ਹੈ) ।

ਤਿਲੰਗ ਨਾਮਦੇਵ ਜੀ [੭੨੭]

ਮੈ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ[1] ॥ ਮੈ ਗਰੀਬ, ਮੈ ਮਸਕੀਨ, ਤੇਰਾ ਨਾਮੁ ਹੈ ਅਧਾਰਾ ॥੧॥ਰਹਾਉ॥ਕਰੀਮਾਂ[2] ਰਹੀਮਾਂ[3] ਅਲਾਹ ਤੂ ਗਨੀ[4]॥ਹਾਜਰਾ ਹਜੂਰਿ, [5]ਦਰਿ ਪੇਸਿ ਤੂ ਮਨੀ॥੧॥ਦਰੀਆਉ ਤੂ, ਦਿਹੰਦ[6], ਤੂ ਬਿਸੀਆਰ[7] ਤੂ ਧਨੀ ॥ ਦੇਹਿ ਲੇਹਿ ਏਕੁ ਤੂੰ ਦਿਗਰ[8] ਕੋ ਨਹੀ ॥੨॥ [9]ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ[10] ਸੁਆਮੀ, ਬਖਸੰਦ ਤੂੰ ਹਰੀ ॥੩॥੧॥੨॥

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ [੮੭੪]

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥ ਹਰਿ ਹਰਿ ਕਰਤ ਜਾਤਿ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥ ੧ ॥ ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥ ੧ ॥ ਰਹਾਉ ॥ ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥ ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥ ਹਰਿ ਹਰਿ ਕਰਤ ਪੂਤਨਾ ਤਰੀ॥ਬਾਲ ਘਾਤਨੀ ਕਪਟਹਿ ਭਰੀ॥ਸਿਮਰਨ ਦ੍ਰੋਪਦ ਸੁਤ ਉਧਰੀ॥ਗਊਤਮ ਸਤੀ ਸਿਲਾ ਨਿਸਤਰੀ॥੩॥ ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ ॥ ਪ੍ਰਣਵੈ ਨਾਮਾ ਐਸੋ ਹਰੀ ॥ ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

ਗਉੜੀ ਮਹਲਾ ੫ [੨੧੩-੧੪]

ਗੁਨ ਕੀਰਤਿ ਨਿਧਿ ਮੋਰੀ ॥ ੧ ॥ ਰਹਾਉ ॥ ਤੂੰ ਹੀ ਰਸ, ਤੂੰ ਹੀ ਜਸ, ਤੂੰ ਹੀ ਰੂਪ, ਤੂੰ ਹੀ ਰੰਗ ॥ ਆਸ ਓਟ ਪ੍ਰਭ ਤੋਰੀ॥੧॥ ਤੂ ਹੀ ਮਾਨ, ਤੂੰ ਹੀ ਧਾਨ[11], ਤੂ ਹੀ ਪਤਿ ਤੂ ਹੀ ਪ੍ਰਾਨ ॥ ਗੁਰਿ ਤੂਟੀ ਲੈ ਜੋਰੀ ॥ ੨ ॥ ਤੂ ਹੀ ਗ੍ਰਿਹਿ, ਤੂ ਹੀ ਬਨਿ, ਤੂ ਹੀ ਗਾਉ, ਤੂ ਹੀ ਸੁਨਿ ॥ ਹੈ ਨਾਨਕ [12]ਨੇਰ ਨੇਰੀ ॥੩॥੩॥੧੫੬॥

---

੧. ਆਸਰਾ । ੨. ਦਿਆਲੂ । ੩. ਕ੍ਰਿਪਾਲੂ । ੪. ਧਨਵਾਨ, ਬੇਪ੍ਰਵਾਹ । ੫. ਮੇਰੇ ਸਾਹਮਣੇ ਤੂੰ । ੬. ਦਾਤਾਰ । ੭. ਵੱਡਾ । ੮. ਦੂਸਰਾ । ੯. ਤੂੰ ਸਭ ਕੁਝ ਸਮਝਣ ਤੇ ਵੇਖਣ ਵਾਲਾ ਹੈ । ੧੦. ਦੇ । ੧੧. ਧਨ । ੧੨. ਨੇੜੇ ਤੋਂ ਨੇੜੇ ।

ਸੂਹੀ ਮਹਲਾ ੧ [੭੫੨-੫੩]

ਮਨਹੁ ਨ ਨਾਮੁ ਵਿਸਾਰਿ, ਅਹਿਨਿਸਿ ਧਿਆਈਐ ॥ ਜਿਉ ਰਾਖਹਿ ਕਿਰਪਾ ਧਾਰਿ, ਤਿਵੈ ਸੁਖੁ ਪਾਈਐ ॥ ੧ ॥ ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥ ੧ ॥ ਰਹਾਉ ॥ ਜਹ ਦੇਖਉ ਤਹ ਨਾਲਿ, ਗੁਰਿ ਦੇਖਾਲਿਆ ॥ ਅੰਤਰਿ ਬਾਹਰਿ ਭਾਲਿ, ਸਬਦਿ ਨਿਹਾਲਿਆ ॥੨॥ ਸੇਵੀ ਸਤਿਗੁਰ ਭਾਇ, ਨਾਮੁ ਨਿਰੰਜਨਾ ॥ ਤੁਧੁ ਭਾਵੈ ਤਿਵੈ ਰਜਾਇ, ਭਰਮੁ ਭਉ ਭੰਜਨਾ ॥ ੩ ॥ ਜਨਮਤ ਹੀ ਦੁਖੁ ਲਾਗੈ, ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥ ੪ ॥ ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥ ਆਪਿ ਥਾਪਿ ਉਥਾਪਿ, ਸਬਦਿ ਨਿਵਾਜਿਆ ॥ ੫ ॥ ਦੇਹੀ ਭਸਮ ਰੁਲਾਇ, ਨ ਜਾਪੀ ਕਹ ਗਇਆ ॥ ਆਪੇ ਰਹਿਆ ਸਮਾਇ, ਸੋ ਵਿਸਮਾਦੁ ਭਇਆ ॥ ੬ ॥ ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂਹੈ ॥ ਗੁਰਮੁਖਿ ਵੇਖਿ ਹਦੂਰਿ, ਅੰਤਰਿ ਭੀ ਤੂਹੈ ॥੭॥ ਮੈ ਦੀਜੈ ਨਾਮ ਨਿਵਾਸੁ, ਅੰਤਰਿ ਸਾਂਤਿ ਹੋਇ ॥ ਗੁਣ ਗਾਵੈ ਨਾਨਕ ਦਾਸੁ, ਸਤਿਗੁਰੁ ਮਤਿ ਦੇਇ ॥੮॥੩॥੫॥

ਸੂਹੀ ਮਹਲਾ ੫ [੭੪੮]

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ, ਪਏ ਤੇਰੀ ਸਰਣਾਈ ॥ ਤੇਰਾ ਮਾਣੁ ਤਾਣੁ ਰਿਦ ਅੰਤਰਿ, ਹੋਰ ਦੂਜੀ ਆਸ ਚੁਕਾਈ ॥ ੧ ॥ ਮੇਰੇ ਰਾਮਰਾਇ ਤੁਧੁ ਚਿਤਿ ਆਇਐ ਉਬਰੇ ॥ ਤੇਰੀ ਟੇਕ ਭਰਵਾਸਾ ਤੁਮ੍ਰਾ, ਜਪਿ ਨਾਮੁ ਤੁਮ੍ਾਰਾ ਉਧਰੇ ॥੧॥ ਰਹਾਉ॥ ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥ ਸਾਰਿ ਸਮ੍ਾਲਿ ਸਰਬ ਸੁਖ ਦੀਏ, ਆਪਿ ਕਰੇ ਪ੍ਰਤਿਪਾਲਾ ॥ ੨ ॥ ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ, ਆਪੇ ਸੇਵਾ ਲਾਏ ॥੩॥ ਭਰਮੁ ਗਇਆ ਭੈ ਮੋਹ ਬਿਨਾਸੇ, ਮਿਟਿਆ ਸਗਲ ਵਿਸੂਰਾ ॥ ਨਾਨਕ ਦਇਆ ਕਰੀ ਸੁਖਦਾਤੈ, ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

ਸਲੋਕ ਮ: ੫ (ਰਾਮਕਲੀ ਵਾਰ ਮ: ੫) [੯੫੮-੫੯]

ਹਰਿ ਇਕਸੈ ਨਾਲਿ ਮੈ ਦੋਸਤੀ, ਹਰਿ ਇਕਸੈ ਨਾਲਿ ਮੈ ਰੰਗੁ ॥ ਹਰਿ ਇਕੋ ਮੇਰਾ ਸਜਣੋ,ਹਰਿ ਇਕਸੈ ਨਾਲਿ ਮੈ ਸੰਗੁ ॥ ਹਰਿ ਇਕਸੈ ਨਾਲਿ ਮੈ ਗੋਸਟੇ, ਮੁਹੁ ਮੈਲਾ ਕਰੈ ਨ ਭੰਗੁ ॥ ਜਾਣੈ ਬਿਰਥਾ ਜੀਅ ਕੀ,ਕਦੇ ਨ ਮੋੜੈ ਰੰਗੁ ॥ ਹਰਿ ਇਕੋ ਮੇਰਾ ਮਸਲਤੀ[1] ਭੰਨਣ ਘੜਨ ਸਮਰਥੁ ॥ ਹਰਿ ਇਕੋ ਮੇਰਾ ਦਾਤਾਰੁ ਹੈ, [2]ਸਿਰਿ ਦਾਤਿਆ ਜਗ ਹਥੁ ॥ ਹਰਿ ਇਕਸੈ ਦੀ ਮੈ ਟੇਕ ਹੈ,ਜੋ ਸਿਰਿ ਸਭਨਾ ਸਮਰਥੁ ॥ ਸਤਿਗੁਰਿ ਸੰਤੁ ਮਿਲਾਇਆ, ਮਸਤਕਿ ਧਰਿ ਕੈ ਹਥੁ ॥ ਵਡਾ ਸਾਹਿਬੁ ਗੁਰੂ ਮਿਲਾਇਆ, ਜਿਨਿ ਤਾਰਿਆ ਸਗਲ ਜਗਤੁ ॥ ਮਨ ਕੀਆ ਇਛਾ ਪੂਰੀਆ, ਪਾਇਆ ਧੁਰਿ ਸੰਜੋਗ ॥ ਨਾਨਕ ਪਾਇਆ ਸਚੁ ਨਾਮੁ, ਸਦ ਹੀ ਭੋਗੇ ਭੋਗ ॥੧॥

ਗਉੜੀ ਕਬੀਰ ਜੀਉ [੩੩੭]

ਰਾਮੁ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ॥੧॥ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧ ॥ ਰਹਾਉ ॥ ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸੁ ਬੇੜੇ ਕਉ ਪਾਰਿ ਲਘਾਵੈ ॥੨॥ ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥੩॥ ਕਹੁ ਕਬੀਰ ਭਜੁ ਸਾਰਿਗਪਾਨੀ[3] ॥ ਉਰਵਾਰਿ ਪਾਰਿ ਸਭ ਏਕੋ ਦਾਨੀ[4] ॥੪॥੨॥੧੦॥੬੧॥

ਭੈਰਉ ਮਹਲਾ ੫ [੧੧੩੬]

ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥ ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥ ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥ ਘਰਿ ਸੁਖਿ ਵਸਿਆ, ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥

---

੧. ਸਲਾਹਕਾਰ । ੨. ਜਗਤ ਦੇ ਦਾਤਿਆਂ ਦੇ ਸਿਰ ਤੇ ਹੱਥ ਰਖਦਾ ਹੈ । ੩. ਅਕਾਲ ਪੁਰਖ । ੪. ਦਾਤਾ ਵਾਹਿਗੁਰੂ ।

ਸੋਰਠਿ ਮਹਲਾ ੫ ਘਰੁ ੨ [੬੧੩-੧੪]

ਮਾਤ ਗਰਭ ਮਹਿ ਆਪਨ ਸਿਮਰਨੁ ਦੇ, ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ, ਤਾਰਹੁ ਤਾਰਨਹਾਰੇ ॥ ੧ ॥ ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ[1] ॥ ਰਹਾਉ ॥ ਕੀਤੇ[2] ਕਉ ਮੇਰੈ[3] ਸੰਮਾਨੈ, ਕਰਣਹਾਰੁ[4] ਤ੍ਰਿਣੁ[5] ਜਾਨੈ ॥ ਤੂ ਦਾਤਾ ਮਾਗਨ ਕਉ ਸਗਲੀ, ਦਾਨੁ ਦੇਹਿ ਪ੍ਰਭ ਭਾਨੈ ॥ ੨ ॥ ਖਿਨ ਮਹਿ ਅਵਰੁ, ਖਿਨੈ ਮਹਿ ਅਵਰਾ, ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ, ਊਚੌ ਅਗਮ ਅਪਾਰੇ ॥ ੩ ॥ ਸਾਧ ਸੰਗਿ ਜਉ ਤੁਮਹਿ ਮਿਲਾਇਓ, ਤਉ ਸੁਨੀ ਤੁਮਾਰੀ ਬਾਣੀ ॥ ਅਨਦੁ ਭਇਆ ਪੇਖਤ ਹੀ ਨਾਨਕ, [6]ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥

ਮਲਾਰ ਮਹਲਾ ੫ [੧੨੬੯]

ਦੁਸਟ ਮੁਏ ਬਿਖੁ ਖਾਈ ਰੀ ਮਾਈ ॥ ਜਿਸ ਕੇ ਜੀਅ ਤਿਨ ਹੀ ਰਖਿ ਲੀਨੇ, ਮੇਰੇ ਪ੍ਰਭ ਕਉ ਕਿਰਪਾ ਆਈ ॥੧॥ਰਹਾਉ॥ ਅੰਤਰਜਾਮੀ ਸਭ ਮਹਿ ਵਰਤੈ, ਤਾਂ ਭਉ ਕੈਸਾ ਭਾਈ ॥ ਸੰਗਿ ਸਹਾਈ ਛੋਡਿ ਨ ਜਾਈ, ਪ੍ਰਭੁ ਦੀਸੈ ਸਭਨੀ ਠਾਈਂ ॥ ੧ ॥ ਅਨਾਥਾ ਨਾਥੁ ਦੀਨ ਦੁਖ ਭੰਜਨ, ਆਪਿ ਲੀਏ ਲੜਿ ਲਾਈ ॥ ਹਰਿ ਕੀ ਓਟ ਜੀਵਹਿ ਦਾਸ ਤੇਰੇ, ਨਾਨਕ ਪ੍ਰਭ ਸਰਣਾਈ ॥੨॥੧੨॥੧੬॥

ਸੋਰਠਿ ਮਹਲਾ ੫ [੬੨੦]

ਦੁਰਤੁ[7] ਗਵਾਇਆ ਹਰਿ ਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ[8] ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ, ਅਪਣਾ ਬਿਰਦੁ ਸਮਾਰਿਆ ॥ ੧ ॥ ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ, ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥ ਪਤਿਤ ਉਧਾਰਣੁ ਸਤਿਗੁਰੁ ਮੇਰਾ, ਮੋਹਿ ਤਿਸ ਕਾ ਭਰਵਾਸਾ ਬਖਸਿ ਲਏ ਸਭਿ ਸਚੈ ਸਾਹਿਬਿ, ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥

---

੧. ਆਸਰਾ । ੨. ਰੱਬ ਦੀਆਂ ਬਣਾਈਆਂ ਚੀਜ਼ਾਂ । ੩. ਪਹਾੜ ਵਾਂਗ ਵੱਡਾ । ੪. ਬਣਾਉਣ ਵਾਲੇ ਨੂੰ । ੫. ਤੀਲਾ । ੬. ਨਿਰਲੇਪ ਪੁਰਖ ਦਾ ਪ੍ਰਤਾਪ ਦੇਖ ਕੇ । ੭. ਪਾਪ । ੮. ਬਚਾ ਲਿਆ ।

ਧਨਾਸਰੀ ਮਹਲਾ ੫ [੬੮੨]

ਅਉਖੀ ਘੜੀ ਨ ਦੇਖਣ ਦੇਈ, ਅਪਨਾ ਬਿਰਦੁ ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ, ਸਾਸਿ ਸਾਸਿ ਪ੍ਰਤਿਪਾਲੇ ॥੧॥ ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥ ਆਦਿ ਅੰਤਿ ਪ੍ਰਭੁ ਸਦਾ ਸਹਾਈ, ਧੰਨੁ ਹਮਾਰਾ ਮੀਤੁ ॥ਰਹਾਉ॥ [1]ਮਨਿ ਬਿਲਾਸ ਭਏ, ਸਾਹਿਬ ਕੇ ਅਚਰਜ ਦੇਖਿ ਬਡਾਈ ॥ ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ, ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥

ਬਿਲਾਵਲੁ ਮਹਲਾ ੫ [੮੧੯]

ਤਾਤੀ ਵਾਉ ਨ ਲਗਈ, ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮਕਾਰ[2], ਦੁਖੁ ਲਗੈ ਨ ਭਾਈ ॥੧॥ ਸਤਿਗੁਰੁ ਪੂਰਾ ਭੇਟਿਆ, ਜਿਨਿ ਬਣਤ ਬਣਾਈ ॥ ਰਾਮਨਾਮੁ ਅਉਖਧੁ[3] ਦੀਆ, ਏਕਾ ਲਿਵ ਲਾਈ ॥੧॥ਰਹਾਉ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ[4] ਮਿਟਾਈ ॥ ਕਹੁ ਨਾਨਕ ਕਿਰਪਾ ਭਈ, ਪ੍ਰਭ ਭਏ ਸਹਾਈ ॥੨॥੧੫॥੭੯॥

## ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ

ਗਉੜੀ ਮਾਝ ਮਹਲਾ ੪ [੧੭੪]

ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ, ਹਰਿ ਪ੍ਰਭੁ ਮੇਰਾ ਚੋਜੀ ਜੀਉ ॥
ਹਰਿ ਆਪੇ ਕਾਨੑੁ[5] ਉਪਾਇਦਾ ਮੇਰੇ ਗੋਵਿਦਾ, ਹਰਿ ਆਪੇ ਗੋਪੀ ਖੋਜੀ ਜੀਉ ॥
ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ, ਆਪੇ ਰਸੀਆ ਭੋਗੀ ਜੀਉ ॥
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ, ਆਪੇ ਸਤਿਗੁਰੁ ਜੋਗੀ ਜੀਉ ॥੧॥

---

੧. ਅਕਾਲ ਪੁਰਖ ਦੀ ਅਨੋਖੀ ਵਡਿਆਈ ਵੇਖ ਮਨ ਵਿਚ ਖ਼ੁਸ਼ੀ ਹੋ ਆਈ । ੨. ਰਾਮ ਦੀ ਰਖਵਾਲੀ । ੩. ਦਾਰੂ । ੪. ਪੀੜ । ੫. ਕ੍ਰਿਸ਼ਨ ਜੀ ।

ਗਉੜੀ ਮਾਝ ਮਹਲਾ ੪ [੧੭੩-੧੭੪]

ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ, ਹਰਿ ਰੰਗਿ ਰਤਾ ਮਨ ਮਾਹੀ ਜੀਉ ॥
[1]ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿੰਦਾ, ਗੁਰੁ ਪੂਰਾ ਅਲਖੁ ਲਖਾਹੀ ਜੀਉ ॥
ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ, ਸਭ ਦਾਲਦ ਦੁਖ ਲਹਿ ਜਾਹੀ ਜੀਉ ॥
ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ, ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥
ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ, ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ, ਹਰਿ ਬਾਝਹੁ ਧਨ [2]ਕੁਮਲੈਣੀ ਜੀਉ ॥
ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ, ਮੇਰਾ ਹਰਿ ਪ੍ਰਭੁ ਸਜਨੁ ਸੈਣੀ ਜੀਉ ॥
ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ, ਮੈ ਸੁਖਿ ਵਿਹਾਣੀ ਰੈਣੀ ਜੀਉ ॥ ੨ ॥
ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ, ਮੈ ਮਨਿ ਤਨਿ ਭੁਖ ਲਗਾਈਆ ਜੀਉ ॥
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ, ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥
ਹਰਿ ਰਾਇਆ ਮੇਰਾ ਸਜਣੁ ਪਿਆਰਾ, ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥
ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥ ੩ ॥
ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ, ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥
ਮੇਰੈ ਮਨਿ ਤਨਿ ਪ੍ਰੇਮੁ ਪਿਰਮ ਕਾ ਮੇਰੇ ਗੋਵਿੰਦਾ, ਹਰਿ ਪੂੰਜੀ ਰਾਖੁ ਹਮਾਰੀ ਜੀਉ ॥
ਸਤਿਗੁਰੁ ਵਿਸਟੁ[3] ਮੇਲਿ ਮੇਰੇ ਗੋਵਿੰਦਾ, ਹਰਿ ਮੇਲੇ ਕਰਿ ਰੈਬਾਰੀ[4] ਜੀਉ ॥
ਹਰਿਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ, ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥

---

੧. ਹਰੀ ਪਿਆਰਾ ਸਾਡੇ ਨਾਲ ਵੱਸਦਾ ਹੈ। ਪਰ ਉਹਨੂੰ ਅਸੀਂ ਵੇਖ ਨਹੀਂ ਸਕਦੇ। ੨. ਇਸਤ੍ਰੀ। ੩. ਵਿਚੋਲਾ। ੪. ਅਗਵਾਈ।

ਸੋਰਠਿ ਮਹਲਾ ੪ [੬੦੬]

ਆਪੇ ਸ੍ਰਿਸਟਿ ਉਪਾਇਦਾ ਪਿਆਰਾ,ਕਰਿ ਸੂਰਜੁ ਚੰਦੁ ਚਾਨਾਣੁ ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ, ਆਪਿ ਨਿਮਾਣਿਆ ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ, ਆਪੇ ਸੁਘੜੁ ਸੁਜਾਣੁ ॥ ੧ ॥ ਮੇਰੇ ਮਨ ਜਪਿ ਰਾਮਨਾਮੁ ਨੀਸਾਣੁ ॥ ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ, ਬਹੁੜਿ ਨ ਆਵਣ ਜਾਣੁ ॥ ਰਹਾਉ ॥ ਆਪੇ ਹੀ ਗੁਣ ਵਰਤਦਾ ਪਿਆਰਾ, ਆਪੇ ਹੀ ਪਰਵਾਣੁ ॥ ਆਪੇ ਬਖਸ ਕਰਾਇਦਾ ਪਿਆਰਾ, ਆਪੇ ਸਚ ਨੀਸਾਣੁ ॥ ਆਪੇ ਹੁਕਮਿ ਵਰਤਦਾ ਪਿਆਰਾ, ਆਪੇ ਹੀ ਫੁਰਮਾਣੁ ॥ ੨ ॥ ਆਪੇ ਭਗਤਿ ਭੰਡਾਰ ਹੈ ਪਿਆਰਾ, ਆਪੇ ਦੇਵੈ ਦਾਣੁ ॥ ਆਪੇ ਸੇਵ ਕਰਾਇਦਾ ਪਿਆਰਾ, ਆਪਿ ਦਿਵਾਵੈ ਮਾਣੁ ॥ ਆਪੇ ਤਾੜੀ ਲਾਇਦਾ ਪਿਆਰਾ, ਆਪੇ ਗੁਣੀ ਨਿਧਾਨੁ ॥ ੩ ॥ ਆਪੇ ਵਡਾ ਆਪਿ ਹੈ ਪਿਆਰਾ, ਆਪੇ ਹੀ ਪਰਧਾਣੁ ॥ ਆਪੇ ਕੀਮਤਿ ਪਾਇਦਾ ਪਿਆਰਾ, ਆਪੇ ਤੁਲੁ ਪਰਵਾਣੁ ॥ ਆਪੇ ਅਤੁਲੁ ਤੁਲਾਇਦਾ ਪਿਆਰਾ, ਜਨ ਨਾਨਕ ਸਦ ਕੁਰਬਾਣੁ ॥ ੪ ॥ ੫ ॥

ਸਿਰੀ ਰਾਗੁ ਮਹਲਾ ੧ ਘਰੁ ਦੂਜਾ ੨ [੨੩]

ਆਪੇ ਰਸੀਆ[1] ਆਪਿ ਰਸੁ, ਆਪੇ ਰਾਵਣਹਾਰੁ[2] ॥ ਆਪੇ ਹੋਵੈ ਚੋਲੜਾ[3] ਆਪੇ ਸੇਜ[4] ਭਤਾਰੁ ॥੧॥ ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ ॥੧॥ਰਹਾਉ॥ ਆਪੇ ਮਾਛੀ ਮਛੁਲੀ,ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ[5], ਆਪੇ ਅੰਦਰਿ ਲਾਲੁ ॥੨॥ ਆਪੇ ਬਹੁ ਬਿਧਿ ਰੰਗੁਲਾ, ਸਖੀਏ ਮੇਰਾ ਲਾਲੁ ॥ ਨਿਤ ਰਵੈ[6] ਸੋਹਾਗਣੀ, ਦੇਖੁ ਹਮਾਰਾ ਹਾਲੁ ॥ ੩ ॥ ਪ੍ਰਣਵੈ[7] ਨਾਨਕੁ ਬੇਨਤੀ, ਤੂ ਸਰਵਰੁ ਤੂ ਹੰਸੁ ॥ ਕਉਲੁ ਤੂ ਹੈ ਕਵੀਆ ਤੂ ਹੈ, ਆਪੇ ਵੇਖਿ ਵਿਗਸੁ ॥੪॥੨੫॥

---

੧. ਰਸਾਂ ਦਾ ਪਾਰਖੂ । ੨. ਭੋਗਣ ਵਾਲਾ । ੩. ਇਸਤ੍ਰੀ (ਜਗਿਆਸੂ) । ੪. ਅੰਤਹਕਰਨ । ੫. ਮਣਕਾ (ਜਾਲ ਦਾ) । ੬. ਭੋਗਦਾ ਹੈ । ੭. ਕਹਿੰਦੇ ਹਨ ।

ਧਨਾਸਰੀ ਮਹਲਾ ੪ [੬੭੦]

ਮੇਰੇ ਸਾਹਾ[1] ਮੈ ਹਰਿ ਦਰਸਨ ਸੁਖੁ ਹੋਇ ॥ ਹਮਰੀ ਬੇਦਨਿ ਤੂ ਜਾਨਤਾ ਸਾਹਾ, ਅਵਰੁ ਕਿਆ ਜਾਨੈ ਕੋਇ ॥ ਰਹਾਉ ॥ ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ, ਤੇਰਾ ਕੀਆ ਸਚੁ ਸਭੁ ਹੋਇ ॥ ਝੂਠਾ ਕਿਸ ਕਉ ਆਖੀਐ ਸਾਹਾ, ਦੂਜਾ ਨਾਹੀ ਕੋਇ ॥੧॥ ਸਭਨਾ ਵਿਚਿ ਤੂ ਵਰਤਦਾ ਸਾਹਾ, ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥ ਸਭ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ, ਤੂ ਸਭਨਾ ਕਰਹਿ ਇਕ ਦਾਤਿ ॥ ੨ ॥ ਸਭ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ, ਤੁਝ ਤੇ ਬਾਹਰਿ ਕੋਈ ਨਾਹਿ ॥ ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ, ਸਭਿ ਤੁਝ ਹੀ ਮਾਹਿ ਸਮਾਹਿ ॥ ੩ ॥ ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ, ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥ ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ, ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥

ਸਾਰੰਗ ਮਹਲਾ ੫ [੧੨੦੯]

ਮੋਹਨ ਘਰਿ ਆਵਹੁ ਕਰਉ ਜੋਦਰੀਆ ॥ ਮਾਨੁ ਕਰਉ ਅਭਿਮਾਨੈ ਬੋਲਉ, ਭੂਲ ਚੂਕ ਤੇਰੀ ਪ੍ਰਿਅ ਚਿਰੀਆ[2] ॥ ੧ ॥ ਰਹਾਉ ॥ ਨਿਕਟਿ ਸੁਨਉ ਅਰੁ ਪੇਖਉ ਨਾਹੀ, ਭਰਮਿ ਭਰਮਿ ਦੁਖ ਭਰੀਆ ॥ ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ, ਮਿਲਉ ਲਾਲ ਮਨੁ ਹਰੀਆ[3] ॥ ੧ ॥ ਏਕ ਨਿਮਖ ਜੇ ਬਿਸਰੈ ਸੁਆਮੀ, ਜਾਨਉ ਕੋਟਿ ਦਿਨਸ ਲਖ ਬਰੀਆ ॥ ਸਾਧ ਸੰਗਤਿ ਕੀ ਭੀਰ[4] ਜਉ ਪਾਈ, ਤਉ ਨਾਨਕ ਹਰਿ ਸੰਗਿ ਮਿਰੀਆ ॥ ੨ ॥ ੧ ॥ ੨੪ ॥

ਮਾਝ ਮਹਲਾ ੫ [੯੮]

ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ॥੧॥ਭਾਣੈ ਉਝੜ ਭਾਣੈ ਰਾਹਾ॥ਭਾਣੈ ਹਰਿ ਗੁਣ ਗੁਰਮੁਖਿਗਾਵਾਹਾ॥

---

੧. ਸ਼ਾਹਾ, ਮਾਲਕ । ੨. ਚੇਰੀ, ਦਾਸੀ । ੩. ਹਰਿਆ-ਭਰਿਆ ਹੋ ਗਿਆ । ੪. ਬਹੁਤ ਇਕੱਠ ।

ਭਾਣੈ ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ ॥੨॥ ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ ਅਗੋਚਰ ਬੇਅੰਤ ਅਥਾਹਾ, ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥ ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥ ਦਰਸਨੁ ਪੇਖਤ ਮਨੁ ਆਘਾਵੈ[1], ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥

ਗਉੜੀ ਮਾਝ ਮਹਲਾ ੪ [੧੭੩]

ਆਉ ਸਖੀ[2]ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥ ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥ ਹਰਿ ਤੁਠੈ [3]ਢੁਲਿ ਢੁਲਿ ਮਿਲੀਆ ਜੀਉ ॥੧॥

ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ॥ਮਨ ਦੇਵਾਂ ਸੰਤਾ, ਮੇਰਾ ਪ੍ਰਭੁ ਮੇਲੇ ਜੀਉ॥ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥

ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ, ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ ਮਨਿ ਚਿੰਦਿਅੜਾ[4] ਫਲੁ ਪਾਇਆ ਮੇਰੇ ਗੋਵਿੰਦਾ, ਗੁਰੁ ਪੂਰਾ ਵੇਖਿ ਵਿਗਸੁ[5] ਜੀਉ ॥ ਹਰਿ ਨਾਮੁ ਮਿਲਿਆ ਸੁਹਾਗਣੀ ਮੇਰੇ ਗੋਵਿੰਦਾ, ਮਨਿ ਅਨਦਿਨੁ[6] ਅਨਦੁ ਰਹਸੁ ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ, ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥

ਹਰਿ ਆਪਿ ਉਪਾਏ ਹਰਿ ਆਪੇ ਵੇਖੈ,ਹਰਿ ਆਪੇ ਕਾਰੈ ਲਾਇਆ ਜੀਉ॥ਇਕਿ ਖਾਵਹਿ ਬਖਸ[7] ਤੋਟਿ ਨ ਆਵੈ,ਇਕਨਾ ਫਕਾ[8]ਪਾਇਆ ਜੀਉ॥ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ, ਇਕਨਾ ਭਿਖ ਮੰਗਾਇਆ ਜੀਉ॥ਸਭੁ ਇਕੋ ਸਬਦੁ[9]ਵਰਤਦਾ ਮੇਰੋ ਗੋਵਿਦਾ,ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੯॥੬੬॥

---

੧. ਰਜੇ । ੨. ਗੁਣਾਂ ਦੇ ਟੂਣੇ । ੩. ਪਿਆਰ ਵਿਚ ਪਿਘਲ ਕੇ । ੪. ਭਾਉਂਦਾ। ੫. ਪ੍ਰਸੰਨ । ੬. ਦਿਨ ਰਾਤ । ੭. ਬਖਸ਼ੀਆਂ ਦਾਤਾਂ । ੮. ਭਾਵ ਥੋੜਾ । ੯. ਹੁਕਮ ।

ਰਾਗੁ ਗਉੜੀ ਬੈਰਾਗਣਿ ਮਹਲਾ ੫ [੨੦੩]

ਦਯ[੧] ਗੁਸਾਈ ਮੀਤਲਾ, ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥ ਤੁਝ ਬਿਨੁ ਘਰੀ ਨ ਜੀਵਨਾ, ਧ੍ਰਿਗੁ ਰਹਨਾ ਸੰਸਾਰਿ ॥ ਜੀਅ ਪ੍ਰਾਨ ਸੁਖਦਾਤਿਆ,ਨਿਮਖ ਨਿਮਖ ਬਲਿਹਾਰਿ ਜੀ ॥੧॥ ਹਸਤ ਅਲੰਬਨੁ[੨], ਦੇਹ ਪ੍ਰਭ ਗਰਤਹੁ[੩] ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ, ਤੂੰ ਸਦ ਹੀ ਦੀਨ ਦਇਆਲ ॥ ੨ ॥ ਕਿਆ ਸੁਖ ਤੇਰੇ ਸੰਮਲਾ[੪], ਕਵਨ ਬਿਧੀ ਵੀਚਾਰ ॥ ਸਰਣਿ ਸਮਾਈ ਦਾਸ ਹਿਤ, ਊਚੇ ਅਗਮ ਅਪਾਰ ॥੩॥ ਸਗਲ ਪਦਾਰਥ ਅਸਟ ਸਿਧਿ, ਨਾਮ ਮਹਾ ਰਸ ਮਾਹਿ ॥ ਸੁਪ੍ਰਸੰਨ ਭਏ ਕੇਸਵਾ[੫] ਸੇ ਜਨ ਹਰਿ ਗੁਣ ਗਾਹਿ ॥ ੪ ॥ ਮਾਤ ਪਿਤਾ ਸੁਤ ਬੰਧਪੋ, ਤੂੰ ਮੇਰੇ ਪ੍ਰਾਣ ਅਧਾਰ ॥ ਸਾਧ ਸੰਗਿ ਨਾਨਕੁ ਭਜੈ, ਬਿਖੁ ਤਰਿਆ ਸੰਸਾਰੁ ॥੫॥੧॥੧੧੬॥

ਰਾਮਕਲੀ ਮਹਲਾ ੫ ਛੰਤ [੯੨੪]

ਸਾਜਨੜਾ ਮੇਰਾ ਸਾਜਨੜਾ, ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥ ਜਾਨੀਅੜਾ[੬] ਹਰਿ ਜਾਨੀਅੜਾ, ਨੈਣ ਅਲੋਇਅੜਾ[੭] ਹਰਿ ਜਾਨੀਅੜਾ ॥ ਨੈਣ ਅਲੋਇਆ [੮]ਘਟਿ ਘਟਿ ਸੋਇਆ, ਅਤਿ ਅੰਮ੍ਰਿਤ[੯] [੧੦]ਪ੍ਰਿਅ ਗੂੜਾ ॥ ਨਾਲਿ ਹੋਵੰਦਾ ਲਹਿ ਨ ਸਕੰਦਾ, ਸੁਆਉ[੧੧] ਨ ਜਾਣੈ ਮੂੜਾ[੧੨]॥ਮਾਇਆ ਮਦਿ ਮਾਤਾ ਹੋਛੀ ਬਾਤਾ, ਮਿਲਣੁ ਨ ਜਾਈ [੧੩]ਭਰਮ ਧੜਾ॥ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ,ਹਰਿ ਸਾਜਨੁ ਸਭ ਕੈ ਨਿਕਟਿ ਖੜਾ ।੧।

ਗੂਜਰੀ ਮਹਲਾ ੪ [੪੯੨-੯੩]

ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮ ਮਿਲਿ ਸਤਸੰਗਤਿ [੧੪]ਸਬਦਿ ਮਨੁ ਮੋਹੈ ॥ ਜਪਿ ਗੋਵਿੰਦੁ ਗੋਵਿੰਦੁ ਧਿਆਈਐ,ਸਭ ਕਉ ਦਾਨੁ ਦੇਇ ਪ੍ਰਭੁ ਓਹੈ॥੧॥ਮੇਰੇ ਭਾਈ ਜਨਾ ਮੋਕਉ ਗੋਵਿੰਦੁ ਗੋਵਿੰਦੁਗੋਵਿੰਦੁ ਮਨੁ ਮੋਹੈ॥ ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ, ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ ॥੧॥ਰਹਾਉ॥ ਸੁਖ ਸਾਗਰ ਹਰਿ

---

੧. ਕਰਤਾਰ । ੨. ਆਸਰਾ । ੩. ਟੋਏ ਵਿਚੋਂ । ੪. ਯਾਦ ਕਰਾਂ । ੫. ਸੁੰਦਰ ਕੇਸਾਂ ਵਾਲਾ । ੬. ਜਾਨ ਨਾਲੋਂ ਵੱਧ ਪਿਆਰਾ । ੭. ਵੇਖਿਆ ਹੋਇਆ ਹੈ । ੮. ਸਾਰਿਆਂ ਦਿਲਾਂ ਵਿਚ ਵਸਿਆ । ੯. ਮਿੱਠਾ । ੧੦. ਬਹੁਤ ਹੀ ਪਿਆਰਾ । ੧੧. ਸੁਆਦ । ੧੨. ਮੂਰਖ । ੧੩. ਭਰਮ ਦਾ ਪੱਖ । ੧੪. ਗੁਰੂ ਸ਼ਬਦ (ਗੁਰ ਮੰਤ੍ਰ) ਰਾਹੀਂ ਮਨ ਨੂੰ ਮੋਂਹਦਾ ਹੈ ।

ਭਗਤਿ ਹੈ ਗੁਰਮਤਿ ਕਉਲਾ[1] ਰਿਧਿ ਸਿਧਿ ਲਾਗੈ ਪਗਿ[2] ਓਹੈ ॥ ਜਨ ਕਉ ਰਾਮਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥ ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥ ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ,ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥ ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ,ਜਿਤੁ ਨਾਤੈ ਕਊਆ ਹੰਸੁ ਹੋਹੈ ॥ ਨਾਨਕ ਧਨੁ ਧੰਨੁ ਵਡੇ ਵਡਭਾਗੀ, ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥੨॥

ਰਾਮਕਲੀ ਕਬੀਰ ਜੀਉ [੯੬੯-੭੦]

ਸੰਤਾ ਮਾਨਉ ਦੂਤਾ ਡਾਨਉ[3] ਇਹ ਕੁਟਵਾਰੀ ਮੇਰੀ ॥ ਦਿਵਸ ਰੈਨਿ ਤੇਰੇ ਪਾਉ ਪਲੋਸਉ,ਕੇਸ ਚਵਰ ਕਰਿ ਫੇਰੀ ॥ ੧ ॥ ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ[4] ਪਸਾਰਿ ॥ ੧ ॥ ਰਹਾਉ॥ ਪੂਰਬ ਜਨਮ ਹਮ ਤੁਮ੍ਰੇ ਸੇਵਕ, ਅਬ ਤਉ ਮਿਟਿਆ ਨ ਜਾਈ॥ ਤੇਰੇ ਦੁਆਰੈ ਧੁਨਿ ਸਹਜ ਕੀ, ਮਾਥੈ ਮੇਰੇ ਦਗਾਈ[5] ॥ ੨ ॥ ਦਾਗੇ ਹੋਹਿ ਸੁ ਰਨ ਮਹਿ ਜੂਝਹਿ, ਬਿਨੁ ਦਾਗੇ ਭਗਿ ਜਾਈ ॥ ਸਾਧੂ ਹੋਇ ਸੁ ਭਗਤਿ ਪਛਾਨੈ, ਹਰਿ ਲਏ ਖਜਾਨੈ ਪਾਈ ॥ ੩ ॥ ਕੋਠਰੇ[6] ਮਹਿ ਕੋਠਰੀ[7], ਪਰਮ ਕੋਠੀ ਬੀਚਾਰਿ ॥ ਗੁਰਿ ਦੀਨੀ ਬਸਤੁ ਕਬੀਰ ਕਉ, ਲੇਵਉ ਬਸਤੁ ਸਮ੍ਹਾਰਿ ॥ ੪ ॥ ਕਬੀਰ ਦੀਈ ਸੰਸਾਰ ਕਉ, ਲੀਨੀ ਜਿਸੁ ਮਸਤਕਿ ਭਾਗੁ ॥ ਅੰਮ੍ਰਿਤ ਰਸੁ ਜਿਨਿ ਪਾਇਆ, ਥਿਰੁ ਤਾਕਾ ਸੋਹਾਗੁ ॥੫॥੪॥

ਮਾਝ ਮਹਲਾ ੫ [੧੦੪]

ਸੁਣਿ ਸੁਣਿ ਜੀਵਾ ਸੋਇ ਤੁਮਾਰੀ॥ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ ॥ ੧ ॥ ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ, ਸਦਾ ਜਪਉ ਦਇਆਲਾ ਜੀਉ ॥੨॥ ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ॥ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ, ਸਰਬ ਮਇਆ ਪ੍ਰਤਿਪਾਲਾ ਜੀਉ ॥

---

੧. ਮਾਇਆ । ੨. ਚਰਨੀਂ । ੩. ਡੰਡ ਦਿੰਦਾ ਹਾਂ । ੪. ਮੂੰਹ । ੫. ਗੁਲਾਮ ਹੋਣ ਦਾ ਪੱਕਾ ਦਾਗ ਹੈ । ੬. ਸਰੀਰ । ੭. ਹਿਰਦਾ ।

॥੩॥ ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥ ਚਲਿਤ ਤੁਮਾਰੇ ਪ੍ਰਗਟ ਪਿਆਰੇ, ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥

ਆਸਾ ਮਹਲਾ ੫ [੩੭੬]

ਨਉਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ [1]ਰਖੈ ਨਿਦਾਨ ॥੧॥ ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ, ਲਗੈ ਨ ਦੂਖਾ ॥੧॥ਰਹਾਉ॥ ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥੨॥ ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥ ਸਾਚੇ ਸਾਹਿਬ ਅਲਖ ਅਭੇਵ ॥ ਨਾਨਕ ਲਾਇਆ ਲਾਗਾ ਸੇਵ ॥੪॥੨੦॥

ਆਸਾ ਮਹਲਾ ੫ [੩੯੯]

ਤੂ ਮੇਰਾ ਤਰੰਗੁ[2] ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੇ ਦੁਆਰੇ ॥੧॥ ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥ ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ਰਹਾਉ॥ ਤੂ ਮੇਰਾ ਜੀਵਨੁ ਤੂ ਆਧਾਰੁ ॥ [3]ਤੁਝਹਿ ਪੇਖਿ ਬਿਗਸੈ ਕਉਲਾਰੁ॥੨॥ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥੁ ਮੈ ਤੇਰਾ ਤਾਣੁ ॥੩॥ ਅਨਦਿਨੁ ਜਪਉ ਨਾਮ ਗੁਣਤਾਸਿ ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥੪॥੨੩॥੭੪॥

ਗਉੜੀ ਗੁਆਰੇਰੀ ਮਹਲਾ ੫ [੧੮੧]

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ[4]॥ਤੂ ਮੇਰੀ ਪਤਿ ਤੂੰ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ॥੧॥ ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ[5] ॥੧॥ਰਹਾਉ॥ ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ ਜਹ

---

੧. ਅੰਤ ਨੂੰ ਰਾਖੀ ਕਰਦਾ ਹੈ। ੨. ਭਾਵ ਦਰਿਆ। ੩. ਤੈਨੂੰ ਵੇਖ ਕੇ ਮੇਰਾ ਹਿਰਦਾ ਖਿੜਦਾ ਹੈ, ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਫੁੱਲ। ੪. ਪ੍ਰੇਮ। ੫. ਸਰਦਾਰ।

ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥ ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ[1] ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ[2] ॥੩॥ ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ[3] ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੯॥੮੭॥

ਸਾਰੰਗ ਮਹਲਾ ੫ [੧੨੧੬-੧੭]

ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥ ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ, ਇਹੁ ਤਨੁ ਸੀਤੋ[4] ਤੁਮਰੈ ਧਾਨ[5] ॥੧॥ਰਹਾਉ॥ ਤੁਮ ਹੀ ਦੀਏ ਅਨਿਕ ਪ੍ਰਕਾਰਾ, ਤੁਮ ਹੀ ਦੀਏ ਮਾਨ ॥ ਸਦਾ ਸਦਾ ਤੁਮ ਹੀ ਪਤਿ ਰਾਖਹੁ, ਅੰਤਰਜਾਮੀ ਜਾਨ ॥੧॥ ਜਿਨ ਸੰਤਨ ਜਾਨਿਆ ਤੂ ਠਾਕੁਰ, ਤੇ ਆਏ ਪਰਵਾਨ ॥ ਜਨ ਕਾ ਸੰਗੁ ਪਾਈਐ ਵਡਭਾਗੀ, ਨਾਨਕ ਸੰਤਨ ਕੈ ਕੁਰਬਾਨ ॥੨॥੪੧॥੬੪॥

ਸੂਹੀ ਮਹਲਾ ੫ [੭੩੯]

ਤੂੰ ਜੀਵਨੁ ਤੂੰ ਪ੍ਰਾਨ ਅਧਾਰਾ॥ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ[6]॥੧॥ ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥ ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ ਰਹਾਉ ॥ ਬੈਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥ ਕੋਟਿ ਦਾਸ ਜਾ ਕੈ ਦਰਬਾਰੇ ॥ ਨਿਮਖ ਨਿਮਖ ਵਸੈ ਤਿਨ ਨਾਲੇ ॥੩॥ ਹਉ ਕਿਛੁ ਨਾਹੀ, ਸਭੁ ਕਿਛੁ ਤੇਰਾ ॥ [7]ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥

ਮਾਝ ਮਹਲਾ ੫ [੧੦੬]

ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥ ਸਦਾ ਸਦਾ ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥ ਕਾਰ

---

੧. ਇਕ-ਮਿਕ ਹੋਇਆ । ੨. ਆਸਰਾ । ੩. ਭੇਦ । ੪. ਬਣਿਆ । ੫. ਦਾਨ । ੬. ਆਸਰਾ ਮਿਲਦਾ । ੭. ਤਾਣਾ-ਪੇਟਾ ।

ਕਮਾਵਾ ਜੇ ਤੁਧੁ ਭਾਵਾ, ਜਾ ਤੂੰ ਦੇਹਿ ਦਇਆਲਾ ਜੀਉ ॥੨॥ ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠੁ ਤਿਥਾਈ, ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥ ਆਠ ਪਹਰ ਤੇਰੇ ਗੁਣ ਗਾਇਆ ॥ ਸਗਲ ਮਨੋਰਥ ਪੂਰਨ ਹੋਏ, ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥

ਸੋਰਠਿ ਮਹਲਾ ੫ ਘਰੁ ੨ ਚਉਪਦੇ [੬੧੧-੧੨]

ਏਕੁ ਪਿਤਾ, ਏਕਸ ਕੇ ਹਮ ਬਾਰਿਕ, ਤੂੰ ਮੇਰਾ ਗੁਰ ਹਾਈ[1] ॥ ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ, ਹਰਿ ਦਰਸਨੁ ਦੇਹੁ ਦਿਖਾਈ ॥੧॥ ਸੁਣਿ ਮੀਤਾ, ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ਰਹਾਉ॥ ਪਾਵ ਮਲੋਵਾ, ਮਲਿ ਮਲਿ ਧੋਵਾ, ਇਹੁ ਮਨੁ ਤੈਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ, ਪ੍ਰਭ ਮਿਲਉ[2] ਦੇਹੁ ਉਪਦੇਸਾ ॥੨॥ ਮਾਨੁ ਨ ਕੀਜੈ, ਸਰਣਿ ਪਰੀਜੈ, ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ, ਜੀਉ ਪਿੰਡੁ ਸਭੁ ਤਨੁ ਅਰਪੀਜੈ, ਇਉ ਦਰਸਨੁ ਹਰਿ ਜੀਉ ਪਾਈਐ ॥੩॥ ਭਇਓ ਅਨੁਗ੍ਰਹੁ[3] ਪ੍ਰਸਾਦਿ[4] ਸੰਤਨ ਕੈ, ਹਰਿਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਸਭੁ ਅਕੁਲ[5] ਨਿਰੰਜਨੁ ਡੀਠਾ ॥੪॥੧॥੧੨॥

ਜੈਤਸਰੀ ਮ. ੪ [੬੯੭]

ਹਮ ਬਾਰਿਕ ਕਛੂ ਨ ਜਾਨਹ ਗਤਿਮਿਤਿ,ਤੇਰੇ ਮੂਰਖ ਮੁਗਧ ਇਆਨਾ ॥ ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ, ਕਰਿ ਲੀਜੈ ਮੁਗਧੁ ਸਿਆਨਾ ॥੧॥ ਮੇਰਾ ਮਨੁ ਆਲਸੀਆ ਉਘਲਾਨਾ ॥ ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ[6], ਮਿਲਿ ਸਾਧੂ[6], ਕਪਟ ਖੁਲਾਨਾ ॥ਰਹਾਉ॥ ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ, ਮੇਰੇ ਪ੍ਰੀਤਮ ਨਾਮੁ ਪਰਾਨਾ ॥ ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ, ਜਿਉ ਅਮਲੀ ਅਮਲਿ ਲੁਭਾਨਾ ॥੨॥ ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ, ਤਿਨ ਧੁਰਿ ਭਾਗ ਪੁਰਾਨਾ ॥ ਤਿਨ ਹਮ ਚਰਣ ਸਰੇਵਹ

੧. ਹੈਂ । ੨. ਮਿਲਣ ਦਾ । ੩. ਬਖ਼ਸ਼ਸ਼ । ੪. ਕਿਰਪਾ । ੫. ਭਾਵ ਸੁਤੇ ਪ੍ਰਕਾਸ਼ ਵਾਹਿਗੁਰੂ । ੬. ਸਤਿਗੁਰੂ ।

ਖਿਨੁ ਖਿਨੁ, ਜਿਨ ਹਰਿ ਮੀਠ ਲਗਾਨਾ ॥੩॥ ਹਰਿ ਹਰਿ ਕ੍ਰਿਪਾ ਧਾਰੀ ਮੇਰੇ ਠਾਕੁਰਿ, ਜਨੁ ਬਿਛੁਰਿਆ ਚਿਰੀ ਮਿਲਾਨਾ ॥ ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ, ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥

## ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ

ਮਾਝ ਮਹਲਾ ੫ [੧੦੩]

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ, ਤਾ ਭਉ ਕੇਹਾ ਕਾੜਾ[1] ਜੀਉ ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰ ਨ ਕੋਈ, ਸਭੁ ਤੇਰਾ ਖੇਲੁ ਅਖਾੜਾ[2] ਜੀਉ ॥੨॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ, ਨਾਹੀ ਕਿਛੁ ਅਸਾੜਾ ਜੀਉ ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ, ਨਾਨਕ ਜਿਤਾ ਬਿਖਾੜਾ[3] ਜੀਉ ॥੨੪॥੩੧॥

ਭੈਰਉ ਮਹਲਾ ੫ [੧੧੪੪]

ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥ ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥ ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਰਰੀ ਉਸਤਤਿ ਕਰਉ ਦਿਨ ਰਾਤਿ ॥੧॥ਰਹਾਉ॥ ਹਮ ਤੇਰੇ ਜੰਤੁ ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥ ਤਉ ਪਰਸਾਦਿ ਰੰਗ ਰਸ ਮਾਣੇ॥ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥ ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧ ਸੰਗਿ ਤੁਮਰੇ ਗੁਣ ਗਾਉ ॥ ਤੁਮਰੀ ਦਇਆ ਤੇ ਹੋਇ ਦਰਦ ਬਿਨਾਸੁ ॥ ਤੁਮਰੀ ਮਇਆ ਤੇ [4]ਕਮਲ ਬਿਗਾਸੁ ॥੩॥ ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾ ਕੀ ਨਿਰਮਲ ਸੇਵ॥ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥੧੯॥੩੧॥

---

੧. ਝੋਰਾ । ੨. ਘੁਲਣ ਦਾ ਅਖਾੜਾ ਭਾਵ ਸੰਸਾਰ । ੩. ਕਲੇਸ਼ । ੪. ਹਿਰਦਾ ਰੂਪ ਕਮਲ ਖਿੜਦਾ ਹੈ ।

ਮਲਾਰ ਮਹਲਾ ੫ [੧੨੬੬]

ਖੀਰ[1] ਅਧਾਰਿ ਬਾਰਿਕੁ ਜਬ ਹੋਤਾ, ਬਿਨੁ ਖੀਰੈ[1] ਰਹਨੁ ਨ ਜਾਈ ॥ ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ[2] ਤਬ ਓਹੁ ਤ੍ਰਿਪਤਿ ਅਘਾਈ ॥੧॥ ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥ ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ ॥੧॥ਰਹਾਉ॥ ਚੰਚਲ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ[3] ਮੇਲੈ ॥ ਮਾਤਾ ਪਿਤਾ ਕੰਠਿ ਲਾਇ ਰਾਖੈ, ਅਨਦ ਸਹਜਿ ਤਬ ਖੇਲੈ ॥੨॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ, ਤਿਸੁ ਬਾਰਿਕ ਭੂਖ ਕੈਸੀ ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥੩॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ, ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ, ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥੨॥

ਕਲਿਆਨ ਮਹਲਾ ੪ [੧੩੨੧]

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥ ਹਉ ਤੁਮਰੀ ਕਰਉ ਨਿਤ ਆਸ, ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ਰਹਾਉ॥ ਹਮ ਬਾਰਿਕ ਮੁਗਧ ਇਆਨ, ਪਿਤਾ ਸਮਝਾਵਹਿਗੇ ॥ ਸੁਤੁ[4] ਖਿਨੁ ਖਿਨੁ ਭੂਲਿ ਬਿਗਾਰਿ, ਜਗਤ ਪਿਤ ਭਾਵਹਿਗੇ ॥੧॥ ਜੋ ਹਰਿ ਸੁਆਮੀ ਤੁਮ ਦੇਹੁ, ਸੋਈ ਹਮ ਪਾਵਹਗੇ॥ਮੋਹਿ ਦੂਜੀ ਨਾਹੀ ਠਉਰ, ਜਿਸੁ ਪਹਿ ਹਮ ਜਾਵਹਗੇ ॥੨॥ ਜੋ ਹਰਿ ਭਾਵਹਿ ਭਗਤ, ਤਿਨਾ[5] ਹਰਿ ਭਾਵਹਿਗੇ ॥ ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥ ਹਰਿ ਆਪੇ ਹੋਇ ਕ੍ਰਿਪਾਲੁ, ਆਪਿ ਲਿਵ ਲਾਵਹਿਗੇ ॥ ਜਨੁ ਨਾਨਕੁ ਸਰਨਿ ਦੁਆਰਿ, ਹਰਿ ਲਾਜ ਰਖਾਵਹਿਗੇ ॥੪॥੬॥

ਸੋਰਠਿ ਮਹਲਾ ੫ [੬੨੬-੨੭]

ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ ਹਮ ਬਾਰਿਕ ਤਉ ਸਰਣਾਈ॥ਪ੍ਰਭਿ ਆਪੇ ਪੈਜ ਰਖਾਈ ॥੧॥ ਮੇਰਾ ਮਾਤ ਪਿਤਾ ਹਰਿ ਰਾਇਆ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀਂ ਤੇਰਾ

---

੧. ਦੁਧ । ੨. ਪਰੋਸਦੀ ਹੈ । ੩. ਹੱਥ । ੪. ਪੁਤਰ । ੫. ਉਹਨਾਂ ਭਗਤਾਂ ਨੂੰ ਹੀ ।

ਕਰਾਇਆ ॥ ਰਹਾਉ ॥ ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥ ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥

ਸੋਰਠਿ ਮਹਲਾ ੫ [੬੨੪-੨੫]

[1]ਗਈ ਬਹੋੜੁ [2]ਬੰਦੀ ਛੋੜੁ, ਨਿਰੰਕਾਰੁ ਦੁਖਦਾਰੀ[3]॥ ਕਰਮੁ ਨ ਜਾਣਾ, ਧਰਮੁ ਨ ਜਾਣਾ, ਲੋਭੀ ਮਾਇਆ ਧਾਰੀ॥ ਨਾਮੁ ਪਰਿਓ ਭਗਤੁ ਗੋਵਿੰਦ ਕਾ, ਇਹ ਰਾਖਹੁ ਪੈਜ ਤੁਮਾਰੀ॥੧॥ ਹਰਿ ਜੀਉ ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ, ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ॥ ਜੈਸਾ ਬਾਲਕੁ ਭਾਇ[4] ਸੁਭਾਈ[5] ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥ ਹਰਿ ਅੰਤਰਜਾਮੀ ਸਭ ਬਿਧਿ ਜਾਣੈ, ਤਾ ਕਿਸੁ ਪਹਿ ਆਖਿ ਸੁਣਾਈਐ ॥ ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥ ਅਵਰ ਓਟ ਮੈ ਸਗਲੀ ਦੇਖੀ, ਇਕ ਤੇਰੀ ਓਟ ਰਹਾਈਐ ॥੩॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ, ਆਪੇ ਸੁਣੈ ਬੇਨੰਤੀ ॥ ਪੂਰਾ ਸਤਗੁਰੁ ਮੇਲਿ ਮਿਲਾਵੈ, ਸਭ ਚੂਕੈ ਮਨ ਕੀ ਚਿੰਤੀ ॥ ਹਰਿ ਹਰਿ ਨਾਮੁ ਅਵਖਦੁ[6] ਮੁਖਿ ਪਾਇਆ, ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥

ਆਸਾ ਕਬੀਰ [੪੭੮]

ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ[7] ਚੀਤਿ ਨ ਰਾਖਸਿ ਤੇਤੇ॥੧॥ ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ[8] ਅਵਗਨੁ ਮੇਰਾ ॥੧॥ਰਹਾਉ॥ [9]ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ[10] ॥੨॥ ਚਿੰਤ ਭਵਨਿ ਮਨੁ ਪਰਿਓ ਹਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥ ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥੩॥੧੨॥

---

੧. ਬੀਤ ਚੁਕੀ ਅਵਸਥਾ ਨੂੰ ਮੋੜਨ ਵਾਲਾ । ੨. ਬੰਧਨਾਂ ਤੋਂ ਛੁਡਾਉਣ ਵਾਲਾ । ੩. ਦੁਖਾਂ ਦਾ ਦਾਰੂ । ੪. ਪ੍ਰੇਮ ਵਿਚ । ੫. ਸੁਭਾਵਕ । ੬. ਦਾਰੂ । ੭. ਮਾਤਾ । ੮. ਮੇਟਦਾ । ੯. ਜੇ ਪੁਤਰ ਕਿਤੇ ਗੁਸੇ ਵਿਚ ਘਰੋਂ ਨੱਸ ਜਾਂਦਾ ਹੈ । ੧੦. ਮਾਤਾ ।

ਰਾਮਕਲੀ ਮਹਲਾ ੫ [੮੮੪]

ਤੂ ਦਾਨਾ ਤੂ ਅਬਿਚਲੁ ਤੂਹੀ, ਤੂ ਜਾਤਿ ਮੇਰੀ ਪਾਤੀ॥ ਤੂ ਅਡੋਲੁ ਕਦੇ ਡੋਲਹਿ ਨਾਹੀ, ਤਾ ਹਮ ਕੈਸੀ ਤਾਤੀ[੧] ॥੧॥ ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥ ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ॥ ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥ ਤੁਮ ਦੇਵਹੁ ਤਿਲੁ ਸੰਕ ਨ ਮਾਨਹੁ, ਹਮ ਭੁੰਚਹ ਸਦਾ ਨਿਹਾਲਾ॥੨॥ ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ[੨]॥ ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ[੩]॥੩॥ ਤੁਮ ਪੂਰਨ ਪੂਰਿ ਰਹੇ ਸੰਪੂਰਨ, ਹਮ ਭੀ ਸੰਗਿ ਅਘਾਏ[੪]॥ ਮਿਲਤ ਮਿਲਤ ਮਿਲਤ ਮਿਲਿ ਰਹਿਆ, ਨਾਨਕ ਕਹਣੁ ਨ ਜਾਏ ॥੪॥੬॥

ਪਉੜੀ (ਮਾਰੂ ਡਖਣੇ ਵਾਰ ਮ: ੫) [੧੧੦੧-੨]

ਹਰਿ ਜੀ ਮਾਤਾ,ਹਰਿ ਜੀ ਪਿਤਾ, ਹਰਿ ਜੀਉ ਪ੍ਰਤਿਪਾਲਕ ॥ ਹਰਿ ਜੀ ਮੇਰੀ ਸਾਰ ਕਰੇ, ਹਮ ਹਰਿ ਕੇ ਬਾਲਕ ॥ ਸਹਜੇ ਸਹਜਿ ਖਿਲਾਇਦਾ, ਨਹੀ ਕਰਦਾ ਆਲਕ ॥ ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥ ਮੁਹਿ ਮੰਗਾਂ ਸੋਈ ਦੇਵਦਾ, ਹਰਿ ਪਿਤਾ ਸੁਖਦਾਇਕ ॥ ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥ ਸਾਝੀ ਗੁਰ ਨਾਲਿ ਬਹਾਲਿਆ,ਸਰਬ ਸੁਖ ਪਾਇਕ ॥ ਮੈ ਨਾਲਹੁ ਕਦੇ ਨ ਵਿਛੁੜੈ, ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥

ਸਾਰੰਗ ਮਹਲਾ ੫ [੧੨੧੫]

ਰਸਨਾ ਜਪਤੀ ਤੂਹੀ ਤੂਹੀ ॥ ਮਾਤ ਗਰਭ ਤੁਮ ਹੀ ਪ੍ਰਤਿਪਾਲਕ, [੫]ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ॥ ਤੁਮਹਿ ਪਿਤਾ ਤੁਮਹੀ ਫੁਨਿ[੬] ਮਾਤਾ,ਤੁਮਹਿ ਮੀਤ ਹਿਤ ਭ੍ਰਾਤਾ ॥ ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨ ਦਾਤਾ ॥੧॥ ਤੁਮਹਿ ਖਜੀਨਾ ਤੁਮਹਿ ਜਰੀਨਾ[੭], ਤੁਮ ਹੀ ਮਾਣਿਕ ਲਾਲਾ ॥ ਤੁਮਹਿ ਪਾਰਜਾਤ[੮] ਗੁਰ ਤੇ ਪਾਏ, ਤਉ ਨਾਨਕ ਭਏ ਨਿਹਾਲਾ ॥੨॥੩੩॥੫੬॥

---

੧. ਚਿੰਤਾ । ੨. ਦੁੱਧ । ੩.ਗੰਭੀਰ । ੪. ਰਜੇ ਹੋਏ । ੫.ਮਾਤ ਲੋਕ । ੬.ਫਿਰ । ੭.ਧਨ, ਦੌਲਤ । ੮. ਮਨ-ਮੰਗੇ ਫਲ ਦੇਣ ਵਾਲਾ ਰੁਖ।

# ਅਪੁਨੇ ਹਰਿ ਪ੍ਰਭ ਕੀ ਹਉ ਗੋਲੀ

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧ [੧੧੯੭]

ਅਪੁਨੇ ਠਾਕੁਰ ਕੀ ਹਉ ਚੇਰੀ ॥ ਚਰਣ ਗਹੇ[1] ਜਗਜੀਵਨ ਪ੍ਰਭ ਕੇ, ਹਉਮੈ ਮਾਰਿ ਨਿਬੇਰੀ ॥੧॥ ਰਹਾਉ॥ ਪੂਰਨ ਪਰਮ ਜੋਤਿ ਪਰਮੇਸਰ, ਪ੍ਰੀਤਮ ਪ੍ਰਾਨ ਹਮਾਰੇ ॥ ਮੋਹਨ ਮੋਹਿ ਲੀਆ ਮਨੁ ਮੇਰਾ, ਸਮਝਸਿ ਸਬਦੁ ਬੀਚਾਰੇ ॥੧॥ ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥ ਜਬ ਕੀ ਰਾਮ ਰੰਗੀਲੈ ਰਾਤੀ, ਰਾਮੁ ਜਪਤ ਮਨੁ ਧੀਰੇ ॥੨॥ ਹਉਮੈ ਛੋਡਿ ਭਈ ਬੈਰਾਗਨਿ, ਤਬ ਸਾਚੀ ਸੁਰਤਿ ਸਮਾਨੀ ॥ ਅਕੁਲ[2] ਨਿਰੰਜਨ, ਸਿਉ ਮਨੁ ਮਾਨਿਆ, ਬਿਸਰੀ ਲਾਜ ਲੁਕਾਨੀ ॥੩॥ ਭੂਰ[3] ਭਵਿਖ ਨਾਹੀ ਤੁਮ ਜੈਸੇ, ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥ ਹਰਿ ਕੈ ਨਾਮਿ ਰਤੀ ਸੋਹਾਗਨਿ, ਨਾਨਕ ਰਾਮ ਭਤਾਰਾ ॥੪॥੧॥

ਆਸਾ ਮਹਲਾ ੫ [੪੦੦]

ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥ ਸਭੁ ਕਿਛੁ ਤਾ ਕਾ ਕਾਂਢੀਐ[4], ਥੋਰਾ ਅਰੁ ਮੂਚਾ[5] ॥੧॥ ਜੀਅ ਪ੍ਰਾਨ ਮੇਰਾ ਧਨੁ, ਸਾਹਿਬ ਕੀ ਮਨੀਆ[6] ॥ ਨਾਮਿ ਜਿਸੈ ਕੈ ਊਜਲੀ, ਤਿਸੁ ਦਾਸੀ ਗਨੀਆ ॥੧॥ ਰਹਾਉ॥ ਵੇਪਰਵਾਹੁ ਅਨੰਦ ਮੈ[7] ਨਾਉ ਮਾਣਕ ਹੀਰਾ ॥ ਰਜੀ ਧਾਈ[8] ਸਦਾ ਸੁਖੁ ਜਾ ਕਾ ਤੂ ਮੀਰਾ[9] ॥੨॥ ਸਖੀ ਸਹੇਰੀ ਸੰਗ ਕੀ,ਸੁਮਤਿ ਦ੍ਰਿੜਾਵਉ॥ਸੇਵਹੁ ਸਾਧੂ[10] ਭਾਉ ਕਰਿ,ਤਉ ਨਿਧਿ ਹਰਿ ਪਾਵਹੁ ॥੩॥ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥ ਜਿਸਹਿ ਸੀਗਾਰੇ ਨਾਨਕਾ, ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥

ਮਾਰੂ ਮਹਲਾ ੧ [੯੯੧]

ਮੂਲਿ ਖਰੀਦੀ ਲਾਲਾ[11] ਗੋਲਾ, ਮੇਰਾ ਨਾਉ ਸਭਾਗਾ ॥ ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ

---

੧. ਪਕੜੇ । ੨. ਭਾਵ ਸੁਤੇ ਪ੍ਰਕਾਸ਼ ਈਸ਼ਵਰ । ੩. ਬੀਤੇ ਸਮੇਂ ਵਿਚ । ੪. ਕਿਹਾ ਜਾਂਦਾ ਹੈ । ੫. ਬਹੁਤਾ । ੬. ਮੰਨੀ ਜਾਂਦੀ ਹਾਂ । ੭. ਅਨੰਦ ਰੂਪ ਵਾਹਿਗੁਰੂ । ੮. ਧ੍ਰਾਪੀ, ਤ੍ਰਿਪਤ ਆਨੰਦ ਹੋਈ । ੯. ਪਾਤਸ਼ਾਹ । ੧੦. ਸਤਿਗੁਰੂ । ੧੧. ਗੁਲਾਮ ।

ਲਾਇਆ ਤਿਤੁ ਲਾਗਾ ॥੧॥ ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥ ਮਾ ਲਾਲੀ[1] ਪਿਉ ਲਾਲਾ[1] ਮੇਰਾ, ਹਉ ਲਾਲੇ ਕਾ ਜਾਇਆ ॥ ਲਾਲੀ[1] ਨਾਚੈ ਲਾਲਾ[1] ਗਾਵੈ, ਭਗਤਿ ਕਰਉ ਤੇਰੀ ਰਾਇਆ ॥੨॥ ਪੀਅਹਿ ਤ ਪਾਣੀ ਆਣੀ ਮੀਰਾ[2], ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ, ਜਪਤ ਰਹਾ ਤੇਰਾ ਨਾਉ ॥੩॥ ਲੂਣ ਹਰਾਮੀ ਨਾਨਕੁ ਲਾਲਾ, ਬਖਸਹਿ ਤੁਧੁ ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ, ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥

ਆਸਾ ਘਰੁ ੮ ਕਾਫੀ ਮਹਲਾ ੫ [੩੯੬]

ਮੈ [3]ਬੰਦਾ ਬੈਖਰੀਦੁ, ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸੁ ਦਾ, ਸਭੁ ਕਿਛੁ ਹੈ ਤੇਰਾ ॥੧॥ ਮਾਣੁ ਨਿਮਾਣੇ ਤੂੰ ਧਣੀ, ਤੇਰਾ ਭਰਵਾਸਾ ॥ ਬਿਨੁ ਸਾਚੇ ਅਨ ਟੇਕ ਹੈ, ਸੋ ਜਾਣਹੁ ਕਾਚਾ ॥੧॥ਰਹਾਉ॥ ਤੇਰਾ ਹੁਕਮੁ ਅਪਾਰ ਹੈ, ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ[4], ਸੋ ਚਲੈ ਰਜਾਏ ॥੨॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ, ਸੋਈ ਸੁਖੁ ਪਾਈਐ ॥੩॥ ਜੇ ਲਖ ਕਰਮ ਕਮਾਈਅਹਿ ਕਿਛੁ [5]ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ, ਹੋਰੁ ਛੋਡਿਆ ਧੰਧਾ ॥੪॥੧॥੧੦੩॥

ਗਉੜੀ ਮਹਲਾ ੫ [੨੧੨]

ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥੧॥ਰਹਾਉ॥ ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥੧॥ ਕਾਮੁ ਕਰੀ ਜੇ ਠਾਕੁਰ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥ ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥ ਏਕ ਟੇਕ ਏਕੋ ਆਧਾਰਾ ॥ ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥

ਸਾਰਗ ਮਹਲਾ ੫ [੧੨੧੧]

ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥ ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ, ਸਦ ਦਇਆਲੁ ਹਰਿ

---

੧. ਗੁਲਾਮ । ੨. ਹੇ ਮਾਲਕ ਜੀ । ੩. ਮੁਲ-ਖ਼ਰੀਦ ਗੁਲਾਮ । ੪. ਮਿਲਿਆ । ੫. ਕੋਈ ਰੋਕ ਨਹੀਂ ਪੈਂਦੀ ।

ਢੋਲਾ ॥੧॥ਰਹਾਉ॥ ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ, ਮੋਹਿ ਕਲਤ੍ਰ[1] ਸਹਿਤ ਸਭਿ ਗੋਲਾ ॥ ਮਾਣੁ ਤਾਣੁ ਸਭੁ ਤੂਹੈ ਤੂਹੈ, ਇਕੁ ਨਾਮੁ ਤੇਰਾ ਮੈ ਓਲ੍ਹਾ ॥੧॥ ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ, ਘਾਸੁ ਬਢਾਵਹਿ [2]ਕੇਤਕ ਬੋਲਾ ॥ ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ, ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੬॥

ਆਸਾ ਮਹਲਾ ੫ [੩੯੯-੪੦੦]

ਜਾ ਕਾ ਠਾਕੁਰੁ ਤੁਹੀ ਪ੍ਰਭ, ਤਾ ਕੇ ਵਡਭਾਗਾ ॥ ਓਹੁ ਸੁਹੇਲਾ ਸਦ ਸੁਖੀ,ਸਭੁ ਭ੍ਰਮੁ ਭਉ ਭਾਗਾ ॥੧॥ ਹਮ ਚਾਕਰ ਗੋਬਿੰਦ ਕੇ, ਠਾਕੁਰੁ ਮੇਰਾ ਭਾਰਾ ॥ ਕਰਨ ਕਰਾਵਨ ਸਗਲ ਬਿਧਿ, ਸੋ ਸਤਿਗੁਰੂ ਹਮਾਰਾ ॥੧॥ ਰਹਾਉ ॥ ਦੂਜਾ ਨਾਹੀ ਅਉਰੁ ਕੋ, ਤਾ ਕਾ[3] ਭਉ ਕਰੀਐ ॥ ਗੁਰ ਸੇਵਾ ਮਹਲੁ ਪਾਈਐ,ਜਗੁ ਦੁਤਰੁ [4]ਤਰੀਐ ॥੨॥ ਦ੍ਰਿਸਟਿ ਤੇਰੀ ਸੁਖੁ ਪਾਈਐ, ਮਨ ਮਾਹਿ ਨਿਧਾਨਾ ॥ ਜਾ ਕਉ ਤੁਮ ਕਿਰਪਾਲ ਭਏ, ਸੇਵਕ ਸੇ ਪਰਵਾਨਾ ॥੩॥ ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ ॥ ਵਜਹੁ[5] ਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ ॥੪॥੧੪॥੧੬॥

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ

ਊ ਬਰੰਗੇ ਸਾਹਿਬੇ ਮਾਹਸ੍ਤ ਬੂਦ ॥ ਬੰਦਹ ਦਾਯਿਮ ਸ਼ਾਗਿਲ ਆਦਾਬੋ ਸਿਜੂਦ ॥੨੪੨॥

ਊ ਬਰੰਗੇ ਸਾਹਿਬੀ ਫਿਰਸ਼ਾਦਿ ਊ ॥ ਬੰਦਗੀ ਤਾ ਸਰ ਕਦਮ ਬੁਨੀਆਦਿ ਊ ॥੨੪੩॥

---

੧. ਇਸਤਰੀ । ੨. ਫੇਰ ਕੀ ਕਹਿ ਸਕਦੇ ਹਾਂ । ੩. ਕਿਸ ਦਾ । ੪. ਔਖਾ ਤਰਿਆ ਜਾਣ ਵਾਲਾ । ੫. ਉਜਰਤ ।

[੨੪੨] ਉਹ ਰੰਗੀਲਾ ਸਾਹਿਬ (ਵਾਹਿਗੁਰੂ) ਸਾਡਾ ਰਾਚਕ ਹੈਸੀ ਅਤੇ ਹੈ ਭੀ । ਸੇਵਕ ਦਾ ਕੰਮ ਤਾਂ ਸਦਾ ਸਤਿਕਾਰ ਨਾਲ ਨਮਸ਼ਕਾਰ ਹੀ ਕਰਦੇ ਰਹਿਣਾ ਹੈ ।

[੨੪੩] ਉਸ ਰੰਗੀਲੇ ਸਾਹਿਬ ਦਾ ਹੁਕਮ (ਚਲਦਾ) ਹੈ, ਅਤੇ ਸੇਵਕ ਦਾ ਕੰਮ ਸਿਰ ਤੋਂ ਪੈਰ ਤਕ ਭਗਤੀ ਵਿਚ ਲਗੇ ਰਹਿਣਾ ਹੈ ।

ਸਾਹਿਬੀ ਬਰ ਸਾਹਿਬਾਂ ਜ਼ੇਬਦ ਮਦਾਮ ॥ ਬੰਦਹ ਰਾ ਦਰ ਬੰਦਗੀ ਬਾਸ਼ਦ ਕਿਆਮ ॥੨੪੪॥
ਸਾਹਿਬਾਂ ਰਾ ਸਾਹਿਬੀ ਬਾਸ਼ਦ ਸ਼ਿਆਰ ॥ ਬੰਦਹ ਰਾ ਦਰ ਬੰਦਗੀ ਫ਼ਸਲੇ ਬਹਾਰ ॥੨੪੫॥

ਹਰਿ ਦਇਆਲ ਦਇਆ...ਅਪੁਨੈ ਹਰਿ ਪ੍ਰਭ ਕੀ ਹਉ ਗੋਲੀ ॥ [ਅੰਮ੍ਰਿਤ ਕੀਰਤਨ, ਸਫ਼ਾ ੪੧੫
ਤੂ ਠਾਕਰੋ............ਮੈ ਜੇਹੀ ਘਣ ਚੇਰੀ ਰਾਮ ॥ [ਅੰਮ੍ਰਿਤ ਕੀਰਤਨ, ਸਫ਼ਾ ੧੩੭

# ਅਪੁਨੇ ਸੇਵਕ ਕੀ ਆਪੇ ਰਾਖੈ

ਆਸਾ ਮਹਲਾ ੫ [੪੦੩]

ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ,ਤਹਾ ਤਹਾ ਉਠਿ ਧਾਵੈ ॥੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ ॥੧॥ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ, ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਜੀਅ ਜੰਤੁ ਸਭ........ਅਪਨੇ ਸੇਵਕ ਕੀ ਆਪੇ ਰਾਖੈ............ [ਅੰਮ੍ਰਿਤ ਕੀਰਤਨ, ਸਫ਼ਾ ੯੧੦

ਸੂਹੀ ਮਹਲਾ ੫ [੭੮੩]

ਸੰਤਾ ਕੇ ਕਾਰਜਿ ਆਪਿ ਖਲੋਇਆ, ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ, ਤਾਲੁ ਸੁਹਾਵਾ, ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ, ਪੂਰਨ ਸਾਜੁ ਕਰਾਇਆ, ਸਗਲ ਮਨੋਰਥ ਪੂਰੇ ॥ ਜੈ ਜੈਕਾਰੁ ਭਇਆ ਜਗ ਅੰਤਰਿ, ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ,ਨਾਨਕ ਨਾਮੁ ਧਿਆਇਆ ॥੧॥

---

[੨੪੪] ਮਾਲਕ ਨੂੰ ਹੁਕਮ ਕਰਨਾ ਹਰ ਵੇਲੇ ਸੋਭਦਾ ਹੈ, ਪਰ ਸੇਵਕ ਤਾਂ ਹਰ ਵੇਲੇ ਭਗਤੀ ਵਿਚ ਹੀ ਰਹੇ ।
[੨੪੫] ਮਾਲਕਾਂ ਨੂੰ ਹੁਕਮ ਕਰਨਾ ਹੀ ਸੋਭਦਾ ਹੈ ਅਤੇ ਸੇਵਕ ਨੂੰ ਤਾਂ ਸੇਵਾ ਵਿਚ ਹੀ ਬਸੰਤ ਦੀ ਰੁੱਤ (ਭਾਵ ਖੁਸ਼ੀ) ਹੈ ।

ਗੋਂਡ ਮਹਲਾ ੫ [੮੬੮]

ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ॥੧॥ਰਹਾਉ॥ ਮਾਤ ਗਰਭ ਮਹਿ ਅਗਨਿ ਨ ਜੋਹੈ[1] ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧ ਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥ ਰਾਮ ਕਵਚੁ[2] ਦਾਸ ਕਾ ਸੰਨਾਹੁ[3]॥ਦੂਤ ਦੁਸਟ ਤਿਸੁ ਪੋਹਤ ਨਾਹਿ॥ਜੋ ਜੋ ਗਰਬੁ ਕਰੇ ਸੋ ਜਾਇ॥ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਆਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੇ ਅਹੰਕਾਰੁ॥ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥ ਹੈ ਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈਂ ਬਲਿਹਾਰ ॥ ਆਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ੪॥੧੮॥੨੦॥

ਭੈਰਉ ਮਹਲਾ ੫ [੧੧੩੯-੪੦]

ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ॥ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥ਸੋ ਹੋਵੈ ਜਿ ਕਰੈ [4]ਚੋਜ ਵਿਡਾਣੀ॥੧॥ਰਾਖਹੁ ਰਾਖਹੁ ਕਿਰਪਾ ਧਾਰਿ॥ਤੇਰੀ ਸਰਣਿ ਤੇਰੈ ਦਰਵਾਰਿ ॥੧॥ ਰਹਾਉ ॥ ਜਿਨਿ ਸੇਵਿਆ ਨਿਰਭਉ ਸੁਖਦਾਤਾ ॥ ਤਿਨਿ ਭਉ ਦੂਰਿ ਕੀਆ, ਏਕੁ ਪਰਾਤਾ[5] ॥ ਜੋ ਤੂ ਕਰਹਿ ਸੋਈ ਫੁਨਿ ਹੋਇ ॥ ਮਾਰੈ ਨ ਰਾਖੈ ਦੂਜਾ ਕੋਇ ॥੨॥ ਕਿਆ ਤੂ ਸੋਚਹਿ ਮਾਣਸ ਬਾਣਿ॥ਅੰਤਰਜਾਮੀ ਪੁਰਖੁ ਸੁਜਾਣੁ ॥ ਏਕ ਟੇਕ ਏਕੋ ਆਧਾਰੁ ॥ ਸਭ ਕਿਛੁ ਜਾਣੈ ਸਿਰਜਣਹਾਰੁ ॥੩॥ ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ ॥ ਤਿਸ ਕਾ ਰਾਖਾ ਏਕੋ ਸੋਇ ॥ ਜਨ ਨਾਨਕ ਅਪੜਿ ਨ ਸਾਕੈ ਕੋਇ ॥੪॥੪॥੧੭॥

ਗਉੜੀ ਮਹਲਾ ੫ [੧੯੬]

ਜਾ ਕਾ ਮੀਤੁ ਸਾਜਨੁ ਹੈ ਸਮੀਆ[6] ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥ ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ॥ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ॥੧॥ਰਹਾਉ॥ਜਾ ਕਉ ਰਸੁ ਹਰਿ ਰਸੁ ਹੈ ਆਇਓ॥ਸੋ

---

੧. ਦੁਖ ਦੇਂਦੀ । ੨. ਰਖਿਆ ਦਾ ਮੰਤਰ । ੩. ਸੰਜੋਅ । ੪. ਅਚਰਜ ਕੌਤਕਾਂ ਵਾਲਾ । ੫. ਪਛਾਤਾ । ੬. ਵਿਆਪਕ, ਵਾਹਿਗੁਰੂ ।

ਅਨ ਰਸ ਨਾਹੀ ਲਪਟਾਇਓ ॥੨॥ ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥ ਜਾ ਕਾ ਸਭੁ ਕਿਛੁ, ਤਾ ਕਾ ਹੋਇ ॥ ਨਾਨਕ ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥

ਪਉੜੀ (ਵਾਰ ਰਾਮਕਲੀ ਮ. ੫) [੯੬੧]

ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥ ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥ ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥ ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥ ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥ ਜਿਸ ਨੋ ਤੇਰੀ ਖੁਸੀ ਤਿਨਿ ਨਉਨਿਧਿ ਭੁੰਚੀਐ ॥ ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ[1] ॥ ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੮॥

[ਕਬਿੱਤ ਭਾਈ ਗੁਰਦਾਸ ਜੀ]

ਦ੍ਰੋਪਤੀ ਕੁਪੀਨ[2] ਮਾਤ੍ਰ ਦਈ ਜਉ ਮੁਨੀਸਰਹਿ[3], ਤਾਂ ਤੇ ਸਭਾ ਮਧਿ[4] ਬਹਿਓ ਬਸਨ[5] ਪ੍ਰਵਾਹ ਜੀ ॥
ਤਨਕ[6] ਤੰਦੁਲ[7] ਜਗਦੀਸਹਿ[8] ਦਏ ਸੁਦਾਮਾ, ਤਾ ਤੇ ਪਾਏ ਚਤੁਰ[9] ਪਦਾਰਥ ਅਥਾਹ ਜੀ ॥
ਦੁਖਤ ਗਜਿੰਦ[10] ਅਰਬਿੰਦ[11] ਗਹਿ ਭੇਟ ਰਾਖੈ, ਤਾ ਕੈ ਕਾਜੈ ਚਕ੍ਰਪਾਨ ਅਨਿ[12]ਗ੍ਰਸੇ[13]ਗ੍ਰਾਹ ਜੀ ॥
ਕਹਾ ਕੋਊ ਕਰੈ,ਕਛੁ ਹੋਤ ਨ ਕਾਹੂ ਕੇ ਕੀਏ, ਜਾ ਕੀ ਪ੍ਰਭ ਮਾਨ ਲੇਹਿ,ਸਭੇ ਸੁਖ ਤਾਹ ਜੀ ॥੪੩੫॥

ਸੂਹੀ ਮਹਲਾ ੫ [੭੪੯-੫੦]

ਜਿਸ ਕੇ ਸਿਰ ਊਪਰਿ ਤੂੰ ਸੁਆਮੀ,ਸੋ ਦੁਖੁ ਕੈਸਾ ਪਾਵੈ॥ਬੋਲਿ ਨ ਜਾਣੈ ਮਾਇਆ ਮਦਿ ਮਾਤਾ, ਮਰਣਾ ਚੀਤਿ ਨ ਆਵੈ ॥੧॥ ਮੇਰੇ ਰਾਮਰਾਇ, ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ, ਜਮੁ ਨਹੀ ਆਵੈ ਨੇਰੇ ॥੧॥ਰਹਾਉ॥ ਜੋ ਤੇਰੈ ਰੰਗਿ ਰਾਤੇ ਸੁਆਮੀ, ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥ ਤੇਰੀ ਬਖਸ ਨ ਮੇਟੈ ਕੋਈ,ਸਤਿਗੁਰ ਕਾ ਦਿਲਾਸਾ॥੨॥ਨਾਮੁ ਧਿਆਇਨਿ,ਸੁਖ ਫਲ ਪਾਇਨਿ,ਆਠ ਪਹਰ ਆਰਾਧਹਿ॥

---

੧. ਮੁਥਾਜੀ । ੨. ਲੰਗੋਟੀ । ੩. ਦੁਰਬਾਸਾ ਮੁਨੀ ਨੂੰ । ੪. ਵਿਚ । ੫. ਬਸਤਰ । ੬. ਥੋੜੇ । ੭. ਚੌਲ । ੮.ਕ੍ਰਿਸ਼ਨ ਜੀ । ੯. ਚਾਰ ਪਦਾਰਥ । ੧੦. ਹਾਥੀ । ੧੧. ਕੰਵਲ ਫੂਲ । ੧੨. ਵੈਰੀ । ੧੩. ਫੜੇ ਹੋਏ ।

ਤੇਰੀ ਸਰਣਿ ਤੇਰੇ ਭਰਵਾਸੇ, ਪੰਚ ਦੁਸਟ ਲੈ ਸਾਧਹਿ ॥੩॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ,ਸਾਰ ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ,ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

ਮਹਲਾ ੪ (ਵਾਰ ਗਉੜੀ ਮ: ੫) [੩੦੮]

ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ॥ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥ ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ, ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥ ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ, ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥ ਅਨਦਿਨੁ ਨਾਮੁ ਜਪਹੁ ਗੁਰਸਿਖਹੁ, ਹਰਿ ਕਰਤਾ ਸਤਿਗੁਰੁ ਘਰੀ[1] ਵਸਾਏ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ, ਹਰਿ ਕਰਤਾ ਆਪਿ ਮੁਹਹੁ ਕਢਾਏ ॥ ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ, ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ॥ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥ (੧੪)

ਧਨਾਸਰੀ ਮਹਲਾ ੫ [੬੭੮]

ਜਿਨਿ ਤੁਮ ਭੇਜੇ ਤਿਨਹਿ ਬੁਲਾਏ, ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ, ਨਿਹਚਲ ਰਾਜੁ ਕਮਾਉ ॥੧॥ ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ[2], ਅਪਦਾ[3] ਭਈ ਬਿਤੀਤ ॥ਰਹਾਉ॥ ਪ੍ਰਗਟ ਕੀਨੇ ਪ੍ਰਭ ਕਰਨੇਹਾਰੇ, ਨਾਸਨ ਭਾਜਨ ਥਾਕੇ॥ਘਰਿ ਮੰਗਲ ਵਾਜਹਿ ਨਿਤ ਵਾਜੇ, ਅਪੁਨੈ ਖਸਮਿ ਨਿਵਾਜੇ ॥੨॥ ਅਸਥਿਰ ਰਹਹੁ ਡੋਲਹੁ ਮਤ ਕਬਹੂ,ਗੁਰ ਕੈ ਬਚਨਿ ਅਧਾਰਿ ॥ ਜੈਜੈਕਾਰੁ ਸਗਲ ਭੂ ਮੰਡਲ[4] ਮੁਖ ਊਜਲ ਦਰਬਾਰ ॥੩॥ ਜਿਨ ਕੇ ਜੀਅ ਤਿਨੈ ਹੀ ਫੇਰੇ, ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ, ਨਾਨਕ ਸਚੁ ਵਡਿਆਈ ॥੪॥੪॥੨੮॥

---

੧. ਦਿਲ ਵਿਚ । ੨. ਦੂਰ ਕੀਤੇ । ੩. ਬਿਪਤਾ । ੪. ਸੰਸਾਰ ।

ਬਿਲਾਵਲੁ ਮਹਲਾ ੫ [੮੨੩-੨੪]

ਗੁਰਿ ਪੂਰੈ ਮੇਰੀ ਰਾਖਿ ਲਈ ॥ ਅੰਮ੍ਰਿਤ ਨਾਮੁ ਰਿਦੈ ਮਹਿ ਦੀਨੋ, ਜਨਮ ਜਨਮ ਕੀ ਮੈਲੁ ਗਈ ॥੧॥ ਰਹਾਉ॥ ਨਿਵਰੇ[1] ਦੂਤ ਦੁਸਟ ਬੈਰਾਈ, ਗੁਰ ਪੂਰੇ ਕਾ ਜਪਿਆ ਜਾਪੁ ॥ ਕਹਾ ਕਰੈ ਕੋਈ ਬੇਚਾਰਾ, ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ, ਚਰਨ ਕਮਲ ਰਖੁ ਮਨ ਮਾਹੀ ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ, ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥

ਗਉੜੀ ਮਹਲਾ ੫ [੨੦੧]

ਥਿਰੁ[2] ਘਰਿ ਬੈਸਹੁ ਹਰਿਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ਰਹਾਉ॥ ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ[3] ਰਖੀ ਕਰਤਾਰੇ ॥੧॥ ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥ ਨਿਰਭਉ ਹੋਇ ਭਜਹੁ ਭਗਵਾਨ ॥ ਸਾਧ ਸੰਗਤਿ ਮਿਲਿ ਕੀਨੋ ਦਾਨੁ ॥੩॥ ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥

ਧਨਾਸਰੀ ਮਹਲਾ ੫ [੬੮੧-੮੨]

[4]ਚਤੁਰ ਦਿਸਾ ਕੀਨੋ ਬਲੁ ਅਪਨਾ,ਸਿਰ ਊਪਰਿ ਕਰੁ[5] ਧਾਰਿਓ ॥ [6]ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ, ਦਾਸ ਕਾ ਦੂਖੁ ਬਿਦਾਰਿਓ[7] ॥੧॥ ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ ॥ਰਹਾਉ॥ ਜੋ ਮਾਗਹਿ ਠਾਕੁਰ ਅਪੁਨੇ ਤੇ, ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ ॥੨॥੧੪॥੪੫॥

ਬਿਲਾਵਲੁ ਮਹਲਾ ੫ [੮੨੫-੨੬]

ਦੋਵੈ ਥਾਵ ਰਖੇ ਗੁਰ ਸੂਰੇ ॥ ਹਲਤ ਪਲਤ ਪਾਰਬ੍ਰਹਮਿ ਸਵਾਰੇ, ਕਾਰਜ ਹੋਏ ਸਗਲੇ ਪੂਰੇ ॥੧॥ਰਹਾਉ॥

---

੧. ਦੂਰ ਹੋਏ । ੨. ਅਡੋਲ । ੩. ਇੱਜ਼ਤ । ੪. ਭਾਵ ਸਭ ਥਾਈਂ । ੫. ਹੱਥ । ੬. ਬਖ਼ਸ਼ਸ਼ ਦੀ ਨਜ਼ਰ ਨਾਲ ਵੇਖਿਆ । ੭. ਨਾਸ ਕਰ ਦਿਤਾ ।

ਹਰਿ ਹਰਿ ਨਾਮੁ ਜਪਤ ਸੁਖ ਸਹਜੇ, ਮਜਨੁ ਹੋਵਤ ਸਾਧੂ ਧੂਰੇ ॥ ਆਵਣ ਜਾਣ ਰਹੇ ਥਿਤਿ[1] ਪਾਈ ਜਨਮ ਮਰਣ ਕੇ ਮਿਟੇ ਬਿਸੂਰੇ[2] ॥੧॥ ਭ੍ਰਮ ਭੈ ਤਰੇ ਛੁਟੇ ਭੈ ਜਮ ਕੇ, ਘਟਿ ਘਟਿ ਏਕੁ ਰਹਿਆ ਭਰਪੂਰੇ ॥ ਨਾਨਕ ਸਰਣਿ ਪਰਿਓ ਦੁਖ ਭੰਜਨ, ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥

ਬਿਲਾਵਲੁ ਮਹਲਾ ੫ [੮੧੭]

ਚਰਣ ਕਮਲ ਕਾ ਆਸਰਾ,ਦੀਨੋ ਪ੍ਰਭਿ ਆਪਿ॥ਪ੍ਰਭ ਸਰਣਾਗਤਿ ਜਨ ਪਰੇ,ਤਾ ਕਾ ਸਦ ਪਰਤਾਪੁ ॥੧॥ ਰਾਖਨਹਾਰ ਅਪਾਰ ਪ੍ਰਭ,ਤਾਕੀ ਨਿਰਮਲ ਸੇਵ॥ਰਾਮਰਾਜ ਰਾਮਦਾਸ ਪੁਰਿ, ਕੀਨ੍ਹੇ ਗੁਰਦੇਵ॥੧॥ਰਹਾਉ॥ਸਦਾ ਸਦਾ ਹਰਿ ਧਿਆਈਐ,ਕਿਛੁ ਬਿਘਨੁ ਨ ਲਾਗੈ॥ਨਾਨਕ ਨਾਮ ਸਲਾਹੀਐ,ਭਇ ਦੁਸਮਨ ਭਾਗੈ ॥੨॥੩॥੬੭॥

ਗੂਜਰੀ ਮਹਲਾ ੫ [੪੯੯]

ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥ ਹਾਥ ਦੇਇ ਰਾਖੇ ਪਰਮੇਸਰਿ, ਸਗਲਾ ਦੁਰਤੁ[3]ਮਿਟਾਇਆ ॥੧॥ ਠਾਕੁਰ ਹੋਇ ਆਪਿ ਦਇਆਲ ॥ ਭਈ ਕਲਿਆਣ ਆਨੰਦ ਰੂਪ ਹੁਈ ਹੈ,ਉਬਰੇ[4] ਬਾਲ ਗੁਪਾਲ ॥੧॥ਰਹਾਉ॥ ਮਿਲਿ ਵਰ ਨਾਰੀ ਮੰਗਲੁ ਗਾਇਆ, ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ, ਜਿਨਿ ਸਭ ਕਾ ਕੀਆ ਉਧਾਰੁ ॥੨॥੭॥੧੫॥

ਮਲਾਰ ਮ: ੫ [੧੨੭੦]

ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਨਿੰਦਕ ਮਾਰਿ ਚਰਨ ਤਲ ਦੀਨੇ, ਅਪੁਨੋ ਜਸੁ ਵਰਤਾਇਓ ॥੧॥ ਰਹਾਉ ॥ ਜੈ ਜੈਕਾਰੁ ਕੀਨੋ ਸਭ ਜਗ ਮਹਿ, ਦਇਆ ਜੀਅਨ ਮਹਿ ਪਾਇਓ ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ, ਤਾਤੀ ਵਾਉ ਨ ਲਾਇਓ ॥੧॥ ਅੰਗੀਕਾਰੁ ਕੀਓ ਮੇਰੇ ਸੁਆਮੀ, ਭ੍ਰਮੁ ਭਉ ਮੇਟਿ ਸੁਖਾਇਓ ॥ ਮਹ ਅਨੰਦ ਕਰਹੁ ਦਾਸ ਹਰਿ ਕੇ, ਨਾਨਕ ਬਿਸ੍ਵਾਸੁ ਮਨਿ ਆਇਓ ॥੨॥੧੪॥੧੮॥

---

੧. ਟਿਕਾਉ । ੨. ਝੋਰੇ । ੩. ਪਾਪ । ੪. ਬਚ ਗਏ ।

ਗੂਜਰੀ ਮਹਲਾ ੫ [੪੯੮]

ਮਤਾ ਮਸੂਰਤਿ ਅਵਰ ਸਿਆਨਪ, ਜਨ ਕਉ ਕਛੂ ਨ ਆਇਓ ॥ ਜਹ ਜਹ ਅਉਸਰੁ ਆਇ ਬਨਿਓ ਹੈ, ਤਹਾ ਤਹਾ ਹਰਿ ਧਿਆਇਓ ॥੧॥ ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ, ਜਨ ਕਉ ਲਾਡ ਲਡਾਇਓ ॥੧॥ ਰਹਾਉ ॥ ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥ ਸਰਨਿ ਪਰਿਓ ਨਾਨਕ ਠਾਕੁਰ ਕੀ, ਅਭੈ ਦਾਨੁ ਸੁਖੁ ਪਾਇਓ ॥੨॥੪॥੧੨॥

ਅਪੁਨੇ ਜਨ ਕਾ ਪਰਦਾ ਢਾਕੈ........ [ਸੁਖਮਨੀ ਸਾਹਿਬ, ਅਸਟਪਦੀ ੧੭, ਪਉੜੀ ੪

ਭੈਰਉ ਮਹਲਾ ੫ [੧੧੩੯]

ਬਨ ਮਹਿ ਪੇਖਿਓ, ਤ੍ਰਿਣ ਮਹਿ ਪੇਖਿਓ, ਗ੍ਰਿਹਿ ਪੇਖਿਓ ਉਦਾਸਾਏ[1] ॥ ਦੰਡਧਾਰ[2] ਜਟਧਾਰੈ ਪੇਖਿਓ, ਵਰਤ ਨੇਮ ਤੀਰਥਾਏ ॥੧॥ ਸੰਤ ਸੰਗਿ ਪੇਖਿਓ ਮਨ ਮਾਏਂ ॥ ਊਭ[3] ਪਇਆਲ[4] ਸਰਬ ਮਹਿ ਪੂਰਨ, ਰਸਿ ਮੰਗਲ ਗੁਣ ਗਾਏ ॥੧॥ਰਹਾਉ॥ ਜੋਗ ਭੇਖ ਸੰਨਿਆਸੈ ਪੇਖਿਓ, ਜਤਿ ਜੰਗਮ[5] ਕਾਪੜਾਏ ॥ ਤਪੀ ਤਪੀਸੁਰ ਮੁਨਿ ਮਹਿ ਪੇਖਿਓ, ਨਟ ਨਾਟਿਕ ਨਿਰਤਾਏ[6] ॥੨॥ ਚਹੁ[7] ਮਹਿ ਪੇਖਿਓ, ਖਟ[8] ਮਹਿ ਪੇਖਿਓ ਦਸ ਅਸਟੀ[9] ਸਿੰਮ੍ਰਿਤਾਏ[10] ॥ ਸਭ ਮਿਲਿ ਏਕੋ ਏਕੁ ਵਖਾਨਹਿ, ਤਉ ਕਿਸ ਤੇ ਕਹਉ ਦੁਰਾਏ[11] ॥੩॥ ਅਗਹ ਅਗਹ ਬੇਅੰਤ ਸੁਆਮੀ, ਨਹ ਕੀਮ ਕੀਮ ਕੀਮਾਏ ॥ ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ, ਜਿਹ ਘਟਿ ਪਰਗਟੀ ਆਏ ॥੪॥੨॥੧੫॥

ਸਲੋਕੁ ॥ ਊਚਾ ਅਗਮ ਅਪਾਰ ਪ੍ਰਭੁ, ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਨਾਗਤੀ. ਰਾਖਨ ਕਉ ਸਮਰਥੁ ॥੧॥ [੭੦੪]

---

੧. ਉਦਾਸੀ ਵਿਚ । ੨. ਡੰਡਾਧਾਰ ਜੋਗੀ । ੩. ਅਕਾਸ਼ । ੪. ਪਤਾਲ । ੫. ਜੋਗੀਆਂ ਦਾ ਫਿਰਕਾ । ੬. ਨਾਚ ਵਿਚ । ੭. ਚਾਰ ਵੇਦ । ੮. ਛੇ ਸ਼ਾਸਤਰ । ੯. ਅਠਾਰਾਂ ਪੁਰਾਣ । ੧੦. ਸਿਮ੍ਰਤੀਆਂ । ੧੧. ਲੁਕਿਆ ਹੋਇਆ ।

# ਸਤਿਗੁਰੂ

ਸਲੋਕ ਮ: ੧ ॥ ਗੁਰੁ ਦਾਤਾ, ਗੁਰੁ ਹਿਵੈ[1] ਘਰੁ, ਗੁਰੁ ਦੀਪਕੁ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ ॥੧॥ (੧) [੧੩੭]

ਸਲੋਕ ਮਹਲਾ ੨ ॥ ਗੁਰੁ ਕੁੰਜੀ ਪਾਹੂ ਨਿਵਲੁ[2] ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ[3] ਨ ਉਘੜੈ, ਅਵਰ ਨ ਕੁੰਜੀ ਹਥਿ ॥੨॥ (੧) [੧੨੩੭]

ਸਲੋਕ ॥ ਕਬੀਰ ਸਾਚਾ ਸਤਿਗੁਰੁ ਮੈ ਮਿਲਿਆ, ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ, ਪਰਿਆ ਕਲੇਜੇ ਛੇਕੁ ॥੧੫੭॥ [੧੩੭੨]

ਸਲੋਕ ॥ ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੋਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥੧੯੪॥ [੧੩੭੪]

ਸਲੋਕ ॥ ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗੁਲੁ ਭਇਆ, ਮਾਰਿਆ ਸਤਿਗੁਰ ਬਾਨ ॥੧੯੩॥ [੧੩੭੪]

ਕਾਨੜਾ ਮਹਲਾ ੫ [੧੩੦੧-੨]

ਨਾਰਾਇਨ ਨਰਪਤਿ[4] ਨਮਸਕਾਰੈ ॥ ਐਸੇ ਗੁਰ ਕਉ ਬਲਿ ਬਲਿ ਜਾਈਐ, ਆਪਿ ਮੁਕਤੁ ਮੋਹਿ ਤਾਰੈ ॥ ੧॥ਰਹਾਉ॥ ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ ॥ ਲਾਖ ਲਾਖ ਲਾਖ ਕਈ ਕੋਰੈ[5], ਕੋ ਹੈ ਐਸੋ ਬੀਚਾਰੈ ॥੧॥ ਬਿਸਮ[6] ਬਿਸਮ ਬਿਸਮ ਹੀ ਭਈ ਹੈ, ਲਾਲ ਗੁਲਾਲ ਰੰਗਾਰੈ ॥ ਕਹੁ ਨਾਨਕ ਸੰਤਨ ਰਸੁ ਆਈ ਹੈ, ਜਿਉ ਚਾਖਿ ਗੂੰਗਾ ਮੁਸਕਾਰੈ ॥੨॥੧॥੨੦॥

---

੧. ਬਰਫ਼, ਠੰਢਕ । ੨ ਜੰਦਰਾ(ਡੰਗਰਾਂ ਦੇ ਪੈਰਾਂ ਨੂੰ ਮਾਰਨ ਵਾਲਾ) । ੩. ਦਰਵਾਜ਼ਾ । ੪. ਰਾਜਾ, ਵਾਹਿਗੁਰੂ । ੫. ਕਰੋੜਾਂ । ੬. ਅਸਚਰਜ ।

# ਸਤਿਗੁਰ ਗੁਣੀ ਨਿਧਾਨੁ ਹੈ

ਵਾਰ ੨੬, ਪਉੜੀ ੧੯

ਸਤਿਗੁਰ ਗੁਣੀ ਨਿਧਾਨੁ ਹੈ, ਗੁਣ ਕਰਿ ਬਖਸੈ ਅਵਗੁਣਿਆਰੇ। ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ। ਸੁਖ ਸਾਗਰੁ ਗੁਰੁਦੇਉ ਹੈ, ਸੁਖ ਦੇ ਮੇਲਿ ਲਏ ਦੁਖਿਆਰੇ। ਗੁਰ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ॥ ਗੁਰੁ ਪੂਰਾ ਨਿਰਭਉ ਸਦਾ, ਜਨਮ ਮਰਨ ਜਮ ਡਰੈ ਉਤਾਰੇ। ਸਤਿਗੁਰੁ ਪੁਰਖੁ ਸੁਜਾਣੁ ਹੈ, ਵਡੇ ਅਜਾਣ ਮੁਗਧ ਨਿਸਤਾਰੇ। ਸਤਿਗੁਰੁ ਆਗੁ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ। ਮਾਣੁ ਨਿਮਾਣੇ, ਸਦ ਬਲਿਹਾਰੇ॥੧੯॥

ਵਾਰ ੧੧, ਪਉੜੀ ੧

ਸਤਿਗੁਰੁ ਸਚਾ ਪਾਤਿਸਾਹੁ, ਪਾਤਿਸਾਹਾਂ ਪਤਿਸਾਹ ਜੁਹਾਰੀ[1]। ਸਾਧ ਸੰਗਤਿ ਸਚਿਖੰਡਿ ਹੈ, ਆਇ ਝਰੋਖੇ ਖੋਲੇ ਬਾਰੀ। ਅਮਿਉ[2] ਕਿਰਣਿ ਨਿਝਰ ਝਰੈ, ਅਨਹਦ ਨਾਦ ਵਾਇਨਿ[3] ਦਰਬਾਰੀ। ਪਾਤਿਸਾਹਾਂ ਦੀ ਮਜਲਸੈ, ਪਿਰਮ[4] ਪਿਆਲਾ ਪੀਵਣ ਭਾਰੀ। ਸਾਕੀ ਹੋਇ ਪੀਲਾਵਣਾ ਉਲਸ[5] ਪਿਆਲੇ ਖਰੀ ਖੁਮਾਰੀ। ਭਾਇ ਭਗਤਿ ਭੈ ਚਲਣਾ, ਮਸਤ ਅਲਮਸਤ ਸਦਾ ਹੁਸਿਆਰੀ। ਭਗਤ ਵਛਲ ਹੋਇ, ਭਗਤ ਭੰਡਾਰੀ॥੧॥

ਵਾਰ ੨੬, ਪਉੜੀ ੧

ਸਤਿਗੁਰ ਸਚਾ ਪਤਿਸਾਹ, ਪਾਤਿਸਾਹਾ ਪਾਤਿਸਾਹੁ ਸਿਰੰਦਾ। ਸਚੈ ਤਖਤਿ ਨਿਵਾਸੁ ਹੈ, ਸਾਧ ਸੰਗਤਿ ਸਚਖੰਡਿ ਵਸੰਦਾ। ਸਚੁ ਫੁਰਮਾਣੁ ਨੀਸਾਣੁ ਸਚੁ, ਸਚਾ ਹੁਕਮੁ ਨ ਮੂਲਿ ਫਿਰੰਦਾ। ਸਚੁ ਸਬਦੁ ਟਕਸਾਲ ਸਚੁ, ਗੁਰ ਤੇ ਗੁਰ ਹੁਇ ਸਬਦ ਮਿਲੰਦਾ। ਸਚੀ ਭਗਤਿ ਭੰਡਾਰ ਸਚੁ, ਰਾਗ ਰਤਨ ਕੀਰਤਨੁ ਭਾਵੰਦਾ। ਗੁਰਮੁਖਿ ਸਚਾ ਪੰਥੁ ਹੈ ਸਚੁ ਦੋਹੀ[6] ਸਚੁ ਰਾਜੁ ਕਰੰਦਾ। [7]ਵੀਹਿ ਇਕੀਹ ਚੜਾਉ ਚੜੰਦਾ॥੧॥

---

੧. ਨਮਸਕਾਰ। ੨. ਅੰਮ੍ਰਿਤ। ੩. ਵਜਾਉਂਦੇ ਹਨ। ੪. ਪ੍ਰੇਮ ਵਾਲਾ। ੫. ਜੂਠਾ। ੬. ਦੁਹਾਈ। ੭. ਵੀਹ ਵਿਸਵੇ ਇਕ ਵਾਹਿਗੁਰੂ ਦੇ ਰੰਗ ਵਿਚ ਰੰਗੀਜਦਾ ਹੈ।

ਵਾਰ ੨੬, ਪਉੜੀ ੪

ਸਤਿਗੁਰੁ ਸਚੁ ਦਾਤਾਰੁ ਹੈ,ਮਾਣਸ ਜਨਮੁ ਅਮੋਲੁ ਦਿਵਾਇਆ ॥ ਮੂਹੁ ਅਖੀ ਨਕੁ ਕੰਨੁ ਕਰਿ,ਹਥ ਪੈਰ ਦੇ,ਚਲੈ ਚਲਾਇਆ । ਭਾਉ ਭਗਤਿ ਉਪਦੇਸੁ ਕਰਿ, ਨਾਮੁ ਦਾਨੁ ਇਸਨਾਨੁ ਦਿੜਾਇਆ । ਅੰਮ੍ਰਿਤ ਵੇਲੇ ਨਾਵਣਾ,ਗੁਰਮੁਖਿ ਜਪੁ ਗੁਰਮੰਤੁ ਜਪਾਇਆ । ਰਾਤਿ ਆਰਤੀ ਸੋਹਿਲਾ,ਮਾਇਆ ਵਿਚਿ ਉਦਾਸੁ ਰਹਾਇਆ। ਮਿਠਾ ਬੋਲਣੁ ਨਿਵਿ ਚਲਣੁ, ਹਥਹੁ ਦੇਇ ਨ ਆਪੁ ਗਣਾਇਆ । ਚਾਰਿ ਪਦਾਰਥ ਪਿਛੈ ਲਾਇਆ ॥੪॥

ਵਾਰ ੨੬, ਪਉੜੀ ੫

ਸਤਿਗੁਰੁ ਵਡਾ ਆਖੀਐ, ਵਡੇ ਦੀ ਵਡੀ ਵਡਿਆਈ । ਓਅੰਕਾਰਿ ਅਕਾਰੁ ਕਰਿ, ਲਖ ਦਰੀਆਉ ਨ ਕੀਮਤਿ ਪਾਈ । ਇਕ[1] ਵਰਭੰਡੁ[2] ਅਖੰਡੁ ਹੈ, ਜੀਅ ਜੰਤ ਕਰਿ ਰਿਜਕੁ ਦਿਵਾਈ । [3]ਲੂੰਅ ਲੂੰਅ ਵਿਚਿ ਰਖਿਓਨੁ, ਕਰਿ ਵਰਭੰਡ ਕਰੋੜਿ ਸਮਾਈ । ਕੇਵਡੁ ਵਡਾ ਆਖੀਐ, ਕਵਣ ਥਾਉ ਕਿਸੁ ਪੁਛਾ ਜਾਈ । ਅਪੜਿ ਕੋਇ ਨ ਹੰਘਈ[4], [5]ਸੁਣਿ ਸੁਣਿ ਆਖਣ ਆਖਿ ਸੁਣਾਈ । ਸਤਿਗੁਰੁ ਮੂਰਤਿ ਪਰਗਟੀ ਆਈ ॥੫॥

ਵਾਰ ੨੬, ਪਉੜੀ ੧੬

ਪੂਰਾ ਸਤਿਗੁਰੁ ਜਾਣੀਐ, ਪੂਰੇ ਪੂਰਾ ਠਾਟੁ ਬਣਾਇਆ । ਪੂਰੇ ਪੂਰਾ ਤੋਲੁ ਹੈ, ਘਟੈ ਨ ਵਧੈ ਘਟਾਇ ਵਧਾਇਆ । ਪੂਰੇ ਪੂਰੀ ਮਤਿ ਹੈ, ਹੋਰ ਸੁ ਪੁਛਿ ਨ ਮਤਾ ਪਕਾਇਆ । ਪੂਰੇ ਪੂਰਾ ਮੰਤੁ ਹੈ, ਪੂਰਾ ਬਚਨੁ ਨ ਟਲੈ ਟਲਾਇਆ । ਸਭੇ ਇਛਾ ਪੂਰੀਆ, ਸਾਧ ਸੰਗਤਿ ਮਿਲਿ ਪੂਰਾ ਪਾਇਆ । [6]ਵੀਹ ਇਕੀਹ ਉਲੰਘ ਕੈ, ਪਤਿ ਪਉੜੀ ਚੜਿ ਨਿਜ ਘਰਿ ਆਇਆ । ਪੂਰੇ[7] ਪੂਰਾ[8] ਹੋਇ ਸਮਾਇਆ ॥੧੬॥

---

੧. ਇਕ ਵਾਹਿਗੁਰੂ । ੨. ਬ੍ਰਹਿਮੰਡ । ੩. ਰੋਮ ਰੋਮ ਵਿਚ ਕਰੋੜਾਂ ਬ੍ਰਹਿਮੰਡਾਂ ਦੀ ਸਮਾਈ ਕੀਤੀ ਹੋਈ ਹੈ । ੪. ਸਕਦਾ । ੫. ਅਖਾਣ ਸੁਣ ਸੁਣ ਕੇ । ੬. ਦੁਨਿਆਵੀ ਗਿਣਤੀਆਂ ਟਪ ਕੇ ਤੇ ਤੁਰੀਆ ਅਵਸਥਾ ਵਿਚ ਅਪੜ ਕੇ ਆਪਣੇ ਨਿਜ ਸਰੂਪ ਵਿਚ ਆ ਗਏ । ੭. ਪੂਰੇ ਵਾਹਿਗੁਰੂ ਵਿਚ । ੮. ਪੂਰਨ ਹੋ ਕੇ ।

ਵਾਰ ੨੬, ਪਉੜੀ ੨੦

ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੇ ਮਨੂਰ[੧] ਮਲੀਣਾ। ਸਤਿਗੁਰੁ ਬਾਵਨੁ ਚੰਦਨੁ, ਵਾਸੁ ਸੁਵਾਸੁ ਕਰੇ ਲਾਖੀਣਾ। ਸਤਿਗੁਰ ਪੂਰਾ ਪਾਰਿਜਾਤੁ, ਸਿੰਮਲੁ ਸਫਲੁ ਕਰੇ [੨]ਸੰਗਿ ਲੀਣਾ। ਮਾਨ ਸਰੋਵਰੁ ਸਤਿਗੁਰੂ, ਕਾਗਹੁ ਹਸੁ ਜਲਹੁ ਦੁਧੁ ਪੀਣਾ। ਗੁਰ ਤੀਰਥੁ ਦਰੀਆਉ ਹੈ, ਪਸੂ ਪਰੇਤ ਕਰੇ ਪਰਬੀਣਾ। ਸਤਿਗੁਰੁ ਬੰਦੀ ਛੋੜੁ ਹੈ, ਜੀਵਣ ਮੁਕਤਿ ਕਰੇ ਓਡੀਣਾ[੩]। [੪]ਗੁਰਮੁਖਿ ਮਨ ਅਪਤੀਜੁ ਪਤੀਣਾ ॥੨੦॥

ਵਾਰ ੨੬, ਪਉੜੀ ੨੨

ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸ ਦਾ ਵਣਜਾਰਾ। ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ। ਪਾਰਿਜਾਤ[੫] ਲਖ ਬਾਗ ਵਿਚਿ, ਕਾਮਧੇਨੁ ਦੇ ਵਗ ਹਜਾਰਾ। ਲਖਮੀਆਂ ਲਖ ਗੋਲੀਆਂ, ਪਾਰਸ ਦੇ ਪਰਬਤੁ ਅਪਾਰਾ। ਲਖ ਅੰਮ੍ਰਿਤ ਲਖ ਇੰਦ੍ਰ ਲੈ, ਹੁਇ ਸਕੇ[੬] ਛਣਕਨਿ ਦਰਬਾਰਾ। ਸੂਰਜ ਚੰਦ ਚਰਾਗ ਲਖ, ਰਿਧਿ ਸਿਧਿ ਨਿਧਿ ਬੋਹਲ ਅੰਬਾਰਾ। ਸਭੇ ਵੰਡਿ ਵੰਡਿ ਦਿਤਿਓਨੁ, ਭਾਉ ਭਗਤਿ ਕਰਿ ਸਚੁ ਪਿਆਰਾ। ਭਗਤਿ ਵਛਲੁ ਸਤਿਗੁਰੁ ਨਿਰੰਕਾਰਾ ॥੨੨॥

ਵਾਰ ੧੫, ਪਉੜੀ ੧

ਸਤਿਗੁਰੁ ਸਚਾ ਪਾਤਿਸਾਹੁ, ਕੂੜੇ ਬਾਦਿਸਾਹ ਦੁਨੀਆਵੇ। ਸਤਿਗੁਰੁ ਨਾਥਾ ਨਾਥੁ ਹੈ,ਹੁਇ [੭]ਨਉਂ ਨਾਥ ਅਨਾਥ ਨਿਥਾਵੇ। ਸਤਿਗੁਰੁ ਸਚੁ ਦਾਤਾਰ ਹੈ, ਹੋਰੁ ਦਾਤੇ ਫਿਰਦੇ ਪਾਛਾਵੇ[੮]। ਸਤਿਗੁਰੁ ਕਰਤਾ ਪੁਰਖੁ ਹੈ, [੯]ਕਰਿ ਕਰਤੂਤਿ ਨਿਨਾਵਨਿ ਨਾਵੇ। ਸਤਿਗੁਰੁ ਸਚਾ ਸਾਹੁ ਹੈ, ਹੋਰੁ ਸਾਹ ਵੇਸਾਹ ਉਚਾਵੇ। ਸਤਿਗੁਰੁ ਸਚਾ ਵੈਦੁ ਹੈ, ਹੋਰੁ ਵੈਦੁ ਸਭ ਕੈਦ ਕੂੜਾਵੇ। ਵਿਣੁ ਸਤਿਗੁਰੁ ਸਭਿ ਨਿਗੋਸਾਵੇ[੧੦] ॥੧॥

---

੧. ਲੋਹੇ ਦੀ ਮੈਲ। ੨. ਨਾਲ ਮਿਲਾ ਕੇ। ੩. ਉਦਾਸ। ੪. ਨਾ ਪਤੀਜਣ ਵਾਲਾ ਮਨ ਸਤਿਗੁਰੂ ਨੂੰ ਮਿਲ ਕੇ ਪਤੀਜ ਜਾਂਦਾ ਹੈ। ੫. ਕਲਪ ਬ੍ਰਿਛ। ੬. ਮਾਸ਼ਕੀ। ੭. ਗੋਰਖ ਆਦਿ ਮੁਖੀ ਨੌਂ ਨਾਥ। ੮. ਪਿੱਛੇ। ੯. ਕਰਮ ਕਰ ਕੇ ਅਪ੍ਰਸਿਧ ਲੋਕਾਂ ਨੂੰ ਉੱਘੇ ਕਰ ਦਿੰਦੇ ਹਨ। ੧੦. ਨਿਗੁਰੇ।

ਵਾਰ ੧੫, ਪਉੜੀ ੨

ਸਤਿਗੁਰੁ ਤੀਰਥੁ ਜਾਣੀਐ, ਅਠਸਠਿ ਤੀਰਥ ਸਰਣੀ ਆਏ। ਸਤਿਗੁਰੁ ਦੇਉ ਅਭੇਉ ਹੈ, ਹੋਰੁ ਦੇਵ ਗੁਰੁ ਸੇਵ ਤਰਾਏ। ਸਤਿਗੁਰੁ ਪਾਰਸਿ ਪਰਸਿਐ, ਲਖ ਪਾਰਸ ਪਾਖਾਕੁ[1] ਸੁਹਾਏ। ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲਿ ਧਿਆਏ। ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ[2] ਸੁਣਾਏ। ਚਿੰਤਾਮਣਿ ਸਤਿਗੁਰ ਚਰਣ, ਚਿੰਤਾਮਣੀ ਅਚਿੰਤ ਕਰਾਏ। ਵਿਣੁ ਸਤਿਗੁਰ ਸਭਿ [3]ਦੂਜੇ ਭਾਏ ॥੨॥

ਵਾਰ ੩੪, ਪਉੜੀ ੧

ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰੁ ਨਿਰਾਲਾ। ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ। ਜੇਹਾ ਬੀਜੈ ਸੁ ਲੁਣੈ[4] ਫਲ ਕਰਮ ਸਮ੍ਹਾਲਾ। ਜਿਉ ਕਰਿ ਨਿਰਮਲੁ ਆਰਸੀ[5], ਜਗੁ ਵੇਖਣਿ ਵਾਲਾ। ਜੇਹਾ ਮੁਹੁ ਕਰਿ ਭਾਲੀਐ, ਤੇਹੋ ਵੇਖਾਲਾ। ਸੇਵਕ ਦਰਗਹ ਸੁਰਖਰੂ, ਵੇਮੁਖੁ ਮੁਹ ਕਾਲਾ ॥੧॥

ਵਾਰ ੬, ਪਉੜੀ ੧

ਪੂਰਾ ਸਤਿਗੁਰੁ ਜਾਣੀਐ, ਪੂਰੇ ਪੂਰਾ ਥਾਟੁ ਬਣਾਇਆ। ਪੂਰੇ ਪੂਰਾ ਸਾਧਸੰਗੁ ਪੂਰੇ ਪੂਰਾ ਮੰਤ੍ਰੁ ਦ੍ਰਿੜਾਇਆ। ਪੂਰੇ ਪੂਰਾ ਪਿਰਮ ਰਸੁ, ਪੂਰਾ ਗੁਰਮੁਖਿ ਪੰਥੁ ਚਲਾਇਆ। ਪੂਰੇ ਪੂਰਾ ਦਰਸਣੋ[6] ਪੂਰੇ ਪੂਰਾ ਸਬਦੁ ਸੁਣਾਇਆ। ਪੂਰੇ ਪੂਰਾ ਬਹਿਣਾ, ਪੂਰੇ ਪੂਰਾ ਤਖਤੁ ਰਚਾਇਆ। ਸਾਧ ਸੰਗਤਿ ਸਚੁਖੰਡੁ ਹੈ, ਭਗਤਿ ਵਛਲ ਹੁਇ ਵਸਗਤਿ ਆਇਆ। ਸਾਧ ਸੰਗਤਿ ਸਚੁ ਨਾਉ ਗੁਰ, ਗਿਆਨੁ ਧਿਆਨੁ ਸਿਖਾ ਸਮਝਾਇਆ। [7]ਗੁਰ ਚੇਲੇ ਪਰਚਾ ਪਰਚਾਇਆ ॥੧॥

ਵਾਰ ੬, ਪਉੜੀ ੧੯

ਧੰਨੁ ਧੰਨੁ ਸਤਿਗੁਰ ਪੁਰਖੁ, ਨਿਰੰਕਾਰਿ ਆਕਾਰੁ ਬਣਾਇਆ। ਧੰਨੁ ਧੰਨੁ ਸਤਿਗੁਰ ਸਿਖ[8]ਸੁਣਿ, ਚਰਣਿ

---

੧. ਚਰਨ ਧੂੜੀ। ੨. ਸਿਖਿਆ। ੩. ਦਵੈਤਾ ਭਾਵ ਵਿਚ। ੪. ਵਢਦਾ ਹੈ। ੫. ਸ਼ੀਸ਼ਾ। ੬. ਮੱਤ। ੭. ਗੁਰੂ ਨੇ ਚੇਲੇ ਨੂੰ ਪ੍ਰੇਮ ਵਿਚ ਪਰਚਾਇਆ। ੮. ਗੁਰ-ਉਪਦੇਸ਼।

ਸਰਣਿ ਗੁਰਸਿਖ ਜੁ ਆਇਆ। ਗੁਰਮੁਖਿ ਮਾਰਗੁ ਧੰਨੁ ਹੈ,ਸਾਧ ਸੰਗਤਿ ਮਿਲਿ ਸੰਗੁ ਚਲਾਇਆ। ਧੰਨੁ ਧੰਨੁ ਸਤਿਗੁਰ ਚਰਣ, ਧੰਨੁ ਮਸਤਕੁ ਗੁਰ ਚਰਣੀ ਲਾਇਆ। ਸਤਿਗੁਰ ਦਰਸਨੁ ਧੰਨੁ ਹੈ, ਧੰਨੁ ਧੰਨੁ ਗੁਰਸਿਖ ਪਰਸਣਿ ਆਇਆ। ਭਾਉ ਭਗਤਿ ਗੁਰਸਿਖ ਵਿਚਿ, ਹੋਇ ਦਇਆਲੁ ਗੁਰੂ ਮੁਹਿ ਲਾਇਆ। ਦੁਰਮਤਿ ਦੂਜਾ ਭਾਉ ਮਿਟਾਇਆ ॥੧੯॥

ਵਾਰ ੩੯, ਪਉੜੀ ੨੧

[1]ਮਾਪੇ ਹੇਤੁ ਨ ਪੁਜਨੀ, ਸਤਿਗੁਰ ਹੇਤੁ ਸੁਚੇਤ ਸਹਾਈ। ਸਾਹ ਵਿਸਾਹ ਨ ਪੁਜਨੀ, ਸਤਿਗੁਰ ਸਾਹ ਅਥਾਹ ਸਮਾਈ। ਸਾਹਿਬ ਤੁਲਿ ਨ ਸਾਹਿਬੀ, ਸਤਿਗੁਰ ਸਾਹਿਬ ਸਚਾ ਸਾਈਂ। ਦਾਤੇ ਦਾਤਿ ਨ ਪੁਜਨੀ, ਸਤਿਗੁਰ ਦਾਤਾ ਸਚ ਦ੍ਰਿੜਾਈ। ਵੈਦ ਨ ਪੁਜਨਿ ਵੈਦਗੀ, ਸਤਿਗੁਰ ਹਉਮੈ ਰੋਗ ਮਿਟਾਈ। ਦੇਵੀ ਦੇਵ ਨ ਸੇਵ ਤੁਲ,ਸਤਿਗੁਰ ਸੇਵ ਸਦਾ ਸੁਖਦਾਈ। ਸਾਇਰ[2] ਰਤਨ ਨ ਪੁਜਨੀ, ਸਾਧ ਸੰਗਤਿ ਗੁਰਿ ਸਬਦੁ ਸੁਭਾਈ। ਅਕਥ ਕਥਾ ਵਡੀ ਵਡਿਆਈ ॥੨੧॥

ਵਾਰ ੪੦, ਪਉੜੀ ੨੧

ਸੌ ਵਿਚ ਵਰਤੇ ਸਿਖ ਸੰਤ,ਇਕੋਤਰ ਸੌ ਸਤਿਗੁਰ ਅਬਿਨਾਸੀ। ਸਦਾ ਸਦੀਵ ਦੀਬਾਣ ਜਿਸ,ਅਸਥਿਰ ਸਦਾ ਨ ਆਵੈ ਜਾਸੀ। ਇਕ ਮਨ ਜਿਨ੍ਹੇਂ ਧਿਆਇਆ, ਕਾਟੀ ਗਲਹੁ ਤਿਸੈ ਜਮ ਫਾਸੀ। ਇਕੋ ਇਕ ਵਰਤਦਾ ਸਬਦ ਸੁਰਤਿ ਸਤਿਗੁਰੂ ਜਣਾਸੀ। ਬਿਨ ਦਰਸਨੁ ਗੁਰੁ ਮੂਰਤੋ, ਭ੍ਰਮਤਿ ਫਿਰੇ ਲਖ ਜੂਨ ਚਉਰਾਸੀ। ਬਿਨ ਦੀਖਿਆ[3] ਗੁਰਦੇਵ ਦੀ ਮਰਿ ਜਨਮੇ ਵਿਚਿ ਨਰਕ ਪਵਾਸੀ। ਨਿਰਗੁਣ ਸਰਗੁਣ ਸਤਿਗੁਰੂ, ਵਿਰਲਾ ਕੋ ਗੁਰ ਸਬਦ ਸਮਾਸੀ। ਬਿਨ ਗੁਰੁ ਓਟ ਨ ਹੋਰੁ ਕੋ, ਸਚੀ ਓਟ ਨ ਕਦੇ ਬਿਨਾਸੀ। ਗੁਰਾਂ ਗੁਰੂ ਸਤਿਗੁਰੁ ਪੁਰਖੁ, ਆਦਿ ਅੰਤ ਥਿਰੁ ਗੁਰੂ ਰਹਾਸੀ। ਕੋ ਵਿਰਲਾ ਗੁਰਮੁਖਿ ਸਹਜ ਸਮਾਸੀ ॥੨੧॥

---

੧. ਮਾਪਿਆਂ ਦਾ ਪਿਆਰ ਭੀ ਸਤਿਗੁਰੂ ਦੇ ਹੇਤ ਤੁਲ ਨਹੀਂ ਹੋ ਸਕਦਾ,ਜੋ ਇਸ ਲੋਕ ਵਿਚ ਮਨੁੱਖ ਨੂੰ ਸਿਆਣਾ ਬਣਾਉਂਦਾ ਅਤੇ ਪਰਲੋਕ ਵਿਚ ਵੀ ਸਹਾਈ ਹੁੰਦਾ ਹੈ। ੨. ਸਮੁੰਦਰ। ੩. ਸਿਖਿਆ।

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਕਰ[1] ਗਹਤ[2], ਸਰਪ ਸੁਤ ਪੇਖਿ ਮਾਤਾ, ਕਹੈ ਨ ਪੁਕਾਰ, ਫੁਸਲਾਇ[3] ਉਰ[4] ਮੰਡ[5] ਹੈ।
ਜੈਸੇ ਬੈਦ ਰੋਗੀ ਪ੍ਰਤਿ[6], ਕਹੈ ਨ ਬਿਸਥਾਰ[7] ਬ੍ਰਿਥਾ[8], ਸੰਜਮ ਕੈ ਔਖਧ ਖਵਾਇ, ਰੋਗ ਡੰਡ[9] ਹੈ।
ਜੈਸੇ ਭੂਲ ਚੂਕ ਚਟੀਆ[10]ਕੀ,ਨ ਬੀਚਾਰੈ ਪਾਧਾ[11], ਕਹਿ ਕਹਿ ਸੀਖਿਆ,ਮੂਰਖਤਿ ਮਤਿ ਖੰਡ[12] ਹੈ।
ਤੈਸੇ ਪੇਖਿ ਅਉਗਨ, ਕਹੈ ਨ ਸਤਿਗੁਰ ਕਾਹੂ, ਪੂਰਨ ਬਿਬੇਕ ਸਮਝਾਵਤ ਪ੍ਰਚੰਡ[13] ਹੈ ॥੩੫੬॥

ਕਬਿੱਤ

ਜੈਸੇ ਗੁਆਰ[14] ਗਾਇਨ[15] ਚਰਾਵਤ ਜਤਨ[16] ਬਨ, ਖੇਤ ਨ ਪਰਤ[17] ਸਬੈ, ਚਰਤ ਅਘਾਇ ਕੈ।
ਜੈਸੇ ਰਾਜਾ ਧਰਮ ਸਰੂਪ ਰਾਜਨੀਤਿ ਬਿਖੈ, ਤਾ ਕੇ ਦੇਸ ਪਰਜਾ ਬਸਤ ਸੁਖ ਪਾਇ ਕੈ।
ਜੈਸੇ ਹੋਤ ਖੇਵਟ[18] ਚਿਤੰਨ ਸਾਵਧਾਨ ਜਾ ਮੈ, ਲਾਗੈ ਨਿਰਬਿਘਨ ਬੋਹਿਥ[19] ਪਾਰਿ ਜਾਇ ਕੈ।
ਤੈਸੇ ਗੁਰ ਉਨਮਨਿ[20] ਮਗਨ ਬ੍ਰਹਮ ਜੋਤਿ, ਜੀਵਨ ਮੁਕਤਿ ਕਰੈ ਸਿਖ ਸਮਝਾਇ ਕੈ ॥੪੧੮॥

ਕਬਿੱਤ

ਚਰਨ ਸਰਨ ਗੁਰੁ ਏਕ ਪੈਂਡਾ[21] ਜਾਇ ਚਲ, ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ।
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ, ਸਿਮਰਨ ਤਾਂਹਿ ਬਾਰੰਬਰ ਗੁਰੁ ਹੇਤ ਹੈ।
ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ[22] ਰਾਖੈ, ਤਾਂਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ।
ਸਤਿਗੁਰੁ ਦਯਾ ਨਿਧਿ, ਮਹਿਮਾ ਅਗਾਧਿ ਬੋਧ, ਨਮੋ ਨਮੋ ਨਮੋ ਨਮੋ[23] ਨੇਤਿ ਨੇਤਿ ਨੇਤਿ ਹੈ ॥੧੧੧॥

---

੧. ਹੱਥ। ੨. ਫੜਿਆ ਹੋਇਆ। ੩. ਪਲੋਸ ਕੇ। ੪. ਛਾਤੀ ਨਾਲ। ੫. ਲਾਉਂਦੀ ਹੈ। ੬. ਨੂੰ। ੭. ਖੋਲ੍ਹ ਕੇ। ੮. ਦੁਖ। ੯. ਰੋਕਦਾ ਹੈ। ੧੦. ਵਿਦਿਆਰਥੀ। ੧੧. ਉਸਤਾਦ। ੧੨. ਦੂਰ ਕਰਦਾ ਹੈ। ੧੩. ਤੇਜ ਵਾਲਾ। ੧੪. ਗੁਆਲਾ। ੧੫. ਗਊਆਂ। ੧੬. ਉਦਮ ਕਰਕੇ। ੧੭. ਪੈਣ (ਨਹੀਂ ਦਿੰਦਾ)। ੧੮. ਮਲਾਹ। ੧੯. ਜਹਾਜ਼। ੨੦. ਉਚੀ ਅਵਸਥਾ। (ਜੋ ਗੁਰ ਆਪ ਤੁਰੀਆ ਅਵਸਥਾ ਤੇ ਪੁਜਾ ਹੋਇਆ ਹੈ ਅਤੇ ਹਰ ਵੇਲੇ ਨਿਰੰਕਾਰੀ ਜੋਤ 'ਚ ਹੀ ਮਗਨ ਰਹਿੰਦਾ ਹੈ ਉਹ ਹੀ....) ੨੧. ਕਦਮ। ੨੨. ਸਾਹਮਣੇ। ੨੩. ਬੇਅੰਤ।

ਕਬਿੱਤ (ਭਾਈ ਗੁਰਦਾਸ ਜੀ)

ਆਂਬ ਕੀ ਸਧਰ ਕਤ ਮਿਟਤ ਆਂਬਲੀ[੧] ਖਾਏ, ਪਿਤਾ ਕੋ ਪਿਆਰੁ, ਨ ਪਰੋਸੀ ਪਹਿ ਪਾਈਐ।
ਸਾਗਰ ਕੀ ਨਿਧਿ[੨] ਕਤ ਪਾਈਐ ਪੋਖਰ[੩] ਸੈ, ਦਿਨਕਰ[੪] ਸਰ[੫] ਦੀਪ[੬] ਜੋਤਿ ਨ ਪੁਜਾਈਐ।
ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ[੭] ਜਲੁ, ਚੰਦਨ ਸੁਬਾਸ ਨ ਪਲਾਸ[੮] ਮਹਿਕਾਈਐ।
ਸ੍ਰੀ ਗੁਰ ਦਿਆਲ ਕੀ ਦਇਆ ਨ ਆਨ ਦੇਵ ਮੈ, ਜੋ ਖੰਡ ਬ੍ਰਹਮੰਡ, [੯]ਉਦੇ ਅਸਤ ਲਉ ਧਾਈਐ ॥੪੭੨॥

ਕਬਿੱਤ

ਸਤਿਗੁਰ ਚਰਨ ਸਰਨ ਚਲ ਜਾਇ ਸਿਖ, ਚਰਨ ਸਰਨ ਤਾਂ ਕੀ ਜਗਤ ਚਲ ਆਵਈ।
ਸਤਿਗੁਰ ਆਗਯਾ ਸਤਯ ਸਤਯ ਕਰ ਮਾਨੈ ਸਿਖਯ, ਆਗਯਾ ਤਾਹਿ ਸਗਲ ਸੰਸਾਰ ਹਿਤਾਵਈ[੧੦]।
ਸਤਿਗੁਰ ਸੇਵਾ ਭਾਇ[੧੧] ਪ੍ਰਾਨ ਪੂਜਾ ਕਰੈ ਸਿਖ, ਸਰਬ ਨਿਧਾਨ ਅਗ੍ਰਭਾਗ[੧੨] ਲਿਵ ਲਾਵਈ।
ਸਤਿਗੁਰ ਸੀਖਯਾ ਦੀਖਯਾ[੧੩] ਹਿਰਦੈ ਪ੍ਰਵੇਸ ਜਾਇ, ਤਾ ਕੀ ਸੀਖ ਸੁਨਤ ਪਰਮ ਪਦ ਪਾਵਈ॥੫੩॥੯੭॥

ਵਾਰ ੧, ਪਉੜੀ ੧

ਨਮਸਕਾਰ ਗੁਰਦੇਵ[੧੪] ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ। ਭਵਜਲ[੧੫] ਵਿਚੋਂ ਕਢਿਕੇ, ਮੁਕਤਿ ਪਦਾਰਥ[੧੬] ਮਾਹਿ ਸਮਾਇਆ। ਜਨਮ ਮਰਣ ਭਉ ਕਟਿਆ, ਸੰਸਾ ਰੋਗ ਵਿਯੋਗ ਮਿਟਾਇਆ। ਸੰਸਾ ਇਹੁ ਸੰਸਾਰੁ ਹੈ, ਜਨਮ ਮਰਣ ਵਿਚਿ ਦੁਖ ਸਬਾਇਆ[੧੭]। ਜਮਦੰਡ ਸਿਰੋਂ ਨ ਉਤਰੈ, ਸਾਕਤ ਦੁਰਜਨ ਜਨਮੁ ਗਵਾਇਆ। ਚਰਨ ਗਹੇ[੧੮] ਗੁਰਦੇਵ ਦੇ, ਸਤਿ ਸਬਦ ਦੇ ਮੁਕਤ ਕਰਾਇਆ। ਭਾਉ ਭਗਤਿ ਗੁਰਪੂਰਬ ਕਰਿ, ਨਾਮ ਦਾਨ ਇਸਨਾਨ ਦ੍ਰਿੜਾਇਆ। ਜੇਹਾ ਬੀਉ, ਤੇਹਾ ਫਲੁ ਪਾਇਆ ॥੧॥

---

੧. ਇਮਲੀ। ੨. ਖ਼ਜ਼ਾਨਾ। ੩. ਛੱਪੜ। ੪. ਸੂਰਜ। ੫. ਬਰਾਬਰ। ੬. ਦੀਵੇ ਦਾ ਚਾਨਣਾ। ੭. ਖੂਹ। ੮. ਢੱਕ ਦਾ ਬੂਟਾ, ਛਿਛਰਾ। ੯. ਸੂਰਜ ਚੜ੍ਹਦੇ ਤੋਂ ਡੁਬਦੇ ਤਕ। ੧੦. ਪਿਆਰ ਕਰਦੇ ਹਨ। ੧੧. ਪ੍ਰੇਮ ਨਾਲ। ੧੨. ਅੱਗੇ। ੧੩. ਮੰਤਰ। ੧੪. ਗੁਰੂ ਨਾਨਕ ਜੀ। ੧੫. ਸੰਸਾਰ। ੧੬. ਜੀਵਨ ਮੁਕਤੀ, ਸੁਖ। ੧੭. ਸਾਰੀ ਸ੍ਰਿਸ਼ਟੀ। ੧੮. ਫੜੇ।

ਪਉੜੀ (ਗੂਜਰੀ ਵਾਰ ਮ: ੫ [੫੨੨]

ਸੋ ਸਤਿਗੁਰੁ, ਧਨੁ ਧੰਨੁ, ਜਿਨਿ ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ, ਜਿਨਿ ਹਰਿ ਸਿਉ ਜੋੜਿਆ॥ਨਾਮੁ ਨਿਧਾਨੁ ਅਖੁਟੁ, ਗੁਰੁ ਦੇਇ ਦਾਰੂਓ ॥ ਮਹਾ ਰੋਗੁ ਬਿਕਰਾਲੁ[1] ਤਿਨੈ ਬਿਦਾਰੂਓ[2] ॥ ਪਾਇਆ ਨਾਮੁ ਨਿਧਾਨੁ, ਬਹੁਤੁ ਖਜਾਨਿਆ ॥ ਜਿਤਾ ਜਨਮੁ ਅਪਾਰੁ, ਆਪੁ ਪਛਾਨਿਆ ॥ ਮਹਿਮਾ ਕਹੀ ਨ ਜਾਇ, ਗੁਰ ਸਮਰਥ ਦੇਵ ॥ ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ, ਅਲਖ ਅਭੇਵ ॥੧੬॥

ਪਉੜੀ (ਵਡਹੰਸ ਕੀ ਵਾਰ ਮ: ੪) [੫੮੬]

ਤਿਸੁ ਮਿਲੀਐ ਸਤਿਗੁਰ ਸਜਣੈ, ਜਿਸੁ ਅੰਤਰਿ ਹਰਿ ਗੁਣਕਾਰੀ ॥ ਤਿਸੁ ਮਿਲੀਐ ਸਤਿਗੁਰ ਪ੍ਰੀਤਮੈ, ਜਿਨਿ ਹੰਉਮੈ ਵਿਚਹੁ ਮਾਰੀ ॥ ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ, ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸਟਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮਨਾਮੁ ਭਉਜਲ ਬਿਖੁ ਤਾਰੀ ॥ ਗੁਰਿ ਪੂਰੈ ਹਰਿ ਉਪਦੇਸਿਆ, ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥

ਪਉੜੀ (ਵਡਹੰਸ ਕੀ ਵਾਰ ਮ: ੪) [੫੮੬]

ਸੋ ਸਤਿਗੁਰੁ ਸੇਵਿਹੁ ਸਾਧ ਜਨ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥ ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥ ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ, ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥ ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥ ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ[3] ਭੰਡਾਰੁ ਲਹਾਇਆ[4] ॥੩॥

ਪਉੜੀ (ਵਡਹੰਸ ਕੀ ਵਾਰ ਮ: ੪) [੫੮੭]

ਤਿਤੁ ਜਾਇ ਬਹਹੁ ਸਤਸੰਗਤੀ, ਜਿਥੈ ਹਰਿ ਕਾ ਹਰਿਨਾਮੁ ਬਿਲੋਈਐ[5] ॥ ਸਹਜੇ ਹੀ ਹਰਿਨਾਮੁ ਲੇਹੁ, ਹਰਿ ਤਤੁ ਨ ਖੋਈਐ ॥ ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ, ਹਰਿ ਦਰਗਹ ਢੋਈਐ[6] ॥ ਸੋ ਪਾਏ ਪੂਰਾ

---

੧. ਡਰਾਉਣਾ । ੨. ਦੂਰ ਕੀਤੇ । ੩. ਭਗਤੀ ਦਾ ਖਜ਼ਾਨਾ । ੪. ਲਭਾਇਆ । ੫. ਰਿੜਕੀਏ, ਵਿਚਾਰੀਏ । ੬. ਆਸਰਾ ।

ਸ਼ਤਿਗੁਰੂ, ਜਿਸੁ ਧੁਰਿ ਮਸਤਕਿ[1] ਲਿਲਾਟਿ ਲਿਖੋਈਐ ॥ ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ, ਜਿਨਿ ਹਰਿ ਕੀ ਹਰਿ [2]ਗਾਲ [3]ਗਲੋਈਐ ॥੪॥

ਪਉੜੀ (ਵਡਹੰਸ ਕੀ ਵਾਰ ਮ: ੪) [੫੮੭-੮੮]

ਤਿਸੁ ਗੁਰ ਕਉ ਹਉ ਵਾਰਿਆ, ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਤਿਸੁ ਗੁਰ ਕਉ ਸਦ ਬਲਿਹਾਰਣੈ, ਜਿਨਿ ਹਰਿ ਸੇਵਾ ਬਣਤ ਬਣਾਈ ॥ ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ, ਜਿਥੈ ਕਿਥੈ ਮੈਨੋ ਲਏ ਛਡਾਈ ॥ ਤਿਸੁ ਗੁਰ ਕਉ ਸਾਬਾਸਿ ਹੈ, ਜਿਨਿ ਹਰਿ ਸੋਝੀ ਪਾਈ ॥ ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ, ਮੇਰੇ ਮਨ ਕੀ ਆਸ ਪੁਰਾਈ ॥੫॥

ਪਉੜੀ (ਵਡਹੰਸ ਕੀ ਵਾਰ ਮ: ੩) [੫੯੮-੮੯]

ਜਿਨਿ ਜਗਜੀਵਨੁ[4] ਉਪਦੇਸਿਆ, ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥ ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਧਨੁ[5] ਹਰਿ ਨਾਮੁ ਸੁਣਾਇਆ ॥ ਤਿਸੁ ਗੁਰ ਕਉ ਹਉ ਵਾਰਣੈ,ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥ ਤਿਸੁ ਸਤਿਗੁਰ ਕਉ ਵਡ ਪੁੰਨੁ ਹੈ, ਜਿਨਿ ਅਵਗਣ, ਕਟਿ ਗੁਣੀ[6] ਸਮਝਾਇਆ ॥ ਸੋ ਸਤਿਗੁਰੁ ਤਿਨ ਕਉ ਭੇਟਿਆ[7], ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥

ਪਉੜੀ (ਮਾਝ ਕੀ ਵਾਰ) [੧੪੯]

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥

---

੧. ਭਾਗਾਂ ਵਿਚ । ੨. ਗੱਲ, ਸਿਫਤ । ੩. ਆਖੀ ਹੈ । ੪. ਜਗਤ ਦਾ ਜੀਵਨ । ੫. ਵਾਹਿਗੁਰੂ । ੬. ਗੁਣਾਂ ਵਾਲਾ । ੭ ਮਿਲਿਆ ।

ਸਵਈਏ ਮਹਲੇ ਚਉਥੇ ਕੇ ੪ [੧੪੦੫]

ਜਿਹ[1] ਸਤਿਗੁਰ ਸਿਮਰੰਤ, ਨਯਨ[2] ਕੇ ਤਿਮਰ[3] ਮਿਟਹਿ ਖਿਨੁ ॥ ਜਿਹ ਸਤਿਗੁਰ ਸਿਮਰੰਥਿ, ਰਿਦੈ ਹਰਿਨਾਮੁ ਦਿਨੋ ਦਿਨੁ ॥ ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥ ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵ ਨਿਧਿ ਪਾਵੈ ॥ ਸੋਈ ਰਾਮਦਾਸੁ ਗੁਰੁ ਬਲ੍ਯ[4] ਭਣਿ[5], ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥ ਜਿਹ ਸਤਿਗੁਰ ਲਗਿ ਪ੍ਰਭੁ ਪਾਈਐ, ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥

ਸਵਈਏ ਮਹਲੇ ਚਉਥੇ ਕੇ ੪ [੧੩੯੯]

[6]ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥ ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ[7] ॥ ਲੋਹਉ ਹੋਯਉ ਲਾਲੁ, ਨਦਰਿ ਸਤਿਗੁਰੁ ਜਦਿ ਧਾਰੈ ॥ ਪਾਹਣ[8] ਮਾਣਕ[9] ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥ ਕਾਠਹੁ[10] ਸ੍ਰੀਖੰਡ ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥ ਸਤਿਗੁਰੂ ਚਰਨ ਜਿਨ੍ ਪਰਸਿਆ, ਸੇ ਪਸੁ ਪਰੇਤ ਸੁਰਿਨਰ[11] ਭਇਅ ॥੨॥੬॥

[12]ਜਾਮਿ ਗੁਰੂ ਹੋਇ ਵਲਿ, [13]ਧਨਹਿ ਕਿਆ ਗਾਰਵੁ ਦਿਜਇ॥ ਜਾਮਿ ਗੁਰੂ ਹੋਇ ਵਲਿ, [14]ਲਖ ਬਾਹੇ ਕਿਆ ਕਿਜਇ ॥ ਜਾਮਿ ਗੁਰੂ ਹੋਇ ਵਲਿ, [15]ਗਿਆਨ ਅਰੁ ਧਿਆਨ ਅਨਨ ਪਰਿ ॥ ਜਾਮਿ ਗੁਰੂ ਹੋਇ ਵਲਿ, [16]ਸਬਦੁ ਸਾਖੀ ਸੁ ਸਚਹ ਘਰਿ ॥ ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ ॥ ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹਥੇ ਰਹੈ ॥੩॥੭॥

---

੧. ਜਿਸ । ੨. ਨੇਤਰਾਂ । ੩. ਹਨੇਰਾ । ੪. ਭੱਟ ਦਾ ਨਾਂ । ੫. ਕਹਿ । ੬. ਕੱਚ ਤੋਂ ਸੋਨਾ ਹੋ ਗਿਆ । ੭. ਸਿਮਰਿਆ । ੮. ਪੱਥਰ । ੯. ਹੀਰਾ । ੧੦. ਲੱਕੜ ਤੋਂ । ੧੧. ਦੇਵਤਾ । ੧੨. ਜਿਸ ਦੇ। ੧੩. ਭਾਵ ਉਹ ਧਨ ਦਾ ਮਾਣ ਹੀ ਨਹੀਂ ਕਰਦਾ । ੧੪. ਉਹਨੂੰ ਲੱਖਾਂ ਮਨੁੱਖਾਂ ਦੀ ਸਹਾਇਤਾ ਦੀ ਲੋੜ ਨਹੀਂ ਪੈਂਦੀ । ੧੫. ਉਸਦਾ ਗਿਆਨ ਅਤੇ ਧਿਆਨ ਹੋਰ ਕਿਸੇ ਤੇ ਨਹੀਂ ਟਿਕਦਾ । ੧੬. ਉਹ, ਉਹ ਗੁਰਮੰਤਰ ਅਤੇ ਸਾਖੀਆਂ ਕਰਦਾ ਹੈ ਜੋ ਉਸ ਨੂੰ ਸੱਚੇ (ਅਕਾਲ ਪੁਰਖ) ਦੇ ਘਰ ਲੈ ਜਾਣ ।

ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ[1], ਗੁਰੂ ਬਿਨੁ ਮੁਕਤਿ ਨ ਪਾਵੈ ॥ ਗੁਰੁ ਕਰੁ ਸਚੁ ਬੀਚਾਰੁ, ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰੁ ਸਬਦ ਸਪੰਨ, ਅਘਨ[2] ਕਟਹਿ ਸਭ ਤੇਰੇ ॥ [3]ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ,ਗੁਰੂ ਸਤਿ ਕਵਿ ਨਲ[4] ਕਹਿ ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ[5] ਸੰਸਾਰ ਮਹਿ ॥੪॥੮॥

ਸਵਈਏ ਮਹਲੇ ਦੂਜੇ ਕੇ ੨ [੧੩੯੨]

[6]ਅਮਿਅ ਦ੍ਰਿਸਟਿ ਸੁਭ ਕਰੈ, ਹਰੈ[7] ਅਘ[8] ਪਾਪ ਸਕਲ ਮਲ ॥ ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥ ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥ ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥ ਸੁ ਕਹੁ ਟਲ[4] ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥ ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧੦॥

ਭੈਰਉ ਮਹਲਾ ੫ [੧੧੪੨]

ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥ ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥ ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ਰਹਾਉ॥ ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰਿ ਜੀਵਾਲੈ ॥ ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥੨॥ ਸਤਿਗੁਰੁ ਮੇਰਾ ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ[9] ॥ ਸਤਿਗੁਰ ਕੈ ਹਉ ਸਦ ਬਲਿ ਜਾਇਆ ॥ ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥੩॥ ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ[10] ॥ ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

---

੧. ਸਫਲਤਾ । ੨. ਪਾਪ । ੩. ਅੱਖਾਂ ਨਾਲ ਵੇਖੋਂ, ਬਚਨਾਂ (ਰਸਨਾ) ਦੁਆਰਾ ਗੁਰੂ ਗੁਰੂ ਹੀ ਸਿਮਰੋ । ੪. ਭੱਟ ਦਾ ਨਾਂ । ੫. ਅਕਾਰਥ । ੬. ਮਿਹਰ ਦੀ ਨਜ਼ਰ । ੭. ਨਾਸ ਕਰਦਾ ਹੈ । ੮. ਪਾਪ । ੯. ਆਸਰਾ । ੧੦. ਦੁਖ ਦੇਂਦਾ ।

ਸਾਰੰਗ ਮਹਲਾ ੫ ਚਉਪਦੇ ਘਰੁ ੧ [੧੨੦੨]

ਸਤਿਗੁਰ ਮੂਰਤਿ ਕਉ ਬਲਿ ਜਾਉ ॥ ਅੰਤਰਿ ਪਿਆਸ ਚਾਤ੍ਰਿਕ[1] ਜਿਉ ਜਲ ਕੀ, ਸਫਲ ਦਰਸਨੁ ਕਦਿ ਪਾਂਉ ॥੧॥ਰਹਾਉ॥ ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ, ਭਗਤਿ ਵਛਲੁ ਹਰਿ ਨਾਉ ॥ ਜਾ ਕਉ ਕੋਇ ਨ ਰਾਖੈ ਪ੍ਰਾਣੀ, ਤਿਸੁ ਤੂ ਦੇਹਿ ਅਸਰਾਉ[2] ॥੧॥ ਨਿਧਰਿਆ ਧਰ ਨਿਗਤਿਆ ਗਤਿ, ਨਿਥਾਵਿਆ ਤੂ ਥਾਉ ॥ ਦਹਦਿਸ[3] ਜਾਂਉ ਤਹਾਂ ਤੂ ਸੰਗੇ, [4]ਤੇਰੀ ਕੀਰਤਿ ਕਰਮ ਕਮਾਉ ॥੨॥ ਏਕਸੁ ਤੇ ਲਾਖ, ਲਾਖ ਤੇ ਏਕਾ, ਤੇਰੀ ਗਤਿ ਮਿਤਿ ਕਹਿ ਨ ਸਕਾਉ ॥ ਤੂ ਬੇਅੰਤੁ ਤੇਰੀ ਮਿਤਿ[5] ਨਹੀ ਪਾਈਐ, ਸਭੁ ਤੇਰੋ ਖੇਲੁ ਦਿਖਾਉ ॥੩॥ ਸਾਧਨ ਕਾ ਸੰਗੁ ਸਾਧ ਸਿਉ ਗੋਸਟਿ, ਹਰਿ ਸਾਧਨ ਸਿਉ ਲਿਵ ਲਾਉ ॥ ਜਨ ਨਾਨਕ ਪਾਇਆ ਹੈ ਗੁਰਮਤਿ, ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥

ਗੋਂਡ ਮਹਲਾ ੫ [੮੬੪]

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥੧॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ[6] ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥ ਗੁਰਪ੍ਰਸਾਦਿ ਊਰਧ[7] ਕਮਲ ਬਿਗਾਸ[8] ॥ ਅੰਧਕਾਰ[9] ਮਹਿ ਭਇਆ ਪ੍ਰਗਾਸ[10] ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ[11] ਮਨੁ ਮਾਨਿਆ ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

---

੧. ਪਪੀਹਾ । ੨. ਆਸਰਾ । ੩. ਸਭ ਪਾਸੇ । ੪. ਮੇਰਾ ਕਰਮ ਤੇਰਾ ਜਸ ਗਾਉਣਾ ਹੀ ਹੈ । ੫. ਅੰਤ । ੬. ਭੈ ।
੭. ਪੁੱਠਾ । ੮. ਸਿੱਧਾ ਹੋ ਕੇ ਖਿੜ ਗਿਆ । ੯. ਅਗਿਆਨਤਾ ਦਾ ਹਨੇਰਾ । ੧੦. ਗਿਆਨ ਦਾ ਚਾਨਣਾ । ੧੧. ਮੂਰਖ,ਅਮੋੜ ।

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ [੭੫੮-੫੯]

ਅੰਦਰਿ ਸਚਾ ਨੇਹੁ,ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ,ਜਾ ਗੁਰੁ ਦੇਖਾ ਸਾਮ੍ਹਣੇ ॥੧॥ ਮੈ ਹਰਿ ਹਰਿ ਨਾਮੁ ਵਿਸਾਹੁ[1] ॥ ਗੁਰ ਪੂਰੇ ਤੇ ਪਾਇਆ,ਅੰਮ੍ਰਿਤੁ ਅਗਮ ਅਥਾਹੁ॥੧॥ਰਹਾਉ॥ਹਉ ਸਤਿਗੁਰੁ ਵੇਖਿ ਵਿਗਸੀਆ[2], ਹਰਿਨਾਮੇ ਲਗਾ ਪਿਆਰੁ ॥ ਕਿਰਪਾ ਕਰਿ ਕੈ ਮੇਲਿਅਨੁ, ਪਾਇਆ ਮੋਖ ਦੁਆਰੁ ॥੨॥ ਸਤਿਗੁਰੁ ਬਿਰਹੀ[3] ਨਾਮ ਕਾ, ਜੇ ਮਿਲੈ ਤ ਤਨੁ ਮਨੁ ਦੇਉ ॥ ਜੇ ਪੂਰਬਿ ਹੋਵੈ ਲਿਖਿਆ,ਤਾ ਅੰਮ੍ਰਿਤੁ ਸਹਜਿ ਪੀਏਉ ॥੩॥ ਸੁਤਿਆ ਗੁਰੁ ਸਾਲਾਹੀਐ, ਉਠਦਿਆ ਭੀ ਗੁਰੁ ਆਲਾਉ[4] ॥ ਕੋਈ ਐਸਾ ਗੁਰਮੁਖਿ ਜਿ ਮਿਲੈ ਹਉ ਤਾ ਕੇ ਧੋਵਾ ਪਾਉ ॥੪॥ ਕੋਈ ਐਸਾ ਸਜਣੁ ਲੋੜਿ ਲਹੁ, ਮੈ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰਿ ਮਿਲਿਐ ਹਰਿ ਪਾਇਆ, ਮਿਲਿਆ ਸਹਜਿ ਸੁਭਾਇ ॥੫॥ ਸਤਿਗੁਰੁ ਸਾਗਰੁ ਗੁਣ ਨਾਮ ਕਾ, ਮੈ ਤਿਸੁ ਦੇਖਣ ਕਾ ਚਾਉ ॥ ਹਉ ਤਿਸੁ ਬਿਨੁ ਘੜੀ ਨ ਜੀਵਊ, ਬਿਨੁ ਦੇਖੇ ਮਰਿ ਜਾਉ ॥੬॥ ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੈ ਉਪਾਇ ॥ ਤਿਉ ਹਰਿ ਬਿਨੁ ਸੰਤੁ ਨ ਜੀਵਈ, ਬਿਨੁ ਹਰਿਨਾਮੈ ਮਰਿ ਜਾਇ ॥੭॥ ਮੈ ਸਤਿਗੁਰ ਸੇਤੀ ਪਿਰਹੜੀ[5],ਕਿਉ ਗੁਰ ਬਿਨੁ ਜੀਵਾ ਮਾਉ ॥ ਮੈ ਗੁਰਬਾਣੀ ਆਧਾਰ ਹੈ, ਗੁਰਬਾਣੀ ਲਾਗਿ ਰਹਾਉ॥੮॥ ਹਰਿ ਹਰਿ ਨਾਮੁ ਰਤੰਨੁ ਹੈ,ਗੁਰੁ ਤੁਠਾ ਦੇਵੈ ਮਾਇ ॥ ਮੈ ਧਰ ਸਚੇ ਨਾਮ ਕੀ,ਹਰਿਨਾਮਿ ਰਹਾ ਲਿਵ ਲਾਇ ॥੯॥ ਗੁਰ ਗਿਆਨੁ ਪਦਾਰਥੁ ਨਾਮੁ ਹੈ, ਹਰਿਨਾਮੋ ਦੇਇ ਦ੍ਰਿੜਾਇ ॥ ਜਿਸੁ ਪਰਾਪਤਿ ਸੋ ਲਹੈ, ਗੁਰਚਰਣੀ ਲਾਗੈ ਆਇ ॥੧੦॥ ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ ॥ ਤਿਸੁ ਦੇਵਾ ਮਨੁ ਆਪਣਾ, ਨਿਵਿ ਨਿਵਿ ਲਾਗਾ ਪਾਇ ॥੧੧॥ ਸਜਣੁ ਮੇਰਾ ਏਕੁ ਤੂੰ, ਕਰਤਾ ਪੁਰਖੁ ਸੁਜਾਣੁ ॥ ਸਤਿਗੁਰਿ ਮੀਤਿ ਮਿਲਾਇਆ, ਮੈ ਸਦਾ ਸਦਾ ਤੇਰਾ ਤਾਣੁ ॥੧੨॥ ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥੧੩॥ ਰਾਮ ਨਾਮ ਧਨੁ ਸੰਚਿਆ[6], ਸਾਬਤੁ ਪੂੰਜੀ ਰਾਸਿ ॥ ਨਾਨਕ ਦਰਗਹ ਮੰਨਿਆ, ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥

---

੧. ਵਣਜ । ੨. ਖੁਸ਼ ਹੋਈ । ੩. ਵੈਰਾਗੀ, ਪ੍ਰੇਮੀ । ੪. ਆਖਾਂ, ਸਿਮਰਾਂ । ੫. ਪ੍ਰੇਮ । ੬. ਇਕੱਠਾ ਕੀਤਾ ।

ਸੂਹੀ ਮਹਲਾ ੪ ਘਰੁ ੫ [੭੭੬]

ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ, ਮੇਰੀ ਤ੍ਰਿਸਨਾ ਬੁਝਿ ਗਈਆਸੇ ॥ ਹਉ ਮਨੁ ਤਨੁ ਦੇਵਾ ਸਤਿਗੁਰੈ, ਮੈ ਮੇਲੇ ਪ੍ਰਭ ਗੁਣਤਾਸੇ ॥ ਧਨੁ ਧੰਨੁ ਗੁਰੂ ਵਡ ਪੁਰਖੁ ਹੈ, ਮੈ ਦਸੇ ਹਰਿ ਸਾਬਾਸੇ ॥ ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥

ਗੁਰੁ ਸਜਣੁ ਪਿਆਰਾ ਮੈ ਮਿਲਿਆ, ਹਰਿ ਮਾਰਗੁ ਪੰਥੁ ਦਸਾਹਾ ॥ ਘਰਿ ਆਵਹੁ ਚਿਰੀ ਵਿਛੁੰਨਿਆ, ਮਿਲੁ ਸਬਦਿ ਗੁਰੂ ਪ੍ਰਭ ਨਾਹਾ[੧] ॥ ਹਉ ਤੁਝੁ ਬਾਝਹੁ ਖਰੀ[੨] ਉਡੀਣੀਆ[੩], ਜਿਉ ਜਲ ਬਿਨੁ ਮੀਨ ਮਰਾਹਾ ॥ ਵਡਭਾਗੀ ਹਰਿ ਧਿਆਇਆ, ਜਨ ਨਾਨਕ ਨਾਮਿ ਸਮਾਹਾ ॥੨॥

ਮਨੁ ਦਹਦਿਸਿ ਚਲਿ ਚਲਿ ਭਰਮਿਆ, ਮਨਮੁਖੁ ਭਰਮਿ ਭੁਲਾਇਆ ॥ ਨਿਤ ਆਸਾ ਮਨਿ ਚਿਤਵੈ, ਮਨ ਤ੍ਰਿਸਨਾ ਭੁਖ ਲਗਾਇਆ ॥ ਅਨਤਾ[੪] ਧਨੁ [੫]ਧਰਿ ਦਬਿਆ, ਫਿਰਿ ਬਿਖੁ ਭਾਲਣ ਗਇਆ ॥ ਜਨ ਨਾਨਕ ਨਾਮੁ ਸਲਾਹਿ ਤੂ, ਬਿਨੁ ਨਾਵੈ ਪਚਿ ਪਚਿ ਮੁਇਆ ॥੩॥

ਗੁਰੁ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ, ਮਨੁ ਮਾਰਿਆ ॥ ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ ॥ ਮੈ ਅੰਤਰਿ ਵੇਦਨ[੬] ਪ੍ਰੇਮ ਕੀ, ਗੁਰ ਦੇਖਤ ਮਨੁ ਸਾਧਾਰਿਆ ॥ ਵਡਭਾਗੀ ਪ੍ਰਭ ਆਇ ਮਿਲੁ, ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥

ਗੋਂਡ ਮਹਲਾ ੫ [੮੬੪]

ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥੧॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ॥ ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥੨॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥

---

੧. ਪਤੀ । ੨. ਬਹੁਤੀ । ੩. ਉਦਾਸ । ੪. ਬਹੁਤਾ । ੫. ਧਰਤੀ ਵਿਚ । ੬. ਪੀੜਾ ।

ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹਦਿਸਿ ਜਾਪੈ ॥੩॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥

ਗੋਂਡ ਮਹਲਾ ੫ [੮੬੪-੬੫]

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ[1] ਅਲਖ ਅਭੇਉ[2] ॥ [3]ਸਰਬ ਪੂਜ ਚਰਨ ਗੁਰ ਸੇਉ ॥੧॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ਰਹਾਉ॥ ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ[4] ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥੨॥ ਗੁਰੁ ਬੋਹਿਥੁ[5] ਤਾਰੇ ਭਵ[6] ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ॥ਅੰਧਕਾਰ ਮਹਿ ਗੁਰਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥ ਗੁਰੁ ਪੂਰਾ ਪਾਈਐ ਵਡਭਾਗੀ॥ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ[7] ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥

ਗਉੜੀ ਮਹਲਾ ੫ [੧੯੩-੯੪]

ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿ ਗੁਰ ਨਾਉ ॥੧॥ ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ਰਹਾਉ॥ਚਰਨ ਕਮਲ ਹਿਰਦੈ ਉਰਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥ ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥ ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ ਗੁਰ ਭੇਟਤ[8] ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥

---

੧. ਦੇਵਤਾ । ੨. ਜਿਸ ਦਾ ਭੇਦ ਨ ਪਾਇਆ ਜਾਏ । ੩. ਸਾਰੀਆਂ ਪੂਜਾਂ, ਗੁਰੂ ਦੇ ਚਰਨਾਂ ਦੀ ਸੇਵਾ ਹੈ । ੪. ਹੱਥ ।
੫. ਜਹਾਜ਼ । ੬. ਸੰਸਾਰ (ਸਾਗਰ) । ੭. ਹੁਕਮ । ੮. ਮਿਲਣ ਨਾਲ ।

ਗਉੜੀ ਮਹਲਾ ੫ [੧੮੭]

ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾ ਤੇ ਦੁਖ ਮੇਰੇ ਸਗਲੇ ਲਾਥੇ ॥੧॥ ਸਤਿਗੁਰ ਅਪੁਨੇ ਕਉ ਕੁਰਬਾਨੀ॥ਆਤਮੁ ਚੀਨਿ[1] ਪਰਮ ਰੰਗ ਮਾਨੀ ॥੧॥ਰਹਾਉ॥ ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥ ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥ ਗੁਰੁ ਸੁਖਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਨ ਨਾਨਕ ਗੁਰੁ ਆਧਾਰੁ ॥੪॥੩੮॥੧੦੭॥

ਮਾਝ ਮਹਲਾ ੪ [੯੪]

ਮਧੁਸੂਦਨ[2] ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ, ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥ ਹਉ ਮਨੁ ਤਨੁ ਖੋਜੀ [3]ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ ਮਿਲਿ ਸਤਸੰਗਤਿ ਖੋਜੁ ਦਸਾਈ, ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥ ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ, ਗੁਰ ਜਲ ਮਿਲਿ ਕਮਲੁ ਵਿਗਸੈ[4] ਜੀਉ ॥੩॥ ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ, ਜਨ ਨਾਨਕ ਗੁਰ ਮਿਲਿ ਰਹਸੈ[4] ਜੀਉ ॥੪॥੨॥

ਸਲੋਕ ਮ: ੫ (ਰਾਮਕਲੀ ਕੀ ਵਾਰ) [੯੫੭]

ਸੁਣਿ ਸਜਣ ਪ੍ਰੀਤਮ ਮੇਰਿਆ, ਮੈ ਸਤਿਗੁਰੁ ਦੇਹੁ ਦਿਖਾਲਿ ॥ ਹਉ ਤਿਸੁ ਦੇਵਾ ਮਨੁ ਆਪਣਾ, ਨਿਤ ਹਿਰਦੈ ਰਖਾ ਸਮਾਲਿ ॥ ਇਕਸੁ ਸਤਿਗੁਰ ਬਾਹਰਾ, ਧ੍ਰਿਗੁ ਜੀਵਣੁ ਸੰਸਾਰਿ ॥ ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ, ਜਿਨ ਸਦ ਹੀ ਵਰਤੈ ਨਾਲਿ ॥੧॥

---

੧. ਪਛਾਣਿਆ । ੨. ਵਾਹਿਗੁਰੂ । ੩. ਆਪ ਢੂੰਡ ਕੇ ਹੋਰਨਾਂ ਤੋਂ ਢੂੰਡਾਵਾਂ । ੪. ਖਿੜੇ ।

ਗਉੜੀ ਮਹਲਾ ੫ [੨੩੯-੪੦]

ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ਰਹਾਉ॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥ ਗੁਰ ਕੀ ਰੇਣੁ[1] ਨਿਤ ਮਜਨੁ[2] ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ[3] ॥੨॥ ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥ ਤਿਸੁ ਗੁਰ ਕੇ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ [4]ਅਕਲ ਗਤਿ ਜਾਣੀ ॥੪॥ ਤਿਸੁ ਗੁਰ ਕੇ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭਿ ਮੀਤ ॥੫॥ ਜਿਨਿ ਗੁਰਿ ਮੋਕਉ [5]ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥ ਆਪੇ ਲਾਇਓ ਅਪਨਾ ਪਿਆਰੁ ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥

ਮਲਾਰੁ ਮਹਲਾ ੪ [੧੨੬੩]

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ [6]ਸਾਧੂ ਕੀ ਤਾਈ ॥ ਕਿਲਵਿਖ[7]ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲੁ ਸਾਧੂ[6] ਕੀ ਧੂਰਿ ਗਵਾਈ ॥੧॥ ਤੀਰਥਿ ਅਠਸਠਿ ਮਜਨੁ ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ,ਸਭ ਦੁਰਮਤਿ ਮੈਲੁ ਗਵਾਈ ॥੧॥ਰਹਾਉ॥ ਜਾਹਰਨਵੀ[8]ਤਪੈ ਭਾਗੀਰਥਿ ਆਣੀ, ਕੇਦਾਰੁ ਥਾਪਿਓ ਮਹਸਾਈ[9] ॥ ਕਾਂਸੀ ਕਿਸਨੁ ਚਰਾਵਤ ਗਾਊ, ਮਿਲਿ ਹਰਿ ਜਨ ਸੋਭਾ ਪਾਈ ॥੨॥ ਜਿਤਨੇ ਤੀਰਥ ਦੇਵੀ[10] ਥਾਪੇ, ਸਭਿ ਤਿਤਨੇ ਲੋਚਹਿ ਧੂਰਿ ਸਾਧੂ[6] ਕੀ ਤਾਈ ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ[6], ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ, ਸਭ ਤਿਤਨੀ ਲੋਚੈ ਧੂਰਿ ਸਾਧੂ[6] ਕੀ ਤਾਈ ॥ ਨਾਨਕ ਲਿਲਾਟਿ[11] ਹੋਵੈ ਜਿਸੁ ਲਿਖਿਆ,ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥੨॥

---

੧. ਚਰਨ ਧੂੜੀ । ੨. ਇਸ਼ਨਾਨ । ੩. ਦੂਰ ਕਰਾਂ । ੪. ਸ਼ਾਂਤੀ ਰੂਪ ਗਿਆਨ। ੫. ਜਾਨ ਦਿਤੀ । ੬. ਸਤਿਗੁਰੂ । ੭. ਪਾਪ । ੮. ਗੰਗਾ ਨਦੀ । ੯. ਸ਼ਿਵ ਜੀ। ੧੦. ਦੇਵਤਿਆਂ ਨੇ । ੧੧. ਮਥੇ ਤੇ ।

ਸੂਹੀ ਮਹਲਾ ੫ [੭੪੧]

ਗੁਰੁ ਪਰਮੇਸਰੁ ਕਰਣੈਹਾਰ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥ ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥ ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥੨॥ ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥੩॥ ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

ਸੋਰਠਿ ਮਹਲਾ ੫ [੬੦੯-੧੦]

ਗੁਰੁ ਪੂਰਾ ਭੇਟਿਓ ਵਡਭਾਗੀ, ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ, ਦੂਜਾ ਅਪਨੇ ਸਾਹਿਬ ਕਾ ਭਰਵਾਸਾ ॥੧॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ, ਘਰਿ ਆਨੰਦੁ ਹਮਾਰੈ ॥ਰਹਾਉ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ, ਇਕ ਰਾਮਨਾਮ ਆਧਾਰਾ ॥੨॥ ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥ ਵਡੀ ਵਡਿਆਈ ਅਚਰਜ ਸੋਭਾ, ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ, ਸਗਲੇ ਦੂਖ ਬਿਨਾਸੇ ॥੪॥੫॥

ਧਨਾਸਰੀ ਮਹਲਾ ੫ [੬੮੪]

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥ ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ਰਹਾਉ ॥ ਕੋਈ ਹੋਆ ਕ੍ਰਮ ਰਤੁ, ਕੋਈ ਤੀਰਥ ਨਾਇਆ ॥ ਦਾਸੀ ਹਰਿ ਕਾ ਨਾਮੁ ਧਿਆਇਆ ॥੧॥ ਬੰਧਨ ਕਾਟਨਹਾਰੁ ਸੁਆਮੀ ॥ ਜਨ ਨਾਨਕੁ ਸਿਮਰੈ ਅੰਤਰਜਾਮੀ ॥੨॥੩॥੫੭॥

ਸਲੋਕ ਮ: ੫ (ਰਾਮਕਲੀ ਕੀ ਵਾਰ) [੯੫੭]

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ,ਹਰਿ ਦਰਗਹ ਕਾ ਬਸੀਠੁ॥ਹਰਿਨਾਮੋਮੰਤ੍ਰੁ ਦ੍ਰਿੜਾਇਦਾ,ਕਟੇ ਹਉਮੈ ਰੋਗੁ॥ਨਾਨਕ ਸਤਿਗੁਰੁ ਤਿਨਾ ਮਿਲਾਇਆ,ਜਿਨਾ ਧੁਰੇ ਪਇਆ ਸੰਜੋਗੁ॥੧॥ [੧]

ਗਉੜੀ ਮਹਲਾ ੫ [੧੯੧]

ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥ ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ॥ ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥ ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥ ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭॥

ਗਉੜੀ ਬੈਰਾਗਣਿ ਮਹਲਾ ੪ [੧੬੮]

ਜਿਉ ਜਨਨੀ[1] ਸੁਤੁ ਜਣਿ ਪਾਲਤੀ, ਰਾਖੈ ਨਦਰਿ ਮਝਾਰਿ[2] ॥ ਅੰਤਰਿ ਬਾਹਰਿ ਮੁਖਿ ਦੇ ਗਿਰਾਸੁ, ਖਿਨੁ ਖਿਨੁ ਪੋਚਾਰਿ[3]॥ਤਿਉ ਸਤਿਗੁਰੁ ਗੁਰਸਿਖ ਰਾਖਤਾ,ਹਰਿ ਪ੍ਰੀਤਿ ਪਿਆਰਿ ॥੧॥ ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ, ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ॥ਜੈਸੀ ਗਗਨਿ ਫਿਰੰਤੀ ਊਡਤੀ, [4]ਕਪਰੇ ਬਾਗੇ ਵਾਲੀ ॥ ਉਹ ਰਾਖੈ ਚੀਤੁ ਪੀਛੈ ਬਿਚਿ ਬਚਰੇ, ਨਿਤ ਹਿਰਦੈ ਸਾਰਿ ਸਮਾਲੀ ॥ ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ, ਗੁਰੁ ਸਿਖ ਰਖੈ ਜੀ ਨਾਲੀ ॥੨॥ ਜੈਸੇ [5]ਕਾਤੀ ਤੀਸ ਬਤੀਸ ਹੈ, ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥ ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ, ਸਭ ਵਸਗਤਿ ਹੈ ਹਰਿ ਕੇਰੀ॥ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥ ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ, ਸਭ ਕਰੇ ਕਰਾਇਆ ॥ [6]ਜਰਾ ਮਰਾ[7] ਤਾਪੁ[8] ਸਿਰਤਿ[9] ਸਾਪੁ[10], ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ, ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥

---

੧. ਮਾਤਾ । ੨. ਵਿਚ । ੩. ਪਿਆਰ ਕਰਦੀ । ੪. ਕੂੰਜ । ੫. ਤੀਹ ਬੱਤੀ ਦੰਦਾਂ ਦੀ ਕੈਂਚੀ । ੬. ਬੁਢੇਪਾ । ੭. ਮੌਤ । ੮. ਬਿਮਾਰੀ । ੯. ਸਿਰ ਪੀੜ । ੧੦. ਬਿਪਤਾ ।

ਸਲੋਕੁ ਮ: ੩ (ਰਾਗੁ ਸੋਰਠਿ ਵਾਰ ਮਹਲੇ ੪ ਕੀ) [੬੪੪]

ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ[1] ਫਲੁ ਪਾਵਣਾ, ਹਉਮੈ ਵਿਚਹੁ ਜਾਇ ॥
ਬੰਧਨ ਤੋੜੈ ਮੁਕਤਿ ਹੋਇ, ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ, ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜੋ ਗੁਰੁ ਸੇਵਹਿ ਆਪਣਾ, ਹਉ ਤਿਨ ਬਲਿਹਾਰੈ ਜਾਉ ॥੧॥ (੬)

ਸੂਹੀ ਮਹਲਾ ੫ (ਛੰਤ) [੭੭੭-੭੮]

ਹਰਿ ਚਰਣ ਕਮਲ ਕੀ ਟੇਕ, ਸਤਿਗੁਰਿ ਦਿਤੀ ਤੁਸਿ[2] ਕੈ ਬਲਿਰਾਮ[3] ਜੀਉ ॥ ਹਰਿ ਅੰਮ੍ਰਿਤਿ ਭਰੇ ਭੰਡਾਰ, ਸਭੁ ਕਿਛੁ ਹੈ ਘਰਿ ਤਿਸ ਕੈ ਬਲਿਰਾਮ ਜੀਉ ॥ ਬਾਬੁਲੁ[4] ਮੇਰਾ ਵਡ ਸਮਰਥਾ, ਕਰਣ ਕਾਰਣ ਪ੍ਰਭੁ ਹਾਰਾ॥ਜਿਸੁ ਸਿਮਰਤ ਦੁਖੁ ਕੋਈ ਨ ਲਾਗੈਭਉਜਲੁ ਪਾਰਿ ਉਤਾਰਾ ॥ [5]ਆਦਿ ਜੁਗਾਦਿ ਭਗਤਨ ਕਾ ਰਾਖਾ, ਉਸਤਤਿ ਕਰਿ ਕਰਿ ਜੀਵਾ ॥ ਨਾਨਕ ਨਾਮੁ ਮਹਾ ਰਸੁ ਮੀਠਾ, ਅਨਦਿਨੁ ਮਨਿ ਤਨਿ ਪੀਵਾ ॥੧॥

ਰਾਮਕਲੀ ਮਹਲਾ ੫ [੮੮੫-੮੬]

ਜਪਿ ਗੋਬਿੰਦੁ ਗੋਪਾਲ ਲਾਲੁ ॥ ਰਾਮ ਨਾਮ ਸਿਮਰਿ ਤੂ ਜੀਵਹਿ, ਫਿਰਿ ਨ ਖਾਈ ਮਹਾ ਕਾਲੁ ॥੧॥ ਰਹਾਉ॥ ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ ਸਾਧ ਸੰਗੁ ਪਾਇਓ ॥੧॥ ਬਿਨੁ ਗੁਰ ਪੂਰੇ ਨਾਹੀ ਉਧਾਰੁ ॥ ਬਾਬਾ ਨਾਨਕੁ ਆਖੈ ਏਹੁ ਬੀਚਾਰ ॥੨॥੧੧॥

ਸਿਰੀ ਰਾਗੁ ਮਹਲਾ ੫ [੫੨]

ਗੁਰੁ ਪਰਮੇਸੁਰੁ ਪੂਜੀਐ, ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ, ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ, ਸਚਾ ਏਹੁ ਵੀਚਾਰੁ ॥ ਬਿਨੁ ਸਾਧੂ ਸੰਗਤਿ ਰਤਿਆ, ਮਾਇਆ ਮੋਹੁ

---

੧. ਮਨ ਮੰਗਿਆ । ੨. ਤਰੁਠ ਕੇ । ੩. ਰਾਮ ਤੋਂ ਕੁਰਬਾਨ ਹਾਂ । ੪. ਵਾਹਿਗੁਰੂ ਪਿਤਾ । ੫. ਸ੍ਰਿਸ਼ਟੀ ਦੇ ਮੁੱਢ ਤੋਂ ।

ਸਭੁ ਛਾਰੁ ॥੧॥ ਮੇਰੇ ਸਾਜਨ, ਹਰਿ ਹਰਿ ਨਾਮੁ ਸਮਾਲਿ ॥ ਸਾਧੂ ਸੰਗਤਿ ਮਨਿ ਵਸੈ, ਪੂਰਨ ਹੋਵੈ ਘਾਲ ॥ ੧॥ਰਹਾਉ॥ਗੁਰੁ ਸਮਰਥੁ ਅਪਾਰੁ ਗੁਰੁ, ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ, ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ ਗੁਰੁ ਕਰਣਹਾਰੁ, ਗੁਰਮੁਖਿ ਸਚੀ ਸੋਇ[1] ॥ ਗੁਰ ਤੇ ਬਾਹਰਿ ਕਿਛੁ ਨਹੀ, ਗੁਰ ਕੀਤਾ ਲੋੜੇ ਸੁ ਹੋਇ ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ[2], ਗੁਰੁ ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿਨਾਮੁ ਦੇਇ,ਉਧਰੈ ਸਭੁ ਸੰਸਾਰੁ॥ਗੁਰੁ ਸਮਰਥੁ ਗੁਰੁ ਨਿਰੰਕਾਰੁ ॥ ਗੁਰੁ ਊਚਾ ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ,ਕਿਆ ਕਥੈ ਕਥਨਹਾਰੁ ॥੩॥ ਜਿਤੜੇ ਫਲ ਮਨਿ ਬਾਛੀਅਹਿ[3], ਤਿਤੜੇ ਸਤਿਗੁਰ ਪਾਸਿ ॥ ਪੂਰਬਿ ਲਿਖੇ ਪਾਵਣੇ, ਸਾਚੁ ਨਾਮੁ ਦੇ ਰਾਸਿ ॥ ਸਤਿਗੁਰ ਸਰਣੀ ਆਇਆਂ, ਬਾਹੁੜਿ ਨਹੀ ਬਿਨਾਸੁ ॥ ਹਰਿ ਨਾਨਕ ਕਦੇ ਨ ਵਿਸਰਉ, ਏਹੁ ਜੀਉ ਪਿੰਡੁ[4] ਤੇਰਾ ਸਾਸੁ ॥੪॥੨੯॥੯੯॥

ਧਨਾਸਰੀ ਮ: ੫ [੬੭੧]

ਜਬ ਤੇ ਦਰਸਨ ਭੇਟੇ ਸਾਧੂ[5], ਭਲੇ ਦਿਨਸ ਓਇ ਆਏ ॥ ਮਹਾ ਅਨੰਦੁ ਸਦਾ ਕਰਿ ਕੀਰਤਨੁ, ਪੁਰਖ ਬਿਧਾਤਾ ਪਾਏ ॥੧॥ ਅਬ ਮੋਹਿ ਰਾਮ ਜਸੋ ਮਨਿ ਗਾਇਓ ॥ ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ਰਹਾਉ॥ ਗੁਣ ਨਿਧਾਨੁ ਰਿਦ ਭੀਤਰਿ ਵਸਿਆ, ਤਾਂ ਦੂਖੁ ਭਰਮ ਭਉ ਭਾਗਾ ॥ ਭਈ ਪਰਾਪਤਿ ਵਸਤੁ ਅਗੋਚਰ, ਰਾਮ ਨਾਮਿ ਰੰਗੁ ਲਾਗਾ ॥੨॥ [6]ਚਿੰਤ ਅਚਿੰਤਾ ਸੋਚ ਅਸੋਚਾ, ਸੋਗ ਲੋਭੁ ਮੋਹੁ ਥਾਕਾ ॥ ਹਉਮੈ ਰੋਗ ਮਿਟੇ ਕਿਰਪਾ ਤੇ, ਜਮ ਤੇ ਭਏ ਬਿਬਾਕਾ ॥੩॥ ਗੁਰ ਕੀ ਟਹਲ ਗੁਰੂ ਕੀ ਸੇਵਾ, ਗੁਰ ਕੀ ਆਗਿਆ ਭਾਣੀ ॥ ਕਹੁ ਨਾਨਕ ਜਿਨਿ ਜਮ ਤੇ ਕਾਢੇ, ਤਿਸੁ ਗੁਰ ਕੈ ਕੁਰਬਾਣੀ ॥੪॥੪॥

ਸਿਰੀ ਰਾਗੁ ਮਹਲਾ ੪ ਘਰੁ ੧ [੩੯-੪੦]

ਮੈ ਮਨਿ ਤਨਿ ਬਿਰਹੁ ਅਤਿ ਅਗਲਾ[7], ਕਿਉ ਪ੍ਰੀਤਮੁ ਮਿਲੈ ਘਰਿ ਆਇ ॥ ਜਾ ਦੇਖਾ ਪ੍ਰਭੁ ਆਪਣਾ

੧.ਸ਼ੋਭਾ । ੨.ਕਲਪ-ਬ੍ਰਿਛ । ੩.ਲੋਚੀਏ । ੪.ਦੇਹ । ੫.ਸਤਿਗੁਰੂ । ੬. ਚਿੰਤਾ ਅਤੇ ਸੋਚ ਤੋਂ ਰਹਿਤ ਹੋ ਗਿਆ । ੭. ਬਹੁਤਾ ।

ਪ੍ਰਭਿ ਦੇਖਿਆ ਦੁਖੁ ਜਾਇ ॥ ਜਾਇ ਪੁਛਾ ਤਿਨ ਸਜਣਾ, ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥ ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਹਮ ਮੂਰਖ ਮੁਗਧ ਸਰਣਾਗਤੀ, ਕਰਿ ਕਿਰਪਾ ਮੇਲੇ ਹਰਿ ਸੋਇ ॥੧॥ਰਹਾਉ॥ ਸਤਿਗੁਰੁ ਦਾਤਾ ਹਰਿਨਾਮ ਕਾ, ਪ੍ਰਭੁ ਆਪਿ ਮਿਲਾਵੈ ਸੋਇ ॥ ਸਤਿਗੁਰਿ ਹਰਿ ਪ੍ਰਭੁ ਬੁਝਿਆ, ਗੁਰ ਜੇਵਡੁ ਅਵਰੁ ਨ ਕੋਇ ॥ ਹਉ ਗੁਰ ਸਰਣਾਈ ਢਹਿ ਪਵਾ, ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥ ਮਨ ਹਠਿ ਕਿਨੈ ਨ ਪਾਇਆ, ਕਰਿ ਉਪਾਵ ਥਕੇ ਸਭੁ ਕੋਇ ॥ ਸਹਸ ਸਿਆਣਪ ਕਰਿ ਰਹੇ, [1]ਮਨਿ ਕੋਰੈ ਰੰਗੁ ਨ ਹੋਇ ॥ ਕੂੜਿ ਕਪਟਿ ਕਿਨੈ ਨ ਪਾਇਓ, ਜੋ ਬੀਜੈ ਖਾਵੈ ਸੋਇ ॥੩॥ ਸਭਨਾ ਤੇਰੀ ਆਸ ਪ੍ਰਭੁ, ਸਭ ਜੀਅ ਤੇਰੇ ਤੂੰ ਰਾਸਿ ॥ ਪ੍ਰਭ ਤੁਧਹੁ ਖਾਲੀ ਕੋ ਨਹੀ, ਦਰਿ[2] ਗੁਰਮੁਖਾ ਨੋ ਸਾਬਾਸਿ ॥ ਬਿਖੁ ਭਉਜਲ ਡੁਬਦੇ ਕਢਿ ਲੈ, ਜਨ ਨਾਨਕ ਕੀ ਅਰਦਾਸਿ ॥੪॥੧॥੬੫॥

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ

ਮੁਰਸ਼ਦੇ ਕਾਮਿਲ ਕਸੇ ਰਾਹ ਦਸ੍ਤ ਦਾਦ ॥ ਤਾ ਜ਼ਿ ਇਰਫ਼ਾਂ ਰਾਂ ਬਫ਼ਰਕੇ ਊ ਨਿਹਾਦ ॥੩੯੧॥

ਮਹਰਮੇ ਹਕ ਮੁਰਸ਼ਿਦੇ ਕਾਮਲ ਕੁਨਦ ॥ ਦੌਲਤੇ ਜਾਵੇਦ ਰਾ ਹਾਸਲ ਕੁਨਦ ॥੩੯੨॥

ਹਰ ਦੂ ਆਲਮ ਬੰਦਹੇ ਇਹਸਾਨਿ ਊ ॥ ਈਂ ਜਹਾਨੋ ਆਂ ਜਹਾਂ ਕੁਰਬਾਨਿ ਊ ॥੩੯੩॥

ਮਾਨਐ ਇਹਸਾਨ ਇਰਫਾਨੇ ਖੁਦਾਸ੍ਤ ॥ ਆਰਿਫ਼ਾਂ ਰਾ ਦੌਲਤੇ ਖੁਸ਼ ਰੂ ਨੁਮਾਸ੍ਤ ॥੩੯੪॥

---

੧. ਅਣਭਿੱਜ ਮਨ ਨੂੰ ਹਰੀ ਦੇ ਪ੍ਰੇਮ ਦਾ ਰੰਗ ਨਹੀਂ ਚੜ੍ਹਦਾ । ੨. ਅਕਾਲ ਪੁਰਖ ਦੇ ਦਰਬਾਰ ਵਿਚ ।

[੩੯੧] ਪੂਰਾ ਸਤਿਗੁਰੂ ਜਿਸ ਦਾ ਹੱਥ ਫੜ ਲਵੇ, ਉਹਦੇ ਸਿਰ ਤੇ ਸਚੇ ਗਿਆਨ ਦਾ ਤਾਜ ਰਖ ਦਿੰਦਾ ਹੈ ।

[੩੯੨] ਪੂਰਾ ਸਤਿਗੁਰੂ ਰਬ ਦਾ ਭੇਤੀ ਬਣਾ ਦੇਂਦਾ ਹੈ । ਅਖੁੱਟ ਧਨ ਦਾ ਮਾਲਕ ਬਣਾ ਦੇਂਦਾ ਹੈ ।

[੩੯੩] ਸਤਿਗੁਰੂ ਦੇ ਉਪਕਾਰਾਂ ਅਗੇ ਲੋਕ ਪ੍ਰਲੋਕ ਸੇਵਕ ਹਨ । ਇਹ ਤੇ ਅਗਲਾ ਜਗ ਉਸ ਤੋਂ ਬਲਿਹਾਰ ਹਨ ।

[੩੯੪] ਪਰਉਪਕਾਰ ਦਾ ਅਰਥ ਰਬ ਦਾ ਗਿਆਨ ਹੈ । ਗਿਆਨਵਾਨਾਂ ਦਾ ਧਨ ਖਿੜੇ ਮਥੇ ਰਹਿਣਾ ਹੈ ।

ਮਨ ਚਿ ਜ਼ੱਰਹ ਮੁਸ਼੍ਤ, ਅਜ਼ ਖ਼ਾਕੇ ਗਰੀਬ ॥ ਈਂ ਹਮਹ ਦੌਲਤ ਜ਼ਿ ਮੁਰਸ਼ਿਦ ਸ਼ੁਦ ਨਸੀਬ ॥੪੨੬॥
ਐ ਜ਼ਿਹੇ ਮੁਰਸ਼ਿਦ ਕਿ ਨਾਮੇ ਪਾਕ ਰਾ ॥ ਅਜ਼ ਕਰਮ ਬਖ਼ਸ਼ੀਦ ਮੁਸ਼ਤੇ ਖ਼ਾਕ ਰਾ ॥੪੨੭॥
ਐ ਜ਼ਿਹੇ ਮੁਰਸ਼ਿਦ ਕਿ ਦਿਲ ਰਾ ਸ਼ੌਕ ਦਾਦ ॥ ਐ ਜ਼ਿਹੇ ਮੁਰਸ਼ਿਦ ਕਿ ਬੰਦੇ ਦਿਲ ਕੁਸ਼ਾਦ ॥੪੨੮॥
ਐ ਜ਼ਿਹੇ ਮੁਰਸ਼ਿਦ ਕਿ ਬਾ ਹਕ ਆਸ਼ਨਾ ॥ ਕਰਦ ਫ਼ਾਰਿਗ਼ ਕਰਦ ਅਜ਼ ਰੰਜੋ ਬਲਾ ॥੪੨੯॥
ਐ ਜ਼ਿਹੇ ਮੁਰਸ਼ਿਦ ਕਿ ਉਮ੍ਰੇ ਜਾਵਿਦਾਂ ॥ ਬਖ਼ਸ਼ਦ ਅਜ਼ ਨਾਮੇ ਖ਼ੁਦਾਏ ਬੇਨਿਸ਼ਾਂ ॥੪੩੦॥
ਐ ਜ਼ਿਹੇ ਮੁਰਸ਼ਿਦ ਕਿ ਅਜ਼ ਯਕ ਕਤਰਹ ਆਬ ॥ ਕਰਦ ਰੌਸ਼ਨ ਹਮਚੁ ਮਾਹੋ ਆਫ਼ਤਾਬ ॥੪੩੧॥
ਐ ਜ਼ਿਹੇ ਮੁਰਸ਼ਿਦ ਜ਼ਿਹੇ ਇਹਸਾਨਿ ਊ ॥ ਸਦ ਹਜ਼ਾਰਾਂ ਹਮਚੁ ਮਨ ਕੁਰਬਾਨਿ ਊ ॥੪੩੨॥
ਗਰ ਹਜ਼ੂਰੀ ਬਾ ਖ਼ੁਦਾ ਬਾਯਦ ਬ ਤੂ ॥ ਦਰ ਹਜ਼ੂਰੇ ਮੁਰਸ਼ਿਦੇ ਕਾਮਿਲ ਬਿਰੂ ॥੪੩੬॥

---

[੪੨੬] ਮੈਂ ਤਾਂ ਵਿਚਾਰੀ ਮਿੱਟੀ ਦੀ ਇਕ ਮੁੱਠ ਹਾਂ, ਇਹ ਸਾਰੇ ਧਨ ਧਾਮ ਤਾਂ ਸਤਿਗੁਰਾਂ ਨੇ ਬਖਸ਼ੇ ਹਨ ।
[੪੨੭] ਧੰਨ ਸਤਿਗੁਰ ਸਚੇ ਪਾਤਸ਼ਾਹ, ਜਿਨ੍ਹਾਂ ਨੇ ਕ੍ਰਿਪਾ ਕਰ ਕੇ ਪਵਿਤਰ ਨਾਮ ਇਸ ਮਿੱਟੀ ਦੀ ਮੁੱਠ ਨੂੰ ਬਖਸ਼ਿਆ ।
[੪੨੮] ਉਹ ਧੰਨ ਸਤਿਗੁਰੂ ਸਚਾ ਪਾਤਸ਼ਾਹ, ਜਿਸ ਨੇ ਮਨ ਨੂੰ ਹਰੀ ਦੀ ਪ੍ਰੀਤ ਬਖਸ਼ੀ । ਉਹ ਧੰਨ ਸਤਿਗੁਰੂ ਹੈ, ਜਿਸ ਨੇ ਮਨੁੱਖ ਦੇ ਬੰਧਨ ਕਟੇ ।
[੪੨੯] ਉਹ ਸਤਿਗੁਰੂ ਧੰਨ ਹੈ, ਜਿਸ ਨੇ ਹਰੀ ਦੀ ਮਿਤਰਤਾਈ ਬਖਸ਼ੀ ਅਤੇ ਦੁੱਖਾਂ ਕਲੇਸ਼ਾਂ ਤੋਂ ਮੁਕਤ ਕਰਾਇਆ ।
[੪੩੦] ਉਹ ਸਤਿਗੁਰੂ ਪਿਆਰੇ ਧੰਨ ਹਨ, ਜਿਨ੍ਹਾਂ ਨੇ ਰੂਪ ਰੇਖ ਤੋਂ ਰਹਿਤ ਅਕਾਲ ਪੁਰਖ ਦਾ ਨਾਮ ਸਾਰੀ ਉਮਰ ਲਈ ਸਿਮਰਨ ਲਈ ਬਖਸ਼ਿਆ ।
[੪੩੧] ਉਹ ਸਤਿਗੁਰੂ ਧੰਨ ਹਨ, ਜਿਨ੍ਹਾਂ ਨੇ ਇਕ ਗੰਦੇ ਪਾਣੀ ਦੇ ਤੁਪਕੇ (ਮਨੁੱਖ) ਨੂੰ ਚੰਦ ਸੂਰਜ ਵਾਲੀ ਚਮਕ-ਦਮਕ ਬਖਸ਼ੀ ।
[੪੩੨] ਉਹ ਸਤਿਗੁਰੂ ਧੰਨ ਹੈ ਅਤੇ ਉਸ ਦੇ ਉਪਕਾਰ ਭੀ ਧੰਨ ਹਨ । ਮੇਰੇ ਜੈਸੇ ਹਜ਼ਾਰਾਂ ਹੀ ਉਸ ਤੋਂ ਬਲਿਹਾਰ ਹਨ ।
[੪੩੬] ਜੇ ਤੂੰ ਚਾਹੇਂ ਦਰਸ਼ਨ ਅਕਾਲ ਪੁਰਖ ਦਾ, ਤਾਂ ਪੂਰੇ ਸਤਿਗੁਰੂ ਦੀ ਸ਼ਰਨੀ ਪੈ ।

ਸੂਰਤੇ ਹਕ ਮੁਰਸ਼ਿਦੇ ਕਾਮਿਲ ਬਵਦ ॥ ਦੀਦਨਸ਼ ਆਰਾਮਿ ਜਾਨੋ ਦਿਲ ਬਵਦ ॥੪੩੭॥
ਸੂਰਤੇ ਹਕ ਮਾਨਹ ਅਜ਼ ਮੁਰਸ਼ਿਦ ਬਵਦ ॥ ਹਰ ਕਿ ਬਰ ਗਰਦਦ ਅਜ਼ਾਂ ਮੁਰਤਦ ਬਵਦ ॥੪੩੮॥

ਮੁਰਸ਼ਿਦੇ ਕਾਮਿਲ ਇਲਾਜੇ ਦਿਲ ਕੁਨਦ ॥ ਕਾਮਿ ਦਿਲ ਅੰਦਰ ਦਿਲਤ ਹਾਸਿਲ ਕੁਨਦ ॥੪੪੪॥
ਨਬਜ਼ਿ ਦਿਲ ਚੂੰ ਮੁਰਸ਼ਿਦੇ ਕਾਮਿਲ ਸ਼ਨਾਖ਼ਤ ॥ ਜ਼ਿੰਦਗੀ ਏ ਉਮਰ ਰਾ ਹਾਸਿਲ ਸ਼ਨਾਖ਼ਤ ॥੪੪੫॥

ਸੂਰਤੇ ਹਕ ਮੁਰਸ਼ਿਦੇ ਕਾਮਲ ਬਵਦ ॥ ਨਕਸ਼ ਊ ਦਾਯਮ ਦਰੂਨੇ ਦਿਲ ਬਵਦ ॥੪੮੯॥
ਨਕਸ਼ ਊ ਚੂ ਦਰ ਦਿਲੇ ਕਸ ਜਾਂ ਕੁਨਦ ॥ ਹਰਫ਼ਿ ਹਕ ਅੰਦਰ ਦਿਲਸ਼ ਮਾਵਾ ਕੁਨਦ ॥੪੯੦॥
[ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

ਭੈਰਉ ਮਹਲਾ ੫ [੧੧੫੨]

ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ[1] ॥੧॥ ਸਭ ਤੇ ਵਡ ਸਮਰਥ ਗੁਰਦੇਵ॥ਸਭਿ ਸੁਖ ਪਾਈ ਤਿਸ ਕੀ ਸੇਵ ॥ਰਹਾਉ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਕਾ ਅਮਰੁ[2] ਨ ਮੇਟੈ ਕੋਇ ॥ ਪਾਰਬ੍ਰਹਮੁ

---

[੪੩੭] ਵਾਹਿਗੁਰੂ ਦਾ ਦਰਸ਼ਨ ਪੂਰੇ ਗੁਰੂ ਦਾ ਸੁੰਦਰ ਮੁਖੜਾ ਹੈ। ਉਸ ਦੇ ਵੇਖਿਆਂ ਦੇਹ ਤੇ ਆਤਮਾ ਨੂੰ ਸ਼ਾਂਤੀ ਆਉਂਦੀ ਹੈ।
[੪੩੮] ਹਰੀ ਦੀ ਸੂਰਤ ਦਾ ਅਰਥ ਹੀ ਪੂਰਾ ਸਤਿਗੁਰੂ ਹੈ। ਜੋ ਸਤਿਗੁਰਾਂ ਤੋਂ ਮੂੰਹ ਫੇਰਦਾ ਹੈ, ਉਹ ਪਾਪੀ ਸਾਕਤ ਹੈ।
[੪੪੪] ਪੂਰੇ ਸਤਿਗੁਰੂ ਮਨ (ਦੇ ਵਿਕਾਰਾਂ) ਦਾ ਇਲਾਜ ਕਰਦੇ ਹਨ। ਜੋ ਤੇਰੇ ਮਨ 'ਚ ਮੁਰਾਦ ਹੈ ਉਹ ਸਤਿਗੁਰੂ ਪੂਰੀ ਕਰਨਗੇ।
[੪੪੫] ਜਦ ਪੂਰੇ ਸਤਿਗੁਰਾਂ ਨੇ ਤੇਰੇ ਮਨ ਦੀ ਨਾੜੀ ਪਰਖੀ ਤਾਂ ਸਾਰੀ ਉਮਰ ਲਈ ਤੈਨੂੰ ਸੁਹਣਾ ਜੀਵਨ ਬਖਸ਼ ਦਿਤਾ।
[੪੮੯] ਰਬ ਦੀ ਮੂਰਤ, ਪੂਰਾ ਸਤਿਗੁਰੂ ਹੈ। ਉਹਦੀ ਸੂਰਤ ਨੂੰ ਆਪਣੇ ਹਿਰਦੇ ਵਿਚ ਵਸਾ ਲੈ।
[੪੯੦] ਸਤਿਗੁਰੂ ਦੀ ਸੂਰਤ ਦਾ ਜਿਸ ਹਿਰਦੇ ਵਿਚ ਵਾਸਾ ਹੋ ਗਿਆ, ਹਰੀ ਨਾਮ ਦਾ ਵੀ ਉਸ ਦਿਲ ਵਿਚ ਵਾਸਾ ਹੋ ਗਿਆ।

੧. ਦੂਰ ਕੀਤਾ। ੨. ਹੁਕਮ।

ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥੨॥ ਜਾ ਕੈ ਅੰਤਰਿ ਬਸੈ ਹਰਿਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥ [1]ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥੩॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥੪੩॥੫੬॥

ਪਉੜੀ (ਕਾਨੜੇ ਕੀ ਵਾਰ ਮ: ੪) [੧੩੧੫-੧੬]

ਪੰਚੇ ਸਬਦ ਵਜੇ ਮਤਿ ਗੁਰਮਤਿ, ਵਡਭਾਗੀ ਅਨਹਦੁ ਵਜਿਆ ॥ ਆਨਦ ਮੂਲੁ ਰਾਮੁ ਸਭੁ ਦੇਖਿਆ [2]ਗੁਰ ਸਬਦੀ ਗੋਵਿਦੁ ਗਜਿਆ[3] ॥ ਆਦਿ ਜੁਗਾਦਿ ਵੇਸ ਹਰਿ ਏਕੋ, ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ, ਜਨ ਰਾਖਹੁ ਹਰਿ ਪ੍ਰਭ ਲਜਿਆ ॥ ਸਭਿ ਧੰਨੁ ਕਹਹੁ ਗੁਰੁ ਸਤਿਗੁਰੂ, ਗੁਰੁ ਸਤਿਗੁਰੂ, ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥

ਮਲਾਰ ਮਹਲਾ ੫ [੧੨੭੧]

ਗੁਰ ਸਰਣਾਈ ਸਗਲ ਨਿਧਾਨੁ[4] ॥ ਸਾਚੀ ਦਰਗਹਿ ਪਾਈਐ ਮਾਨੁ ॥ ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥ ਸਾਧ ਸੰਗ ਸਦ ਹਰਿ ਗੁਣ ਗਾਇ ॥ ਮਨ ਮੇਰੇ ਗੁਰੁ ਪੂਰਾ ਸਾਲਾਹਿ ॥ ਨਾਮੁ ਨਿਧਾਨੁ ਜਪਹੁ ਦਿਨੁ ਰਾਤੀ, [5]ਮਨ ਚਿੰਦੇ ਫਲ ਪਾਇ ॥੧॥ਰਹਾਉ॥ ਸਤਿਗੁਰ ਜੇਵਡੁ ਅਵਰ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥ ਜਨਮ ਮਰਣ ਦੂਖ ਤੇ ਰਾਖੈ ॥ ਮਾਇਆ ਬਿਖੁ ਫਿਰਿ ਬਹੁੜਿ[6] ਨ ਚਾਖੈ ॥੨॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ [7]ਗੁਰੁ ਪਰਮੇਸਰੁ ਸਾਚੈ ਨਾਇ ॥ ਸਚੁ ਸੰਜਮੁ[8] ਕਰਣੀ ਸਭ ਸਾਚੀ ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ॥੩॥ ਗੁਰੁ ਪੂਰਾ ਪਾਈਐ ਵਡਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ॥ ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ ਅਰਦਾਸਿ ॥੪॥੪॥੨੨॥

---

੧. ਪੂਰੇ ਤੌਰ ਤੇ । ੨. ਗੁਰ-ਮੰਤਰ ਦੁਆਰਾ । ੩ ਗੂੰਜ ਪਈ । ੪. ਖਜ਼ਾਨੇ । ੫. ਮਨ-ਮੰਗੇ । ੬. ਦੁਬਾਰਾ । ੭. ਸਤਿਗੁਰੂ ਸਚੇ ਨਾਮ ਕਰਕੇ ਹਰੀ ਰੂਪ ਹੈ । ੮. ਮਨ ਤੇ ਇੰਦਰਿਆਂ ਨੂੰ ਰੋਕਣ ਦੇ ਸਾਧਨ, ਭਾਵ ਸੰਜਮ ਵਾਲੀ ਰਹਿਣੀ ।

# ਗੁਰ ਬਿਨੁ ਘੋਰੁ ਅੰਧਾਰ

ਵਾਰ ੧, ਪਉੜੀ ੧੯

ਭਈ ਗਿਲਾਨਿ[1] ਜਗਤ ਵਿਚਿ, [2]ਚਾਰਿ ਵਰਨ ਆਸ਼੍ਰਮ[3] ਉਪਾਏ । ਦਸ ਨਾਮਿ ਸੰਨਿਆਸੀਆ, ਜੋਗੀ ਬਾਰਹ ਪੰਥਿ ਚਲਾਏ । ਜੰਗਮ[4] ਅਤੇ ਸਰੇਵੜੇ, ਦਗੇ[5] ਦਿਗੰਬਰਿ[6] ਵਾਦਿ[7] ਕਰਾਏ । ਬ੍ਰਹਮਣਿ ਬਹੁ ਪਰਕਾਰਿ ਕਰਿ,ਸਾਸਤ੍ਰਿ ਵੇਦ ਪੁਰਾਣਿ ਲੜਾਏ[8] । ਖਟਿ ਦਰਸਨ ਬਹੁ ਵੈਰਿ ਕਰਿ,ਨਾਲਿ ਛਤੀਸਿ[9] ਪਖੰਡ ਚਲਾਏ । ਤੰਤ ਮੰਤ ਰਾਸਾਇਣਾ, ਕਰਾਮਾਤਿ ਕਾਲਖਿ ਲਪਟਾਏ । ਇਕਸਿ ਤੇ ਬਹੁ ਰੂਪਿ ਕਰਿ, ਰੂਪ ਕਰੂਪੀ ਘਣੇ ਦਿਖਾਏ । ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥

ਵਾਰ ੧, ਪਉੜੀ ੩੦

[10]ਕਲਿ ਆਈ ਕੁਤੇ ਮੁਹੀ,ਖਾਜੁ ਹੋਇਆ ਮੁਰਦਾਰ ਗੁਸਾਈ । ਰਾਜੇ ਪਾਪ ਕਮਾਵਦੇ, ਉਲਟੀ ਵਾੜ ਖੇਤ ਕਉ ਖਾਈ । ਪਰਜਾ ਅੰਧੀ ਗਿਆਨ ਬਿਨੁ, ਕੂੜੁ ਕਸਤਿ ਮੁਖਹੁ ਆਲਾਈ[11] ॥ ਚੇਲੇ ਸਾਜ ਵਜਾਇਦੇ, ਨਚਣਿ ਗੁਰੂ ਬਹੁਤੁ ਬਿਧਿ ਭਾਈ । ਸੇਵਕ ਬੈਠਨਿ ਘਰਾ ਵਿਚਿ, ਗੁਰ ਉਠਿ ਘਰੀ ਤਿਨਾੜੇ ਜਾਈ । ਕਾਜੀ ਹੋਏ ਰਿਸਵਤੀ, ਵਢੀ ਲੈ ਕੇ ਹਕ ਗਵਾਈ । ਇਸਤ੍ਰੀ ਪੁਰਖੈ [12]ਦਾਮ ਹਿਤੁ, ਭਾਵੈ ਆਇ ਕਿਥਾਊ ਜਾਈ । ਵਰਤਿਆ ਪਾਪ ਸਭਸ ਜਗ ਮਾਂਹੀ ॥੩੦॥

---

੧. ਘ੍ਰਿਣਾ, ਵੈਰ । ੨. ਬ੍ਰਹਮਣ, ਖਤ੍ਰੀ, ਵੈਸ਼ ਅਤੇ ਸ਼ੂਦਰ । ੩. ਬ੍ਰਹਮ ਚਰਜ ਗ੍ਰਹਸਥ, ਬਾਨ ਪ੍ਰਸਤ ਅਤੇ ਸੰਨਯਾਸ । ੪. ਟਲੀਆਂ ਵਜਾਉਣ ਵਾਲੇ । ੫. ਦੰਗੇ । ੬. ਨੰਗੇ ਰਹਿਣ ਵਾਲੇ । ੭. ਝਗੜੇ । ੮. ਚਰਚਾਵਾਦ ਕੀਤੇ । ੯. ਅਨੇਕ ਪ੍ਰਕਾਰ ਦੇ । ੧੦. ਹੇ ਗੁਸਾਂਈ ਜੀ ! ਕਲਜੁਗ (ਦੇ ਲੋਕ) ਕੁੱਤੇ ਵਾਂਗ ਮੁਰਦਾਰ (ਬੇਹੱਕ) ਨੂੰ ਮੂੰਹ ਮਾਰਦੇ ਹਨ । ੧੧. ਕਹਿੰਦੇ ਹਨ । ੧੨. ਪੈਸੇ ਦਾ ਪਿਆਰ ।

ਵਾਰ ੧, ਪਉੜੀ ੨੧

ਚਾਰਿ ਵਰਨ ਚਾਰਿ ਮਜਹਬਾ, ਜਗ ਵਿਚਿ ਹਿੰਦੂ ਮੁਸਲਮਾਣੇ। ਖੁਦੀ[1] ਬਖੀਲਿ[2] ਤਕਬਰੀ[3], ਖਿੰਚੋਤਾਣ ਕਰੇਨਿ ਧਿਙਾਣੇ। ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ। ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ। ਰਾਮ ਰਹੀਮ ਕਹਾਇਦੇ, ਇਕੁ ਨਾਮੁ ਦੁਇ ਰਾਹ ਭੁਲਾਣੇ। ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸੈਤਾਣੇ॥ ਸਚੁ ਕਿਨਾਰੇ ਰਹਿ ਗਇਆ, ਖਹਿ ਮਰਦੇ ਬਾਹਮਣ ਮਉਲਾਣੇ। ਸਿਰੋ ਨ ਮਿਟੇ ਆਵਣ ਜਾਣੇ ॥੨੧॥

ਵਾਰ ੧, ਪਉੜੀ ੨੦

ਬਹੁ ਵਾਟੀ ਜਗਿ ਚਲੀਆ, ਤਬ ਹੀ ਭਏ ਮੁਹੰਮਦਿ ਯਾਰਾ। [4]ਕਉਮਿ ਬਹਤਰਿ ਸੰਗਿ ਕਰਿ, ਬਹੁ ਬਿਧਿ ਵੈਰੁ ਵਿਰੋਧੁ ਪਸਾਰਾ। ਰੋਜੇ ਈਦ ਨਿਮਾਜਿ ਕਰਿ, ਕਰਮੀ ਬੰਦਿ ਕੀਆ ਸੰਸਾਰਾ। ਪੀਰ ਪੈਕੰਬਰ ਅਉਲੀਏ, ਗਉਸ[5] [6]ਕੁਤਬ ਬਹੁ ਭੇਖ ਸਵਾਰਾ। ਠਾਕੁਰ ਦੁਆਰੇ ਢਾਹਿ ਕੈ, ਤਿਹਿ ਠਉੜੀ ਮਾਸੀਤ ਉਸਾਰਾ। ਮਾਰਨਿ ਗਊ ਗਰੀਬ ਨੋ, ਧਰਤੀ ਉਪਰਿ ਪਾਪੁ ਬਿਥਾਰਾ। ਕਾਫਰ ਮੁਲਹਦ[7] ਇਰਮਨੀ[8], ਰੂਮੀ ਜੰਗੀ[9] ਦੁਸਮਣਿ ਦਾਰਾ[10]। ਪਾਪੇ ਦਾ ਵਰਤਿਆ ਵਰਤਾਰਾ ॥੨੦॥

ਵਾਰ ੧, ਪਉੜੀ ੨੨

ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ[11] ਪ੍ਰਭੁ ਆਪੇ ਹੋਆ। ਆਪੇ ਪਟੀ ਕਲਮਿ ਆਪਿ, ਆਪੇ ਲਿਖਣਿ ਹਾਰਾ ਹੋਆ। ਬਾਝੁ ਗੁਰੂ ਅੰਧੇਰੁ ਹੈ, ਖਹਿ ਖਹਿ ਮਰਦੇ ਬਹੁ ਬਿਧਿ ਲੋਆ[12]। ਵਰਤਿਆ ਪਾਪੁ ਜਗਤ੍ਰ ਤੇ ਧਉਲ[13] ਉਡੀਣਾ[14] ਨਿਸਿਦਿਨਿ ਰੋਆ। ਬਾਝੁ ਦਇਆ ਬਲਹੀਣ ਹੋਇ, ਨਿਘਰ ਚਲੋ ਰਸਾਤਲਿ ਟੋਆ।

---

੧. ਖੁਦਗਰਜ਼ੀ। ੨. ਈਰਖਾ। ੩. ਹੰਕਾਰ। ੪. ਬਹੱਤਰ ਜਾਤਾਂ ਵਿਚ ਵੰਡ ਕੇ। ੫. ਫਰਿਆਦ ਸੁਣਨ ਵਾਲਾ। ੬. ਮੁਖੀਆ। ੭. ਬੇਈਮਾਨ। ੮. ਇਰਮਨ ਦੇਸ਼ ਦੇ ਵਾਸੀ। ੯. ਜੰਗਬਾਰ ਦੇ ਰਹਿਣ ਵਾਲਾ। ੧੦. ਇਸਤਰੀਆਂ ਵਾਸਤੇ ਲੜਾਈਆਂ। ੧੧. ਨਿਆਂਕਾਰੀ। ੧੨. ਲੋਕ। ੧੩. ਬਲਦ। ੧੪. ਉਦਾਸ।

ਖੜਾ ਇਕਤੇ ਪੈਰ ਤੇ, ਪਾਪ ਸੰਗਿ ਬਹੁ ਭਾਰਾ ਹੋਆ। ਥੰਮੇ ਕੋਇ ਨ ਸਾਧੁ ਬਿਨੁ, ਸਾਧੁ ਨ ਦਿਸੈ ਜਗਿ ਵਿਚਿ ਕੋਆ। ਧਰਮ ਧਉਲ ਪੁਕਾਰੇ, ਤਲੈ ਖੜੋਆ ॥੨੨॥

ਵਾਰ ੧, ਪਉੜੀ ੧੭

ਜੁਗ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ ॥ ਵਰਨਾਵਰਨ ਨਾ ਭਾਵਨੀ, ਖਹਿ ਖਹਿ ਜਲਨ ਬਾਂਸ ਅੰਗਿਆਰਾ। ਨਿੰਦਿਆ ਚਲੇ ਵੇਦ ਕੀ, ਸਮਝਨਿ ਨਹਿ ਅਗਿਆਨਿ ਗੁਬਾਰਾ। [1]ਬੇਦ ਗਿਰੰਥ ਗੁਰ ਹਟਿ ਹੈ, ਜਿਸੁ ਲਗਿ ਭਵਜਲ ਪਾਰਿ ਉਤਾਰਾ। ਸਤਿਗੁਰ ਬਾਝੁ ਨ ਬੁਝੀਐ, ਜਿਚਰੁ ਧਰੇ ਨ ਪ੍ਰਭੁ ਅਵਤਾਰਾ। ਗੁਰ ਪਰਮੇਸਰੁ ਇਕੁ ਹੈ, ਸਚਾ ਸਾਹੁ ਜਗਤੁ ਵਣਜਾਰਾ। ਚੜੇ ਸੂਰ[2] ਮਿਟਿ ਜਾਇ ਅੰਧਾਰਾ ॥੧੭॥

ਸਵਈਏ ਮਹਲੇ ਤੀਜੇ ਕੇ ੩ [੧੩੯੫-੯੬]

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥ [3]ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥ ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥ ਗੁਰੁ ਦਯਿ[4] ਮਿਲਾਯਉ ਭਿਖਿਆ[5], ਜਿਵ ਤੂ ਰਖਹਿ ਤਿਵ ਰਹਉ॥੨॥੨੦॥

ਸਲੋਕ ਮ: ੧ (ਵਾਰ ਮਾਝ ਕੀ) [੧੪੫]

ਕਲਿ ਕਾਤੀ[6] ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ[7] ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ [੧੬]

---

੧. ਧਾਰਮਕ ਪੁਸਤਕ ਗੁਰੂ ਦੀ ਹਟੀ ਹੈ, ਜਿਸ ਤੋਂ ਗਿਆਨ ਪ੍ਰਾਪਤ ਹੁੰਦਾ ਹੈ। ੨. ਸੂਰਜ। ੩. ਸਾਰੀ ਦੁਨੀਆ (ਫੋਕੇ) ਉਪਦੇਸ਼ ਕਹਿੰਦੀ ਸੁਣੀ, ਪਰ ਕਿਸੇ ਦੀ ਰਹਿਣੀ ਵੇਖ ਕੇ ਖੁਸ਼ੀ ਪ੍ਰਾਪਤ ਨਾ ਹੋਈ। ੪. ਹਰੀ ਨੇ। ੫. ਭਟ ਦਾ ਨਾਂ। ੬. ਕੈਂਚੀ। ੭. ਪਾਗਲ।

# *ਮਾਨਸ ਔਤਾਰ ਧਾਰ ਦਰਸ ਦਿਖਾਏ ਹੈਂ

ਕਬਿੱਤ (ਭਾਈ ਗੁਰਦਾਸ ਜੀ)

ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸ, ਮਾਨਸ ਔਤਾਰ ਧਾਰ, ਦਰਸ ਦਿਖਾਏ ਹੈਂ ।
[2]ਜਾ ਕੇ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ, ਸ੍ਰੀ ਮੁਖ ਸ਼ਬਦ ਗੁਰਸਿਖਨ ਸੁਨਾਏ ਹੈਂ ।
[3]ਜਗ ਭੋਗ ਨਈਵੇਦ ਜਗਤ ਭਗਤ ਜਾਹਿ ਅਸਨ[4] ਬਸਨ[5] ਗੁਰੂ ਸਿਖਨ ਲਡਾਏ ਹੈਂ ।
ਨਿਗਮ[6] ਸੇਖਾਦਿਕ[7] ਕਥਿਤ ਨੇਤਿ[8] ਨੇਤਿ ਕਰ, ਪੂਰਨ ਬ੍ਰਹਮ ਗੁਰ ਸਿਖਨ ਲਖਾਏ ਹੈਂ ॥੩੫॥

ਕਬਿੱਤ ॥ ਪੂਰਨ ਬ੍ਰਹਮ ਗੁਰ ਬੇਲ ਹ੍ਵੈ ਚੰਬੇਲੀ ਗਤਿ, ਮੂਲ ਸਾਖਾ ਪਤ੍ਰ ਕਰ ਬਿਬਿਧ[9] ਬਿਥਾਰ[10] ਹੈ ।
ਗੁਰੂ ਸਿਖ ਪੁਹਪ[11]ਸੁਬਾਸ ਨਿਜ ਰੂਪ ਤਾ ਮੈਂ, ਪ੍ਰਗਟ ਹ੍ਵੈ ਕਰਤ ਸੰਸਾਰ ਕੋ ਉਧਾਰ ਹੈ
ਤਿਲ ਮਿਲ ਬਾਸਨਾ ਸੁਬਾਸ[12] ਕੋ ਨਿਵਾਸ ਕਰ ਆਪਾ ਖੋਇ ਹੋਇ ਹੈ ਫੁਲੇਰ ਮਹਿਕਾਰ ਹੈ ।
ਗੁਰਮੁਖਿ ਮਾਰਗ ਮੈਂ ਪਤਿਤ ਪੁਨੀਤ ਰੀਤਿ, ਸੰਸਾਰੀ ਹ੍ਵੈ ਨਿਰੰਕਾਰੀ, ਪਰਉਪਕਾਰ ਹੈ ॥੩੭॥

ਆਸਾ ਮਹਲਾ ੫ ਛੰਤ [੪੫੯]

ਮੇਰੀ ਸੇਜੜੀਐ[13] ਆਡੰਬਰੁ[14] ਬਣਿਆ ॥ ਮਨ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ, ਚਾਵ ਮੰਗਲ ਰਸ ਭਰੇ ॥ ਅੰਗ ਸੰਗਿ ਲਾਗੇ ਦੂਖ ਭਾਗੇ, ਪ੍ਰਾਣ ਮਨ ਤਨ ਸਭਿ ਹਰੇ ॥ ਮਨ ਇਛ ਪਾਈ ਪ੍ਰਭ ਧਿਆਈ, ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥

---

੨. ਜਿਸ ਪ੍ਰਕਾਸ਼ ਸਰੂਪ ਦੇ ਅਨੇਕਾਂ ਹੀ ਰੂਪ ਘੜੇ ਹੋਏ ਹਨ । ੩. ਜਿਸ ਪ੍ਰਮੇਸ਼ਰ ਲਈ ਇਹ ਸੰਸਾਰ ਦੇ ਭਗਤ ਜਗ ਕਰਦੇ ਭੋਗ ਲਾਉਂਦੇ ਅਤੇ ਭੇਟਾ ਕਰਦੇ ਹਨ । ੪. ਭੋਜਨ । ੫. ਬਸਤਰ । ੬. ਵੇਦ । ੭. ਸ਼ੇਸ਼ਨਾਗ ਤੇ ਹੋਰ । ੮. ਬੇਅੰਤ । ੯. ਕਈ ਤਰ੍ਹਾਂ । ੧੦. ਫੈਲਾਓ । ੧੧. ਫੁੱਲ । ੧੨. ਖੁਸ਼ਬੂ, ਸੁਗੰਧੀ । ੧੩. ਹਿਰਦੇ ਰੂਪੀ ਸੇਜਾ । ੧੪. (ਵਾਹਿਗੁਰੂ ਦੇ ਮਿਲਾਪ ਦਾ) ਸਾਮਾਨ । *ਦਸਾਂ ਪਾਤਸ਼ਾਹੀਆਂ ਦੇ ਅਵਤਾਰ ਧਾਰਨ ਦੇ ਗੁਰਪੁਰਬਾਂ ਸਮੇਂ ਇਹ ਸ਼ਬਦ ਪੜ੍ਹੇ ਜਾਂਦੇ ਹਨ ।

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥ ਗੁਣ ਗੂੜ ਗੁਪਤ ਅਪਾਰ ਕਰਤੇ,ਨਿਗਮ[1] ਅੰਤੁ ਨ ਪਾਵਹੇ॥ਭਗਤਿ ਭਾਇ ਧਿਆਇ ਸੁਆਮੀ,ਸਦਾ ਹਰਿ ਗੁਨ ਗਾਵਹੇ ॥ ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ॥ਬਿਨਵੰਤਿ ਨਾਨਕ ਰੰਗਿ ਰਾਤੀ,ਪ੍ਰੇਮ ਸਹਜਿ ਸਮਾਣੀ॥੩॥

ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥ ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥ ਸੁਖ ਸਹਜ ਸਰਸੇ ਹਰਿਨਾਮਿ ਰਹਸੇ, ਪ੍ਰਭਿ ਆਪਿ ਕਿਰਪਾ ਧਾਰੀਆ॥ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ॥ ਸੁਭ ਦਿਵਸ ਆਏ ਸਹਜਿ ਪਾਏ,ਸਗਲ ਨਿਧਿ ਪ੍ਰਭ ਪਾਗੇ[2] ॥ ਬਿਨਵੰਤਿ ਨਾਨਕ ਸਰਣਿ ਸੁਆਮੀ, ਸਦਾ ਹਰਿ ਜਨ ਤਾਗੇ ॥੪॥੧॥੧੦॥

ਬਿਲਾਵਲੁ ਮਹਲਾ ੫ [੮੪੭]

ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥ ਸੋਹੇ [3]ਬੰਕ ਦੁਆਰ, ਸਗਲਾ ਬਨੁ ਹਰਾ ॥ ਹਰ ਹਰਾ ਸੁਆਮੀ ਸੁਖਹਗਾਮੀ[4], ਅਨਦ ਮੰਗਲ ਰਸੁ ਘਣਾ ॥ ਨਵਲ[5] ਨਵਤਨ[6] ਨਾਹੁ ਬਾਲਾ[7], ਕਵਨ ਰਸਨਾ ਗੁਨ ਭਣਾ[8] ॥ ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ[9] ॥ ਨਾਨਕੁ ਪਇਅੰਪੈ[10] ਮੇਰੀ ਆਸ ਪੂਰੀ, ਮਿਲੇ ਸੁਆਮੀ ਅਪਰੰਪਰਾ[11] ॥੫॥੧॥੩॥

ਕਬਿੱਤ (ਭਾਈ ਗੁਰਦਾਸ ਜੀ)

ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ ਪਹਰ, ਮਹੂਰਤ ਘਰੀ, [12]ਔ ਪਲ ਪਾਏ ਹੈਂ ।
ਸਫਲ ਸਿੰਗਾਰ [13]ਚਾਰੁ [14]ਸਿਹਜਾ ਸੰਜੋਗ ਭੋਗ[14],ਆਂਗਨ[15] ਮੰਦਰਅਤਿ ਸੁੰਦਰਸੁਹਾਏਹੈਂ।
ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ, ਆਨੰਦ ਸਹਜਿ ਸੁਖ ਸਾਗਰ, ਬਢਾਏ ਹੈਂ ।
ਅਰਥ ਧਰਮ ਕਾਮ ਮੋਖ ਨਿਹਕਾਮ[16] ਨਾਮੁ, ਪ੍ਰੇਮ ਰਸ ਰਸਿਕ ਹੈ ਲਾਲ ਮੇਰੇ ਆਏ ਹੈਂ ॥੬੫੨॥

---

੧. ਵੇਦ । ੨. ਚਰਨਾਂ ਵਿਚ । ੩. ਸੁੰਦਰ ਘਰ । ੪. ਸੁਖ ਦੇਣ ਵਾਲਾ । ੫. ਜੁਆਨ । ੬. ਨਵਾਂ ਨਰੋਆ । ੭. ਭਰ ਜੋਬਨ ਵਾਲਾ । ੮. ਆਖਾਂ । ੯. ਦੂਰ ਹੋ ਗਿਆ । ੧੦. ਬੇਨਤੀ ਕਰਦਾ ਹੈ । ੧੧. ਅਪਰ ਅਪਾਰ । ੧੨. ਅਤੇ ਪਲ ਆਦਿ ਜੋ ਮਿਲੇ ਹਨ, ਸਭ ਧੰਨ ਹਨ । ੧੩. ਸੁੰਦਰ । ੧੪. ਵਾਹਿਗੁਰੂ ਦਾ ਮੇਲ । ੧੫. ਵਿਹੜਾ । ੧੬. ਇੱਛਾ-ਰਹਿਤ ।

ਮ: ੪ (ਗਉੜੀ ਕੀ ਵਾਰ ਮਹਲਾ ੪) [੩੧੦]

ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥ ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥ ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ, ਧਨੁ ਧਨੁ ਸੁ ਜਨਨੀ[1] ਜਿਨਿ ਗੁਰੂ ਜਣਿਆ ਮਾਇ[1] ॥ ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ, ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥ ਹਰਿ ਸਤਿਗੁਰੁ ਮੇਲਹੁ ਦਇਆ ਕਰਿ, ਜਨੁ ਨਾਨਕੁ ਧੋਵੈ ਪਾਇ ॥੨॥ (੧੭)

ਭੈਰਉ ਮਹਲਾ ੪ [੧੧੩੫-੩੬]

ਸਤਸੰਗਤਿ ਸਾਈ ਹਰਿ ਤੇਰੀ, ਜਿਤੁ ਹਰਿ ਕੀਰਤਿ ਹਰਿ ਸੁਨਣੇ ॥ ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ[2], ਤਿਨ ਹਮ ਸ੍ੇਵਹ[3] ਨਿਤ ਚਰਣੇ ॥੧॥ ਜਗਜੀਵਨੁ ਹਰਿ ਧਿਆਇ ਤਰਣੇ ॥ ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ [4]ਜਿਹਵਾ ਇਤੁ ਗਨਣੇ ॥੧॥ਰਹਾਉ॥ ਗੁਰਸਿਖ ਹਰਿ ਬੋਲਹੁ ਹਰਿ ਗਾਵਹੁ, ਲੇ ਗੁਰਮਤਿ ਹਰਿ ਜਪਣੇ ॥ ਜੋ ਉਪਦੇਸੁ ਸੁਣੇ ਗੁਰ ਕੇਰਾ, ਸੋ ਜਨੁ ਪਾਵੈ ਹਰਿ ਸੁਖ ਘਣੇ ॥੨॥ ਧੰਨੁ ਸੁ ਵੰਸੁ ਧੰਨੁ ਸੋ ਪਿਤਾ, ਧੰਨੁ ਸੋ ਮਾਤਾ, ਜਿਨਿ ਜਨ ਜਣੇ ॥ ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ, ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥ ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ ॥ ਨਾਨਕ ਜਨਿ ਪਾਇਆ ਮਤਿ ਗੁਰਮਤਿ, ਜਪਿ ਹਰਿ ਹਰਿ ਪਾਰਿ ਪਵਣੇ ॥੪॥੩॥੭॥

ਬਿਹਾਗੜਾ ਮਹਲਾ ੫ ਛੰਤ [੫੪੭]

ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ॥ ਸਭਿ ਸੁਖ ਪਰਗਟਿਆ, ਦੁਖ ਦੂਰਿ ਪਰਾਇਆ ਰਾਮ ॥ ਸੁਖ ਸਹਜ ਅਨਦ ਬਿਨੋਦ ਸਦ ਹੀ, ਗੁਨ ਗੁਪਾਲ ਨਿਤ ਗਾਈਐ ॥ ਭਜੁ ਸਾਧ ਸੰਗੇ ਮਿਲੇ ਰੰਗੇ, ਬਹੁੜਿ ਜੋਨਿ ਨ ਧਾਈਐ ॥ ਗਹਿ ਕੰਠਿ ਲਾਏ ਸਹਜਿ ਸੁਭਾਏ, [5]ਆਦਿ ਅੰਕੁਰੁ ਆਇਆ ॥ ਬਿਨਵੰਤ ਨਾਨਕ ਆਪਿ ਮਿਲਿਆ, ਬਹੁੜਿ ਕਤਹੂ ਨ ਜਾਇਆ ॥੫॥੪॥੭॥

---

੧. ਮਾਤਾ । ੨. ਭਿਜ ਗਿਆ । ੩. ਸੇਵਾ ਕਰੀਏ । ੪. ਇਸ ਜੀਭ ਨਾਲ । ੫. ਪੂਰਬਲੇ ਕਰਮਾਂ ਦਾ ਅੰਗੁਰ ਪੁੰਗਰ ਪਿਆ ।

ਗਉੜੀ ਮਹਲਾ ੫ [੧੯੧-੯੨]

ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ[੧] ॥੧॥ ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ਰਹਾਉ ॥ ਸਫਲ ਮੂਰਤੁ[੨] ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰਿ ॥੨॥ ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥ ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥ ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥

ਨਟ ਨਰਾਇਨ ਮਹਲਾ ੪ ਪੜਤਾਲ [੯੭੭]

ਮੇਰੇ ਮਨ [੩]ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ[੪] ਰਵਾਲ[੪] ॥ ਸਭਿ ਦਾਲਿਦ ਭੰਜਿ ਦੁਖ ਦਾਲ ॥ ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ਰਹਾਉ ॥ ਹਰਿਕਾ ਗ੍ਰਿਹੁ ਹਰਿ ਆਪਿ ਸਵਾਰਿਓ, ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥ ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ, ਹਮ ਹਰਿ ਕੀ ਗੁਰ ਕੀਈ ਹੈ ਬਸੀਠੀ[੫], ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ, ਮਨਿ ਤਨਿ ਆਨਦੋ ਆਨੰਦ ਭਏ,ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ ਜਨੁ ਨਾਨਕੁ ਹਰਿ ਹਰਿ ਮਿਲੇ, ਭਏ [੬]ਗਲਤਾਨ ਹਾਲ ਨਿਹਾਲ ਨਿਹਾਲ ॥੨॥੧੭॥

ਛੰਤ (ਰਾਮਕਲੀ ਮ: ੫) [੯੨੭]

ਸਗਲ ਇਛ ਮੇਰੀ ਪੁੰਨੀਆ, ਮਿਲਿਆ ਨਿਰੰਜਨ ਰਾਇ[੭] ਜੀਉ ॥ ਅਨਦੁ ਭਇਆ ਵਡਭਾਗੀਹੋ, ਗ੍ਰਿਹਿ ਪ੍ਰਗਟੇ ਪ੍ਰਭ ਆਏ ਜੀਉ ॥ ਗ੍ਰਿਹਿ ਲਾਲ ਆਇ ਪੁਰਬਿ ਕਮਾਏ, ਤਾ ਕੀ ਉਪਮਾ ਕਿਆ ਗਣਾ, ਬੇਅੰਤ ਪੂਰਨ ਸੁਖ ਸਹਜ ਦਾਤਾ, ਕਵਨ ਰਸਨਾ ਗੁਣ ਭਣਾ ॥ ਆਪੇ ਮਿਲਾਏ [੮]ਗਹਿ ਕੰਠਿ ਲਾਏ, ਤਿਸੁ ਬਿਨਾ ਨਹੀ ਜਾਇ ਜੀਉ ॥ ਬਲਿ[੯] ਜਾਇ ਨਾਨਕੁ ਸਦਾ ਕਰਤੇ, ਸਭ ਮਹਿ ਰਹਿਆ ਸਮਾਇ ਜੀਉ ॥੪॥੪॥

---

੧. ਨਿਰਲੇਪ । ੨. ਮਹੂਰਤ । ੩. ਹਰੀ ਸੇਵਾ ਨਾਲ ਘਾਲ ਸਫਲੀ ਕਰ । ੪. ਧੂੜੀ । ੫. ਵਕਾਲਤ । ੬. ਮਗਨਤਾ ਵਾਲੀ ਹਾਲਤ । ੭. ਰਾਜਾ (ਵਾਹਿਗੁਰੂ) । ੮. ਪਕੜ ਕੇ ਗਲ ਨਾਲ ਲਾਵੇ । ੯. ਬਲਿਹਾਰ ਸਦਕੇ ।

(ਆਸਾ ਮਹਲਾ ੫ ਛੰਤ) [੪੬੦]

[1]ਨਸਿ ਵੰਞਹੁ ਕਿਲਵਿਖਹੁ[2], ਕਰਤਾ ਘਰਿ ਆਇਆ ॥ [3]ਦੂਤਹ ਦਹਨੁ ਭਇਆ, ਗੋਵਿੰਦੁ, ਪ੍ਰਗਟਾਇਆ ॥ ਪ੍ਰਗਟੇ ਗੋਪਾਲ ਗੋਬਿੰਦ ਲਾਲਨ, ਸਾਧ ਸੰਗਿ ਵਖਾਣਿਆ[4] ॥ ਆਚਰਜੁ ਡੀਠਾ [5]ਅਮਿਉ ਵੂਠਾ, ਗੁਰ ਪ੍ਰਸਾਦੀ ਜਾਨਿਆ ॥ ਮਨਿ ਸਾਂਤਿ ਆਈ ਵਜੀ ਵਧਾਈ, ਨਹ ਅੰਤੁ ਜਾਈ ਪਾਇਆ ॥ ਬਿਨਵੰਤਿ ਨਾਨਕ ਸੁਖ ਸਹਜਿ ਮੇਲਾ, ਪ੍ਰਭੂ ਆਪਿ ਬਣਾਇਆ ॥੨॥

ਰਾਗੁ ਸੂਹੀ ਮਹਲਾ ੧ ਘਰੁ ੩ [੭੬੪-੬੫]

ਆਵਹੁ ਸਜਣਾ, ਹਉ ਦੇਖਾ ਦਰਸਨੁ ਤੇਰਾ ਰਾਮ ॥ ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ ॥ ਮਨਿ ਚਾਉ ਘਨੇਰਾ, ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ ॥ ਦਰਸਨੁ ਦੇਖਿ ਭਈ ਨਿਹਕੇਵਲ[6], ਜਨਮ ਮਰਣ ਦੁਖੁ ਨਾਸਾ ॥ ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ [7]ਭਾਇ ਸੁਭਾਏ ॥ ਨਾਨਕ ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ ॥੧॥

ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨ [੭੬੪]

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥ ਸਹਜਿ ਮਿਲਾਏ, ਹਰਿ ਮਨਿ ਭਾਏ ਪੰਚ[8] ਮਿਲੇ ਸੁਖੁ ਪਾਇਆ ॥ ਸਾਈ ਵਸਤੁ ਪਰਾਪਤਿ ਹੋਈ, ਜਿਸੁ ਸੇਤੀ ਮਨੁ ਲਾਇਆ ॥ [9]ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ ॥ ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ ॥੧॥

ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ[10] ॥ ਸਚੁ ਮੰਗਲੁ ਗਾਵਹੁ, ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥ ਅਪਨੈ ਘਰਿ ਆਇਆ ਥਾਨਿ ਸੁਹਾਇਆ, ਕਾਰਜ ਸਬਦਿ ਸਵਾਰੇ ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ[11] ਤ੍ਰਿਭਵਣ[12] ਰੂਪੁ ਦਿਖਾਇਆ॥ਸਖੀ ਮਿਲਹੁ,ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥੨॥

---

੧.ਭਜ ਜਾਵੋ । ੨.ਹੇ ਪਾਪੋ । ੩.ਜਮਦੂਤਾਂ ਦਾ ਨਾਸ ਹੋ ਗਿਆ । ੪. ਦਸਿਆ । ੫.ਅੰਮ੍ਰਿਤ ਵਰਸਦਾ । ੬. ਮੁਕਤ । ੭. ਸਹਿਜ-ਸੁਭਾਏ । ੮.ਸਰੇਸ਼ਟ ਜਨ । ੯. ਸਦੈਵੀ । ੧੦. ਗੁਰਮੁਖ ਇਸਤ੍ਰੀਓ । ੧੧. ਸੁਰਮਾ । ੧੨. ਤਿੰਨਾਂ ਲੋਕਾਂ ਦੀ ਸੁੰਦਰਤਾ,ਵਾਹਿਗੁਰੂ ।

ਗਉੜੀ ਪੂਰਬੀ ਛੰਤ ਮਹਲਾ ੧ [੨੪੨-੪੩]

ਮੇਰੀ ਇਛ ਪੁਨੀ ਜੀਉ, ਹਮ ਘਰਿ ਸਾਜਨੁ ਆਇਆ ॥ ਮਿਲਿ ਵਰੁ ਨਾਰੀ, ਮੰਗਲੁ ਗਾਇਆ ॥ ਗੁਣ ਗਾਇ ਮੰਗਲੁ ਪ੍ਰੇਮਿ ਰਹਸੀ[੧], ਮੁੰਧ ਮਨਿ ਓਮਾਹਓ ॥ ਸਾਜਨ ਰਹੰਸੇ[੨] ਦੁਸਟ ਵਿਆਪੇ[੩] ਸਾਚੁ ਜਪਿ ਸਚੁ ਲਾਹਓ[੪] ॥ ਕਰ ਜੋੜਿ ਸਾਧਨ ਕਰੈ ਬਿਨਤੀ, ਰੈਣਿ ਦਿਨੁ ਰਸਿ ਭਿੰਨੀਆ ॥ ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥

ਮਲਾਰ ਮਹਲਾ ੫ [੧੨੭੨]

ਪ੍ਰਿਅ ਕੀ ਸੋਭ ਸੁਹਾਵਨੀ ਨੀਕੀ[੫] ॥ ਹਾਹਾ ਹੂਹੂ ਗੰਧ੍ਰਬ ਅਪਸਰਾ, ਅਨੰਦ ਮੰਗਲ ਰਸ ਗਾਵਨੀ ਨੀਕੀ ॥੧॥ਰਹਾਉ॥ [੬]ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ, ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥੧॥ [੭]ਗਿਰਿ ਤਰ ਥਲ ਜਲ ਭਵਨ ਭਰਪੁਰਿ, ਘਟਿ ਘਟਿ ਲਾਲਨ ਛਾਵਨੀ ਨੀਕੀ ॥ ਸਾਧ ਸੰਗਿ ਰਾਮਈਆ ਰਸੁ ਪਾਇਓ, ਨਾਨਕ ਜਾ ਕੈ ਭਾਵਨੀ ਨੀਕੀ ॥੨॥੩॥੨੫॥

(ਛੰਤੁ ਸ੍ਰੀ ਰਾਗੁ ਮ: ੫) [੮੧]

ਪ੍ਰੇਮ ਠਗਉਰੀ[੮] ਪਾਇ ਰੀਝਾਇ, ਗੋਬਿੰਦ ਮਨੁ ਮੋਹਿਆ ਜੀਉ ॥ ਸੰਤਨ ਕੈ ਪਰਸਾਦਿ ਅਗਾਧਿ ਕੰਠੇ[੯] ਲਗਿ ਸੋਹਿਆ ਜੀਉ ॥ ਹਰਿ ਕੰਠਿ ਲਗਿ ਸੋਹਿਆ, ਦੋਖ ਸਭਿ ਜੋਹਿਆ[੧੦] ਭਗਤਿ ਲਖ੍ਯਣ[੧੧] ਕਰਿ ਵਸਿ ਭਏ ॥ ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ, ਜਨਮ ਮਰਣਾ, ਸਭਿ ਮਿਟਿ ਗਏ ॥ ਸਖੀ ਮੰਗਲੋ ਗਾਇਆ, ਇਛ ਪੁਜਾਇਆ, ਬਹੁੜਿ ਨ ਮਾਇਆ ਹੋਹਿਆ[੧੨] ॥ [੧੩]ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ, ਸੰਸਾਰੁ ਸਾਗਰੁ ਨਹੀ ਪੋਹਿਆ ॥੪॥

---

੧. ਅਨੰਦਤ ਹੋਈ । ੨. ਖਿੜੇ । ੩. ਬਿਪਤਾ ਵਿਚ ਪੈ ਗਏ । ੪. ਲਾਹ ਲਿਆ । ੫. ਚੰਗੀ, ਸੁੰਦਰ । ੬. ਸੁੰਦਰ ਰਾਗਾਂ ਦਾ ਉਚਾਰਨ ਕਰ ਕੇ ਅਨੇਕ ਭਾਂਤ ਦੇ ਗੁਣਾਂ ਨੂੰ ਪ੍ਰਗਟਾ ਰਹੇ ਹਨ । ੭. ਪਹਾੜਾਂ, ਜੰਗਲਾਂ, ਧਰਤੀ, ਜਲ ਤੇ ਭਵਨਾਂ ਵਿਚ ਭਰਪੂਰ ਹੈ । ੮. ਖੇਡ, ਚੋਜ । ੯. ਗਲੇ । ੧੦. ਨਾਸ ਹੋ ਗਏ । ੧੧. ਲਛਣ । ੧੨. ਧਕੇ (ਖਾਧੇ) । ੧੩. ਹਥ ਫੜ ਲਿਆ ।

ਆਸਾ ਮਹਲਾ ੫ [੩੮੨-੮੩]

ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ, ਏਹੁ ਮਹਾ ਰਸੁ ਜਨਹਿ ਪੀਓ ॥ ਜਨਮ ਜਨਮ ਚੂਕੇ ਭੈ ਭਾਰੇ,ਦੁਰਤੁ[1] ਬਿਨਾਸਿਓ ਭਰਮੁ ਬੀਓ[2] ॥੧॥ ਦਰਸਨੁ ਪੇਖਤ ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਾਰੇ ਸਤਿਗੁਰ, ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥ ਤੁਮ੍ਰੀ ਕ੍ਰਿਪਾ ਤੇ ਭਇਓ ਸਾਧ ਸੰਗੁ, ਏਹੁ ਕਾਜੁ ਤੁਮ੍ ਆਪਿ ਕੀਓ ॥ ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ, ਸਹਜੇ ਬਿਖਿਆ ਭਈ ਖੀਓ[3] ॥੨॥ ਸੁਖ ਨਿਧਾਨ ਨਾਮੁ ਪ੍ਰਭ ਤੁਮਰਾ, ਏਹੁ ਅਬਿਨਾਸੀ ਮੰਤ੍ਰੁ ਲੀਓ ॥ ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ, ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥ ਧੰਨੁ ਸੁ ਮਾਣਸ ਦੇਹੀ ਪਾਈ, ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥ ਧੰਨੁ ਸੁ ਕਲਿਜੁਗੁ ਸਾਧ ਸੰਗਿ ਕੀਰਤਨੁ ਗਾਈਐ, ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥

ਸੂਹੀ ਮਹਲਾ ੫ [੭੪੮-੪੯]

ਭਾਗਠੜੇ ਹਰਿ ਸੰਤ ਤੁਮ੍ਾਰੇ, ਜਿਨ੍ ਘਰਿ ਧਨੁ ਹਰਿ ਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥ ਮੇਰੇ ਰਾਮ, ਹਰਿਜਨ ਕੈ ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ[4] ਚਰਣ ਧੂੜਿ ਮੁਖਿ ਲਾਈ ॥੧॥ਰਹਾਉ॥ ਜਨਮ ਮਰਣ ਦੁਹਹੂ ਮਹਿ ਨਾਹੀ,ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥੨॥ ਸਚਾ ਅਮਰੁ[5] ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ, ਜਿਸ ਕੇ ਸੇ ਤਿਨਿ ਜਾਤੇ ॥੩॥ ਪਖਾ ਫੇਰੀ, ਪਾਣੀ ਢੋਵਾ, ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ, ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

---

੧. ਪਾਪ । ੨. ਦਵੈਤਾ ਭਾਵ ਦਾ ਨਾਸ । ੩. ਨਾਸ । ੪. ਝੁਲਾਵਾਂ । ੫. ਹੁਕਮੁ ।

# ਕਲਿ ਤਾਰਨ ਗੁਰੁ ਨਾਨਕ ਆਇਆ

ਵਾਰ ੧, ਪਉੜੀ ੨੩

ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ[1] । ਚਰਨ ਧੋਇ ਰਹਰਾਸਿ[2] ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ । ਪਾਰਬ੍ਰਹਮ ਪੂਰਨ ਬ੍ਰਹਮ, ਕਲਿਜੁਗ ਅੰਦਰਿ ਇਕ ਦਿਖਾਇਆ । ਚਾਰੇ ਪੈਰ ਧਰਮ ਦੇ, ਚਾਰਿ ਵਰਨ ਇਕ ਵਰਨੁ ਕਰਾਇਆ । ਰਾਣਾ ਰੰਕ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ । ਉਲਟਾ ਖੇਲੁ ਪਿਰੰਮ[3] ਦਾ, ਪੈਰਾ ਉਪਰਿ ਸੀਸੁ ਨਿਵਾਇਆ । ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ । ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥

ਸ੍ਰੀ ਜੋਤ ਬਿਗਾਸ ਭਾਈ ਨੰਦ ਲਾਲ ਜੀ ਵਿਚੋਂ

ਗੁਰੂ ਨਾਨਕ ਆਮਦ ਨਰਾਇਨ ਸਰੂਪ ॥ ਹੁਮਾਨਾ ਨਿਰੰਜਨ ਨਿਰੰਕਾਰ ਰੂਪ ॥੧॥
ਹਕੱਸ਼ ਆਫ਼ਰੀਦਹ ਜ਼ਿ ਨੂਰੋ ਕਰਮ ॥ ਅਜ਼ੇ ਆਲਮੇ ਰਾ ਫ਼ਜ਼ੂਜ਼ੇ ਅਤਮ ॥੨॥
ਹਕੱਸ਼ ਬਰ ਗੁਜ਼ੀਦਹ ਜ਼ਿ ਹਰਬਰ ਗੁਜ਼ੀਂ ॥ ਨਿਸ਼ਾਦਸ਼ ਜ਼ਿ ਹਰ ਬਰਤਰੀਂ ਬਰਤਰੀਂ ॥੩॥
ਹਕੱਸ਼ ਗੁਫ਼ਤ ਖ਼ੁਦ ਮੁਰਸ਼ਿਦਉਲ ਆਲਮੀਂ ॥ ਨਿਜਾਤੁਉਲ ਵਰਾ ਰਹਮਤੁਉਲ ਮੁਜ਼ ਨਬੀਂ ॥੪॥

---

੧. ਭੇਜਿਆ । ੨. ਮਰਯਾਦਾ । ੩. ਪਿਆਰੇ (ਗੁਰੂ ਨਾਨਕ ਦਾ) ।

[੧] ਨਾਰਾਇਣ ਗੁਰੂ ਨਾਨਕ ਦਾ ਰੂਪ ਧਾਰ ਕੇ ਆਇਆ । ਉਸ ਦਾ ਰੂਪ ਨਿਰੰਜਨ ਅਤੇ ਨਿਰੰਕਾਰ ਵਰਗਾ ਸੀ । [੨] ਗੁਰੂ ਨਾਨਕ ਦੇ ਅਕਾਲੀ ਨੂਰ ਤੇ ਅਕਾਲ ਪੁਰਖ ਵੀ ਬਲਿਹਾਰ ਹੋ ਗਿਆ । ਸੰਸਾਰ ਨੇ ਉਸ ਦੀ ਬਖਸ਼ਸ਼ ਤੋਂ ਬਹੁਤ ਲਾਭ ਉਠਾਇਆ । [੩] ਅਕਾਲ ਪੁਰਖ ਨੇ ਸਾਰਿਆਂ (ਪੈਗੰਬਰਾਂ) ਚੋਂ ਉਸ ਨੂੰ ਛਾਂਟ ਲਿਆ ਅਤੇ ਉਸ ਨੂੰ ਉਚੇ ਤੋਂ ਉਚੇ ਸਿੰਘਾਸਣ ਤੇ ਬਿਰਾਜਮਾਨ ਕੀਤਾ । [੪] ਅਕਾਲ ਪੁਰਖ ਨੇ ਆਪ ਦਸਿਆ ਕਿ ਗੁਰੂ ਨਾਨਕ ਸਾਰੇ ਸੰਸਾਰ ਦਾ ਗੁਰੂ ਹੈ, ਸੰਸਾਰ ਨੂੰ ਮੁਕਤ ਦਾਨ ਦਿਤਾ ਅਤੇ ਪਾਪੀਆਂ ਤੇ ਕ੍ਰਿਪਾ ਕੀਤੀ ।

ਸ਼ਹਨ ਸ਼ਾਹ ਦਾਰੇਨ ਕਰਦਸ਼ ਖ਼ਿਤਾਬ ॥ ਅਜ਼ੋ ਤਾਲਬਾਂ ਰਾ ਕਿਰਾਮਤ ਨਿਸਾਬ ॥੫॥
ਹਕ ਆਰਾਸਤ ਖ਼ੁਦ ਤਖ਼ਤ ਗਾਹਸ਼ ਬੁਲੰਦ ॥ ਜ਼ਿਹਰ ਫ਼ੱਰਖ਼ੀ ਸਾਖ਼ਤਸ਼ ਅਰਜ਼ਮੰਦ ॥੬॥
ਹਮਹ ਖ਼ਾਸਗਾਂ ਰਾ ਬਪਾਇਸ਼ ਫ਼ਿਕੰਦ ॥ ਮੁਜ਼ੱਫਰ ਲਵਾ ਆਮਦਹ ਦੇਵ ਬੰਦ ॥੭॥
ਸਰੀਰੇ ਸ਼ਾਹਨਸ਼ਾਹੀਏ ਦਾਇਮਾਂ ॥ ਕੁਲਾਹੇ ਸਰ ਅਫ਼ਰਾਜ਼ੀਏ ਜਾਵਦਾਂ ॥੮॥
ਹਕੱਸ਼ ਦਾਦ ਅਜ਼ਗਾਇਤੇ ਮਕਰਮਤ ॥ ਅਜ਼ੋ ਜ਼ੇਬ ਹਰ ਸ਼ਹਰ ਹਰ ਮੁਮਲਕਤ ॥੯॥
ਜ਼ਿ ਪੇਸ਼ੀਨੀਆਂ ਪੇਸ਼ਤਰ ਆਮਦਹ ॥ ਬਕਦਰ ਅਜ਼ ਹਮਹ ਬੇਸ਼ਤਰ ਆਮਦਹ ॥੧੦॥

(ਤੌਸੀਫੋ ਸਨਾ ਭਾਈ ਨੰਦ ਲਾਲ ਜੀ)

ਨਾਮਿ ਓ ਸ਼ਾਹਿ ਨਾਨਕਿ ਹੱਕ ਕੇਸ਼ ॥ ਕਿ ਨਿਆਇਦ ਚੁਨੂੰ ਦਿਗਰ ਦਰਵੇਸ਼ ॥੧੩॥
ਫ਼ਕਰਿ ਓ ਫ਼ਕਰ ਰਾ ਸਰਫ਼ਰਾਜ਼ੀ ॥ ਪੇਸ਼ਿ ਓ ਕਾਰ ਜੁਮਲਾ ਜਾਂ ਬਾਜ਼ੀ ॥੧੪॥
ਤਾਲਬਿ ਖ਼ਾਕਿ ਓ ਚਿਹ ਖ਼ਾਸੋ ਚਿਹ ਆਮ ॥ ਚਿਹ ਮਲਾਇਕ ਚਿ ਹਾਜ਼ਰਾਨਿ ਤਮਾਮ ॥੧੫॥

---

[੫] ਮਹਾਰਾਜਿਆਂ ਦੇ ਮਹਾਰਾਜ ਹਰੀ ਨੇ ਗੁਰੂ ਨਾਨਕ ਸਾਹਿਬ ਨੂੰ ਵਡਿਆਇਆ ਅਤੇ ਉਸ ਤੋਂ ਖੋਜੀਆਂ (ਸਿਖਾਂ) ਨੂੰ ਰਿਧੀਆਂ ਸਿਧੀਆਂ ਪ੍ਰਾਪਤ ਹੋਈਆਂ । [੬] ਗੁਰੂ ਨਾਨਕ ਦੇਵ ਜੀ ਦੇ ਬੈਠਣ ਲਈ ਅਕਾਲ ਪੁਰਖ ਨੇ ਇਕ ਉਚਾ ਅਤੇ ਸੁਹਣਾ ਤਖਤ ਬਣਾਇਆ ਅਤੇ ਉਸ ਦੀ ਬਖਸ਼ਸ਼ ਚੋਂ ਸਾਰੇ ਲੋੜਵੰਦ ਵਰੋਸਾਏ ਗਏ । [੭] ਸਾਰੇ ਵਡੇ ਪੁਰਸ਼,ਗੁਰੂ ਨਾਨਕ ਦੇਵ ਜੀ ਦੇ ਚਰਨੀਂ ਪਾਏ ਅਤੇ ਮੁਲਕ ਜਿਤਣ ਵਾਲੇ ਤੇ ਉਚੇ ਨਿਸ਼ਾਨਾਂ ਵਾਲੇ ਵੀ ਉਸ ਦੀ ਸ਼ਰਨੀ ਪਾਏ । [੮] ਸਦਾ ਥਿਰ ਰਹਿਣ ਵਾਲੇ ਰਾਜ ਦਾ ਤਖਤ (ਸਰੀਰ) ਅਤੇ ਸਦਾ ਉਚਾ ਰਹਿਣ ਵਾਲਾ ਤਾਜ ਗੁਰੂ ਨਾਨਕ ਦੇਵ ਜੀ ਨੂੰ ਬਖਸ਼ਿਆ। [੯] ਵਾਹਿਗੁਰੂ ਨੇ ਗੁਰੂ ਨਾਨਕ ਦੇਵ ਜੀ ਨੂੰ ਬਹੁਤ ਮਾਣ ਅਤੇ ਵਡਿਆਈ ਬਖਸ਼ੀ । ਉਸ ਦੇ ਕਾਰਨ ਸਾਰੇ ਸ਼ਹਿਰ ਅਤੇ ਮੁਲਕ ਸੋਭਦੇ ਹਨ ।
[੧੦] ਜਿੰਨੇ ਵੀ ਪਹਿਲਾਂ ਪੀਰ ਅਵਤਾਰ ਆਏ, ਗੁਰੂ ਨਾਨਕ ਦੇਵ ਉਨ੍ਹਾਂ ਸਭ ਤੋਂ ਉਚਾ ਆਇਆ ।
[੧੩] ਉਸ ਸ਼ਾਹ ਦਾ ਨਾਂ ਨਾਨਕ ਹੈ, ਉਹ ਸੱਚੇ ਮਜ਼ਹਬ ਵਾਲਾ ਹੈ । ਉਸ ਵਰਗਾ ਕੋਈ ਹੋਰ ਪੀਰ ਨਹੀਂ ਦਿਸਦਾ ।
[੧੪] ਉਸ ਦੀ ਫ਼ਕੀਰੀ 'ਫ਼ਕੀਰੀ' ਨੂੰ ਵਡਿਆਈ ਦੇਣ ਵਾਲੀ ਹੈ । ਉਸ ਅਗੇ ਜਾਨ ਕੁਰਬਾਨ ਕਰਨੀ ਬਣਦੀ ਹੈ ।
[੧੫] ਸਾਰੇ ਅਕਾਸ਼ਾਂ ਦੇ ਦੇਵਤੇ ਤੇ ਸ੍ਰਿਸ਼ਟੀ ਦੇ ਜੀਵ ਉਸ 'ਨਾਨਕ' ਦੀ ਧੂੜੀ ਨੂੰ ਲੋਚਦੇ ਹਨ ।

ਹੱਕ ਚੋਂ ਖ਼ੁਦ ਵਾਸਿਫ਼ਸ਼ ਚਿ ਗੋਇਮ ਮਨ ॥ ਦਰ ਰਹਿ ਵਸਫ਼ਿ ਓ ਚਿਹ ਪੋਇਮ ਮਨ ॥ ੧੬॥
ਸਦ ਹਜ਼ਾਰਾਂ ਮੁਰੀਦਸ਼ ਅਜ਼ ਮਲਕੂਤ ॥ ਸਦ ਹਜ਼ਾਰਾਂ ਮੁਰੀਦਸ਼ ਅਜ਼ ਨਾਸੂਤ ॥੧੭॥
ਹਮਾ ਜਬਰੂਤੀਆਂ ਫ਼ਿਦਾਏ ਓ ॥ ਹਮਾ ਲਾਹੂਤੀਆਂ ਬਪਾਏ ਓ ॥੧੮॥

ਵਾਰ ੨੪, ਪਉੜੀ ੩

ਸਤਿਗੁਰ ਸਚਾ ਪਾਤਿਸਾਹੁ, ਬੇਪਰਵਾਹੁ ਅਥਾਹੁ ਸਹਾਬਾ[1]। ਨਾਉ ਗਰੀਬ ਨਿਵਾਜੁ ਹੈ, ਬੇਮੁਹਤਾਜ [2]ਨ ਮੋਹੁ ਮੁਹਾਬਾ। ਬੇਸੁਮਾਰੁ ਨਿਰੰਕਾਰੁ ਹੈ, ਅਲਖ ਅਪਾਰੁ ਅਲਾਹ ਸਿਵਾਬਾ[3]। ਕਾਇਮੁ ਦਾਇਮੁ ਸਾਹਿਬੀ, ਹਾਜਰੁ ਨਾਜਰੁ ਵੇਦ ਕਿਤਾਬਾ। ਅਗਮੁ ਅਡੋਲੁ ਅਤੋਲੁ ਹੈ, ਤੋਲਣਹਾਰੁ ਨ ਡੰਡੀ ਛਾਬਾ। [4]ਇਕੁ ਛਤਿ ਰਾਜੁ ਕਮਾਂਵਦਾ, ਦੁਸਮਣੁ ਦੂਤੁ ਨ ਸੋਰ ਸਰਾਬਾ। ਆਦਲੁ[5] ਅਦਲੁ[6] ਚਲਾਇਦਾ, ਜਾਲਮੁ ਜੁਲਮੁ ਨ ਜੋਰ ਜਰਾਬਾ[7]। ਜਾਹਰ ਪੀਰ ਜਗਤੁ ਗੁਰ ਬਾਬਾ ॥੩॥

ਵਾਰ ੨੪, ਪਉੜੀ ੪

ਗੰਗ ਬਨਾਰਸ ਹਿੰਦੂਆ, ਮੁਸਲਮਾਣਾ ਮਕਾ ਕਾਬਾ। ਘਰਿ ਘਰਿ ਬਾਬਾ ਗਾਵੀਐ, ਵਜਨਿ ਤਾਲ ਮ੍ਰਿਦੰਗੁ ਰਬਾਬਾ। ਭਗਤਿ ਵਛਲੁ ਹੋਇ ਆਇਆ, ਪਤਿਤ ਉਧਾਰਣੁ [8]ਅਜਬੁ ਅਜਾਬਾ। ਚਾਰਿ ਵਰਨ ਇਕ ਵਰਨ

---

[੧੬] ਜਿਸ 'ਨਾਨਕ' ਦੀ ਸਿਫ਼ਤ ਆਪ ਅਕਾਲ ਪੁਰਖ ਕਰਦਾ ਹੈ ਉਸ ਦੀ ਸਿਫ਼ਤ ਮੈਂ ਕੀ ਆਖਾਂ। ਉਸ ਦੀ ਸਿਫ਼ਤ ਦੇ ਰਾਹ ਵਲ ਮੈਂ ਕੀ ਦੌੜਾਂ ? ਭਾਵ ਮੈਂ ਬੰਦਾ ਉਸ ਦੀ ਸਿਫ਼ਤ ਨਹੀਂ ਆਖ ਸਕਦਾ। [੧੭] ਉਸ ਦੇ ਲਖਾਂ ਸੇਵਕ ਹਨ ਦੇਵਤਿਆਂ ਚੋਂ ਅਤੇ ਲਖਾਂ ਸੇਵਕ ਹਨ ਇਸ ਸ੍ਰਿਸ਼ਟੀ ਦੇ ਜੀਵਾਂ ਚੋਂ। [੧੮] ਸਾਰੇ ਜ਼ਬਰਦਸਤ ਪ੍ਰਕਾਸ਼ ਵਾਲੇ ਉਸ ਤੋਂ ਕੁਰਬਾਨ ਹਨ ਅਤੇ ਸਾਰੇ ਰਬ ਦੇ ਨਜ਼ਦੀਕੀ ਉਸ ਦੇ ਚਰਨਾਂ ਵਿਚ ਹਨ।

੧. ਸਾਹਿਬ। ੨. ਮੋਹ 'ਚ ਨਹੀਂ ਫਸਦਾ। ੩. ਸਿਆਣੀਦਾ ਹੈ। ੪. ਇਕ ਛਤਰ ਰਾਜ ਕਰਦਾ ਹੈ, ਭਾਵ ਹੋਰ ਕੋਈ ਦੂਸਰਾ ਰਾਜਾ ਨਹੀਂ। ੫. ਨਿਆਂਕਾਰੀ। ੬. ਨਿਆਂ। ੭. ਦੁਖ। ੮. ਅਚਰਜ ਚੋਜਾਂ ਵਾਲਾ।

ਹੋਇ, ਸਾਧ ਸੰਗਤਿ ਮਿਲਿ ਹੋਇ ਤਰਾਬਾ[1]ਚੰਦਨੁ ਵਾਸੁ ਵਣਾਸਪਤਿ, ਅਵਲਿ ਦੋਮ ਨ ਸੇਮ ਖਰਾਬਾ। ਹੁਕਮੈ ਅੰਦਰਿ ਸਭ ਕੋ, ਕੁਦਰਤਿ[2] ਕਿਸ ਦੀ ਕਰੈ ਜਵਾਬਾ। ਜਾਹਰ ਪੀਰੁ, ਜਗਤੁ ਗੁਰ ਬਾਬਾ ॥੪॥

ਕਬਿੱਤ

[3]ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ, ਆਠ ਜਾਮ ਸਾਠ ਘਰੀ ਆਜ ਤੇਰੀ ਬਾਰੀ ਹੈ।
ਅਉਸਰ ਅਭੀਚ[4] ਬਹੁ ਨਾਇਕ[5] ਕੀ ਨਾਇਕਾਂ[6] ਹੁਇ, ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ।
ਚਾਤਿਰ[7] ਚਤੁਰ ਪਾਠ[8] ਸੇਵਕ ਸਹੇਲੀ ਸਾਠਿ[9], ਸੰਪਦਾ[10] ਸਮਗ੍ਰੀ ਸੁਖ ਸਹਜ ਸੁਚਾਰੀ[11] ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ, ਜੀਵਨ ਜਨਮ ਧੰਨਿ ਪ੍ਰੀਤਮ ਪਿਆਰੀ ਹੈ ॥੩੪੫॥

ਵਾਰ ੧, ਪਉੜੀ ੨੪

ਪਹਿਲਾ ਬਾਬੇ ਪਾਯਾ ਬਖਸੁ ਦਰਿ, ਪਿਛੋ ਦੇ ਫਿਰਿ ਘਾਲਿ ਕਮਾਈ ॥ ਰੇਤੁ ਅਕੁ ਆਹਾਰੁ ਕਰਿ, ਰੋੜਾ ਕੀ ਗੁਰ ਕਰੀ ਵਿਛਾਈ। ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ। ਬਾਬਾ ਪੈਧਾ[12] ਸਚਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ। ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ। ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ ॥ ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ। ਚੜਿਆ ਸੋਧਣਿ ਧਰਤਿ ਲੁਕਾਈ ॥੨੪॥

ਵਾਰ ੧, ਪਉੜੀ ੨੭

ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣੁ ਹੋਆ। ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪੇ ਅੰਧੇਰੁ ਪਲੋਆ[13]। ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ, ਨ ਧੀਰਿ ਧਰੋਆ। ਜਿਥੇ ਬਾਬਾ ਪੈਰ

੧. ਤਰਨਾ। ੨. ਤਾਕਤ। ੩. ਕਤਕ ਦਾ ਮਹੀਨਾ। ੪. ਨਛਤ੍ਰ, ਦਾ ਨਾਂ। ੫. ਮਾਲਕ। ੬. ਇਸਤ੍ਰੀ। ੭. ਸਿਆਣੀ। ੮. ਸ਼ਾਸਤਰਾਂ ਆਦਿ ਦੇ ਪਾਠ। ੯. ਸੱਠ (ਇੰਦਰੀਆਂ ਸਹੇਲੀਆਂ ਹਨ)। ੧੦. ਮਾਲ ਧਨ। ੧੧. ਉਤਮ। ੧੨. ਵਡਿਆਈ ਰੂਪ ਪੁਸ਼ਾਕ ਪਾਉਣ ਨੂੰ ਮਿਲੀ। ੧੩. ਨਸਿਆ।

ਧਰੈ, ਪੂਜਾ ਆਸਣੁ ਥਾਪਣਿ ਸੋਆ। ਸਿਧ ਆਸਣਿ ਸਭਿ ਜਗਤ ਦੇ, ਨਾਨਕ ਆਦਿ ਮਤੇ ਜੇ ਕੋਆ। ਘਰਿ ਘਰਿ ਅੰਦਰਿ ਧਰਮਸਾਲ,ਹੋਵੈ ਕੀਰਤਨੁ ਸਦਾ ਵਿਸੋਆ[1]। ਬਾਬੇ ਤਾਰੇ ਚਾਰਿ ਚਕਿ, ਨਉਖੰਡਿ ਪ੍ਰਿਥਮੀ ਸਚਾ ਢੋਆ[2]। ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥੨੭॥

ਵਾਰ ੧, ਪਉੜੀ ੨੮

ਬਾਬੇ ਡਿਠੀ ਪਿਰਥਮੀ, ਨਵੈ ਖੰਡਿ ਜਿਥੈ ਤਕਿ ਆਹੀ[3]। ਫਿਰਿ ਜਾਇ ਚੜ੍ਹਿਆ ਸੁਮੇਰ ਪਰ, ਸਿਧ ਮੰਡਲੀ ਦ੍ਰਿਸਟੀ ਆਈ। ਚਉਰਾਸੀ ਸਿਧ ਗੋਰਖਾਦਿ, ਮਨਿ ਅੰਦਰਿ ਗਣਤੀ[4] ਵਰਤਾਈ। ਸਿਧ ਪੁਛਣਿ ਸੁਣਿ ਬਾਲਿਆ[5], ਕਉਣੁ ਸਕਤਿ ਤੁਹਿ ਏਥੇ ਲਿਆਈ। ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗਿ ਤਾੜੀ ਲਾਈ। ਆਖਣਿ ਸਿਧ ਸੁਣਿ ਬਾਲਿਆ, ਅਪਣਾ ਨਾਉ ਤੁਮ ਦੇਹੁ ਬਤਾਈ। ਬਾਬਾ ਆਖੇ ਨਾਥ ਜੀ, ਨਾਨਕ ਨਾਮ ਜਪੇ ਗਤਿ ਪਾਈ। ਨੀਚੁ ਕਹਾਇ ਊਚ ਘਰਿ ਆਈ ॥੨੮॥

ਵਾਰ ੧,ਪਉੜੀ ੨੯

ਫਿਰਿ ਪੁਛਣਿ ਸਿਧ ਨਾਨਕਾ, ਮਾਤਲੋਕ ਵਿਚਿ ਕਿਆ ਵਰਤਾਰਾ। ਸਭ ਸਿਧੀ ਇਹ ਬੁਝਿਆ, ਕਲਿ ਤਾਰਣਿ ਨਾਨਕ ਅਵਤਾਰਾ। ਬਾਬੇ ਆਖਿਆ ਨਾਥ ਜੀ ਸਚੁ ਚੰਦ੍ਰਮਾ ਕੂੜੁ ਅੰਧਾਰਾ। ਕੂੜੁ ਅਮਾਵਸਿ ਵਰਤਿਆ, ਹਉ ਭਾਲਣਿ ਚੜ੍ਹਿਆ ਸੰਸਾਰਾ। ਪਾਪ ਗਿਰਾਸੀ ਪਿਰਥਮੀ, ਧਉਲੁ ਖੜਾ ਧਰਿ[6] ਹੇਠ ਪੁਕਾਰਾ। ਸਿਧ ਛਪਿ ਬੈਠੇ ਪਰਬਤੀ, ਕਉਣੁ ਜਗਤ੍ਰਿ ਕਉ ਪਾਰਿ ਉਤਾਰਾ। ਜੋਗੀ ਗਿਆਨ ਵਿਹੂਣਿਆ, ਨਿਸਿਦਿਨਿ[7] ਅੰਗਿ ਲਗਾਇਨਿ ਛਾਰਾ[8]॥ਬਾਝੁ ਗੁਰੂ ਡੁਬਾ ਜਗੁ ਸਾਰਾ ॥੨੯॥

ਵਾਰ ੧, ਪਉੜੀ ੩੧

ਸਿਧੀ ਮਨੇ ਬੀਚਾਰਿਆ, ਕਿਵੈ ਦਰਸਨ[9] ਏ ਲੇਵੈ ਬਾਲਾ॥ ਐਸਾ ਜੋਗੀ ਕਲੀ ਮਹਿ, ਹਮਰੇ ਪੰਥ

---

੧. ਵਿਸਾਖੀ ਭਾਵ ਖੁਸ਼ੀ। ੨. ਮੇਲ। ੩. ਸੀ। ੪. ਸੋਚ। ੫. ਹੇ ਬਾਲਕ। ੬. ਧਰਤੀ। ੭. ਰਾਤ ਦਿਨ। ੮. ਸੁਆਹ। ੯. ਸਿੱਧਾਂ ਦਾ ਭੇਖ।

ਕਰੇ ਉਜਿਆਲਾ। ਖਪਰ[1] ਦਿਤਾ ਨਾਥ ਜੀ, ਪਾਨੀ ਭਰਿ ਲੈਵਣਿ ਉਠਿ ਚਾਲਾ। ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ। ਸਤਿਗੁਰ ਅਗਮ ਅਗਾਧਿ ਪੁਰਖੁ, ਕੇਹੜਾ ਝਲੇ ਗੁਰੂ ਦੀ ਝਾਲਾ। ਫਿਰਿ ਆਇਆ ਗੁਰ ਨਾਥ ਜੀ, ਪਾਣੀ ਠਉੜ ਨਹੀ ਉਸਿ ਤਾਲਾ। ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ। ਕਲਿਜੁਗਿ ਨਾਨਕ ਨਾਮੁ ਸੁਖਾਲਾ ॥੩੧॥

ਵਾਰ ੧, ਪਉੜੀ ੩੨

ਬਾਬਾ ਫਿਰਿ ਮਕੇ ਗਇਆ, ਨੀਲ ਬਸਤ੍ਰ ਧਾਰਿ ਬਨਵਾਰੀ[2]। ਆਸਾ[3]ਹਥਿ ਕਿਤਾਬ ਕਛਿ, ਕੂਜਾ[4], ਬਾਂਗ ਮੁਸਲਾ ਧਾਰੀ। ਬੈਠਾ ਜਾਇ ਮਸੀਤ ਵਿਚਿ, ਜਿਥੈ ਹਾਜੀ ਹਜਿ ਗੁਜਾਰੀ। ਜਾ ਬਾਬਾ ਸੁਤਾ ਰਾਤਿ ਨੋ, ਵਲਿ ਮਹਰਾਬੇ[5] ਪਾਇ ਪਸਾਰੀ। ਜੀਵਣਿ ਮਾਰੀ ਲਤਿ ਦੀ, ਕੇਹੜਾ ਸੁਤਾ [6]ਕੁਫਰ ਕੁਫਾਰੀ। ਲਤਾ ਵਲਿ ਖੁਦਾਇ ਦੇ, ਕਿਉ ਕਰਿ ਪਇਆ ਹੁਇ ਬਜਿਗਾਰੀ। ਟੰਗੋ ਪਕੜਿ ਘਸੀਟਿਆ, ਫਿਰਿਆ ਮਕਾ ਕਲਾ ਦਿਖਾਰੀ। ਹੋਇ ਹੈਰਾਨੁ ਕਰੇਨਿ ਜੁਹਾਰੀ[7] ॥੩੨॥

ਵਾਰ ੧, ਪਉੜੀ ੩੩

ਪੁਛਨਿ ਗਲ ਈਮਾਨ ਦੀ, ਕਾਜੀ ਮੁਲਾਂ ਇਕਠੇ ਹੋਈ। ਵਡਾ ਸਾਂਗ ਵਰਤਾਇਆ, ਲਖਿ[8] ਨ ਸਕੈ ਕੁਦਰਤਿ ਕੋਈ। ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ। ਬਾਬਾ ਆਖੇ ਹਾਜੀਆ, ਸੁਭਿ ਅਮਲਾ ਬਾਝਹੁ ਦੋਨੋ ਰੋਈ। ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ। ਕਚਾ ਰੰਗੁ ਕਸੁੰਭ ਦਾ, ਪਾਣੀ ਧੋਤੈ ਥਿਰੁ ਨ ਰਹੋਈ। ਕਰਨਿ ਬਖੀਲੀ[9] ਆਪਿ ਵਿਚਿ, ਰਾਮ ਰਹੀਮ ਇਕ ਥਾਇ ਖਲੋਈ। ਰਾਹਿ ਸੈਤਾਨੀ ਦੁਨੀਆ ਗੋਈ[10] ॥੩੩॥

---

੧. ਚਿਪੀ। ੨. ਹਰੀ,ਭਾਵ ਗੁਰੂ ਨਾਨਕ ਦੇਵ ਜੀ ਨੇ। ੩. ਸੋਟਾ। ੪. ਲੋਟਾ। ੫. ਕਾਹਬੇ ਦੀ ਛਾਟ। ੬. ਠੱਗ,ਝੂਠਾ। ੭. ਨਮਸ਼ਕਾਰ। ੮. ਜਾਣ। ੯. ਈਰਖਾ। ੧੦. ਭੁਲੀ ਫਿਰਦੀ ਹੈ।

ਵਾਰ ੧, ਪਉੜੀ ੩੪

ਧਰੀ ਨੀਸਾਣੀ ਕਉਸ[੧] ਦੀ, ਮਕੇ ਅੰਦਰਿ ਪੂਜ ਕਰਾਈ। ਜਿਥੇ ਜਾਇ ਜਗਤਿ ਵਿਚਿ, ਬਾਬੇ ਬਾਝੁ ਨ ਖਾਲੀ ਜਾਈ। ਘਰਿ ਘਰਿ ਬਾਬਾ ਪੂਜੀਐ, ਹਿੰਦੂ ਮੁਸਲਮਾਨ ਗੁਆਈ। ਛਪੇ ਨਾਹਿ ਛਪਾਇਆ, ਚੜ੍ਹਿਆ ਸੂਰਜੁ ਜਗੁ ਰੁਸਨਾਈ। ਬੁਕਿਆ ਸਿੰਘ[੨] ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ। ਚੜ੍ਹਿਆ ਚੰਦੁ ਨ ਲੁਕਈ, ਕਢਿ ਕੁਨਾਲੀ ਜੋਤਿ ਛਪਾਈ ॥ [੩]ਉਗਵਣਿ ਤੇ ਆਥਵਣੋ, ਨਉਖੰਡ ਪ੍ਰਿਥਮੀ ਸਭਾ ਝੁਕਾਈ। ਜਗ ਅੰਦਰਿ ਕੁਦਰਤਿ[੪] ਵਰਤਾਈ ॥੩੪॥

ਵਾਰ ੧, ਪਉੜੀ ੩੫

ਫਿਰਿ ਬਾਬਾ ਗਇਆ ਬਗਦਾਦ ਨੋ, ਬਾਹਰਿ ਜਾਇ ਕੀਆ ਅਸਥਾਨਾ। ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ। ਦਿਤੀ ਬਾਂਗਿ ਨਿਵਾਜਿ ਕਰਿ,ਸੁੰਨਿ ਸਮਾਨਿ ਹੋਆ ਜਹਾਨਾ। [੫]ਸੁੰਨ ਮੁੰਨਿ ਨਗਰੀ ਭਈ, ਦੇਖਿ ਪੀਰ ਭਇਆ ਹੈਰਾਨਾ। ਵੇਖੈ ਧਿਆਨੁ ਲਗਾਇ ਕਰਿ, ਇਕੁ ਫਕੀਰੁ ਵਡਾ ਮਸਤਾਨਾ। ਪੁਛਿਆ ਫਿਰਿ ਕੈ ਦਸਤਗੀਰ, ਕਉਣ ਫਕੀਰੁ, ਕਿਸ ਕਾ ਘਰਿਹਾਨਾ। ਨਾਨਕ ਕਲਿ ਵਿਚਿ ਆਇਆ, ਰਬੁ ਫਕੀਰੁ ਇਕੋ ਪਹਿਚਾਨਾ। ਧਰਤਿ ਆਕਾਸ ਚਹੂ ਦਿਸ ਜਾਨਾ ॥੩੫॥

ਵਾਰ ੧, ਪਉੜੀ ੩੬

ਪੁਛੇ ਪੀਰ ਤਕਰਾਰ[੬] ਕਰਿ,ਏਹ ਫਕੀਰ ਵਡਾ ਅਤਾਈ[੭]। ਏਥੇ ਵਿਚਿ ਬਗਦਾਦ ਦੇ, ਵਡੀ ਕਰਾਮਾਤਿ ਦਿਖਲਾਈ। [੮]ਪਾਤਾਲਾ ਆਕਾਸ ਲਖ ਓੜਕਿ ਭਾਲੀ ਖਬਰੁ ਸੁਣਾਈ ॥ ਫੇਰਿ ਦੁਰਾਇਣ[੯]ਦਸਤਗੀਰ, ਅਸੀ

---

੧. ਖੜਾਵ। ੨. ਸ਼ੇਰ। ੩ ਚੜ੍ਹਦੇ ਤੋਂ ਲਹਿੰਦੇ ਤਕ। ੪. ਸ਼ਕਤੀ। ੫. ਚੁਪ-ਚਾਪ, ਸ਼ਾਂਤ। ੬. ਝਗੜਾ। ੭. ਸ਼ਕਤੀਵਾਨ। ੮. ਇਸ ਫ਼ਕੀਰ ਨੇ ਆਖਿਆ ਹੈ ਕਿ ਲੱਖਾਂ ਪਤਾਲ ਤੇ ਆਕਾਸ਼ ਹਨ, ਇਹ ਹੈਰਾਨੀ ਦੀ ਗੱਲ ਸੁਣਾਈ। ੯. ਦੂਹਰਾ ਕੇ ਬੋਲਿਆ।

ਭਿ ਵੇਖਾ ਜੋ ਤੁਹਿ ਪਾਈ। ਨਾਲਿ ਲੀਤਾ ਬੇਟਾ ਪੀਰ ਦਾ, ਅਖੀ ਮੀਟਿ ਗਇਆ ਹਾਵਾਈ । ਲਖ ਆਕਾਸ ਪਤਾਲ ਲਖ,ਅਖਿ ਫੁਰੰਕ ਵਿਚਿ ਸਭਿ ਦਿਖਲਾਈ। ਭਰਿ ਕਚਕੌਲ ਪ੍ਰਸਾਦਿ ਦਾ,ਧੁਰੋ ਪਤਾਲੋ ਲਈ ਕੜਾਹੀ। ਜ਼ਾਹਰ ਕਲਾ, ਨ ਛਪੈ ਛਪਾਈ ॥੩੬॥

ਵਾਰ ੧, ਪਉੜੀ ੩੭

ਗੜ ਬਗਦਾਦੁ ਨਿਵਾਇ ਕੈ, ਮਕਾ ਮਦੀਨਾ ਸਭੇ ਨਿਵਾਇਆ। ਸਿਧ ਚਉਰਾਸੀਹ ਮੰਡਲੀ, [1]ਖਟਿ ਦਰਸਨਿ ਪਾਖੰਡਿ ਜਿਣਾਇਆ। ਪਾਤਾਲਾ ਆਕਾਸ ਲਖ, ਜੀਤੀ ਧਰਤੀ ਜਗਤੁ ਸਬਾਇਆ । ਜੀਤੀ ਨਉਖੰਡ ਮੇਦਨੀ[2], ਸਤਿਨਾਮ ਦਾ ਚਕ੍ਰ ਫਿਰਾਇਆ। ਦੇਵ ਦਾਨੋ[3] ਰਾਕਸਿ ਦੈਤ ਸਭ, ਚਿਤਿ ਗੁਪਤਿ ਸਭਿ ਚਰਨੀ ਲਾਇਆ। [4]ਇੰਦ੍ਰਾਸਣਿ ਅਪਛਰਾ,ਰਾਗ ਰਾਗਨੀ ਮੰਗਲੁ ਗਾਇਆ। ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ। ਹਿੰਦੂ ਮੁਸਲਮਾਣਿ ਨਿਵਾਇਆ ॥੩੭॥

ਵਾਰ ੧, ਪਉੜੀ ੩੯

ਮੇਲਾ ਸੁਣਿ ਸਿਵਰਾਤਿ ਦਾ, ਬਾਬਾ ਅਚਲ ਵਟਾਲੇ ਆਈ । ਦਰਸਨੁ ਵੇਖਣਿ ਕਾਰਨੇ, ਸਗਲੀ ਉਲਟਿ ਪਈ ਲੋਕਾਈ। ਲਗੀ ਬਰਸਣਿ ਲਛਮੀ, ਰਿਧਿ ਸਿਧਿ ਨਉ ਨਿਧਿ ਸਵਾਈ। ਜੋਗੀ ਦੇਖਿ ਚਲਿਤ੍ਰ ਨੋ, ਮਨ ਵਿਚਿ ਰਿਸਕਿ[5] ਘਨੇਰੀ ਖਾਈ । [6]ਭਗਤੀਆ ਪਾਈ ਭਗਤਿ ਆਨਿ ਲੋਟਾ ਜੋਗੀ ਲਇਆ ਛਪਾਈ। ਭਗਤੀਆ ਗਈ ਭਗਤਿ[7] ਭੁਲਿ, ਲੋਟੇ ਅੰਦਰਿ ਸੁਰਤਿ ਭੁਲਾਈ । ਬਾਬਾ ਜਾਣੀ ਜਾਣ ਪੁਰਖ, ਕਢਿਆ ਲੋਟਾ ਜਹਾ ਲੁਕਾਈ। ਵੇਖਿ ਚਲਿਤ੍ਰ, ਜੋਗੀ ਖੁਣਿਸਾਈ[8] ॥੩੯॥

---

੧. ਛੇ ਭੇਖ। ੨. ਸ੍ਰਿਸ਼ਟੀ। ੩. ਰਾਖਸ਼। ੪. ਇੰਦਰ ਦੇ ਅਖਾੜੇ ਦੀਆਂ ਪਰੀਆਂ। ੫. ਈਰਖਾ। ੬. ਰਾਸਧਾਰੀਆਂ ਨੇ ਆ ਕੇ ਰਾਸ ਪਾਈ ਅਤੇ ਜੋਗੀਆਂ ਨੇ ਉਨ੍ਹਾਂ ਦਾ ਲੋਟਾ ਛੁਪਾ ਦਿਤਾ। ੭. ਰਾਸ। ੮. ਸੜੇ।

ਵਾਰ ੧, ਪਉੜੀ ੪੦

ਖਾਧੀ ਖੁਣਸਿ[1] ਜੁਗੀਸਰਾ[2] ਗੋਸਟਿ ਕਰਨਿ ਸਭੇ ਉਠਿ ਆਈ । ਪੁਛੇ ਜੋਗੀ ਭੰਗਰਨਾਥੁ, ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ । ਫਿਟਿਆ ਚਾਟਾ ਦੁਧ ਦਾ, ਰਿੜਕਿਆ ਮਖਣੁ ਹਥਿ ਨ ਆਈ । ਭੇਖੁ ਉਤਾਰਿ ਉਦਾਸਿ ਦਾ, ਵਤਿ[3]ਕਿਉ ਸੰਸਾਰੀ ਰੀਤਿ ਚਲਾਈ । ਨਾਨਕ ਆਖੇ ਭੰਗੁਨਾਥ, ਤੇਰੀ ਮਾਉ ਕੁਚਜੀ ਆਹੀ । ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚਜੇ ਫੁਲੁ ਸੜਾਈ । ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨ ਕੇ ਘਰਿ ਮੰਗਣਿ ਜਾਈ । ਬਿਨੁ ਦਿਤੇ, ਕਛੁ ਹਥਿ ਨ ਆਈ ॥੪੦॥

ਵਾਰ ੧, ਪਉੜੀ ੪੧

ਇਹਿ ਸੁਣਿ ਬਚਨ ਜੋਗੀਸਰਾ, ਮਾਰਿ ਕਲਿਕ[4] ਬਹੁ[5] ਰੂਇ ਉਠਾਈ । [6]ਖਟਿ ਦਰਸਨ ਕਉ ਖੇਦਿਆ, ਕਲਿਜੁਗਿ ਨਾਨਕ ਬੇਦੀ ਆਈ । ਸਿਧਿ ਬੋਲਨਿ ਸਭਿ ਅਵਖਧੀਆ[7], ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ । ਰੂਪ ਵਟਾਏ ਜੋਗੀਆ, ਸਿੰਘ ਬਾਘਿ[8] ਬਹੁ ਚਲਿਤਿ ਦਿਖਾਈ । ਇਕਿ ਪਰਿ ਕਰਕੇ ਉਡਰਨਿ, ਪੰਖੀ ਜਿਵੈ ਰਹੇ ਲੀਲਾਈ[9] । [10]ਇਕਨਾ ਨਾਗ ਹੋਇ ਪਉਣ ਛੋੜਿਆ, ਇਕਨਾ ਵਰਖਾ ਅਗਨਿ ਵਸਾਈ । ਤਾਰੇ ਤੋੜੇ ਭੰਗਰਿ ਨਾਥ, [11]ਇਕ ਚੜਿ ਮਿਰਗਾਨੀ ਜਲੁ ਤਰਿ ਜਾਈ । ਸਿਧਾ ਅਗਨਿ ਨ ਬੁਝੈ ਬੁਝਾਈ ॥੪੧॥

ਵਾਰ ੧, ਪਉੜੀ ੪੨

ਸਿਧਿ ਬੋਲਨਿ ਸੁਣਿ ਨਾਨਕਾ, ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ ! ਕੁਝ ਵਿਖਾਲੇਂ ਅਸਾਂ ਨੋਂ ਤੁਹਿ ਕਿਉਂ ਢਿਲ ਅਵੇਹੀ ਲਾਈ।ਬਾਬਾ ਬੋਲੇ ਨਾਥ ਜੀ,ਅਸਾਂ ਤੇ ਵੇਖਣੇ [12]ਜੋਗੀ ਵਸਤੁ ਨ ਕਾਈ।ਗੁਰਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀਂ ਹਹਿ ਰਾਈ । ਸਿਵ ਰੂਪੀ ਕਰਤਾ ਪੁਰਖੁ, ਚਲੇ ਨਾਹੀ ਧਰਤਿ ਚਲਾਈ । ਸਿਧ ਤੰਤ੍ਰ ਮੰਤ੍ਰਿ ਕਰਿ ਝੜਿ ਪਏ, ਸਬਦਿ ਗੁਰੂ ਕੇ ਕਲਾ ਛਪਾਈ । ਦਦੇ ਦਾਤਾ ਗੁਰੂ ਹੈ,ਕਕੇ ਕੀਮਤ ਕਿਨੇ

---

੧. ਈਰਖਾ । ੨. ਜੋਗੀਆਂ । ੩. ਫਿਰ । ੪. ਚੀਕ । ੫. ਬਹੁਤ ਰੂਹਾਂ ਉਠਾਈਆਂ (ਭੂਤ ਪ੍ਰੇਤਾਂ ਦੀਆਂ) । ੬. ਛੇ ਭੇਖ ਜੋਗੀਆਂ ਦੇ । ੭. ਦੁਆਈਆਂ । ੮. ਬਘਿਆੜ । ੯. ਤਾੜੀ ਲਾਉਣੀ । ੧੦. ਇਕ ਸੱਪ ਬਣਕੇ ਫੂੰਕਾਰੇ ਮਾਰਦੇ ਹਨ । ੧੧. ਕਈ ਮਿਰਗਸ਼ਾਲਾ ਤੇ ਬੈਠ ਕੇ ਪਾਣੀ ਤੇ ਤਰਦੇ ਹਨ । ੧੨. ਜੋਗੀ ਕੋਈ ਚੀਜ਼ ਹੀ ਨਹੀਂ ਹਨ ।

ਨ ਪਾਈ । [1]ਸੋ ਦੀਨ ਨਾਨਕ ਸਤਗੁਰ ਸਰਣਾਈ ॥੪੨॥

ਵਾਰ ੧, ਪਉੜੀ ੪੩

ਬਾਬਾ ਬੋਲੇ ਨਾਥ ਜੀ, ਸਬਦੁ ਸੁਨਹੁ ਸਚੁ ਮੁਖਹੁ ਅਲਾਈ । ਬਾਝੋ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾਂ ਤੇ ਨਾਹੀ । ਬਸਤਰਿ ਪਹਿਰੋ ਅਗਨਿ ਕੈ, [2]ਬਰਫ ਹਿਮਾਲੇ ਮੰਦਰੁ ਛਾਈ । [3]ਕਰੋ ਰਸੋਈ ਸਾਰ ਦੀ, ਸਗਲੀ [4]ਧਰਤੀ ਨਥਿ ਚਲਾਈ । ਏਵਡੁ ਕਰੀ ਵਿਥਾਰ ਕਉ, ਸਗਲੀ ਧਰਤੀ ਹਕੀ ਜਾਈ । ਤੋਲੀ ਧਰਤਿ ਅਕਾਸਿ ਦੁਇ, ਪਿਛੇ ਛਾਬੇ ਟੰਕੁ[5] ਚੜਾਈ।ਇਹ ਬਲੁ ਰਖਾ ਆਪਿ ਵਿਚਿ, ਜਿਸੁ ਆਖਾ ਤਿਸੁ[6] ਪਾਸਿ ਕਰਾਈ । ਸਤਿਨਾਮ ਬਿਨੁ [7]ਬਾਦਰਿ ਛਾਈ ॥੪੩॥

ਵਾਰ ੧, ਪਉੜੀ ੪੪

ਬਾਬੇ ਕੀਤੀ ਸਿਧਿ ਗੋਸਟਿ, ਸਬਦਿ ਸਾਂਤਿ ਸਿਧੀ ਵਿਚਿ ਆਈ । ਜਿਣਿ ਮੇਲਾ ਸਿਵਰਾਤਿ ਦਾ, ਖਟ ਦਰਸਨ ਆਦੇਸਿ ਕਰਾਈ । ਸਿਧਿ ਬੋਲਨਿ ਸੁਭ ਬਚਨਿ, ਧਨੁ ਨਾਨਕ ਤੇਰੀ ਵਡੀ ਕਮਾਈ । ਵਡਾ ਪੁਰਖੁ ਪਰਗਟਿਆ, ਕਲਿਜੁਗਿ ਅੰਦਰਿ ਜੋਤਿ ਜਗਾਈ । ਮੇਲਿਓ ਬਾਬਾ ਉਠਿਆ, ਮੁਲਤਾਨੇ ਦੀ ਜਾਰਤਿ[8] ਜਾਈ । ਅਗੋਂ ਪੀਰ ਮੁਲਤਾਨ ਦੇ, ਦੁਧਿ ਕਟੋਰਾ ਭਰਿ ਲੈ ਆਈ । ਬਾਬੇ ਕਢਿ ਕਰਿ ਬਗਲ ਤੇ,ਚੰਬੇਲੀ ਦੁਧ ਵਿਚਿ ਮਿਲਾਈ । ਜਿਉ ਸਾਗਰ ਵਿਚਿ ਗੰਗ ਸਮਾਈ ॥੪੪॥

ਵਾਰ ੨੪, ਪਉੜੀ ੨

ਨਿਹਚਲ ਨੀਉ ਧਰਾਈਓਨੁ, ਸਾਧ ਸੰਗਤਿ ਸਚਖੰਡ ਸਮੇਉ[9] । ਗੁਰਮੁਖਿ ਪੰਥੁ ਚਲਾਇਓਨੁ, ਸੁਖ ਸਾਗਰੁ ਬੇਅੰਤੁ ਅਮੇਉ[10]।ਸਚਿ ਸਬਦਿ ਆਰਾਧੀਐ,ਅਗਮ ਅਗੋਚਰੁ ਅਲਖ ਅਭੇਉ । ਚਹੁਵਰਨਾ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ[11] । ਮਿਠਾ ਬੋਲਣੁ ਨਿਵ ਚਲਣੁ,ਗੁਰਮੁਖਿ ਭਾਉ ਭਗਤਿ ਅਤਥੇਉ[12]।ਆਦਿ

---

੧. ਸਿਧ ਦੀਨ ਹੋ ਕੇ ਸਤਿਗੁਰੂ ਦੀ ਸ਼ਰਨੀ ਪੈ ਗਏ । ੨. ਹਮਾਲੇ ਚਿ ਬਰਫ਼ ਦਾ ਘਰ ਬਣਾ ਕੇ ਰਹਾਂ । ੩. ਲੋਹੇ ਦਾ ਭੋਜਨ ਕਰਾਂ । ੪. ਧਰਤੀ ਵਸ ਕਰ ਕੇ ਚਲਾਵਾਂ । ੫. ਵੱਟਾ । ੬. ਉਸ ਪਾਸੋਂ । ੭. ਬੱਦਲ ਦੀ ਛਾਂ । ੮. ਯਾਤਰਾ । ੯. ਸਮਾ ਕੇ । ੧੦. ਅਮਾਪ । ੧੧. ਸੇਵਾ ਯੋਗ । ੧੨. ਅਰਥਾ ਕੇ, ਭਾਵ ਗ੍ਰਹਿਣ ਕਰਕੇ ।

ਪੁਰਖੁ ਆਦੇਸੁ ਹੈ, ਅਬਿਨਾਸੀ ਅਤੇ ਅਛਲ ਅਛੇਉ । ਜਗਤੁ ਗੁਰੂ ਗੁਰੁ ਨਾਨਕ ਦੇਉ ॥੨॥

ਸਲੋਕੁ ਮ: ੫ ॥ ਧਰਣਿ ਸੁਵੰਨੀ ਖੜ ਰਤਨ ਜੜਾਵੀ, ਹਰਿ ਪ੍ਰੇਮੁ ਪੁਰਖੁ ਮਨਿ ਵੁਠਾ ॥
ਸਭੇ ਕਾਜ ਸੁਹੇਲੜੇ ਥੀਏ, ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥ (੧੭) [੩੨੨]

ਸਲੋਕ ਮ: ੫ ॥ ਸਜਣੁ ਸਚਾ ਪਾਤਿਸਾਹੁ, ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ ॥੨੨॥ [੧੪੨੬]

ਸਵਈਏ ਮਹਲੇ ਪਹਿਲੇ ਕੇ ੧ [੧੩੮੯-੯੦]

ੴ ਸਤਿਗੁਰ ਪ੍ਰਸਾਦਿ ॥ ਇਕ ਮਨਿ ਪੁਰਖੁ ਧਿਆਇ ਬਰਦਾਤਾ[1]॥ ਸੰਤ ਸਹਾਰੁ ਸਦਾ ਬਿਖਿਆਤਾ[2] ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ, ਦੁਰਤ[3] ਨਿਵਾਰਣ ਸਬਦ ਸਰੇ[4] ॥ ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ, ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ, ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੨॥

ਗਾਵਹਿ ਜਨਕਾਦਿ[5]ਜੁਗਤਿ ਜੋਗੇਸੁਰ, ਹਰਿ ਰਸ ਪੂਰਨ ਸਰਬ ਕਲਾ ॥ ਗਾਵਹਿ ਸਨਕਾਦਿ ਸਾਧ ਸਿਧਾਦਿਕ, ਮੁਨਿਜਨ ਗਾਵਹਿ ਅਛਲ ਛਲਾ ॥ ਗਾਵੈ ਗੁਣ ਧੋਮੁ[6] ਅਟਲ[7] ਮੰਡਲਵੈ, ਭਗਤਿ ਭਾਇ ਰਸੁ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੩॥

ਗਾਵਹਿ ਕਪਿਲਾਦਿ ਆਦਿ ਜੋਗੇਸੁਰ [8]ਅਪਰੰਪਰ ਅਵਤਾਰ ਵਰੋ॥[9]ਗਾਵੈ ਜਮਦਗਨਿ ਪਰਸ ਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥ ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ, ਸਰਬਾਤਮੁ[10] ਜਿਨਿ ਜਾਣਿਓ ॥ ਕਬਿ ਕਲ

---

੧. ਵਰ-ਦਾਤਾ, ਬਖਸ਼ਿੰਦ । ੨. ਪਰਤੱਖ । ੩. ਪਾਪ । ੪. ਸਰੋਵਰ । ੫. ਰਾਜਾ ਜਨਕ ਆਦਿ । ੬. ਇਕ ਰਿਸ਼ੀ । ੭. ਧਰੂ ਭਗਤ । ੮. ਬੇਅੰਤ ਵਾਹਿਗੁਰੂ ਦੇ ਸਰੇਸ਼ਟ ਅਵਤਾਰ ਨੂੰ । ੯. ਜਮਦਗਨ ਦਾ ਪੁੱਤਰ ਪਰਸ ਰਾਮ ਵੀ ਗਾਉਂਦਾ ਹੈ, ਜਿਸ ਦੇ ਹੱਥ ਦਾ ਕੁਹਾੜਾ ਤੇ ਜ਼ੋਰ ਰਾਮਚੰਦਰ ਜੀ ਨੇ ਖੋਹਿਆ ਸੀ । ੧੦. ਵਾਹਿਗੁਰੂ ।

ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੪॥

ਗਾਵਹਿ ਗੁਣ ਬਰਨ ਚਾਰਿ, [1]ਖਟ ਦਰਸਨ,ਬ੍ਰਹਮਾਦਿਕ ਸਿਮਰੰਥਿ ਗੁਨਾ ॥ ਗਾਵੈ ਗੁਣ [2]ਸੇਸੁ ਸਹਸ ਜਿਹਬਾ ਰਸ, ਆਦਿ ਅੰਤਿ ਲਿਵ ਲਾਗਿ ਧੁਨਾ ॥ ਗਾਵੈ ਗੁਣ ਮਹਾਦੇਉ ਬੈਰਾਗੀ, ਜਿਨਿ ਧਿਆਨ ਨਿਰੰਤਰਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੫॥

ਰਾਜੁ ਜੋਗੁ ਮਾਣਿਓ, ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ, ਨਾਮਿ ਲੇ ਤਰਿਓ ਨਿਰੰਤਰਿ ॥ ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ[3] ਭਲੌ ਜਗਿ ॥ ਪਾਤਾਲ ਪੁਰੀ ਜੈਕਾਰ ਧੁਨਿ, ਕਬਿ ਜਨ ਕਲ ਵਖਾਣਿਓ ॥ ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥੬॥

ਸਤਜੁਗਿ ਤੈ ਮਾਣਿਓ, [4]ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥ ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥ ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥ ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥ ਸੁਖਦੇਉ ਪਰੀਖ੍ਯਤੁ ਗੁਣ ਰਵੈ, ਗੋਤਮ ਰਿਖਿ ਜਸੁ ਗਾਇਓ ॥ ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥

ਗੁਣ ਗਾਵਹਿ ਪਾਯਾਲਿ[5] ਭਗਤ[6]ਨਾਗਾਦਿ ਭੁਯੰਗਮ॥ਮਹਾਦੇਉ ਗੁਣ ਰਵੈ ਸਦਾ, ਜੋਗੀ ਜਤਿ ਜੰਗਮ॥

---

੧. ਛੇ ਭੇਖ । ੨. ਸ਼ੇਸ਼ਨਾਗ ਹਜ਼ਾਰ ਜੀਭਾਂ ਰਾਹੀਂ ਰਸ ਰੂਪ ਹੋ ਕੇ । ੩. ਸਫਲ । ੪. ਬਾਵਨ ਰੂਪ ਧਾਰ ਕੇ ਬਲ ਰਾਜਾ ਨੂੰ ਛਲਿਆ । ੫. ਪਤਾਲ ਵਿਚ । ੬. ਸ਼ੇਸ਼ਨਾਗ ਆਦਿਕ ਸਰੂਪ ।

ਗੁਣ ਗਾਵੈ ਮੁਨਿ ਬ੍ਯਾਸੁ, ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥ ਬ੍ਰਹਮਾ ਗੁਣ ਉਚਰੈ, ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ[1] ॥ [2]ਬ੍ਰਹਮੰਡ ਖੰਡ ਪੂਰਨ ਬ੍ਰਹਮੁ, ਗੁਣ ਨਿਰਗੁਣ ਸਮ ਜਾਣਿਓ ॥ ਜਪੁ ਕਲ ਸੁਜਸੁ ਨਾਨਕ ਗੁਰ, ਸਹਜੁ ਜੋਗੁ ਜਿਨਿ ਮਾਣਿਓ ॥੯॥

ਗੁਣ ਗਾਵਹਿ ਨਵ ਨਾਥ, ਧੰਨਿ ਗੁਰੁ ਸਾਚਿ ਸਮਾਇਓ ॥ ਮਾਂਧਾਤਾ ਗੁਣ ਰਵੈ, ਜੇਨ ਚਕ੍ਰਵੈ ਕਹਾਇਓ ॥ ਗੁਣ ਗਾਵੈ ਬਲਿਰਾਉ, ਸਪਤ ਪਾਤਾਲਿ ਬਸੰਤੌ ॥ ਭਰਥਰਿ ਗੁਣ ਉਚਰੈ, ਸਦਾ ਗੁਰ, ਸੰਗਿ ਰਹੰਤੌ ॥ ਦੂਰਬਾ ਪਰੂਰਉ, ਅੰਗਰੈ, ਗੁਰ ਨਾਨਕ ਜਸੁ ਗਾਇਓ ॥ ਕਬਿ ਕਲ ਸੁਜਸੁ ਨਾਨਕ ਗੁਰ, ਘਟਿ ਘਟਿ ਸਹਜਿ ਸਮਾਇਓ ॥੧੦॥ (ਸਵਈਏ ਸ੍ਰੀ ਮੁਖਵਾਕ ਮਹਲਾ ੫) [੧੩੯੬]

ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ, ਕਵਨ ਬਿਧਿ ਉਸ੍ਤਤਿ ਕਰੀਐ ॥ ਸਿਧ ਸਾਧਿਕ [3]ਤੇਤੀਸ ਕੋਰਿ, ਤਿਰੁ[4] ਕੀਮ ਨ ਪਰੀਐ ॥ ਬ੍ਰਹਮਾਦਿਕ ਸਨਕਾਦਿ ਸੇਖ, ਗੁਣ ਅੰਤੁ ਨ ਪਾਏ ॥ ਅਗਹੁ[5] ਗਹਿਓ ਨਹੀ ਜਾਇ, ਪੂਰਿ ਸ੍ਰਬ ਰਹਿਓ ਸਮਾਏ ॥ ਜਿਹ ਕਾਟੀ ਸਿਲਕ[6] ਦਯਾਲ ਪ੍ਰਭਿ, ਸੇਇ ਜਨ ਲਗੇ ਭਗਤੇ ॥ ਹਰਿ ਗੁਰੁ ਨਾਨਕੁ ਜਿਨੑ ਪਰਸਿਓ, ਤੇ ਇਤ ਉਤ ਸਦਾ ਮੁਕਤੇ ॥੮॥

ਸਲੋਕ ਮ: ੫ ॥ [7]ਤੈਡੀ ਬੰਦਸਿ ਮੈ ਕੋਇ ਨ ਡਿਠਾ, ਤੂੰ ਨਾਨਕ ਮਨਿ ਭਾਣਾ ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ, ਜੈ ਮਿਲਿ ਕੰਤੁ ਪਛਾਣਾ ॥੧॥ (੧੫) [੯੬੪]

ਸਲੋਕ ਮ: ੫ ॥ ਮਿਤ੍ਰ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ, [8]ਰੰਗਿ ਕਸੁੰਭੈ ਭੁਲੀ ॥
ਤਉ ਸਜਣ ਕੀ ਮੈ ਕੀਮ[9] ਨ ਪਉਦੀ,ਹਉ ਤੁਧੁ ਬਿਨੁ ਅਢੁ[10] ਨ ਲਹਦੀ ॥੧॥ (੧੩) [੯੬੩]

ਸਲੋਕ ਮ: ੫ ॥ ਹਭਿ ਗੁਣ ਤੈਡੇ ਨਾਨਕ ਜੀਉ ਮੈਕੂ ਥੀਏ, ਮੈ ਨਿਰਗੁਣ ਤੇ ਕਿਆ ਹੋਵੈ ॥
ਤਉ ਜੇਵਡੁ ਦਾਤਾਰੁ ਨ ਕੋਈ, ਜਾਚਕੁ ਸਦਾ ਜਾਚੋਵੈ ॥ ੧ ॥ (੧੬) [੯੬੪]

---

੧. ਬਣਾਈ । ੨. ਜਿਸ ਗੁਰੂ ਨਾਨਕ ਨੇ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਵਾਹਿਗੁਰੂ ਨੂੰ ਸਰਗੁਣ ਤੇ ਨਿਰਗੁਣ ਸਰੂਪ ਵਿਚ ਇਕੋ ਜਿਹਾ ਜਾਣਿਆ । ੩. ਤੇਤੀ ਕਰੋੜ ਦੇਵਤਿਆਂ ਤੋਂ ਵੀ । ੪. ਤੇਰੀ । ੫. ਅਪਹੁੰਚ । ੬. ਫਾਹੀ । ੭. ਤੇਰੇ ਵਰਗੀ । ੮. ਮਾਇਆ ਦੇ ਝੂਠੇ ਰੰਗ ਵਿਚ । ੯. ਕੀਮਤ । ੧੦. ਫੁਟੀ ਕੌਡੀ ।

ਕਬਿੱਤ

[1]ਨਿਰਗੁਨ ਸਗੁਨ ਕੈ ਅਲਖ ਅਬਿਗਤਿ ਗਤਿ, ਪੂਰਨ ਬ੍ਰਹਮ ਗੁਰੁ ਰੂਪ ਪ੍ਰਗਟਾਏ ਹੈਂ।
ਸਰਗੁਨ ਸ੍ਰੀ ਗੁਰੁ ਦਰਸ ਕੈ ਧਿਆਨ ਰੂਪ, ਅਕਲ[2] ਅਕਾਲ[3] ਗੁਰੁ ਸਿਖਨ ਦਿਖਾਏ ਹੈਂ।
ਨਿਰਗੁਨ ਸ੍ਰੀ ਗੁਰੁ ਸਬਦ ਅਨਹਦ ਧੁਨਿ, ਸਬਦ ਬੇਦੀ[4] ਗੁਰੁ ਸਿੱਖਨ ਸੁਨਾਏ ਹੈਂ।
ਚਰਨ ਕਮਲ ਮਕਰੰਦ[5] [6]ਨਿਹਕਾਮ ਧਾਮ, ਗੁਰੁ ਸਿਖ ਮਧੁਕਰ[7] ਗਤਿ[8] ਲਪਟਾਏ ਹੈਂ ॥੩੬॥

# ਲਹਣੇ ਧਰਿਓਨੁ ਛਤੁ ਸਿਰਿ

(ਸਤੇ ਬਲਵੰਡ ਕੀ ਵਾਰ) [੯੬੬]

ਨਾਉ[9] ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ,ਜੋਖੀਵਦੈ[10]॥ਦੇ ਗੁਨਾ[11] ਸਤਿਭੈਣ ਭਰਾਵ ਹੈ,[12]ਪਾਰੰਗਤਿ ਦਾਨੁ ਪੜੀਵਦੈ ॥ [13]ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ ॥ ਲਹਣੇ ਧਰਿਓਨੁ ਛਤੁ ਸਿਰਿ,ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ [14]ਮਤਿ ਗੁਰ ਆਤਮਦੇਵ ਦੀ,ਖੜਗਿ ਜੋਰਿ ਪਰਾਕੁਇ [15]ਜੀਅਦੈ॥ ਗੁਰਿ ਚੇਲੇ ਰਹਰਾਸਿ[16] ਕੀਈ, [17]ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵਦੈ ॥੧॥

[18]ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥ ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥ ਝੁਲੈ ਸੁ ਛਤੁ ਨਿਰੰਜਨੀ,ਮਲਿ ਤਖਤੁ ਬੈਠਾ ਗੁਰ ਹਟੀਐ ॥ ਕਰਹਿ ਜਿ ਗੁਰ ਫੁਰਮਾਇਆ, ਸਿਲ

੧. ਗੁਣ ਰਹਿਤ ਨ ਲਖਿਆ ਜਾਣ ਵਾਲਾ ਅਸਚਰਜ ਰੀਤੀ ਵਾਲਾ ਪ੍ਰਮੇਸ਼ਵਰ ਸਰਗੁਣ ਹੋ ਕੇ ਗੁਰੂ ਰੂਪ ਧਾਰ ਪ੍ਰਗਟ ਹੋਏ ਹੋਏ ਹਨ। ੨. ਲੜਾਈ ਅਵਿਦਯਾ ਰਹਿਤ। ੩. ਅਮਰ। ੪. ਗੁਰੂ ਨਾਨਕ ਸਾਹਿਬ। ੫. ਧੂੜੀ। ੬. ਇਛਾ ਤੋਂ ਰਹਿਤ ਵਾਲੀ ਥਾਂ। ੭. ਭੌਰਾ। ੮. ਤਰ੍ਹਾਂ। ੯. ਨਿਆਉਂ। ੧੦. ਤੋਲਣਾ, ਪੜਚੋਲਣਾ। ੧੧. ਦੈਵੀ ਗੁਣ। ੧੨. ਇਨ੍ਹਾਂ ਗੁਣਾਂ ਨਾਲ ਪਰਖ ਕੇ ਗੁਰਿਆਈ ਦਾ ਦਾਨ ਮਿਲਦਾ ਹੈ। ੧੩. ਗੁਰੂ ਨਾਨਕ ਨੇ ਪੱਕੀ ਨੀਂਹ ਰਖ ਕੇ ਸੱਚ ਦਾ ਕਿਲ੍ਹਾ ਉਸਾਰਿਆ ਤੇ ਸੱਚ ਦਾ ਰਾਜ ਚਲਾਇਆ। ੧੪. ਉਨ੍ਹਾਂ ਨੇ ਉਸ ਨੂੰ ਵਾਹਿਗੁਰੂ ਦੀ ਮੱਤ ਰੂਪੀ ਤਲਵਾਰ ਦੇ ਜ਼ੋਰ ਨਾਲ ਆਤਮਕ ਬਲ ਦਿਤਾ। ੧੫. ਪ੍ਰਕਰਮ ਬੱਲ। ੧੬. ਨਮਸਕਾਰ। ੧੭. ਗੁਰੂ ਨਾਨਕ ਜੀ ਦੇ ਜੀਉਂਦੇ ਜੀਅ। ੧੮. ਗੁਰੂ ਨਾਨਕ ਦੀ ਦੁਹਾਈ ਦੀ ਥਾਂ ਹੁਣ ਲਹਣੇ ਦੀ ਦੁਹਾਈ ਫਿਰ ਗਈ ਹੈ।

ਜੋਗੁ ਅਲੂਣੀ ਚਟੀਐ ॥ ਲੰਗਰੁ ਚਲੈ ਗੁਰ ਸਬਦਿ ਹਰਿ,ਤੋਟਿ ਨ ਆਵੀ ਖਟੀਐ ॥ [੧]ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ ॥ ਹੋਵੈ ਸਿਫਤਿ ਖਸੰਮ ਦੀ,ਨੂਰੁ ਅਰਸਹੁ ਕੁਰਸਹੁ[੨] ਝਟੀਐ[੩] ॥ ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥ [੪]ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ ॥ ਪੁਤ੍ਰੀ[੫] ਕਉਲੁ ਨ ਪਾਲਿਓ,ਕਰਿ ਪੀਰਹੁ [੬]ਕੰਨ ਮੁਰਟੀਐ॥ਦਿਲਿ ਖੋਟੈ ਆਕੀ ਫਿਰਨਿ ਬੰਨ੍ਹ ਭਾਰੁ ਉਚਾਇਨ੍ਹਿ ਛਟੀਐ ॥ [੭]ਜਿਨਿ ਆਖੀ,ਸੋਈ ਕਰੇ,ਜਿਨਿ ਕੀਤੀ[੮] ਤਿਨੈ ਥਟੀਐ[੯] ॥ ਕਉਣੁ ਹਾਰੇ, ਕਿਨਿਉਵਟੀਐ[੧੦] ॥੨॥

ਵਾਰ ੨੪, ਪਉੜੀ ੯

ਗੁਰੁ ਅੰਗਦੁ ਗੁਰੁ ਅੰਗੁ ਤੇ,ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ । ਜੋਤੀ ਜੋਤਿ ਜਗਾਈਅਨੁ,ਦੀਵੇ ਤੇ ਜਿਉ ਦੀਵਾ ਬਲਿਆ । ਹੀਰੈ ਹੀਰਾ ਬੇਧਿਆ, ਛਲੁ ਕਰਿ ਅਛਲੀ[੭] ਅਛਲੁ[੧੧] ਛਲਿਆ । ਕੋਈ ਬੁਝਿ ਨ ਹੰਘਈ,ਪਾਣੀ ਅੰਦਰਿ ਪਾਣੀ ਰਲਿਆ । ਸਚਾ ਸਚੁ ਸੁਹਾਵੜਾ, ਸਚੁ ਅੰਦਰਿ ਸਚੁ ਸਚਹੁ ਢਲਿਆ॥ਨਿਹਚਲੁ ਸਚਾ ਤਖਤੁ ਹੈ, ਅਬਿਚਲ ਰਾਜ ਨ ਹਲੈ ਹਲਿਆ । ਸਚ ਸਬਦੁ ਗੁਰਿ ਸਉਪਿਆ, ਸਚ ਟਕਸਾਲਹੁ ਸਿਕਾ ਚਲਿਆ । ਸਿਧ ਨਾਥ ਅਵਤਾਰ ਸਭ,ਹਥ ਜੋੜਿ ਕੈ ਹੋਇ ਖਲਿਆ । ਸਚਾ ਹੁਕਮੁ ਸੁ ਅਟਲੁ ਨ ਟਲਿਆ॥੯॥

ਵਾਰ ੧, ਪਉੜੀ ੩੮

ਫਿਰਿ ਬਾਬਾ ਆਇਆ ਕਰਤਾਰਪੁਰਿ,ਭੇਖੁ ਉਦਾਸੀ ਸਗਲ ਉਤਾਰਾ।ਪਹਿਰਿ ਸੰਸਾਰੀ ਕਪੜੇ,ਮੰਜੀ[੧੨] ਬੈਠਿ ਕੀਆ ਅਵਤਾਰਾ[੧੩] । ਉਲਟੀ ਗੰਗ ਵਹਾਈਓਨਿ, [੧੪]ਗੁਰ ਅੰਗਦੁ ਸਿਰਿ ਉਪਰਿ ਧਾਰਾ । ਪੁਤਰੀ[੫] ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਿਸਿਆਰਾ[੧੫] । ਬਾਣੀ ਮੁਖਹੁ ਉਚਾਰੀਐ, ਹੋਇ ਰੁਸਨਾਈ ਮਿਟੈ

---

੧. ਗੁਰੂ ਅੰਗਦ ਜੀ ਮਾਲਕ ਹਰੀ ਦੀ ਦਿੱਤੀ ਨਾਮ ਦੀ ਦਾਤ ਆਪ ਵੀ ਵਰਤਦੇ ਹਨ ਤੇ ਹੋਰਨਾਂ ਨੂੰ ਵੀ ਦਬ ਕੇ ਵੰਡਦੇ ਹਨ । ੨. ਸਚਖੰਡ ਤੋਂ । ੩. ਵਸਦਾ ਹੈ । ੪. ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਗੁਰੂ ਮੰਨਣ ਦੀ ਜੋ ਸੱਚੀ ਗੱਲ ਆਖੀ, ਉਸ ਬੋਲ ਤੋਂ ਕਿਵੇਂ ਪਿਛੇ ਹਟਿਆ ਜਾ ਸਕਦਾ ਹੈ । ੫. ਪੁੱਤਰਾਂ ਨੇ । ੬. ਮੋਢਾ ਮੋੜਿਆ । ੭. ਗੁਰੂ ਨਾਨਕ ਨੇ । ੮. ਸੇਵਾ ਕੀਤੀ । ੯. ਥਾਪਿਆ ਹੈ । ੧੦. ਜਿਤਿਆ ਹੈ । ੧੧. ਗੁਰੂ ਅੰਗਦ ਨੂੰ । ੧੨. ਗੱਦੀ । ੧੩. ਬਿਰਾਜਣਾ । ੧੪. ਅੰਗਦ ਜੀ ਨੂੰ ਗੁਰੂ ਥਾਪਿਆ । ੧੫. ਨਸਣ ਵਾਲੇ ।

ਅੰਧਿਆਰਾ । ਗਿਆਨੁ ਗੋਸਟਿ ਚਰਚਾ ਸਦਾ, ਅਨਹਦਿ ਸਬਦਿ ਉਠੇ ਧੁੰਨਕਾਰਾ । ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ । ਗੁਰਮੁਖਿ ਭਾਰ ਅਥਰਬਣਿ ਤਾਰਾ ॥੩੯॥

ਵਾਰ ੧, ਪਉੜੀ ੪੫

ਜਾਰਤਿ[1] ਕਰਿ ਮੁਲਤਾਨ ਦੀ, ਫਿਰਿ ਕਰਤਾਰਪੁਰੇ ਨੋ ਆਇਆ । ਚੜੇ ਸਵਾਈ [2]ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ । ਵਿਣੁ ਨਾਵੈ ਹੋਰੁ ਮੰਗਣਾ,ਸਿਰਿ ਦੁਖਾਂ ਦੇ ਦੁਖ ਸਬਾਇਆ॥[3]ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ । ਥਾਪਿਆ ਲਹਿਣਾ ਜੀਵਦੇ, ਗੁਰਿਆਈ ਸਿਰਿ ਛਤ੍ਰ ਫਿਰਾਇਆ । ਜੋਤੀ ਜੋਤਿ ਮਿਲਾਇ ਕੈ, ਸਤਿਗੁਰ ਨਾਨਕ ਰੂਪ ਵਟਾਇਆ । ਲਖਿ ਨ ਕੋਈ ਸਕਈ, ਆਚਰਜੇ ਆਚਰਜ ਦਿਖਾਇਆ । ਕਾਇਆ ਪਲਟਿ ਸਰੂਪ[4] ਬਣਾਇਆ ॥੪੫॥

(ਸਤੇ ਬਲਵੰਡ ਕੀ ਵਾਰ) [੯੬੭]

ਫੇਰਿ ਵਸਾਇਆ ਫੇਰੁਆਣਿ[5] ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ, [6]ਹੋਰੁ ਮੁਚੁ ਗਰੂਰੁ ॥ [7]ਲਬੁ ਵਿਣਾਹੇ ਮਾਣਸਾ,ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ,ਕੁਦਰਤੀ ਨੂਰੁ ॥ ਜਿਤੁ ਸੁ ਹਾਥਿ[8] ਨ ਲਭਈ, ਤੂੰ ਓਹੁ ਠਰੂਰੁ[9] ॥ ਨਉਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ॥ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥

(ਤੌਸੀਫ਼ੋ ਸਨਾ, ਭਾਈ ਨੰਦ ਲਾਲ ਜੀ 'ਚੋਂ')

ਗੁਰੂ ਅੰਗਦ ਆਂ ਮੁਰਸ਼ਦੁਲ ਆਲਮੀਂ ॥ ਜ਼ਿ ਫ਼ਜ਼ਲਿ ਅਹਦ ਰਹਿਮਤੁਲ ਮੁਜ਼ਨਬੀਂ ॥੫੫॥
ਦੋ ਆਲਮ ਚਿ ਬਾਸ਼ਦ ਹਜ਼ਾਰਾਂ ਜਹਾਂ ॥ ਤੁਫ਼ੈਲਿ ਕਰਮਹਾਇ ਓ ਕਾਮਰਾਂ ॥੫੬॥

---

੧. ਯਾਤਰਾ । ੨. ਦਿਨੋਂ ਦਿਨ । ੩. ਹੁਕਮ ਤੋਰਿਆ । ੪. (ਗੁਰੂ ਅੰਗਦ ਦੇਵ ਜੀ ਦਾ) ਸਰੂਪ । ੫. ਭਾਈ ਫੇਰੂ ਦੇ ਪੁੱਤਰ ਗੁਰੂ ਅੰਗਦ ਦੇਵ ਜੀ ਨੇ । ੬. ਹੋਰ ਜਗਤ ਪਾਸ ਬਹੁਤ ਹੰਕਾਰ ਹੈ । ੭. ਲੋਭ ਮਨੁਖਾਂ ਦਾ ਨਾਸ ਕਰਦਾ ਹੈ । ੮. ਅੰਤ । ੯. ਸ਼ਾਂਤੀ ਦਾ ਸਮੁੰਦਰ । ੫੫. ਜਗਤ ਗੁਰੂ ਗੁਰੂ ਅੰਗਦ ਦੇਵ ਜੀ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਪਾਪੀਆਂ ਲਈ ਬਖਸ਼ਿੰਦ ਹਨ । ੫੬. ਦੋ ਜਹਾਨ ਤਾਂ ਇਕ ਪਾਸੇ ਰਹੇ, ਹਜ਼ਾਰਾਂ ਜਹਾਨ ਉਸ ਦੀਆਂ ਬਖ਼ਸ਼ਸ਼ਾਂ ਨੂੰ ਲੋਚਦੇ ਹਨ ।

ਵਜੂਦਸ਼ ਹਮਾ ਫ਼ਜ਼ਲੋ ਫ਼ੈਜ਼ੇ ਕਰੀਮ ॥ ਜ਼ਿ ਹੱਕ ਆਮਦੋ ਹਮ ਬਹੱਕ ਮੁਸਤਕੀਮ ॥੫੭॥
ਹਮਾ ਆਸ਼ਕਾਰੋ ਨਿਹਾਂ ਜ਼ਾਹਿਰਸ਼ ॥ ਬਤੂਨੋ ਅਯਾਂ ਜੁਮਲਗੀ ਬਾਹਿਰਸ਼ ॥੫੮॥
ਚੋ ਵੱਸਾਫ਼ਿ ਓ ਜ਼ਾਤਿ ਹੱਕ ਆਮਦਹ ॥ ਵਜੂਦਸ਼ ਜ਼ਿ ਕੁਦਸੀ ਵਰੱਕ ਆਮਦਹ ॥੫੯॥
ਜ਼ਿ ਵਸਫ਼ਸ਼ ਜ਼ਬਾਨਿ ਦੋ ਆਲਮ ਕਸੀਰ ॥ ਬਵਦ ਤੰਗ ਪੇਸ਼ਸ਼ ਫ਼ਜ਼ਾਇ ਜ਼ਮੀਰ ॥੬੦॥
ਹਮਾਂ ਬਿਹ ਕਿ ਖ਼੍ਵਾਹੇਮ ਅਜ਼ ਫ਼ਜ਼ਲਿ ਊ ॥ ਜ਼ਿ ਇਲਤਾਫ਼ੋ ਅਕਰਾਮ ਹੱਕ ਅਦਲਿ ਊ ॥੬੧॥
ਸਰੇ ਮਾ ਬਪਾਇਸ਼ ਬਵਦ ਬਰਦਵਾਮ ॥ ਨਿਸਾਰਿਸ਼ ਦਿਲੋ ਜਾਨਿ ਮਾ ਮੁਸਤਦਾਮ ॥੬੨॥

ਸਵਈਏ ਮਹਲੇ ਦੂਜੇ ਕੇ [੧੩੯੧]

ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥ ਬਿਮਲ[1] ਜਾਸੁ ਬਿਥਾਰੁ[2],ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ॥ ਤੂ ਤਾ ਜਨਿਕ ਰਾਜਾ ਅਉਤਾਰੁ, [3]ਸਬਦੁ ਸੰਸਾਰਿ ਸਾਰੁ,[4]ਰਹਹਿ ਜਗਤ੍ਰ ਜਲ ਪਦਮ ਬੀਚਾਰ॥ ਕਲਿਪ ਤਰੁ[5] ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ [6]ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥

ਅਮਿਅ ਦ੍ਰਿਸਟਿ ਸੁਭ ਕਰੈ............... ਅੰਮ੍ਰਿਤ ਕੀਰਤਨ ਸਫ਼ਾ ੨੧੩

[੫੭] ਬਖਸ਼ਿੰਦ ਵਾਹਿਗੁਰੂ ਦੀ ਮਿਹਰ ਤੇ ਬਖ਼ਸ਼ਸ਼ ਦਾ ਮੁਜੱਸਮ ਵਜੂਦ ਗੁਰੂ ਅੰਗਦ ਹੈ ਉਹ ਅਕਾਲ ਪੁਰਖ ਤੋਂ ਹੀ ਆਇਆ ਤੇ ਅਕਾਲ ਪੁਰਖ ਦੇ ਹੁਕਮ ਵਿਚ ਕਾਇਮ ਰਿਹਾ।
[੫੮] ਗੁਰੂ ਅੰਗਦ ਸਭ ਗੁਪਤ ਤੇ ਪਰਗਟ ਦਾ ਭੇਤੀ ਹੈ ਅਤੇ ਸਭ ਅੰਦਰਲੇ ਬਾਹਰਲੇ ਭੇਤਾਂ ਦਾ ਉਹ ਜਾਣੂ ਹੈ।
[੫੯] ਜਦ ਰੱਬੀ ਜੋਤ ਨੇ ਉਸ ਦੀ ਸ਼ਲਾਘਾ ਕੀਤੀ ਤਾਂ ਗੁਰੂ ਅੰਗਦ ਦਾ ਇਹ ਪਵਿਤਰ ਸਰੂਪ ਬਣਿਆ।
[੬੦] ਦੋ ਜਹਾਨਾਂ ਦੇ ਜੀਵ ਉਸ ਦੀ ਉਸਤਤ ਕਰਨ ਤੋਂ ਅਸਮਰਥ ਹਨ ਉਸ ਦੀ ਉਸਤਤ ਕਰਨ ਲਈ ਮਨੁਖੀ ਮਨ ਨਿੱਕਾ ਹੈ।
[੬੧] ਇਹੋ ਚੰਗਾ ਹੈ ਕਿ ਅਸੀਂ ਉਸ ਦੀ ਬਖ਼ਸ਼ਸ਼ ਤੇ ਨਿਆਂਕਾਰੀ ਬਿਰਤੀ ਤੋਂ ਬਖ਼ਸ਼ਸ਼ਾਂ ਮੰਗੀਏ।
[੬੨] ਸਾਡਾ ਸਿਰ ਸਦਾ ਉਸਦੇ ਚਰਨਾਂ ਵਿਚ ਹੋਵੇ ਅਤੇ ਸਾਡਾ ਦਿਲ ਤੇ ਜਾਨ ਸਦਾ ਹੀ ਉਸ ਤੋਂ ਕੁਰਬਾਨ ਹੋਵੇ।

੧. ਨਿਰਮਲ। ੨. ਵਿਸਥਾਰ। ੩. ਤੇਰਾ ਮੰਤਰ ਸੰਸਾਰ ਵਿਚ ਸਰੇਸ਼ਟ ਹੈ। ੪. ਤੂੰ ਜਗਤ ਵਿਚ ਇਉਂ ਰਹਿੰਦਾ ਹੈਂ ਜਿਵੇਂ ਜਲ ਤੇ ਕੰਵਲ। ੫. ਕਲਪ ਬ੍ਰਿਛ ਵਾਂਗ। ੬. ਤਿੰਨਾਂ ਗੁਣਾਂ ਵਾਲੇ ਜੀਵ।

# ਭਲੇ ਅਮਰਦਾਸ ਗੁਣ ਤੇਰੇ

(ਸਵਈਏ ਮਹਲੇ ਤੀਜੇ ਕੇ ੩) [੧੩੯੪]

ਚਰਣ ਤ [੧]ਪਰ ਸਕਯਥ ਚਰਣ ਗੁਰ ਅਮਰ ਪਵਲਿਰਯ[੨] ॥ ਹਥ ਤ ਪਰ ਸਕਯਥ, ਹਥ ਲਗਹਿ ਗੁਰ ਅਮਰ ਪਯ[੩] ॥ ਜੀਹ[੪] ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ[੫] ॥ ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ[੬] ॥ ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥ ਸਕਯਥੁ ਸੁ ਹੀਉ[੭] ਜਿਤੁ ਹੀਅ[੭] ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥ ਸਕਯਥੁ ਸੁ ਸਿਰੁ ਜਾਲਪੁ[੮] ਭਣੈ, ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

(ਸਵਈਏ ਮਹਲੇ ਤੀਜੇ ਕੇ ੩) [੧੩੯੪-੯੫]

ਗੁਰੁ ਅਮਰਦਾਸੁ ਪਰਸੀਐ, [੯]ਪੁਹਮਿ ਪਾਤਿਕ ਬਿਨਾਸਹਿ ॥ ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ[੧੦]॥ ਗੁਰੁ ਅਮਰਦਾਸੁ ਪਰਸੀਐ, [੧੧]ਧਿਆਨੁ ਲਹੀਐ ਪਉ ਮੁਕਿਹਿ॥ ਗੁਰ ਅਮਰਦਾਸੁ ਪਰਸੀਐ, ਅਭਉ[੧੨] ਲਭੈ [੧੩]ਗਉ ਚੁਕਿਹ ॥ [੧੪]ਇਕੁ ਬਿੰਨਿ ਦੁਗਣ ਜੁ ਤਉ ਰਹੈ, ਜਾ ਸੁ ਮੰਤ੍ਰਿ ਮਾਨਵ ਹਿਲਹਿ ॥ ਜਾਲਪਾ ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥

(ਸਵਈਏ ਮਹਲੇ ਤੀਜੇ ਕੇ) [੧੩੯੫]

ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ[੧੫] ॥ [੧੬]ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ

---

੧. ਤਦ ਸਫਲ ਹਨ । ੨. ਜਾਂਦੇ ਹਨ (ਗੁਰੂ ਅਮਰਦਾਸ) ਦੇ ਰਸਤੇ ਤੇ । ੩. ਪੈਰਾਂ ਨੂੰ । ੪. ਜੀਭਾ । ੫. ਕਹੇ ਸਿਮਰੇ । ੬. ਦਰਸ਼ਨ ਕਰੇ । ੭. ਹਿਰਦਾ । ੮. ਭੱਟ ਦਾ ਨਾਂ । ੯. ਪ੍ਰਿਥਮੀ ਦੇ ਪਾਪ । ੧੦. ਲੋਚਦੇ ਹਨ । ੧੧. ਸੁਰਤੀ ਜੁੜ ਜਾਂਦੀ ਹੈ । ਅਤੇ ਰਸਤਾ (ਜਨਮ ਮਰਣ ਦਾ) ਮੁੱਕ ਜਾਂਦਾ ਹੈ । ੧੨. ਨਿਰਭਉ । ੧੩. ਗੌਂ (ਕਨੌਡ) ਭਾਵ ਜਨਮ ਮਰਨ ਮੁਕ ਜਾਂਦਾ ਹੈ । ੧੪. ਇਕ ਵਾਹਿਗੁਰੂ ਤੋਂ ਬਿਨਾ ਜੁ ਦ੍ਵੈਤ ਹੈ ਉਹ ਤਦੋਂ ਦੂਰ ਹੁੰਦੀ ਹੈ ਜਦ ਮਨੁੱਖ ਗੁਰ ਮੰਤ੍ਰ ਨੂੰ ਲੈਂਦਾ ਹੈ । ੧੫. ਪਰਗਟ ਹੋਏ । ੧੬. ਨਿਰੰਕਾਰ ਨੇ ਗੁਰੂ ਅਮਰਦਾਸ ਜੀ ਦਾ ਆਕਾਰ ਧਾਰ ਕੇ ਜਗਤ ਵਿਚ ਰੌਸ਼ਨੀ ਕੀਤੀ ।

ਕਰਿਯਉ ॥ ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥ਜਿਹ ਸਿਖਹ ਸੰਗ੍ਰਹਿਓ[1] ਤਤੁ[2] ਹਰਿ ਚਰਣ ਮਿਲਾਯਉ॥[3]ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਣੇ ਸੰਗਿ ਹੁਅ॥ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ [4]ਪਾ ਸਰਣਿ ਤੁਅ ॥੨॥੧੬॥

(ਸਵਈਏ ਮਹਲੇ ਤੀਜੇ ਕੇ ੩) [੧੩੯੫]

ਚਿਤਿ ਚਿਤਵਉ ਅਰਦਾਸਿ ਕਹਉ,ਪਰੁ ਕਹਿ ਭਿ ਨ ਸਕਉ ॥ ਸਰਬ ਚਿੰਤ ਤੁਝੁ ਪਾਸਿ, ਸਾਧ ਸੰਗਤਿ ਹਉ ਤਕਉ ॥ ਤੇਰੇ ਹੁਕਮਿ ਪਵੈ ਨੀਸਾਣੁ, ਤਉ ਕਰਉ ਸਾਹਿਬ ਕੀ ਸੇਵਾ॥ਜਬ ਗੁਰੁ ਦੇਖੈ ਸੁਭ ਦਿਸਟਿ, ਨਾਮੁ ਕਰਤਾ ਮੁਖਿ ਮੇਵਾ॥ਅਗਮ ਅਲਖ ਕਾਰਣ ਪੁਰਖ,ਜੋ ਫੁਰਮਾਵਹਿ ਸੋ ਕਹਉ॥ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥੧੮॥

(ਸਵਈਏ ਮਹਲੇ ਤੀਜੇ ਕੇ ੩) [੧੩੯੬]

ਘਨਹਰ ਬੂੰਦ ਬਸੁਅ ਰੋਮਾਵਲਿ, ਕੁਸਮ[5] ਬਸੰਤ ਗਨੰਤ ਨ ਆਵੈ ॥ [6]ਰਵਿ ਸਸਿ ਕਿਰਣਿ, [7]ਉਦਰ ਸਾਗਰ ਕੋ, ਗੰਗ ਤਰੰਗ[8] ਅੰਤੁ ਕੋ[9] ਪਾਵੈ ॥ [10]ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲ੍ਯ ਉਨਹ ਜੋੁ ਗਾਵੈ ॥ ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥੯॥੧੯॥੬੦॥

(ਸਤੇ ਬਲਵੰਡ ਕੀ ਵਾਰ) [੯੬੭-੬੮]

ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤਾ[11]ਪਰਵਾਣੁ॥ਜਿਨਿ [12]ਬਾਸਕੁ ਨੇਤ੍ਰੈ ਘਤਿਆ,ਕਰਿ ਨੇਹੀ ਤਾਣੁ॥ਜਿਨਿ [13]ਸਮੁੰਦੁ ਵਿਰੋਲਿਆ,[14]ਕਰਿ ਮੇਰੁ ਮਧਾਣੁ॥ਚਉਦਹ ਰਤਨ ਨਿਕਾਲਿਅਨੁ

---

੧. ਦ੍ਰਿੜ ਕੀਤੀ । ੨. ਤੁਰੰਤ ਹੀ । ੩. ਗੁਰੂ ਅਮਰਦਾਸ ਜੀ ਦਾ ਅਵਤਾਰ ਗੁਰੂ ਅੰਗਦ ਸਾਹਿਬ ਜੀ ਨਾਲ ਗੁਰੂ ਨਾਨਕ ਦੇਵ ਜੀ ਦੀ ਨਿਰਮਲ ਕੁਲ 'ਚ ਹੋਇਆ । ੪. ਤੇਰੇ ਚਰਨਾਂ ਦੀ ਸ਼ਰਨ ਹਾਂ । ੫. ਫੁੱਲ । ੬. ਸੂਰਜ ਅਤੇ ਚੰਦ੍ਰਮਾਂ । ੭. ਸਮੁੰਦਰ ਦਾ ਪੇਟ । ੮. ਲਹਿਰਾਂ । ੯. ਕੌਣ । ੧੦. ਲਿਵਾਂ ਲਾ ਕੇ ਸ਼ਿਵਜੀ ਵਾਂਗੂੰ ਜਾਂ ਸਤਿਗੁਰ ਜੀ ਦੀ ਬਖਸ਼ੀ ਬੁੱਧੀ ਨਾਲ ਕੋਈ ਕਵੀ ਜਨ ਉਪਰਲੇ ਗੁਣ ਗਾ ਸਕਦਾ ਹੈ ਪਰ । ੧੧. ਗੁਰੂ ਅਮਰਦਾਸ ਜੀ । ੧੨. ਜਿਸ ਨੇ ਆਤਮਕ ਬਲ ਨੂੰ ਨੇਹਣੀ ਬਣਾ ਕੇ ਮਨ ਰੂਪੀ ਬਾਸਕ ਨਾਗ ਦਾ ਨੇਤਰਾ ਬਣਾਇਆ । ੧੩. ਸ਼ਬਦ-ਸਮੁੰਦਰ ਨੂੰ ਰਿੜਕਿਆ। ੧੪. ਸੁਰਤ ਰੂਪ ਪਹਾੜ ਨੂੰ ਮਧਾਣੀ ਬਣਾਕੇ ।

ਕੀਤੋਨੁ ਚਾਨਾਣੁ ॥ ਘੋੜਾ ਕੀਤੋ ਸਹਜ ਦਾ, ਜਤ ਕੀਓ ਪਲਾਣੁ[1] ॥ ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ ॥ ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ [2]ਰੈ ਭਾਣੁ ॥ ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ ॥ ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ ॥ ਚਾਰੇ ਕੁੰਡਾ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ ॥ ਆਵਾਗਉਣੁ ਨਿਵਾਰਿਓ, ਕਰਿ ਨਦਰਿ ਨੀਸਾਣੁ ॥ ਅਉਤਰਿਆ[3] ਅਉਤਾਰੁ ਲੈ, ਸੁ ਪੁਰਖੁ ਸੁਜਾਣੁ ॥ ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ ॥ ਕਿਆ ਸਾਲਾਹੀ ਸਚੇ ਪਾਤਿਸਾਹ, ਜਾਂ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ ॥ ਨਾਨਕ ਹੰਦਾ ਛਤ੍ਰੁ ਸਿਰਿ, ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

ਵਾਰ ੧, ਪਉੜੀ ੪੬

ਸੋ ਟਿਕਾ, ਸੋ ਛਤ੍ਰੁ ਸਿਰਿ, ਸੋਈ ਸਚਾ ਤਖਤੁ ਟਿਕਾਈ ॥ ਗੁਰ ਨਾਨਕ ਹੰਦੀ ਮੁਹਰ ਹਥੇ, ਗੁਰ ਅੰਗਦ ਦੀ ਦੋਹੀ ਫਿਰਾਈ ॥ ਦਿਤਾ ਛੋੜਿ ਕਰਤਾਰਪੁਰੁ, ਬੈਠਿ ਖਡੂਰੇ ਜੋਤਿ ਜਗਾਈ ॥ ਜੰਮੇ ਪੂਰਬਿ ਬੀਜਿਆ, ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ॥ ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ ॥ ਗੁਰੁ ਬੈਠਾ ਅਮਰੁ ਸਰੂਪ ਹੋਇ, ਗੁਰਮੁਖਿ ਪਾਈ ਦਾਤਿ ਇਲਾਹੀ ॥ ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ ॥ ਦਾਤਿ ਜੋਤਿ ਖਸਮੈ ਵਡਿਆਈ ॥੪੬॥

ਵਾਰ ੨੪, ਪਉੜੀ ੯

ਅਛਲੁ ਅਛੇਦੁ ਅਭੇਦੁ ਹੈ,ਭਗਤਿ ਵਛਲ ਹੋਇ ਅਛਲੁ ਛਲਾਇਆ॥ਮਹਿਮਾ ਮਿਤਿ ਮਿਰਜਾਦ ਲੰਘਿ,ਪਰਮਿਤਿ ਪਾਰਾਵਾਰੁ ਨ ਪਾਇਆ । ਰਹਰਾਸੀ ਰਹਰਾਸਿ ਹੈ, ਪੈਰੀ ਪੈ ਜਗੁ ਪੈਰੀ ਪਾਇਆ । ਗੁਰਮੁਖਿ ਸੁਖ ਫਲੁ ਅਮਰ ਪਦੁ, ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ । ਗੁਰ ਚੇਲਾ,ਚੇਲਾ ਗੁਰੂ,ਪੁਰਖਹੁ ਪੁਰਖ ਉਪਾਇ ਸਮਾਇਆ । ਵਰਤਮਾਨ ਵੀਹਿ ਵਿਸਵੇ,ਹੋਇ ਇਕੀਹ ਸਹਜਿ ਘਰਿ ਆਇਆ । [4]ਸਚਾ ਅਮਰੁ ਅਮਰਿ ਵਰਤਾਇਆ ॥੯॥

---

੧. ਕਾਠੀ । ੨. ਪ੍ਰਕਾਸ਼ਮਾਨ ਸੂਰਜ । ੩. ਉਤਰ ਆਇਆ । ੪. ਗੁਰੂ ਅਮਰਦਾਸ ਨੇ ਸੱਚਾ ਹੁਕਮ ਵਰਤਾਇਆ ਹੈ ।

ਵਾਰ ੨੪, ਪਉੜੀ ੧੨

ਸਤਿਗੁਰ ਹੋਆ ਸਤਿਗੁਰਹੁ, ਅਚਰਜੁ ਅਮਰ[1] ਅਮਰਿ ਵਰਤਾਇਆ। ਸੋ ਟਿਕਾ ਸੋ ਬੈਹਣਾ, ਸੋਈ ਸਚਾ ਹੁਕਮੁ ਚਲਾਇਆ। ਖੋਲਿ ਖਜਾਨਾ ਸਬਦੁ[2] ਦਾ ਸਾਧ ਸੰਗਤਿ ਸਚੁ ਮੇਲਿ ਮਿਲਾਇਆ। ਗੁਰ ਚੇਲਾ ਪਰਵਾਣੁ ਕਰਿ, ਚਾਰਿ ਵਰਨ ਲੈ ਪੈਰੀ ਪਾਇਆ। ਗੁਰਮੁਖਿ ਇਕੁ ਧਿਆਈਐ, ਦੂਰਮਤਿ ਦੂਜਾ ਭਾਉ ਮਿਟਾਇਆ। ਕੁਲਾ ਧਰਮ ਗੁਰਸਿਖ ਸਭ, ਮਾਇਆ ਵਿਚਿ ਉਦਾਸੁ ਰਹਾਇਆ। ਪੂਰੇ[3] ਪੂਰਾ ਬਾਣੁ[4] ਬਣਾਇਆ ॥੧੨॥

ਤੌਸੀਫ਼ੋ ਸਨਾ ਭਾਈ ਨੰਦ ਲਾਲ 'ਚੋਂ)

ਗੁਰੂ ਅਮਰਦਾਸ ਆਂ ਗਿਰਾਮੀ ਨਿਯਾਦ ॥ ਜ਼ਿ ਅਫ਼ਜ਼ਾਲਿ ਹਕ ਹਸਤੀਅਸ਼ ਰਾ ਮਵਾਦ ॥੬੪॥
ਜ਼ਿ ਵਸਫ਼ੋ ਸਨਾਇ ਹਮਾ ਬਰ ਤਰੀਂ ॥ ਬਸਦਰਿ ਹਕੀਕਤ ਮੁਰੱਬਾ ਨਸੀਂ ॥੬੫॥
ਜਹਾਂ ਰੌਸ਼ਨ ਅਜ਼ ਨੂਰਿ ਇਰਸ਼ਾਦਿ ਊ ॥ ਜ਼ਮੀਨੋ ਜ਼ਮਾਂ ਗੁਲਸ਼ਨ ਅਜ਼ ਦਾਦਿ ਊ ॥੬੬॥
ਦੋ ਆਲਮ ਗੁਲਾਮਸ਼ ਚਿ ਹੱਯਦਹ ਹਜ਼ਾਰ ॥ ਫ਼ਜ਼ਾਲੋ ਕਰਾਮਸ਼ ਫ਼ਜ਼ੂੰ ਅਜ਼ ਸ਼ੁਮਾਰ ॥੬੭॥

---

੧. ਹੁਕਮ। ੨. ਗੁਰ-ਮੰਤਰ। ੩. ਪੂਰਨ ਸਤਿਗੁਰੂ ਅੰਗਦ ਜੀ ਨੇ। ੪. ਬਣਤਰ।

[੬੪] ਗੁਰੂ ਅਮਰਦਾਸ ਜੀ ਉਸ ਬਜ਼ੁਰਗ ਘਰਾਣੇ (ਗੁਰੂ ਨਾਨਕ) ਤੋਂ ਵਰਸਾਏ ਹੋਏ ਹਨ, ਜਿਸ ਦੀ ਹਸਤੀ ਦਾ ਮਾਦਾ ਵਾਹਿਗੁਰੂ ਦੀ ਬਖ਼ਸ਼ਸ਼ ਤੋਂ ਹੈ।

[੬੫] ਗੁਰੂ ਅੰਮਰਦਾਸ ਜੀ ਉਸ ਸਿਫ਼ਤ ਤੋਂ ਸ਼ਲਾਘਾ ਵਿਚ ਸਭ ਤੋਂ ਵੱਡਾ ਹੈ। ਉਹ ਸੱਚਾਈ ਦੀ ਗੱਦੀ ਤੇ ਬਿਰਾਜਮਾਨ ਹੋਇਆ।

[੬੬] ਉਸ ਦੀ ਮਿਠੀ ਬਾਣੀ ਨਾਲ ਸੰਸਾਰ ਨੂੰ ਚਾਨਣਾ ਮਿਲਿਆ ਅਤੇ ਧਰਤੀ ਤੇ ਅਕਾਸ਼ ਉਸ ਦੀਆਂ ਮਿਹਰੰਮਤਾਂ ਨਾਲ ਫਲੇ-ਫੁਲੇ ਹਨ।

[੬੭] ਦੋ ਜਹਾਨ ਕੀ, ਹਜ਼ਾਰਾਂ ਜਹਾਨ ਉਸ ਦੇ ਸੇਵਾਦਾਰ ਹਨ। ਉਸ ਦੀਆਂ ਵਡਿਆਈਆਂ ਤੇ ਬਜ਼ੁਰਗੀਆਂ ਬੇਅੰਤ ਹਨ।

# ਧੰਨੁ ਧੰਨੁ ਰਾਮਦਾਸ ਗੁਰੁ

(ਸਤੇ ਬਲਵੰਡ ਕੀ ਵਾਰ [੯੬੮]

ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ[1] ਤਿਨੈ ਸਵਾਰਿਆ[2] ॥ ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ ॥ ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ[3] ਨਮਸਕਾਰਿਆ ॥ ਅਟਲੁ ਅਥਾਹੁ ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ ॥ ਜਿਨ੍ਹੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ[4] ॥ ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ ਪੈਸਕਾਰਿਆ[5] ॥ ਨਾਨਕੁ ਤੂ ਲਹਣਾ ਤੂ ਹੈ, ਗੁਰੁ ਅਮਰੁ ਤੂ ਵੀਚਾਰਿਆ ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥

(ਸਵਈਏ ਮਹਲੇ ਚਉਥੇ ਕੇ) [੧੪੦੦]

ਸਮਰਥ ਗੁਰੂ ਸਿਰਿ ਹਥੁ ਧਰਿਅਉ ॥ ਗੁਰਿ ਕੀਨੀ ਕ੍ਰਿਪਾ ਹਰਿਨਾਮੁ ਦੀਅਉ, ਜਿਸੁ ਦੇਖਿ ਚਰੰਨ [6]ਅਘੰਨ ਹਰ੍ਯਉ ॥ ਨਿਸਿ ਬਾਸੁਰ ਏਕ ਸਮਾਨ ਧਿਆਨ,ਸੁ ਨਾਮ ਸੁਨੇ [7]ਸੁਤੁ ਭਾਨ ਡਰ੍ਯਉ, ॥ ਭਨਿ[8] ਦਾਸ ਸੁ ਆਸ ਜਗਤ੍ਰ ਗੁਰੂ ਕੀ, ਪਾਰਸੁ ਭੇਟਿ ਪਰਸੁ ਕਰ੍ਯਉ ॥ ਰਾਮਦਾਸੁ ਗੁਰੂ ਹਰਿ ਸਤਿ ਕੀਯਉ, ਸਮਰਥ ਗੁਰੂ ਸਿਰਿ ਹਥੁ ਧਰ੍ਯਉ ॥੭॥੧੧॥

(ਸਵਈਏ ਮਹਲੇ ਚਉਥੇ ਕੇ ੪) [੧੩੯੯]

ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ਪ੍ਰਥਮੇ ਨਾਨਕ ਚੰਦੁ,ਜਗਤ ਭਯੋ ਆਨੰਦੁ,ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ॥ ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ, ਪੰਚ ਭੂਤ ਬਸਿ ਕੀਨੇ, ਜਮਤ ਨ ਤ੍ਰਾਸ ॥ ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ, ਅਘਨ ਦੇਖਤ ਗਤੁ ਚਰਨ ਕਵਲ ਜਾਸ ॥ ਸਭ ਬਿਧਿ ਮਾਨ੍ਯਿਉ ਮਨੁ ਤਬ ਹੀ ਭਯਉ ਪ੍ਰਸੰਨੁ, ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥੪॥

---

੧. ਸਿਰਜਿਆ । ੨. ਵਡਿਆਈ ਦਿੱਤੀ । ੩. ਸਮਝ ਕੇ । ੪. ਪਰਵਾਰ ਸਮੇਤ । ੫. ਪਸਾਰਾ, ਸੰਗਤ । ੬. ਪਾਪ ਛਡ ਗਏ । ੭. ਸੂਰਜ ਦਾ ਪੁਤਰ ਧਰਮ-ਰਾਜ । ੮. ਕਹੇ ।

(ਸਵਈਏ ਮਹਲੇ ਚਉਥੇ ਕੇ ੪) [੧੪੦੧-੨]

ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ॥ ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥ ਹਸ੍ਤ ਕਮਲ ਮਾਥੇ ਪਰ ਧਰੀਅੰ॥ ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥ ਸਾਧਿਕ ਸਿਧ ਸਗਲ ਸਰਣਾਈ॥ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ॥ਗੁਰੁ ਜਹਾਜੁ ਖੇਵਟੁ[1] ਗੁਰੂ ਗੁਰ ਬਿਨ ਤਰਿਆ ਨ ਕੋਇ ॥ ਗੁਰਪ੍ਰਸਾਦਿ ਪ੍ਰਭੁ ਪਾਈਐ,ਗੁਰ ਬਿਨੁ ਮੁਕਤਿ ਨ ਹੋਇ ॥ ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥ ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥ ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯ੍ਯਉ॥ਹਰਿਕਾ ਨਾਮੁ [2]ਅਖੈ ਨਿਧਿ ਅਪ੍ਯ੍ਯਉ ॥ ਅਪ੍ਯ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥ ਬੰਦਹਿ ਜੋ ਚਰਣ ਸਰਣਿ, ਸੁਖੁ ਪਾਵਹਿ, ਪਰਮਾਨੰਦ ਗੁਰਮੁਖਿ ਕਹੀਅੰ ॥ ਪਰਤਖਿ ਦੇਹ ਪਾਰਬ੍ਰਹਮੁ ਸੁਆਮੀ, ਆਦਿ ਰੂਪਿ ਪੋਖਣ ਭਰਣੰ ॥ ਸਤਿਗਰੁ ਗੁਰੁ ਸੇਵਿ ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥

੧. ਮਲਾਹ । ੨. ਨਾ ਨਾਸ ਹੋਣ ਵਾਲਾ ਖ਼ਜ਼ਾਨਾ ਅਰਪਿਆ ।

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ, ਕਰਿ ਬਿਚਿਤਿ ਚਾਓ ॥ ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥ ਸੰਸਾਰਿ ਸਫਲੁ ਗੰਗਾ ਗੁਰ ਦਰਸਨੁ,ਪਰਸਨ ਪਰਮ ਪਵਿਤ੍ਰ ਗਤੇ ॥ ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ, ਹਰਿ ਜਨ ਸਿਵ ਗੁਰ ਗ੍ਯ੍ਯਾਨਿ ਰਤੇ ॥ ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ, ਮੁਨਿ ਬੰਛਹਿ ਜਾ ਕੀ ਸਰਣੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥

ਸਵਈਏ ਮਹਲੇ ਚਉਥੇ ਕੇ ੪ [੧੪੦੪]

ਜਾ ਕਉ ਮੁਨਿ ਧ੍ਯ੍ਯਾਨੁ ਧਰੈ ਫਿਰਤ ਸਕਲ ਜੁਗ,ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ॥ ਬੇਦਬਾਣੀ ਸਹਿਤ ਬਿਰੰਚਿ[1] ਜਸੁ ਗਾਵੈ [2]ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ॥ ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ,ਜਟਾਜੂਟ ਭੇਖ ਕੀਏ ਫਿਰਤਉਦਾਸ ਕਉ॥ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ,ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥੫॥

੧.ਬ੍ਰਹਮਾ। ੨.ਜਿਸਦੇ ਲਈ ਸ਼ਿਵਜੀ ਕੈਲਾਸ਼ ਪਰਬਤ ਨੂੰ ਪਕੜਕੇ ਛਡਦੇ ਹੀ ਨਹੀਂ।

[1]ਨਾਮੁ ਨਿਧਾਨੁ, ਧਿਆਨ ਅੰਤਰਗਤਿ, [2]ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥ ਦੇਖਤ ਦਰਸੁ ਭਟਕਿ ਭ੍ਰਮ ਭਜਤ, ਦੁਖ ਪਰਹਰਿ, ਸੁਖ ਸਹਜ ਬਿਗਾਸੇ ॥ ਸੇਵਕ ਸਿਖ ਸਦਾ ਅਤਿ ਲੁਭਿਤ [3]ਅਲਿ ਸਮੂਹ ਜਿਉ ਕੁਸਮ[4] ਸੁਬਾਸੇ ॥ [5]ਬਿਦਮਾਨ ਗੁਰਿ ਆਪਿ ਥਪੵਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥੬॥

ਸਵਈਏ ਮਹਲੇ ਚਉਥੇ ਕੇ ੪ [੧੪੦੫-੬]

ਤੀਨਿ ਭਵਨ ਭਰਪੂਰਿ ਰਹਿਓ ਸੋਈ ॥ ਅਪਨ ਸਰਸੁ[6] ਕੀਅਉ ਨ ਜਗਤ ਕੋਈ ॥ ਆਪੁਨ ਆਪੁ ਆਪ ਹੀ ਉਪਾਯਉ ॥ ਸੁਰਿ[7] ਨਰ ਅਸੁਰ[8] ਅੰਤੁ ਨਹੀ ਪਾਯਉ ॥ ਪਾਯਉ ਨਹੀ ਅੰਤੁ ਸੁਰੇ[7] ਅਸੁਰਹ[8] ਨਰ, ਗਣ ਗੰਧ੍ਰਬ ਖੋਜੰਤ ਫਿਰੇ ॥ ਅਬਿਨਾਸੀ ਅਚਲੁ ਅਜੋਨੀ ਸੰਭਉ[9], ਪੁਰਖੋਤਮੁ ਅਪਾਰ ਪਰੇ ॥ ਕਰਣ ਕਾਰਣ ਸਮਰਥੁ ਸਦਾ ਸੋਈ, ਸਰਬ ਜੀਅ ਮਨਿ ਧੵਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੧॥

ਸਤਿਗੁਰਿ ਨਾਨਕ ਭਗਤਿ ਕਰੀ ਇਕ ਮਨਿ, ਤਨੁ ਮਨੁ ਧਨੁ ਗੋਬਿੰਦ ਦੀਅਉ ॥ [10]ਅੰਗਦਿ ਅਨੰਤ ਮੂਰਤਿ ਨਿਜ ਧਾਰੀ, ਅਗਮ ਗੵਾਨਿ ਰਸਿ ਰਸੵਉ ਹੀਅਉ ॥ ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ, ਵਾਹੁ ਵਾਹੁ ਕਰਿ ਧੵਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੨॥

ਨਾਰਦੁ ਧ੍ਰੂ ਪ੍ਰਹਿਲਾਦੁ ਸੁਦਾਮਾ, ਪੁਬ[11] ਭਗਤ ਹਰਿ ਕੇ ਜੁ ਗਣੰ ॥ ਅੰਬਰੀਕੁ ਜਯਦੇਵ ਤ੍ਰਿਲੋਚਨ ਨਾਮਾ, ਅਵਰੁ ਕਬੀਰੁ ਭਣੰ[12]॥ ਤਿਨ ਕੌ ਅਵਤਾਰੁ ਭਯਉ [13]ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੩॥

ਮਨਸਾ ਕਰਿ ਸਿਮਰੰਤ ਤੁਝੈ ਨਰ, ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ[14] ॥ ਬਾਚਾ[15] ਕਰਿ ਸਿਮਰੰਤ ਤੁਝੈ,

---

੧.ਗੁਰੂ ਨਾਮ ਦਾ ਖ਼ਜ਼ਾਨਾ ਹੈ ! ੨.ਤੇਜ ਦੇ ਪੁੰਜ ਗੁਰੂ ਤੋਂ ਤਿੰਨੇ ਲੋਕ ਪ੍ਰਕਾਸ਼ ਲੈਂਦੇ ਹਨ । ੩.ਭੌਰਿਆਂ ਦਾ ਝੁੰਡ। ੪.ਫੁੱਲ । ੫.ਪ੍ਰਗਟ ਗੁਰੂ ਅਮਰਦਾਸ ਜੀ ਨੇ । ੬.ਵਰਗਾ । ੭. ਦੇਵਤੇ । ੮. ਰਾਕਸ਼ । ੯. ਸੁਤੇ ਪ੍ਰਕਾਸ਼ । ੧੦. ਗੁਰੂ ਅੰਗਦ ਜੀ ਨੇ ਬੇਅੰਤ ਵਾਹਿਗੁਰੂ ਦਾ ਰੂਪ ਆਪਣੇ ਉਤੇ ਧਾਰਿਆ । ੧੧.ਪੂਰਬਲੇ । ੧੨.ਕਹੇ ਜਾਂਦੇ ਹਨ । ੧੩. ਕਲਯੁਗ ਵਿਚ । ੧੪. ਤਿਨ੍ਹਾਂ ਦਾ । ੧੫.ਬਚਨਾਂ ਕਰਕੇ ।

ਤਿਨ੍ ਦੁਖੁ ਦਰਿਦ੍ਰ ਮਿਟਿਯਉ ਜੁ ਖਿਣੰ[1] ॥ [2]ਕਰਮ ਕਰਿ ਤੁਅ ਦਰਸ ਪਰਸ, [3]ਪਾਰਸ ਸਰ, ਬਲ੍ਯ ਭਟ ਜਸੁ ਗਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੪॥

ਜਿਹ ਸਤਿਗੁਰ ਸਿਮਰੰਤ, ਨਯਨ ਕੇ ਤਿਮਰ ਮਿਟਹਿ ਖਿਨੁ ॥...... [ਅੰਮ੍ਰਿਤ ਕੀਰਤਨ, ਸਫਾ ੨੧੨

ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ, ਸੇਵਾ ਕਰਤ ਨ ਛੋਡਿਓ ਪਾਸੁ[4] ॥ ਤਾ ਤੇ ਗਉਹਰੁ[5]ਗ੍ਯਾਨ ਪ੍ਰਗਟੁ ਉਜੀਆਰਉ ਦੁਖਦਰਿਦ੍ਰ ਅੰਧ੍ਯਾਰ ਕੋ ਨਾਸੁ॥ਕਵਿਕੀਰਤ ਜੋਸੰਤ[6]ਚਰਨ ਮੁੜਿ ਲਾਗਹਿ,ਤਿਨ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ[7]॥ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ,ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥

ਜਿਨਿ [8]ਸਤਿਗੁਰੁ ਸੇਵਿ ਪਦਾਰਥੁ ਪਾਯਉ,ਨਿਸਿ ਬਾਸੁਰ ਹਰਿ ਚਰਨ ਨਿਵਾਸੁ॥ਤਾਤੇ ਸੰਗਤਿ ਸਘਨ[9] ਭਾਇ[10] ਭਉ[11] ਮਾਨਹਿ ਤੁਮ ਮਲੀਆਗਰ[12] ਪ੍ਰਗਟ ਸੁਬਾਸੁ ॥ ਧ੍ਰੂ ਪ੍ਰਹਿਲਾਦ ਕਬੀਰ ਤਿਲੋਚਨ, ਨਾਮੁ ਲੈਤ ਉਪਜੋ ਜੁ ਪ੍ਰਗਾਸੁ ॥ ਜਿਹ ਪਿਖਤ[13] ਅਤਿ ਹੋਇ ਰਹਸੁ[14] ਮਨਿ ਸੋਈ ਸੰਤ ਸਹਾਰ ਗੁਰੂ ਰਾਮਦਾਸੁ ॥੨॥

ਨਾਨਕਿ ਨਾਮੁ ਨਿਰੰਜਨ ਜਾਨ੍ਯਉ, ਕੀਨੀ ਭਗਤਿ ਪ੍ਰੇਮ ਲਿਵ ਲਾਈ ॥ ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ[15] ਤਿਨਿ ਸਬਦੁ ਸੁਰਤਿ ਕੀ ਨੀਵ ਰਖਾਈ ॥ ਗੁਰ ਅਮਰਦਾਸ ਕੀ ਅਕਥ ਕਥਾ ਹੈ,ਇਕ ਜੀਹ ਕਛੁ ਕਹੀ ਨ ਜਾਈ ॥ ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ, ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥ ਮਾਯਾ ਮੋਹ ਭਰਮ ਪੈ ਭੂਲੇ, [16]ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥ ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ, ਤਿਹ ਮਿਲੰਤ [17]ਜਮ ਤ੍ਰਾਸ ਮਿਟਾਈ ॥ ਇਕ ਅਰਦਾਸਿ ਭਾਟ ਕੀਰਤਿ ਕੀ, ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

[18]ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਯਉ॥ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ

---

੧. ਖਿਨ ਵਿਚ । ੨. ਅਮਲਾਂ ਕਰਕੇ । ੩.ਪਾਰਸ ਵਰਗੇ ਹੋ ਜਾਂਦੇ ਹਨ । ੪.ਸਾਥ । ੫. ਮੋਤੀ । ੬. ਸਤਿਗੁਰੂ । ੭. ਡਰ । ੮. ਗੁਰੂ ਅਮਰਦਾਸ ਜੀ ਨੇ । ੯. ਬਹੁਤੀਆਂ । ੧੦. ਪ੍ਰੇਮ ਵਿਚ । ੧੧. ਡਰ । ੧੨. ਚੰਦਨ । ੧੩. ਦਰਸ਼ਨ ਨਾਲ । ੧੪. ਖੇੜਾ । ੧੫. ਸਮੁੰਦਰ ਰੂਪ । ੧੬. ਪੁਤਰ ਤੇ ਇਸਤਰੀ । ੧੭. ਜਮਾਂ ਦਾ ਡਰ । ੧੮. ਮੋਹ ਨੂੰ ਮਲ ਕੇ ਵਸ ਕੀਤਾ ।

ਝਾੜੂਓ॥ [1]ਜਨਮੁਕਾਲੁਕਰ ਜੋੜਿ,ਹੁਕਮੁ ਜੋ ਹੋਇ ਸੁ ਮੰਨੈ॥ਭਵ ਸਾਗਰੁ ਬੰਧਿਅਉ,ਸਿਖ ਤਾਰੇ ਸੁਪ੍ਰਸੰਨੈ[2]॥[3]ਸਿਰਿ ਆਤਪਤੁਸਚੌਤਖਤੁ,ਜੋਗ ਭੋਗ ਸੰਜੁਤੁ[4]ਬਲਿ॥ਗੁਰ ਰਾਮਦਾਸ ਸਚੁ ਸਲ੍ਯ ਭਣਿ,ਤੂ ਅਟਲੁ ਰਾਜਿ ਅਭਗੁ ਦਲਿ॥੧॥

ਤੂ ਸਤਿਗੁਰੁ ਚਹੁ ਜੁਗੀ,ਆਪਿ ਆਪੇ ਪਰਮੇਸਰੁ॥ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥ ਆਦਿ ਜੁਗਾਦਿ ਅਨਾਦਿ ਕਲਾਧਾਰੀ ਤ੍ਰਿਹੁ ਲੋਅਹ ॥ ਅਗਮ ਨਿਗਮ[5] ਉਧਰਣ [6]ਜਰਾ ਜੰਮਿਹਿ ਆਰੋਅਹ॥ ਗੁਰ ਅਮਰਦਾਸਿ ਥਿਰੁ ਥਪਿਅਉ, ਪਰਗਾਮੀ[7] ਤਾਰਣ ਤਰਣ ॥ [8]ਅਘ ਅੰਤਕ ਬਦੈ ਨ ਸਲ ਕਵਿ, ਗੁਰ ਰਾਮਦਾਸ ਤੇਰੀ ਸਰਣ ॥੨॥੬੦॥

ਵਾਰ ੨੪, ਪਉੜੀ ੧੪

ਰਾਗ ਦੋਖ ਨਿਰਦੋਖੁ ਹੈ, ਰਾਜੁ ਜੋਗ ਵਰਤੈ ਵਰਤਾਰਾ । ਮਨਸਾ ਵਾਚਾ ਕਰਮਣਾ, ਮਰਮੁ[9] ਨ ਜਾਪੈ ਅਪਰ ਅਪਾਰਾ । ਦਾਤਾ ਭੁਗਤਾ ਦੇਆ ਦਾਨਿ, [10]ਦੇਵ ਸਥਲੁ ਸਤਿਸੰਗੁ ਉਧਾਰਾ । ਸਹਜ ਸਮਾਧਿ ਅਗਾਧਿ ਬੋਧਿ ਸਤਿਗੁਰੁ ਸਚੁ ਸਵਾਰਣਹਾਰਾ । ਗੁਰੂ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ[11] । ਸਬਦ ਸੁਰਤਿ ਗੁਰ ਸਿਖੁ ਹੋਇ, ਅਨਹਦ ਬਾਣੀ ਨਿਝਰ ਧਾਰਾ । ਤਖਤੁ[12]ਬਖਤੁ ਪਰਗਟੁ ਪਾਹਾਰਾ ॥੧੪॥

ਵਾਰ ੨੪, ਪਉੜੀ ੧੫

ਪੀਊ ਦਾਦੇ ਜੇਵੇਹਾ ਪੜਦਾਦੇ[13] ਪਰਵਾਣੁ ਪੜੋਤਾ[14] । ਗੁਰਮਤਿ ਜਾਗਿ ਜਗਾਇਦਾ, ਕਲਿਜੁਗ ਅੰਦਰਿ ਕੌੜਾ ਸੋਤਾ । ਦੀਨ ਦੁਨੀ ਦਾ ਥੰਮੁ ਹੋਇ, ਭਾਰੁ ਅਥਰਬਣ ਥੰਮ੍ਹਿ ਖਲੋਤਾ । ਭਉਜਲੁ ਭਉ ਨ ਵਿਆਪਈ, ਗੁਰ ਬੋਹਿਥ ਚੜਿ ਖਾਇ ਨ ਗੋਤਾ । ਅਵਗੁਣ ਲੈ ਗੁਣ ਵਿਕਣੈ, ਗੁਰ ਹਟ ਨਾਲੇ ਵਣਜ ਸਓਤਾ[15] । ਮਿਲਿਆ ਮੂਲਿ ਨ ਵਿਛੁੜੇ, ਰਤਨ ਪਦਾਰਥ ਹਾਰੁ ਪਰੋਤਾ ॥ ਮੈਲਾ ਕਦੇ ਨ ਹੋਵਈ, ਗੁਰ ਸਰਵਰਿ ਨਿਰਮਲ ਜਲ ਧੋਤਾ । [16]ਬਾਬਾਣੈ ਕੁਲਿ ਕਵਲੁ ਅਛੋਤਾ ॥੧੫॥

---

੧. ਜਨਮ ਮਰਨ ਹੱਥ ਜੋੜ ਕੇ । ੨. ਪ੍ਰਸੰਨ ਚਿਤ ਸਤਿਗੁਰੂ ਨੇ । ੩.ਸਿਰ ਤੇ ਛਤਰ ਤੇ । ੪.ਸਮੇਤ । ੫.ਵੇਦ । ੬.ਬੁਢੇਪਾ ਤੇ ਜਮ ਉਤੇ ਸਵਾਰੀ । ੭. ਮੁਕਤ ਕਰਤਾ । ੮.ਤੇਰੇ ਜਿਹਾ ਪਾਪ ਨਾਸ ਕਰਨ ਵਾਲਾ ਕੋਈ ਨਹੀਂ । ੯.ਭੇਤ । ੧੦. ਦੇਵ ਸਥਾਨ, ਹਰਿਮੰਦਰ ਸਾਹਿਬ । ੧੧. ਨਮਸਕਾਰਿਆ । ੧੨. ਭਾਗ । ੧੩. ਪੜਦਾਦਾ ਗੁਰੂ ਨਾਨਕ ਜੀ । ੧੪. ਗੁਰੂ ਅਮਰਦਾਸ ਜੀ । ੧੫. ਸਫਲ । ੧੬. ਬਾਬੇ (ਨਾਨਕ) ਦੀ ਕੁਲ ਵਿਚ ਨਿਰਲੇਪ ਕੰਵਲ (ਗੁਰੂ ਅਮਰਦਾਸ ਜੀ) ਹੋਏ ।

(ਤੌਸੀਫ਼ੋ ਸਨਾ ਭਾਈ ਨੰਦ ਲਾਲ ਚੋਂ)

ਗੁਰੂ ਰਾਮਦਾਸ ਆਂ ਮਤਾਅ ਉਲਵਰਾ ॥ ਜਹਾਬਾਨਿ ਅਕਲੀਮਿ ਸਿਦਕੋ ਸਫ਼ਾ ॥੬੯॥
ਹਮ ਅਜ਼ ਸਲਤਨਤ ਹਮਜ਼ਿ ਫ਼ਕਰਸ਼ ਨਿਸ਼ਾਂ ॥ ਗਿਰਾਂ ਮਾਯਾ ਤਰ ਅਫ਼ਸਰੇ ਅਫ਼ਸਰਾਂ ॥੭੦॥
ਜਿ ਤੌਸੀਫ਼ਿ ਓ ਸੁਲਸ ਕਾਸਰ ਜ਼ਬਾਂ ॥ ਅਜ਼ੋ ਰੁਬਾਅ ਹਮ ਸੁਦਸ ਗੌਹਰ ਫ਼ਿਸ਼ਾਂ ॥੭੧॥
ਚੋ ਹਕ ਬਰਗਜ਼ੀਦਸ਼ ਜ਼ਿ ਖ਼ਾਸਾਨਿ ਖ਼ੇਸ਼ ॥ ਸਰ ਅਫ਼ਰਾਖ਼ਤਸ਼ ਹਮ ਜ਼ਿ ਪਾਕਾਨਿ ਖ਼ੇਸ਼ ॥੭੨॥
ਹਮਾ ਸਾਜ਼ਦਸ਼ ਦਾਂ ਬਸਿਦਕਿ ਜ਼ਮੀਰ ॥ ਚਿ ਆਲਾ ਚਿ ਅਦਨਾ ਚਿ ਸ਼ਾਹ ਚਿ ਫ਼ਕੀਰ ॥੭੩॥

# ਗੁਰੁ ਅਰਜਨੁ ਪਰਤਖੵ ਹਰਿ

(ਸਵਈਏ ਮਹਲੇ ਪੰਜਵੇਂ ਕੇ ੫) [੧੪੦੬-੭]

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥ ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ॥ਸਗਲ ਮਨੋਰਥ ਪੂਰੀ ਆਸਾ ॥ ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲੵ ਜੋੜਿ ਕਰ[1] ਸੁਜਸੁ ਵਖਾਣਿਓ ॥ ਭਗਤਿ ਜੋਗ ਕੌ ਜੈਤਵਾਰੁ[2],ਹਰਿ ਜਨਕੁ ਉਪਾਯਉ॥ਸਬਦੁਗੁਰੂਪਰਕਾਸਿਓ,ਹਰਿ ਰਸਨ ਬਸਾਯਉ॥ਗੁਰਨਾਨਕ ਅੰਗਦ ਅਮਰ ਲਾਗਿ[3],ਉਤਮ ਪਦੁ ਪਾਯਉ॥ਗੁਰੁ ਅਰਜੁਨੁ ਘਰਿ ਗੁਰ ਰਾਮਦਾਸ,ਭਗਤ ਉਤਰਿ ਆਯਉ॥੧॥

ਸਵਈਏ ਮਹਲੇ ਪੰਜਵੇਂ ਕੇ ੫ [੧੪੦੮]

ਸਤਿ ਰੂਪੁ,ਸਤਿ ਨਾਮੁ,ਸਤੁ ਸੰਤੋਖੁ ਧਰਿਓ ਉਰਿ ॥ ਆਦਿ ਪੁਰਖਿ ਪਰਤਖਿ ਲਿਖੵਉ ਅਛਰੁ ਮਸਤਕਿ

---

[੬੯] ਗੁਰੂ ਰਾਮਦਾਸ ਸਾਰੀ ਖ਼ਲਕਤ ਦਾ ਗੁਰੂ ਹੈ ਅਤੇ ਸਿਦਕ ਤੇ ਸੇਵਾ ਦੇ ਪਿੜ ਵਿਚ ਸਭ ਤੋਂ ਉੱਚਾ ਹੈ । [੭੦] ਬਾਦਸ਼ਾਹੀ ਤੇ ਫ਼ਕੀਰੀ ਦੋਵੇਂ ਉਪਰਲੀਆਂ ਨਿਸ਼ਾਨੀਆਂ ਤੋਂ ਪ੍ਰਗਟ ਹਨ । ਗੁਰੂ ਰਾਮਦਾਸ ਉਚਿਆਂ ਤੋਂ ਉੱਚਾ ਹੈ । [੭੧] ਸਾਰੀ ਸ੍ਰਿਸ਼ਟੀ ਉਸਦੀ ਉਸਤਤ ਕਰਨ ਤੋਂ ਅਸਮਰਥ ਹੈ ਅਤੇ ਬ੍ਰਹਿਮੰਡ ਤੇ ਸਾਰੀਆਂ ਦਸ਼ਾਂ ਉਸ ਤੋਂ ਵਾਰਨੇ ਜਾਂਦੀਆਂ ਹਨ । [੭੨]ਉਸ ਗੁਰੂ ਨੂੰ ਜਦੋਂ ਆਪ ਵਾਹਿਗੁਰੂ ਨੇ ਆਪਣੇ ਖ਼ਾਸ ਬੰਦਿਆਂ ਚੋਂ ਚੁਣਿਆ ਤੇ ਆਪਣੇ ਪਵਿੱਤਰ ਦਾਸਾਂ ਵਿਚੋਂ ਉਸਨੂੰ ਉੱਚਾ ਕੀਤਾ।[੭੩] ਤਾਂ ਫਿਰ ਨਿੱਕੇ,ਵਡੇ,ਅਮੀਰ,ਗਰੀਬ,ਸਭ ਉਸਨੂੰ ਸਚੇ ਦਿਲੋਂ ਨਮਸਕਾਰ ਕਰਨ ਵਾਲੇ ਸਮਝ । ੧.ਹੱਥ । ੨.ਜੇਤੂ । ੩.ਚਰਨੀ ਲਗਕੇ।

ਧੁਰਿ॥ਪ੍ਰਗਟ ਜੋਤਿ ਜਗਮਗੈ,[1]ਤੇਜੁ[1]ਭੂਅ ਮੰਡਲਿ ਛਾਯਉ॥[2]ਪਾਰਸੁ ਪਰਸਿ ਪਰਸੁ ਪਰਸਿਗੁਰਿ ਗੁਰੂ ਕਹਾਯਉ ॥ ਭਨਿ[3] ਮਥੁਰਾ ਮੂਰਤਿ ਸਦਾ ਥਿਰੁ,ਲਾਇ ਚਿਤੁ ਸਨਮੁਖ ਰਹਹੁ ॥ ਕਲਜੁਗਿ ਜਹਾਜੁ ਅਰਜੁਨੁ ਗੁਰੂ, ਸਗਲ ਸ੍ਰਿਸ੍ਟਿ ਲਗਿਬਿ[4] ਤਰਹੁ ॥ ਸਵਈਏ ਮਹਲੇ ਪੰਜਵੇਂ ਕੇ ੫ [੧੪੦੯]

ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥ ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ ਅਮਰਤ ਛਤ੍ਰੁ, ਗੁਰ ਰਾਮਹਿ ਦੀਅਉ ॥ ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ [5]ਅੰਮ੍ਰਿਤ ਬਯਣ ॥ [6]ਮੂਰਤਿ ਪੰਚ ਪ੍ਰਮਾਣ ਪੁਰਖੁ, ਗੁਰੁ ਅਰਜੁਨੁ ਪਿਖਹੁ ਨਯਣ ॥੧॥

(ਸਵਈਏ ਮਹਲੇ ਪੰਜਵੇਂ ਕੇ ੫) [੧੪੦੯]

ਅੰਤੁ ਨ ਪਾਵਤ ਦੇਵ ਸਬੈ, ਮੁਨਿ ਇੰਦ੍ਰ ਮਹਾ ਸਿਵ [7]ਜੋਗ ਕਰੀ ॥ ਫੁਨਿ[8] ਬੇਦ ਬਿਰੰਚਿ ਬਿਚਾਰਿ ਰਹਿਓ, ਹਰਿ ਜਾਪੁ ਨ ਛਾਡ੍ਉ ਏਕ ਘਰੀ ॥ ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ, ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥ ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥

ਜਗ ਅਉਰੁ ਨ ਯਾਹਿ [9]ਮਹਾਤਮ ਮੈ,ਅਵਤਾਰੁ ਉਜਾਗਰੁ[10] ਆਨਿ ਕੀਅਉ॥ਤਿਨ ਕੇ ਦੁਖ ਕੋਟਿਕ[11] ਦੂਰਿ ਗਏ, ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥ ਇਹ ਪਧਤਿ[12] ਤੇ ਮਤ ਚੂਕਹਿ ਰੇ ਮਨ, [13]ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ, ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥

[14]ਜਬ ਲਉ ਨਹੀ ਭਾਗ ਲਿਲਾਰ ਉਦੈ, ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥ ਕਲਿ ਘੋਰ

---

੧. ਸੰਸਾਰ ਵਿਚ । ੨. ਪਾਰਸ ਸਤਿਗੁਰੂ ਨੂੰ ਪਰਸ ਕੇ, ਪਰਸਣ ਯੋਗ ਸਤਿਗੁਰੂ ਨੂੰ (ਪਰਸ) ਮਿਲ ਕੇ ਗੁਰੂ ਤੋਂ ਗੁਰੂ ਅਖਵਾਇਆ । ੩. ਕਹੁ । ੪. ਨਾਲ ਲਗ ਕੇ । ੫. (ਦਰਸ਼ਨ ਪਰਸ ਕੇ) ਗੁਰੂ ਅਰਜਨ ਸਾਹਿਬ ਦੇ ਅੰਮ੍ਰਿਤ ਬਚਨ ਹੋ ਗਏ । ੬. ਪੰਜਵੀਂ ਮੂਰਤ ਪ੍ਰਵਾਣ ਪੁਰਖ । ੭. ਜੋਗ ਕਮਾਇਆ । ੮. ਅਤੇ ਬ੍ਰਹਮਾ ਜੀ ਵੀ ਵੇਦਾਂ ਦਾ ਵੀਚਾਰ ਕਰਕੇ ਥਕ ਗਏ । ੯. ਬਹੁਤ ਹਨੇਰੇ ਵਿਚ । ੧੦. ਪ੍ਰਕਾਸ਼ । ੧੧. ਕਰੋੜਾਂ । ੧੨. ਰਸਤੇ ਤੋਂ । ੧੩. ਸਤਿਗੁਰੂ ਤੇ ਵਾਹਿਗੁਰੂ ਵਿਚ ਭਿੰਨ-ਭੇਦ ਨਾ ਸਮਝੋਂ । ੧੪. ਜਦੋਂ ਤਕ ਮੱਥੇ ਦੇ ਭਾਗ ਪਰਗਟ ਨਹੀਂ ਹੋਏ ।

ਸਮੁਦ੍ਰ ਮੈ ਬੂਡਤ ਥੇ, ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥ ਤਤੁ ਬੀਚਾਰੁ ਯਹੈ ਮਥੁਰਾ, ਜਗ ਤਾਰਨ ਕਉ ਅਵਤਾਰੁ ਬਨਾਯਉ ॥ ਜਪ੍ਯਉ ਜਿਨ ਅਰਜੁਨ ਦੇਵ ਗੁਰੂ, ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

[1]ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ[2] ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥ ਨਿਰਮਲ ਭੇਖ ਅਪਾਰ,ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ ਜਿਨਿ ਜਾਣਿਅਉ, ਭਯਉ ਤਿਹਿ ਸਮਸਰਿ ਸੋਈ ॥ ਧਰਨਿ ਗਗਨ ਨਵਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥ ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਯ ਹਰਿ ॥੭॥੧੯॥ (ਸਤੇ ਬਲਵੰਡ ਕੀ ਵਾਰ) [੯੬੮]

ਚਾਰੇ ਜਾਗੇ ਚਹੁ ਜੁਗੀ,ਪੰਚਾਇਣੁ[3] ਆਪੇ ਹੋਆ ॥ ਆਪੀਨੈ ਆਪੁ ਸਾਜਿਓਨੁ,ਆਪੇ ਹੀ ਥੰਮਿ[4] ਖਲੋਆ॥ ਆਪੇ ਪਟੀ, ਕਲਮ ਆਪਿ, ਆਪਿ ਲਿਖਣਹਾਰਾ ਹੋਆ ॥ ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ॥ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ[5] ਚੰਦੋਆ॥[6]ਉਗਵਣਹੁ ਤੈ ਆਥਵਣਹੁ,[7]ਚਹੁ ਚਕੀ ਕੀਅਨੁ ਲੋਆ[8]॥ ਜਿਨ੍ਹੀ ਗੁਰੂ ਨ ਸੇਵਿਓ,ਮਨਮੁਖਾ ਪਇਆ ਮੋਆ॥ ਦੂਣੀ ਚਊਣੀ ਕਰਾਮਾਤਿ,ਸਚੇ ਕਾ ਸਚਾ ਢੋਆ[9]॥ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥੮॥ ਵਾਰ ੨੪, ਪਉੜੀ ੧੯

ਅਲਖ ਨਿਰੰਜਨੁ ਆਖੀਐ ਅਕਲ[10] ਅਜੋਨਿ ਅਕਾਲ ਅਪਾਰਾ॥ [11]ਰਵਿ ਸਸਿ ਜੋਤਿ ਉਦੋਤ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ।ਜਗਮਗ ਜੋਤਿ ਨਿਰੰਤਰੀ[12],ਜਗਜੀਵਨ ਜਗਜੈਜੈਕਾਰਾ। ਨਮਸਕਾਰ ਸੰਸਾਰ ਵਿਚਿ, ਆਦਿ ਪੁਰਖ ਆਦੇਸੁ ਉਧਾਰਾ । ਚਾਰਿ ਵਰਨ ਛਿਅ ਦਰਸਨਾ[13], ਗੁਰਮੁਖਿ ਮਾਰਗਿ ਸਚੁ ਅਚਾਰਾ । ਨਾਮੁ ਦਾਨੁ ਇਸਨਾਨੁ ਦਿੜਿ, ਗੁਰਮੁਖਿ ਭਾਇ ਭਗਤਿ ਨਿਸਤਾਰਾ । ਗੁਰੂ ਅਰਜਣੁ ਸਚੁ ਸਿਰਜਣਹਾਰਾ ।੧੯।

---

੧. ਕਲਜੁਗ ਰੂਪੀ ਸਮੁੰਦਰ ਤੋਂ ਤਾਰਨ ਲਈ ਸਤਿਗੁਰੂ ਅਰਜਨ ਦੇਵ ਜੀ ਹਰੀ ਨਾਮ ਨਾਲ ਉਧਾਰਨ ਲਈ ਪ੍ਰਗਟ ਹੋਏ । ੨. ਗੁਰੂ ਅਰਜਨ । ੩. ਨਿਆਂਕਾਰੀ, ਵਾਹਿਗੁਰੂ । ੪. ਆਸਰਾ ਦੇ ਕੇ । ੫. ਚਮਕਣਾ । ੬. ਚੜ੍ਹਦੇ ਤੋਂ ਲਹਿੰਦੇ ਤਕ । ੭. ਚੌਂਹੀ ਪਾਸੀਂ । ੮. ਚਾਨਣਾ । ੯. ਸੁਗਾਤ । ੧੦. ਕਲਪਣਾ ਤੋਂ ਪਰੇ । ੧੧. ਸੂਰਜ ਚੰਦ੍ਰਮਾ ਦੇ ਉਦੇ ਹੋਣ ਦੀ ਜੋਤੀ ਤੋਂ ਵੀ ਪਰੇ । ੧੨. ਇਕ ਰਸ । ੧੩. ਸ਼ਾਸਤਰ ।

ਵਾਰ ੨੪, ਪਉੜੀ ੧੯

ਪਿਉ ਦਾਦਾ[1] ਪੜਦਾਦਿਅਹੁ[2], ਕੁਲ ਦੀਪਕੁ ਅਜਰਾਵਰ ਨਤਾ[3] ॥ ਤਖਤੁ ਬਖਤੁ[4] ਲੈ ਮਲਿਆ, ਸਬਦ ਸੁਰਤਿ ਵਾਪਾਰਿ ਸਪਤਾ[5] । ਗੁਰਬਾਣੀ ਭੰਡਾਰੁ ਭਰਿ,ਕੀਰਤਨੁ ਕਥਾ ਰਹੈ ਰੰਗ ਰਤਾ । ਧੁਨਿ ਅਨਹਦਿ ਨਿਝਰੁ ਝਰੈ, ਪੂਰਨ ਪ੍ਰੇਮਿ ਅਮਿਓ ਰਸ ਮਤਾ । ਸਾਧ ਸੰਗਤਿ ਹੈ ਗੁਰੂ ਸਭਾ, ਰਤਨ ਪਦਾਰਥ ਵਣਜ ਸਹਤਾ[6] । ਸਚੁ ਨੀਸਾਣੁ ਦੀਬਾਣੁ ਸਚੁ, ਸਚੁ ਤਾਣੁ ਸਚੁ ਮਾਣੁ ਮਹਤਾ । ਅਬਚਲੁ ਰਾਜੁ ਹੋਆ ਸਣਖਤਾ[7] ॥੧੯॥

ਵਾਰ ੧, ਪਉੜੀ ੪੭

[8]ਦਿਚੈ ਪੂਰਬਿ ਦੇਵਣਾ, ਜਿਸ ਦੀ ਵਸਤੁ ਤਿਸੈ ਘਰਿ ਆਵੈ । ਬੈਠਾ ਸੋਢੀ ਪਾਤਿਸਾਹੁ, ਰਾਮਦਾਸੁ ਸਤਿਗੁਰੂ ਕਹਾਵੈ । ਪੂਰਨ ਤਾਲ ਖਟਾਇਆ, ਅੰਮ੍ਰਿਤਸਰ ਵਿਚਿ ਜੋਤਿ ਜਗਾਵੈ । ਉਲਟਾ ਖੇਲ ਖਸੰਮ ਦਾ, ਉਲਟੀ ਗੰਗ ਸਮੁੰਦ੍ਰਿ ਸਮਾਵੈ । ਦਿਤਾ ਲਈਐ ਆਪਣਾ, ਅਣਦਿਤਾ ਕੁਛ ਹਥਿ ਨ ਆਵੈ । ਫਿਰਿ ਆਈ ਘਰਿ ਅਰਜਣੇ,ਪੁਤ ਸੰਸਾਰੀ ਗੁਰੂ ਕਹਾਵੈ । ਜਾਣਿ ਨ ਦੇਸਾਂ ਸੋਢੀਓ,ਹੋਰਸਿ ਅਜਰੁ ਨ ਜਰਿਆ ਜਾਵੈ । ਘਰ ਹੀ ਕੀ ਵਥੁ ਘਰੇ ਰਹਾਵੈ ॥੪੭॥

(ਤੌਸੀਫ਼ੋ ਸਨਾ,-ਭਾਈ ਨੰਦ ਲਾਲ ਜੀ 'ਚੋਂ')

ਗੁਰੂ ਅਰਜਨ ਆਂ ਜੁਮਲਾ ਜੂਦੋ ਫ਼ਜ਼ਾਲ ॥ ਹਕੀਕਤ ਪਯੋਹਿੰਦਹਇ ਹਕ ਜਮਾਲ ॥੭੫॥
ਵਜੂਦਸ਼ ਹਮਹ ਰਹਿਮਤੇ ਈਜ਼ਦੀ ॥ ਸ਼ਆਦਤ ਫ਼ਜ਼ਾਇੰਦਹਇ ਸਰਮਦੀ ॥੭੬॥
ਮੁਰੀਦਸ਼ ਦੁ ਆਲਮ ਚਿ ਬਲ ਸਦ ਹਜ਼ਾਰ॥ਹਮਾ ਅਜ਼ ਕਰਮ ਹਾਏ ਓ ਜੁਰਅ ਖ਼ਾਰ ॥੭੭॥

---

੧. ਗੁਰੂ ਅਮਰਦਾਸ ਜੀ । ੨. ਗੁਰੂ ਅੰਗਦ ਜੀ ਤੇ ਗੁਰੂ ਨਾਨਕ ਜੀ । ੩. ਪੜਪੋਤਾ, ਪੰਜਵੀਂ ਪੀੜ੍ਹੀ । ੪. ਭਾਗ । ੫. ਇਜ਼ਤ ਵਾਲਾ । ੬. ਲਾਹੇਵੰਦਾ । ੭. ਸਰੇਸ਼ਟ, ਉਤਮ । ੮. ਪਹਿਲਾਂ ਦਾ ਜਿਸ ਦਾ ਦੇਣਾ ਹੁੰਦਾ ਹੈ, ਦੇਣਾ ਹੀ ਪੈਂਦਾ ਹੈ ।

[੭੫] ਗੁਰੂ ਅਰਜਨ ਜੀ ਦਾ ਸਾਰਾ ਵਜੂਦ ਬਜ਼ੁਰਗੀਆਂ ਤੇ ਬਖ਼ਸ਼ਸ਼ਾਂ ਦਾ ਹੈ ਅਤੇ ਵਾਹਿਗੁਰੂ ਦੇ ਪ੍ਰਕਾਸ਼ ਦੀਆਂ ਸਚਾਈਆਂ ਦਾ ਢੂੰਡਾਊ ਹੈ । [੭੬] ਉਨ੍ਹਾਂ ਦਾ ਸਾਰਾ ਵਜੂਦ ਹੀ ਰੱਬੀ ਬਖ਼ਸ਼ਸ਼ਾਂ ਦਾ ਹੈ ਤੇ ਸਦਾ ਲਈ ਸੁਭਾਇਮਾਨ ਹੈ ।

[੭੭] ਦੋ ਜਹਾਨ ਕੀ ਸਗੋਂ ਲਖਾਂ ਜਹਾਨ ਉਸ ਦੇ ਸੇਵਾਦਾਰ ਹਨ ਅਤੇ ਸਾਰੇ ਹੀ ਉਸ ਦੀਆਂ ਬਖ਼ਸ਼ਸ਼ਾਂ ਦਾ ਰਸ ਮਾਣਨਹਾਰੇ ਹਨ ।

ਅਜ਼ੋ ਨਜ਼ ਕਾਲੇ ਹਕ ਅੰਦੇਸ਼ਹ ਰਾ ॥ ਬਦੋ ਨਸਕ ਇਲਮੇਂ ਯਕੀਂ ਪੇਸ਼ਾ ਰਾ ॥੭੮॥
ਜਲਾਏ ਮਕਾਲਿ ਹਕ ਆਮਦ ਅਜ਼ੋ ॥ ਫ਼ਰੋਗਿ ਜਮਾਲਿ ਹਕ ਆਮਦ ਅਜ਼ੋ ॥੭੯॥

ਵਾਰ ੨੪, ਪਉੜੀ ੨੩

[1]ਰਹਿਦੇ ਗੁਰੁ ਦਰੀਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ ॥ ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ । ਸਬਦੁ ਸੁਰਤਿ ਲਿਵ ਮਿਰਗ[2] ਜਿਉ, ਭੀੜ ਪਈ ਚਿਤਿ ਅਵਰੁ ਨ ਆਣੀ । ਚਰਣ ਕਵਲ ਮਿਲਿ ਭਵਰ ਜਿਉ, ਸੁਖ ਸੰਪਟ ਵਿਚਿ ਰੈਣਿ ਵਿਹਾਣੀ । ਗੁਰੁ ਉਪਦੇਸੁ ਨ ਵਿਸਰੈ, ਬਾਬੀਹੇ ਜਿਉ ਆਖ ਵਖਾਣੀ । ਗੁਰਮੁਖਿ ਸੁਖ ਫਲੁ ਪਿਰਮ ਰਸੁ, ਸਹਜ ਸਮਾਧਿ ਸਾਧ ਸੰਗਿ ਜਾਣੀ । ਗੁਰ ਅਰਜਨ ਵਿਟਹੁ ਕੁਰਬਾਣੀ ॥੨੩॥

## ਹਰਿ ਗੋਵਿੰਦ ਗੁਰੂ ਗੁਰੁ ਭਾਇਆ

ਆਸਾ ਮਹਲਾ ੫ [੩੯੬]

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ

---

[੭੮] ਵਾਹਿਗੁਰੂ ਨੂੰ ਸਮਝਣ ਲਈ ਉਸੇ ਤੋਂ ਪਤਾ ਮਿਲਦਾ ਹੈ ਅਤੇ ਸਿਦਕ ਵੀ ਉਸੇ ਤੋਂ ਪ੍ਰਾਪਤ ਹੁੰਦਾ ਹੈ । [੭੯] ਅਰਸ਼ੀ ਬਾਣੀ ਦਾ ਪ੍ਰਕਾਸ਼ ਉਸੇ ਗੁਰੂ ਅਰਜਨ ਜੀ ਤੋਂ ਹੋਇਆ ਹੈ ਅਤੇ ਵਾਹਿਗੁਰੂ ਦੀ ਸੁੰਦਰਤਾ ਦਾ ਪ੍ਰਕਾਸ਼ ਵੀ ਉਸ ਤੋਂ ਹੀ ਹੈ । ੧.ਦਰੀਆਉ-ਰੂਪ ਗੁਰੂ ਰਾਮਦਾਸ ਜੀ ਦੇ ਪ੍ਰੇਮ ਵਿਚ ਛੋਟੀ ਮੱਛੀ ਵਾਂਗ ਗੁਰੂ ਅਰਜਨ ਜੀ ਨਿਰਵਾਣ ਹੋ ਕੇ ਲੀਨ ਰਹਿੰਦੇ ਹਨ । ੨. ਹਿਰਨ ।

ਅਚਿੰਤ ਏਕ ਲਿਵ ਲਾਇਆ ॥੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥

ਬਿਲਾਵਲੁ ਮਹਲਾ ੫ [੮੦੬]

ਸਗਲ ਅਨੰਦੁ ਕੀਆ ਪਰਮੇਸਰਿ, ਅਪਣਾ ਬਿਰਦੁ ਸਮ੍ਹਾਰਿਆ ॥ ਸਾਧ ਜਨਾ ਹੋਏ ਕਿਰਪਾਲਾ, ਬਿਗਸੇ[1] ਸਭਿ ਪਰਵਾਰਿਆ ॥੧॥ ਕਾਰਜੁ ਸਤਿਗੁਰਿ ਆਪਿ ਸਵਾਰਿਆ ਵਡੀ ਆਰਜਾ ਹਰਿ ਗੋਬਿੰਦ ਕੀ, ਸੂਖ ਮੰਗਲ ਕਲਿਆਣ ਬੀਚਾਰਿਆ ॥੧॥ਰਹਾਉ॥ ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ, ਸਗਲੇ ਜੀਅ ਸਾਧਾਰਿਆ ॥ ਮਨ ਇਛੇ ਨਾਨਕ ਫਲ ਪਾਏ, ਪੂਰਨ ਇਛ ਪੁਜਾਰਿਆ ॥੨॥੫॥੨੩॥

ਵਾਰ ੩੯, ਪਉੜੀ ੪

ਗੁਰ ਗੋਵਿੰਦ ਖੁਦਾਇ ਪੀਰ, ਗੁਰੁ ਚੇਲਾ, ਚੇਲਾ ਗੁਰੁ ਹੋਆ। ਨਿਰੰਕਾਰ ਆਕਾਰ ਕਰਿ,ਏਕੰਕਾਰੁ ਅਕਾਰੁ ਪਛੋਆ। ਓਅੰਕਾਰ ਅਕਾਰੁ ਲਖ, ਲਖ ਦਰੀਆਉ ਕਰੇਂਦੇ ਢੋਆ। ਲਖ ਦਰੀਆਉ ਸਮੁੰਦੁ ਵਿਚਿ ਸਤ ਸਮੁੰਦਰ ਗੜਾੜ[2] ਸਮੋਆ।ਲਖ ਗੜਾੜ ਕੜਾਹ ਵਿਚਿ, ਤ੍ਰਿਸਨਾ[3] ਦਝਹਿ ਸੀਖ ਪਰੋਆ ॥ ਬਾਵਨ ਚੰਦਨ[4] ਬੂੰਦ ਇਕੁ, ਠੰਢੇ ਤਤੇ ਹੋਇ ਖਲੋਆ। ਬਾਵਨ ਚੰਦਨ ਲਖ ਲਖ,ਚਰਣ ਕਵਲ ਚਰਣੋਦਕੁ ਹੋਆ। ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ। ਹਰਿ ਗੋਵਿੰਦ ਗੁਰ ਛਤ੍ਰ ਚੰਦੋਆ ॥੪॥

ਵਾਰ ੨੪, ਪਉੜੀ ੨੪

ਪਾਰਬ੍ਰਹਮ ਪੂਰਨ ਬ੍ਰਹਮਿ, ਸਤਿਗੁਰ ਆਪੇ ਆਪੁ ਉਪਾਇਆ।ਗੁਰੁ ਗੋਬਿੰਦੁ,ਗੋਵਿੰਦੁ ਗੁਰੁ,ਜੋਤਿ ਇਕ ਦੁਇ ਨਾਵ ਧਰਾਇਆ। ਪੁਤੁ ਪਿਅਹੁ,ਪਿਉ ਪੁਤ ਤੇ, ਵਿਸਮਾਦਹੁ ਵਿਸਮਾਦੁ ਸੁਣਾਇਆ॥ਬਿਰਖਹੁ ਫਲੁ ਫਲ ਤੇ ਬਿਰਖੁ,ਆਚਰਜਹੁ ਆਚਰਜੁ ਸੁਹਾਇਆ। [5]ਨਦੀ ਕਿਨਾਰੇ ਆਖੀਅਨਿ,ਪੁਛੇ ਪਾਰਵਾਰੁ ਨ ਪਾਇਆ।ਹੌਰਨਿ

੧. ਖਿੜ ਗਏ, ਪ੍ਰਸੰਨ ਹੋਏ। ੨. ਮਹਾਂ ਸਾਗਰ। ੩. ਤ੍ਰਿਸ਼ਨਾ ਰੂਪ ਕੜਾਹੇ ਵਿਚ। ੪. ਗੁਰੂ ਹਰਗੋਬਿੰਦ ਜੀ।
੫. ਨਦੀ ਦੇ ਕੰਢੇ ਤਾਂ ਦੋ ਹੀ ਆਖੇ ਜਾਂਦੇ ਹਨ।

ਅਲਖੁ ਨ ਲਖੀਐ, ਗੁਰੁ ਚੇਲੇ ਮਿਲਿ ਅਲਖੁ ਲਖਾਇਆ। ਹਰਿ ਗੋਵਿੰਦੁ ਗੁਰੁ ਗੁਰੁ ਭਾਇਆ ॥੨੪॥

ਵਾਰ ੧, ਪਉੜੀ ੪੮

[1]ਪੰਜਿ ਪਿਆਲੇ, ਪੰਜ ਪੀਰ, ਛਠਮੁ ਪੀਰੁ ਬੈਠਾ ਗੁਰੁ ਭਾਰੀ। ਅਰਜਨ ਕਾਇਆ ਪਲਟਿ ਕੈ, ਮੂਰਤਿ ਹਰਿ ਗੋਬਿੰਦ ਸਵਾਰੀ। ਚਲੀ ਪੀੜੀ ਸੋਢੀਆ, ਰੂਪੁ ਦਿਖਾਵਣਿ ਵਾਰੋ ਵਾਰੀ। ਦਲਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਪੁਛਨਿ ਸਿਖ ਅਰਦਾਸਿ ਕਰਿ, [2]ਛਿਅ ਮਹਿਲਾਂ ਤਕਿ ਦਰਸੁ ਨਿਹਾਰੀ। ਅਗਮ ਅਗੋਚਰ ਸਤਿਗੁਰੂ, ਬੋਲੇ ਮੁਖ ਤੇ ਸੁਣਹੁ ਸੰਸਾਰੀ। ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ। ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ ॥੪੮॥

ਵਾਰ ੩੯, ਪਉੜੀ ੩

ਦਸਤਗੀਰ[3] ਹੁਇ ਪੰਜ ਪੀਰ[4], ਹਰਿ ਗੁਰੁ ਹਰਿ ਗੋਬਿੰਦ ਅਤੋਲਾ। ਦੀਨ ਦੁਨੀ ਦਾ ਪਾਤਸਾਹ, ਪਾਤਸਾਹਾਂ ਪਾਤਸਾਹ ਅਡੋਲਾ। [5]ਪੰਜ ਪਿਆਲੇ ਅਜਰੁ ਜਰਿ, ਹੁਇ ਮਸਤਾਨ ਸੁਜਾਣ ਵਿਚੋਲਾ। ਤੁਰੀਆ ਚੜ੍ਹਿ ਜਿਣਿ ਪਰਮ ਤਤੁ, ਛਿਅ ਵਰਤਾਰੇ ਕੋਲੋ ਕੋਲਾ। ਛਿਅ ਦਰਸਨ ਛਿਅ ਪੀੜ੍ਹੀਆਂ, ਇਕਸੁ ਦਰਸਨੁ ਅੰਦਰਿ ਗੋਲਾ। ਜਤੀ ਸਤੀ ਸੰਤੋਖੀਆ, ਸਿਧ ਨਾਥ ਅਵਤਾਰ ਵਿਰੋਲਾ[6]। ਗਿਆਰਹ ਰੁਦ੍ਰ ਸਮੁੰਦ੍ਰ ਵਿਚਿ, ਮਰਿ ਜੀਵੇ ਤਿਸੁ ਰਤਨ ਅਮੋਲਾ। ਬਾਰਹ ਸੋਲਾ ਮੇਲ ਕਰਿ, ਵੀਹ ਇਕੀਹ ਚੜ੍ਹਾਉ ਹਿੰਡੋਲਾ। ਅੰਤਰਜਾਮੀ ਬਾਲਾ ਭੋਲਾ ॥੩॥

---

੧. ਪੰਜ ਗੁਰੂਆਂ (ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਤਕ) ਨੇ (ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ) ਦੇ ਪੰਜ ਪਿਆਲੇ ਪੀਤੇ ੨. ਛੇ ਸਤਿਗੁਰਾਂ। ੩. ਮਦਦਗਾਰ। ੪. ਗੁਰੂ। ੫. ਪੰਜ ਗਿਆਨ-ਇੰਦਰੇ। ੬. ਰਿੜਕੇ, ਤੱਤ ਕੱਢ ਕੇ ਸਿਖ ਪੰਥ ਰਚਿਆ।

ਵਾਰ ੨੪, ਪਉੜੀ ੨੧

ਹਰਖਹੁ ਸੋਗਹੁ ਬਾਹਰਾ, ਹਰਣ ਭਰਣ ਸਮਰਥੁ ਸਰੰਦਾ। ਰਸ ਕਸ ਰੂਪ ਨ ਰੇਖਿ ਵਿਚਿ, ਰਾਗ ਰੰਗ ਨਿਰਲੇਪੁ ਰਹੰਦਾ। [1]ਗੋਸਟਿ ਗਿਆਨ ਅਗੋਚਰਾ,ਬੁਧਿ ਬਲ ਬਚਨ ਬਿਬੇਕ ਨ ਛੰਦਾ। ਗੁਰ ਗੋਵਿੰਦੁ, ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ। ਅਚਰਜ ਨੋ ਅਚਰਜ ਮਿਲੈ, ਵਿਸਮਾਦੇ ਵਿਸਮਾਦ ਮਿਲੰਦਾ। ਗੁਰਮੁਖਿ ਮਾਰਗਿ ਚਲਣਾ, ਖੰਡੇਧਾਰ ਕਾਰ ਨਿਬਹੰਦਾ। ਗੁਰ ਸਿਖਿ ਲੈ, ਗੁਰਸਿਖੁ ਚਲੰਦਾ ॥੨੧॥

ਵਾਰ ੩੮, ਪਉੜੀ ੨੦

ਸਤਿਗੁਰੁ ਨਾਨਕ ਦੇਉ ਹੈ, ਪਰਮੇਸਰੁ ਸੋਈ। ਗੁਰੁ ਅੰਗਦ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ[2]।
ਅਮਰਾਪਦ ਗੁਰੁ ਅੰਗਦਹੁ, ਹੋਇ ਜਾਣ ਜਣੋਈ। ਗੁਰੁ ਅਮਰਹੁ ਗੁਰੁ ਰਾਮਦਾਸ, ਅੰਮ੍ਰਿਤ ਰਸੁ ਭੋਈ[3]।
ਰਾਮਦਾਸਹੁ ਅਰਜਨ ਗੁਰੂ ਗੁਰੁ ਸਬਦ ਸਥੋਈ[4]। ਹਰਿ ਗੋਵਿੰਦ ਗੁਰੁ ਅਰਜਨਹੁ ਗੁਰੁ ਗੋਵਿੰਦ ਹੋਈ।
ਗੁਰਮੁਖ ਸੁਖ ਫਲ [5]ਪਿਰਮ ਰਸ ਸਤਿਸੰਗ ਅਲੋਈ[6]। ਗੁਰੁ ਗੋਵਿੰਦਹੁ ਬਾਹਿਰਾ,ਦੂਜਾ ਨਹੀਂ ਕੋਈ॥੨੦॥

(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ ਚੋਂ)

ਗੁਰੁ ਹਰਗੋਬਿੰਦ ਆਂ ਸਰਾ ਪਾ ਕਰਮ ॥ ਕਿ ਮਕਬੂਲ ਸ਼ੁਦ ਜ਼ੋ ਸ਼ਕੀ ਵਦਯੱਮ ॥੮੧॥
ਫ਼ਜ਼ਾਲੁ ਕਰਾਮਸ਼ ਫ਼ਜ਼ੂੰ ਅਜ਼ ਹਿਸਾ ॥ ਸ਼ਕੋਹਸ਼ ਹਮਾ ਫ਼ੱਰਾਇ ਕਿਬਰੀਯਾ ॥੮੨॥

---

੧. ਗਿਆਨ ਦੀ ਚਰਚਾ ਤੋਂ ਪਰੇ ਹਨ ਅਤੇ ਬੁਧ, ਬਲ, ਬਚਨ ਤੇ ਸੂਛੰਦਗੀ ਉਥੇ ਨਹੀਂ ਚਲ ਸਕਦੀ। ੨. ਪਾਈ। ੩. ਭਿੱਜੇ ਹੋਏ। ੪. ਧਾਰਨ ਵਾਲੇ। ੫. ਪ੍ਰੇਮ। ੬. ਦੇਖਿਆ, ਪ੍ਰਾਪਤ ਕੀਤਾ।

[੮੧] ਗੁਰੂ ਹਰਿਗੋਬਿੰਦ ਸਿਰ ਤੋਂ ਪੈਰਾਂ ਤਕ ਬਖ਼ਸ਼ਿੰਦ ਹਨ। ਵਡੇ ਵਡੇ ਪਾਪੀ ਤੇ ਦੁਖੀ ਉਹਨਾਂ ਦੀ ਮਿਹਰ ਨਾਲ ਵਾਹਿਗੁਰੂ ਦੇ ਦਰ ਤੇ ਪਰਵਾਨ ਹੋ ਗਏ।

[੮੨] ਉਸ ਦੀ ਬਜ਼ੁਰਗੀ ਤੇ ਕਰਾਮਾਤ ਬੇਅੰਤ ਹੈ ਅਤੇ ਉਸ ਦਾ ਸਾਰਾ ਦਬਦਬਾ ਇਲਾਹੀ ਹੈ।

ਵਜੂਦਸ਼ ਸਰਾ ਪਾ ਕਰਮ ਹਾਇ ਹਕ ॥ ਜ਼ਿ ਖ਼ਾਸਾਂ ਰਬਾਇੰਦਹ ਗੋਏ ਸਬਕ ॥੮੩॥
ਹਮ ਅਜ਼ ਫ਼ਕਰ ਹਮ ਸਲਤਨਤ ਨਾਮਵਰ ॥ ਬਫ਼ੁਰਮਾਨਿ ਓ ਜੁਮਲਾ ਜ਼ੇਰੋ ਜਬਰ ॥੮੪॥
ਦੁਆਲਮ ਮੁਨੱਵਰ ਜ਼ਿ ਅਨਵਾਰਿ ਊ ॥ ਹਮਾ ਤਿਸ਼ਨਾਇ ਫ਼ੈਜ਼ਿ ਦੀਦਾਰ ਊ ॥੮੫॥

# ਸਿਮਰੌ ਸ੍ਰੀ ਹਰਿ ਰਾਇ

(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ ਚੋਂ)

ਹਕ ਪਰਵਰ ਹਕ ਕੇਸ਼ਗੁਰੂ ਕਰਤਾ ਹਰਰਾਇ ॥ ਸੁਲਤਾਨ ਹਮ ਦਰਵੇਸ਼ ਗੁਰੂ ਕਰਤਾ ਹਰਰਾਇ ॥੮੭॥
ਫ਼ੱਯਾਜ਼ੁਦਾਰੈਨ ਗੁਰੂ ਕਰਤਾ ਹਰਰਾਇ ॥ ਸਰਵਰੇ ਕੌਨੈਨ ਗੁਰੂ ਕਰਤਾ ਹਰਰਾਇ ॥੮੮॥
ਹਕ ਵਾਸਫ਼ਿ ਅਕਰਾਮ ਗੁਰੂ ਕਰਤਾ ਹਰਰਾਇ ॥ ਖ਼ਾਸਾਂ ਹਮਾਂ ਬਰਕਾਮ ਗੁਰੂ ਕਰਤਾ ਹਰਰਾਇ ॥੮੯॥
ਸ਼ਾਹਨ ਸ਼ਹਿ ਹਕ ਨਸਕ ਗੁਰੂ ਕਰਤਾ ਹਰਰਾਇ ॥ ਫ਼ਰਮਾਂ ਦੇਹਿ ਨੋਹ ਤਬਕ ਗੁਰੂ ਕਰਤਾ ਹਰਰਾਇ ॥੯੦॥
ਗਰਦਨ ਜ਼ਨਿ ਸਰਕਸ਼ਾਂ ਗੁਰੂ ਕਰਤਾ ਹਰਰਾਇ ॥ ਯਾਰਿ ਮੁਤਜ਼ੱਰ ਆਂ ਗੁਰੂ ਕਰਤਾ ਹਰਰਾਇ ॥੯੧॥

---

[੮੩] ਉਸ ਦਾ ਵਜੂਦ ਸਿਰ ਤੋਂ ਪੈਰਾਂ ਤਕ ਰਬੀ ਬਖਸ਼ਸ਼ਾਂ ਦਾ ਹੈ ਅਤੇ ਸਾਰੇ ਖ਼ਾਸ ਰਬ ਦੇ ਪਿਆਰਿਆਂ ਤੋਂ ਵਧ ਚੜ੍ਹ ਕੇ ਹੈ।
[੮੪] ਮੀਰੀ ਤੇ ਪੀਰੀ ਵਿਚ ਉਹ ਉਘਾ ਹੈ ਅਤੇ ਮਨੁਖ ਤੇ ਦੇਵਤੇ ਸਭ ਉਸ ਦੇ ਹੁਕਮ ਵਿਚ ਹਨ।
[੮੫] ਉਸ ਦੇ ਨੂਰ ਤੋਂ ਦੋ ਜਹਾਨ ਪ੍ਰਕਾਸ਼ਮਾਨ ਹਨ ਅਤੇ ਸਾਰੇ ਹੀ ਉਸ ਦੇ ਦਰਸ਼ਨਾਂ ਦੇ ਤ੍ਰਿਹਾਏ ਹਨ।
[੮੭] ਗੁਰੂ ਕਰਤਾ ਹਰਿ ਰਾਇ ਜੀ ਹਕ ਦੇ ਪਾਲਣ ਵਾਲੇ ਤੇ ਸੱਚ ਦੇ ਮਜ਼ਹਬ ਵਾਲੇ ਹਨ। ਉਹ ਬਾਦਸ਼ਾਹ ਵੀ ਹਨ ਤੇ ਫ਼ਕੀਰ ਵੀ ਹਨ।
[੮੮] ਗੁਰੂ ਕਰਤਾ ਹਰਿ ਰਾਇ ਜੀ ਲੋਕ ਪ੍ਰਲੋਕ 'ਚ ਸੁਖੀ ਕਰਨ ਵਾਲੇ ਹਨ। ਉਹ ਦੋਹਾਂ ਜਹਾਨਾਂ ਦੇ ਮਾਲਕ ਹਨ।
[੮੯] ਆਪ ਅਕਾਲ ਪੁਰਖ ਗੁਰੂ ਕਰਤਾ ਹਰਿ ਰਾਇ ਜੀ ਦੀ ਉਸਤਤ ਕਰਨ ਵਾਲਾ ਹੈ। ਖ਼ਾਸ ਰਬ ਦੇ ਪਿਆਰੇ ਵੀ ਉਨ੍ਹਾਂ ਦੇ ਅਨੁਸਾਰੀ ਹਨ।
[੯੦] ਗੁਰੂ ਕਰਤਾ ਹਰਿ ਰਾਇ ਜੀ ਵਾਹਿਗੁਰੂ ਦੀ ਸੋਝੀ ਦੇਣ ਵਾਲੇ ਸ਼ਹਿਨਸ਼ਾਹ ਹਨ ਅਤੇ ਨੌਆਂ ਅਕਾਸ਼ਾਂ ਦੇ ਮਾਲਕ ਹਨ।
[੯੧] ਗੁਰੂ ਕਰਤਾ ਹਰਿ ਰਾਇ ਜੀ ਨਿੰਦਕਾਂ ਦਾ ਨਾਸ ਕਰਨ ਵਾਲੇ ਹਨ ਅਤੇ ਨਿਰਮਾਣ ਸੇਵਕਾਂ ਦੇ ਸਹਾਇਕ ਹਨ।

# ਸ੍ਰੀ ਹਰਿ ਕਿਸ਼ਨ ਧਿਆਈਐ

(ਤੌਸੀਫ਼ੋ ਸਨਾ, ਭਾਈ ਨੰਦ ਲਾਲ ਜੀ ਚੋਂ)

ਗੁਰੂ ਹਰ ਕਿਸ਼ਨ ਆਂ ਹਮਾਂ ਫ਼ਜ਼ਲੋ ਜ਼ੂਦ ॥ ਹਕਸ਼ ਅਜ਼ ਹਮਾਂ ਖ਼ਾਸਗਾ ਬ਼ਰ ਸਤੂਦ ॥੯੩॥
ਮਿਆਂਨਿ ਹਕ ਵ ਓ ਫ਼ਸਾਲ-ਉਲ-ਵਰੱਕ ॥ ਵਜੂਦਸ਼ ਹਮਾਂ ਫ਼ਸਲੋ ਅਫ਼ਜ਼ਾਲਿ ਹੱਕ ॥੯੪॥
ਹਮਾ ਸਾਇਲਿ ਲੁਤਫ਼ਿ ਹਕ ਪਰਵਰਸ਼ ॥ ਜ਼ਮੀਨੋ ਜ਼ਮਾਂ ਜੁਮਲਾ ਫ਼ਰਮਾਂ ਬਰਸ਼ ॥੯੫॥
ਤੁਫੈਲਸ਼ ਦੁ ਆਲਮ ਬਵਦ ਕਾਮਯਾਬ ॥ ਅਜ਼ੋ ਗਸ਼ਤਾ ਹਰ ਜ਼ੱਰਰਾ ਖ਼ੁਰਸ਼ੈਦ ਤਾਬ ॥੯੬॥
ਹਮਾ ਖ਼ਾਸ ਗਾਂ ਰਾ ਕਫ਼ਿ ਅਸਮਤਸ਼ ॥ ਸਰਾ ਤਾ ਸਮਾ ਜੁਮਲਾ ਫ਼ਰਮਾਂ ਬਰਸ਼ ॥੯੭॥

---

[੯੩] ਗੁਰੂ ਹਰਿ ਕ੍ਰਿਸ਼ਨ ਸਾਰੀ ਬਜ਼ੁਰਗੀ ਤੇ ਮਿਹਰੰਮਤ ਦਾ ਭੰਡਾਰਾ ਹੈ ਅਤੇ ਅਕਾਲ ਪੁਰਖ ਨੇ ਉਸ ਨੂੰ ਸਾਰਿਆਂ ਖਾਸ ਆਪਣੇ ਪਿਆਰਿਆਂ ਤੋਂ ਵਧ ਸਲਾਹਿਆ ਹੈ ।

[੯੪] ਉਸ ਵਿਚ ਤੇ ਰਬ ਵਿਚ ਕੇਵਲ ਵਰਕ ਦਾ ਫ਼ਰਕ ਹੈ । ਉਸ ਦਾ ਸਾਰਾ ਵਜੂਦ ਹੀ ਇਲਾਹੀ ਬਖ਼ਸ਼ਸ਼ਾਂ ਤੇ ਮਿਹਰੰਮਤਾਂ ਤੋਂ ਹੈ ।

[੯੫] ਉਸ ਦੇ ਸੱਚ ਪਾਲਣ ਵਾਲੀਆਂ ਬਖ਼ਸ਼ਸ਼ਾਂ ਦੇ ਸਭ ਲੋਕ ਮੰਗਤੇ ਹਨ । ਧਰਤੀ ਤੇ ਅਕਾਸ਼ ਉਸ ਦੇ ਤਾਬਿਆਦਾਰ ਹਨ ।

[੯੬] ਉਸ ਦੀ ਮਿਹਰ ਨਾਲ ਲੋਕ ਪਰਲੋਕ ਤਰ ਗਏ ਹਨ ਤੇ ਉਸ ਦੀ ਬਖ਼ਸ਼ਸ਼ ਨਾਲ ਹਰ ਕਿਣਕਾ ਸੂਰਜ ਵਾਂਗ ਚਮਕ ਉਠਿਆ ਹੈ ।

[੯੭] ਸਾਜ਼ੇ ਰਬ ਦੇ ਪਿਆਰੇ ਵੀ ਉਸ ਦੇ ਹੱਥਾਂ ਵਲ (ਭਾਵ ਬਖਸ਼ਸ਼ ਵਲ) ਵੇਖ ਰਹੇ ਹਨ । ਸਭ ਪਤਾਲ ਤੇ ਅਕਾਸ਼ ਉਸ ਦੇ ਹੁਕਮ ਵਿਚ ਹਨ ।

# ਤੇਗ ਬਹਾਦਰ ਸਿਮਰਿਐ

(ਤੌਸੀਫੋ ਸਨਾ, ਭਾਈ ਨੰਦ ਲਾਲ ਜੀ ਚੋਂ)

ਗੁਰੂ ਤੇਗ ਬਹਾਦਰ ਆਂ ਸਰਾ ਪਾ ਅਫ਼ਜ਼ਾਲ ॥ ਜ਼ੀਨਤ ਆਰਾਇ ਮਹਿਫ਼ਲਿ ਜਾਹੋ ਜਲਾਲ ॥੯੯॥
ਅਨਵਾਰਿ ਹਕ ਅਜ਼ ਵਜੂਦਿ ਪਾਕਸ਼ ਰੌਸ਼ਨ ॥ ਹਰ ਦੋ ਆਲਮ ਜ਼ਿ ਫ਼ੈਜ਼ਿ ਫ਼ਜ਼ਲਸ਼ ਰੌਸ਼ਨ ॥੧੦੦॥
ਹਕ ਅਜ਼ ਹਮਾ ਬਰ-ਗੁਜ਼ੀਦ-ਗਾਂ-ਬਿਗੁਜ਼ੀਦਸ਼ ॥ ਤਸਲੀਮੋ ਰਜ਼ਾਇ ਰਾ ਨਿਕੋ ਸੰਜੀਦਸ਼ ॥੧੦੧॥
ਬਰ ਹਰ ਮੁਕਬਲਿ ਕਬੂਲਖ਼ੁਦ ਅਫ਼ਜ਼ੂਦਸ਼॥ਮਸਜੂਦੁਲ ਆਲਮੀਨ ਜ਼ਿ ਫ਼ਜ਼ਲਿਖ਼ੁਦ ਫ਼ਰਮੂਦਸ਼॥੧੦੨॥
ਦਸਤਿ ਹਮਾਂ ਗਾਂ ਬਜ਼ੈਲਿ ਅਫ਼ਜ਼ਾਲਿ ਊ ॥ ਬਰਸਰੇ ਅਨਵਾਰਿ ਇਲਮਿ ਹੱਕ ਕਾਲਿ ਊ ॥੧੦੩॥

(ਬਚਿਤ੍ਰ ਨਾਟਕ ਪਾ: ੧੦ ਵਿਚੋਂ)

ਦੋਹਿਰਾ-ਤਿਨ ਬੇਦੀਅਨ ਕੀ ਕੁਲ ਬਿਖੈ, ਪ੍ਰਗਟੇ ਨਾਨਕ ਰਾਇ।
ਸਭ ਸਿਖਨ ਕੋ ਸੁਖ ਦਏ, ਜਹ ਤਹ ਭਏ ਸਹਾਇ ॥੪॥
ਚੌਪਈ-ਤਿਨ ਇਹ ਕਲ ਮੋ ਧਰਮੁ ਚਲਾਯੋ। ਸਭ ਸਾਧਨ ਕੋ ਰਾਹੁ ਬਤਾਯੋ।
ਜੋ ਤਾਂ ਕੇ ਮਾਰਗ ਮਹਿ ਆਏ। ਤੇ ਕਬਹੂੰ ਨਹੀ ਪਾਪ ਸੰਤਾਏ ॥੫॥

---

[੯੯] ਗੁਰੂ ਤੇਗ ਬਹਾਦਰ ਸਿਰ ਤੋਂ ਪੈਰਾਂ ਤਕ ਬਖਸ਼ਿੰਦ ਹੈ। ਦਬਦਬੇ ਤੇ ਜਲਾਲ ਦੀ ਸਭਾ ਦਾ ਇਹ ਸ਼ਿੰਗਾਰ ਹੈ।
[੧੦੦] ਉਸ ਦੇ ਪਵਿੱਤਰ ਵਜੂਦ ਤੋਂ ਸੱਚ ਦੇ ਨੂਰ ਪ੍ਰਕਾਸ਼ਮਾਨ ਹਨ। ਲੋਕ ਤੇ ਪਰਲੋਕ ਉਸ ਦੀਆਂ ਬਖਸ਼ਸ਼ਾਂ ਨਾਲ ਸੁਭਾਇਮਾਨ ਹਨ।
[੧੦੧] ਵਾਹਿਗੁਰੂ ਨੇ ਸਮੂਹ ਚੁਣਿਆਂ ਹੋਇਆਂ ਵਿਚੋਂ ਉਸਨੂੰ ਚੁਣਿਆਂ ਤੇ ਉਸਦੀ ਸਹਿਨਸ਼ੀਲਤਾ ਤੇ ਭਾਣੇ ਮੰਨਣ ਨੂੰ ਜਾਚਿਆ।
[੧੦੨] ਅਕਾਲ ਪੁਰਖ ਨੇ ਖ਼ਾਸ ਪਰਵਾਣ ਹੋਏ ਪੁਰਸ਼ਾਂ ਵਿਚੋਂ ਗੁਰੂ ਤੇਗ ਬਹਾਦਰ ਜੀ ਨੂੰ ਵੱਡਾ ਕੀਤਾ ਤੇ ਆਪਣੀ ਬਖਸ਼ਸ਼ ਨਾਲ ਉਸ ਨੂੰ ਦੋਹਾਂ ਜਹਾਨਾਂ ਦਾ ਗੁਰੂ ਬਣਾਇਆ।
[੧੦੩] ਸਭ ਲੋਕੀ ਉਸ ਦੀਆਂ ਬਖਸ਼ਸ਼ਾਂ ਵੱਲ ਹੱਥ ਟੱਡੀ ਖੜੇ ਹਨ। ਉਹਨਾਂ ਦੀ ਬਾਣੀ 'ਚੋਂ ਰੱਬੀ-ਨੂਰ ਵਰਸਦਾ ਹੈ।

ਜੇ ਜੇ ਪੰਥ ਤਵਨ[1] ਕੇ ਪਰੇ । ਪਾਪ ਤਾਪ ਤਿਨ ਕੇ ਪ੍ਰਭ ਹਰੇ ।
ਦੂਖ ਭੂਖ ਕਬਹੂੰ ਨ ਸੰਤਾਏ । [2]ਜਾਲ ਕਾਲ ਕੇ ਬੀਚ ਨ ਆਏ ॥੬॥
ਨਾਨਕ ਅੰਗਦ ਕੋ ਬਪੁ[3] ਧਰਾ । ਧਰਮ ਪ੍ਰਚੁਰ[4]ਇਹ ਜਗ ਮੋ ਕਰਾ ।
ਅਮਰਦਾਸ ਪੁਨਿ ਨਾਮੁ ਕਹਾਯੋ । ਜਨ[5] ਦੀਪਕ ਤੇ ਦੀਪ ਜਗਾਯੋ ॥੭॥
ਜਬ ਬਰਦਾਨ ਸਮੈ ਵਹੁ ਆਵਾ । ਰਾਮਦਾਸ ਤਬ ਗੁਰੂ ਕਹਾਵਾ ।
ਤਿਹ ਬਰਦਾਨ ਪੁਰਾਤਨ ਦੀਆ।ਅਮਰਦਾਸ ਸੁਰਪੁਰਿ ਮਗੁ ਲੀਆ ॥੮॥
ਸ੍ਰੀ ਨਾਨਕ ਅੰਗਦਿ ਕਰਿ ਮਾਨਾ । ਅਮਰਦਾਸ ਅੰਗਦ ਪਹਿਚਾਨਾ ।
ਅਮਰਦਾਸ ਰਾਮਦਾਸ ਕਹਾਯੋ । [6]ਸਾਧਨਿ ਲਖਾ,ਮੂੜ੍ਹ ਨਹਿ ਪਾਯੋ ॥੯॥
ਭਿੰਨ ਭਿੰਨ ਸਭਹੂੰ ਕਰ ਜਾਨਾ । ਏਕ ਰੂਪ ਕਿਨਹੂੰ ਪਹਿਚਾਨਾ ।
ਜਿਨ ਜਾਨਾ ਤਿਨਹੀ ਸਿਧ[7] ਪਾਈ । ਬਿਨ ਸਮਝੇ ਸਿਧ ਹਾਥ ਨ ਆਈ ॥੧੦॥
ਰਾਮਦਾਸ ਹਰਿ ਸੋ ਮਿਲ ਗਏ । ਗੁਰਤਾ ਦੇਤ ਅਰਜਨਹਿ ਭਏ ।
ਜਬ ਅਰਜਨ ਪ੍ਰਭੁ ਲੋਕ ਸਿਧਾਏ । ਹਰਿਗੋਬਿੰਦ ਤਿਹ ਠਾਂ ਠਹਿਰਾਏ ॥੧੧॥
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ । ਹਰੀ ਰਾਇ ਤਿਹ ਠਾਂ ਬੈਠਾਰੇ ।
ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ[8] । ਤਿਨ ਤੇ ਤੇਗ ਬਹਾਦਰ ਭਏ ॥੧੨॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ । ਕੀਨੋ ਬਡੋ ਕਲੂ ਮਹਿ ਸਾਕਾ ।
[9]ਸਾਧਨਿ ਹੇਤਿ ਇਤੀ ਜਿਨਿ ਕਰੀ । ਸੀਸੁ ਦੀਆ, ਪਰ ਸੀ ਨ ਉਚਰੀ ॥੧੩॥

---

੧. ਉਨ੍ਹਾਂ ਦੇ । ੨. ਕਾਲ ਦੀ ਫਾਹੀ । ੩. ਸਰੂਪ । ੪. ਪ੍ਰਚਾਰ ਕੀਤਾ । ੫. ਜਿਸ ਤਰ੍ਹਾਂ । ੬. ਸੰਤਾਂ ਨੇ ਜਾਣਿਆ ਪਰ ਮੂਰਖਾਂ ਨੇ ਇਹ ਭੇਦ ਨਹੀਂ ਪਾਇਆ । ੭. ਮੁਕਤੀ । ੮. ਹੋਏ । ੯. ਸੰਤਾਂ ਅਤੇ ਬ੍ਰਾਹਮਣਾਂ ਲਈ ।

ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ, ਪਰ ਸਿਰਰੁ[1] ਨ ਦੀਆ।
[2]ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ।੧੪।

ਦੋਹਰਾ

ਠੀਕਰਿ[3] ਫੋਰਿ ਦਿਲੀਸਿ[4] ਸਿਰਿ, ਪ੍ਰਭ ਪੁਰ ਕੀਆ ਪਯਾਨ।
ਤੇਗ ਬਹਾਦਰ ਸੀ ਕ੍ਰਿਆ[5], ਕਰੀ ਨ [6]ਕਿਨਹੂੰ ਆਨ।੧੫।
ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।੧੬।

[ਬਚਿਤ ਨਾਟਕ

[ਸ੍ਰੀ ਜੋਤ ਬਿਗਾਸ,ਭਾਈ ਨੰਦ ਲਾਲ ਜੀ ਚੋਂ]

ਹਮੋ ਨਾਨਕ ਅਸਤੁ ਹਮੋ ਅੰਗਦ ਅਸਤੁ ॥ ਹਮੋ ਅਮਰਦਾਸ ਅਫ਼ਜ਼ਲੋ ਅਮਜਦ ਅਸਤੁ ॥੨੨॥
ਹਮੋ ਰਾਮਦਾਸੋ ਹਮੋ ਅਰਜਨ ਅਸਤੁ ॥ ਹਮੋ ਹਰਿਗੋਬਿੰਦ ਅਕ੍ਰਮੋ ਅਹਸਨ ਅਸਤੁ ॥੨੩॥
ਹਮੂ ਅਸਤੁ ਹਰਿ ਰਾਇ ਕਰਤਾ ਗੁਰੂ ॥ ਬਦੋ ਆਸ਼ਕਾਰਾ ਹਮਹ ਪੁਸ਼ਤੁ ਰੂ ॥੨੪॥
ਹਮੂ ਹਰਿ ਕ੍ਰਿਸ਼ਨ ਆਮਦਹ ਸਰ ਬੁਲੰਦ ॥ ਅਜ਼ੋ ਹਾਸਿਲ ਉੱਮੀਦਿ ਹਰ ਮੁਸ਼ਤ ਮੰਦ ॥੨੫॥

---

੧. ਹੱਠ। ੨. ਨਾਟਕ ਚੇਟਕ (ਕਰਾਮਾਤ) ਦਿਖਾਉਣ ਲਈ। ੩. ਸਰੀਰ ਰੂਪੀ ਭਾਂਡਾ। ੪. ਦਿਲੀ ਈਸ, ਬਾਦਸ਼ਾਹ ਔਰੰਗਜ਼ੇਬ। ੫. ਕਰਨੀ। ੬. ਹੋਰ ਕਿਸੇ ਨੇ।

[੨੨] ਉਹ ਹੀ ਨਾਨਕ ਦੇਵ ਜੀ ਹਨ, ਉਹ ਹੀ ਅੰਗਦ ਦੇਵ ਜੀ ਹਨ, ਉਹ ਹੀ ਅਮਰਦਾਸ ਜੀ ਵੱਡੇ ਬਜ਼ੁਰਗ ਹਨ।
[੨੩] ਉਹ ਹੀ ਗੁਰੂ ਰਾਮਦਾਸ ਜੀ ਹਨ ਅਤੇ ਉਹ ਹੀ, ਗੁਰੂ ਅਰਜਨ ਦੇਵ ਜੀ ਹਨ। ਉਹ ਹੀ, ਗੁਰੂ ਹਰਿਗੋਬਿੰਦ ਸਾਹਿਬ ਬਖ਼ਸ਼ਿੰਦ ਅਤੇ ਨੇਕ ਹਨ।
[੨੪] ਉਹ ਹੀ ਗੁਰੂ ਹਰ ਰਾਇ ਸਾਹਿਬ ਕਰਤਾਰ ਰੂਪ ਹਨ, ਉਹ ਜ਼ਾਹਰ-ਜ਼ਹੂਰ ਹਨ ਅਤੇ ਆਤਮਾ ਦੇ ਸਹਾਰੇ ਹਨ।
[੨੫] ਉਹ ਹੀ ਉਚੇ ਦਰਜੇ ਵਾਲੇ ਸ੍ਰੀ ਹਰਿਕ੍ਰਿਸ਼ਨ ਜੀ ਆਏ। ਉਨ੍ਹਾਂ ਤੋਂ ਹਰ ਇਕ ਦੁਖੀਏ ਦੀ ਆਸ਼ਾ ਪੂਰੀ ਹੁੰਦੀ ਹੈ।

ਹਮੂ ਅਸਤੁ ਤੇਗੋ ਬਹਾਦਰ ਗੁਰੂ ॥ ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ ॥੨੬॥

ਹਮੂ ਗੁਰ ਗੋਬਿੰਦ ਸਿੰਘ ਹਮੂ ਨਾਨਕ ਅਸਤੁ ॥ ਹਮੂ ਰਤਨ ਜੌਹਰ ਹਮੂ ਮਾਣਕ ਅਸਤੁ ॥੨੭॥

# ਸ਼ਾਹਿ ਸ਼ਾਹਨਸ਼ਾਹ ਗੁਰੂ ਗੋਬਿੰਦ ਸਿੰਘ

ਚੌਪਈ–ਅਬ ਮੈ ਅਪਨੀ ਕਥਾ ਬਖਾਨੋ । [1]ਤਪ ਸਾਧਤ ਜਿਹ ਬਿਧਿ ਮੋਹਿ ਆਨੋ ।
ਹੇਮ ਕੁੰਟ ਪਰਬਤ ਹੈ ਜਹਾਂ । ਸਪਤ ਸ੍ਰਿੰਗ ਸੋਭਿਤ ਹੈ ਤਹਾਂ ।੧।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ । ਪੰਡੁ ਰਾਜ ਜਹ ਜੋਗ ਕਮਾਵਾ ।
ਤਹ ਹਮ ਅਧਿਕ ਤਪੱਸਿਆ ਸਾਧੀ । ਮਹਾਕਾਲ[2] ਕਾਲਿਕਾ ਅਰਾਧੀ ।੨।
ਇਹ ਬਿਧਿ ਕਰਤ ਤਪੱਸਿਆ ਭਯੋ । ਦ੍ਵੈ ਤੇ ਏਕ ਰੂਪ ਹ੍ਵੈ ਗਯੋ ।
[3]ਤਾਤ ਮਾਤ ਮੁਰ ਅਲਖ ਅਰਾਧਾ । ਬਹੁ ਬਿਧਿ ਜੋਗ ਸਾਧਨਾ ਸਾਧਾ ।੩।
ਤਿਨ ਜੋ ਕਰੀ ਅਲਖ ਕੀ ਸੇਵਾ । ਤਾ ਤੇ ਭਏ ਪ੍ਰਸੰਨ ਗੁਰ ਦੇਵਾ ।
ਤਿਨ ਪ੍ਰਭ ਜਬ ਆਇਸ[4]ਮੁਹਿ ਦੀਆ । ਤਬ ਹਮ ਜਨਮ ਕਲੂ ਮਹਿ ਲੀਆ ।੪।
ਚਿਤ ਨ ਭਯੋ ਹਮਰੋ ਆਵਨ ਕਹ । ਚੁਭੀ[5] ਰਹੀ ਸ੍ਰੁਤਿ[6] ਪ੍ਰਭ ਚਰਨਨ ਮਹ ।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ । ਇਮ ਕਹਿਕੈ ਇਹ ਲੋਕ ਪਠਾਯੋ ।੫।

---

[੨੬] ਉਹ ਹੀ ਗੁਰੂ ਤੇਗ ਬਹਾਦਰ ਸਾਹਿਬ ਹਨ । ਜਾਂ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੀ ਜੋਤ ਤੋਂ ਹੀ ਪਰਗਟ ਹੋਏ ਹਨ ।
[੨੭] ਗੁਰੂ ਗੋਬਿੰਦ ਸਿੰਘ ਜੀ ਵੀ ਉਹੀ ਹਨ ਅਤੇ ਗੁਰੂ ਨਾਨਕ ਸਾਹਿਬ ਵੀ ਉਹੀ,ਉਹ ਹੀ ਰਤਨ ਮੋਤੀ ਤੇ ਉਹ ਹੀ ਮਾਣਕ ਹਨ।
੧. ਤਪ ਕਰਦਿਆਂ ਜਿਸ ਤਰ੍ਹਾਂ ਮੈਨੂੰ ਅਕਾਲ ਪੁਰਖ ਨੇ ਇਥੇ ਲਿਆਂਦਾ । ੨. ਅਕਾਲ ਪੁਰਖ ਦੀ ਮਾਰਨ ਵਾਲੀ ਸ਼ਕਤੀ ਜੋ ਕਾਲ ਦਾ ਵੀ ਕਾਲ ਕਰ ਦਿੰਦੀ ਹੈ, ਉਸ ਦੀ ਅਰਾਧਨਾ ਕੀਤੀ । ੩. ਮੇਰੇ ਪਿਤਾ ਮਾਤਾ ਨੇ । ੪. ਆਗਿਆ । ੫. ਖੁਭੀ । ੬. ਸੁਰਤੀ ।

ਅਕਾਲ ਪੁਰਖ ਬਾਚ ॥ ਚੌਪਈ ॥

ਮੈ ਅਪਨਾ ਸੁਤ ਤੁਹਿ ਨਿਵਾਜਾ । ਪੰਥ [1]ਪ੍ਰਚੁਰ ਕਰਬੇ ਕਉ ਸਾਜਾ ।
ਜਹਾ ਤਹਾ ਤੈ ਧਰਮੁ ਚਲਾਇ । ਕਬੁਧਿ[2] ਕਰਨ ਤੇ ਲੋਕ ਹਟਾਇ ॥੨੯॥

ਕਬਿ ਬਾਚ ॥ ਦੋਹਰਾ ॥ ਠਾਢ ਭਯੋ ਮੈ ਜੋਰਿ ਕਰ, ਬਚਨ ਕਹਾ ਸਿਰ ਨਿਆਇ ।
ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ ॥੩੦॥

ਚੌਪਈ-ਇਹ ਕਾਰਨਿ ਪ੍ਰਭ ਮੋਹਿ ਪਠਾਯੋ । ਤਬ ਮੈ ਜਗਤ ਜਨਮ ਧਰਿ ਆਯੋ ।
[3]ਜਿਮ ਤਿਨ ਕਹੀ ਤਿਨੈ ਤਿਮ ਕਹਿ ਹੋਂ । ਅਉਰ ਕਿਸੂ ਤੇ ਬੈਰ ਨ [4]ਗਹਿ ਹੋਂ ॥੩੧॥
ਜੋ ਹਮ ਕੋ ਪਰਮੇਸਰ ਉਚਰਿ ਹੈਂ । ਤੇ ਸਭ ਨਰਕ ਕੁੰਡ ਮਹਿ ਪਰਿ ਹੈਂ ।
ਮੋ ਕੋ ਦਾਸ ਤਵਨ[5] ਕਾ ਜਾਨੋ । ਯਾ ਮੈਂ ਭੇਦ ਨ ਰੰਚ[6] ਪਛਾਨੋ ॥੩੨॥
ਮੈ ਹੋ ਪਰਮ ਪੁਰਖ ਕੋ ਦਾਸਾ । ਦੇਖਨ ਆਯੋ ਜਗਤ ਤਮਾਸਾ ।
[7]ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋਂ । ਮ੍ਰਿਤ ਲੋਕ ਤੇ ਮੋਨ ਨ ਰਹਿ ਹੋਂ ॥੩੩॥

ਨਰਾਜ ਛੰਦ

ਕਹਿਓ ਪ੍ਰਭੂ ਸੁ [8]ਭਾਖਿ ਹੋਂ । ਕਿਸੂ ਨ ਕਾਨ[9] ਰਾਖਿ ਹੋਂ ।
ਕਿਸੂ ਨ ਭੇਖ ਭੀਜ ਹੋਂ । [10]ਅਲੇਖ ਬੀਜ ਬੀਜ ਹੋਂ ॥੩੪॥

---

੧. ਪ੍ਰਚਾਰ ਕਰਨ ਲਈ । ੨. ਕੁਕਰਮ । ੩. ਜਿਸ ਤਰ੍ਹਾਂ ਅਕਾਲ ਪੁਰਖ ਨੇ ਕਹੀ (ਉਪਰਲੇ ਪੁਰਖ ਬਾਰੇ) ਮੈਂ ਉਸੇ ਤਰ੍ਹਾਂ ਹੀ ਦਸਦਾ ਹਾਂ । ੪. ਰਖਦਾ ਹਾਂ । ੫. ਉਸ (ਅਕਾਲ ਪੁਰਖ) ਦਾ । ੬. ਰੱਤੀ ਵੀ । ੭. ਜੋ ਪ੍ਰਭ ਜੀ ਨੇ ਕਿਹਾ ਸੀ ਉਹ ਸੰਸਾਰ ਵਿਚ ਕਹਿੰਦਾ ਹਾਂ (ਕਿਸੇ ਤੋਂ ਡਰ ਕੇ) ਮ੍ਰਿਤ ਲੋਕ ਵਿਚ ਭਾਵ ਇਸ ਸੰਸਾਰ ਵਿਚ ਚੁਪ ਨਹੀਂ ਰਹਿ ਸਕਦਾ । ੮. ਕਹਿੰਦਾ ਹਾਂ । ੯. ਪ੍ਰਵਾਹ । ੧੦. ਅਲੇਖ ਹਰੀ ਦੇ ਬੀਜ ਨੂੰ ਬੀਜਾਂਗਾ, ਭਾਵ ਖ਼ਾਲਸਾ ਪੰਥ ਤਿਆਰ ਕਰਾਂਗਾ ।

ਪਖਾਣ[1] ਪੂਜ ਹੋਂ ਨਹੀਂ । ਨ ਭੇਖ ਭੀਜ ਹੋ ਕਹੀਂ ।
ਅਨੰਤ ਨਾਮੁ ਗਾਇ ਹੌਂ । ਪਰੱਮ ਪੁਰਖ ਪਾਇ ਹੌਂ ॥੩੫॥
ਜਟਾ ਨ ਸੀਸ ਧਾਰਿ ਹੌਂ । [2]ਨ ਮੁੰਦ੍ਰਕਾ ਸੁਧਾਰਿ ਹੌਂ ।
ਨ ਕਾਨ[3] ਕਾਹੂ ਕੀ ਧਰੋਂ । ਕਹਿਓ ਪ੍ਰਭੂ ਸੋ ਮੈ ਕਰੌਂ ॥੩੬॥
ਭਜੋ ਸੋ ਏਕ ਨਾਮਯੰ । ਜੁ ਕਾਮ ਸਰਬ ਠਾਮਯੰ ।
ਨ ਜਾਪ ਆਨ ਕੋ ਜਪੋ । ਨ ਅਉਰ ਥਾਪਨਾ ਥਪੋ ॥੩੭॥
ਬਿਅੰਤ ਨਾਮ ਧਿਆਇ ਹੌਂ । ਪਰਮ ਜੋਤਿ ਪਾਇ ਹੌਂ ॥
ਨ ਧਿਆਨ ਆਨ ਕੋ ਧਰੋਂ । ਨ ਨਾਮ ਆਨ ਮਾਨ ਉਚਰੋਂ ॥੩੮॥
ਤਵੱਕ ਨਾਮ ਰੱਤਿਯੰ । [4]ਨ ਆਨ ਮਾਨ ਮੱਤਿਯੰ ।
ਪਰੱਮ ਧਿਆਨ ਧਾਰੀਯੰ । ਅਨੰਤ ਪਾਪ ਟਾਰੀਯੰ ॥੩੯॥
ਤੁਮੇਵ[5] ਰੂਪ ਰਾਚਿਯੰ । ਨ ਆਨ ਦਾਨ ਮਾਚਿਯੰ ।
ਤਵੱਕ[6] ਨਾਮ ਉਚਾਰਿਅੰ । ਅਨੰਤ ਦੂਖ ਟਾਰਿਅੰ ॥੪੦॥

ਚੌਪਈ—ਹਮ ਇਹ ਕਾਜ ਜਗਤ ਮੋ ਆਏ । ਧਰਮ ਹੇਤ ਗੁਰਦੇਵ ਪਠਾਏ ।
ਜਹਾਂ ਤਹਾਂ ਤੁਮ ਧਰਮ ਬਿਥਾਰੋ । ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥
ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ [7]ਮਨਮੰ ।
ਧਰਮ ਚਲਾਵਨ ਸੰਤ ਉਬਾਰਨ । ਦੁਸਟ ਸਭਨ ਕੋ [8]ਮੂਲ ਉਪਾਰਨ ॥੪੩॥

---

੧. ਪੱਥਰ । ੨, ਨਾ ਮੁੰਦਰਾਂ ਪਾਵਾਂਗਾ । ੩, ਪ੍ਰਵਾਹ । ੪. ਹੋਰ ਕਿਸੇ ਮੱਤ ਵਿਚ ਮਸਤ ਨ ਹੋਵਾਂਗਾ । ੫, ਤੇਰੇ ।
੬. ਫੈਲਾਵੋ । ੭. ਮਨ ਵਿਚ । ੮. ਜੜ੍ਹਾਂ ਪੁਟਣ ਲਈ ।

ਅਥ ਕਬਿ ਜਨਮ ਕਥਨੰ

ਚੌਪਈ–[੧]ਮੁਰ ਪਿਤ ਪੂਰਬ [੨]ਕੀਯਸਿ ਪਯਾਨਾ। ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।੧।
ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਰ ਬਿਖੈ [੩]ਭਵ ਲਯੋ।
ਮੱਦ੍ਰ[੪] ਦੇਸ ਹਮ ਕੋ ਲੇ ਆਏ। ਭਾਂਤਿ ਭਾਂਤਿ ਦਾਈਅਨਿ ਦੁਲਰਾਏ।੨।
ਕੀਨੀ ਅਨਿਕ ਭਾਂਤਿ ਤਨ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿੱਛਾ।
ਜਬ ਹਮ ਧਰਮ ਕਰਮ ਮੋ ਆਏ। ਦੇਵ ਲੋਕ ਤਬ ਪਿਤਾ ਸਿਧਾਏ।੩।

[ਬਚਿਤ੍ਰ ਨਾਟਕ

ਗਜ਼ਲ ੨

[੧]ਦੀਨ ਦੁਨੀਆ ਦਰ ਕਮੰਦੇ ਆਂ ਪਰੀ ਰੁਖ਼ਸਾਰਿ ਮਾ।
ਹਰ ਦੋ ਆਲਮ ਕੀਮਤੇ ਯਕ ਤਾਰਿ ਮੂਏ ਯਾਰਿ ਮਾ।
[੨]ਮਾ ਨਮੇ ਆਰੇਮ ਤਾਬੇ ਗਮਜ਼ਏ ਮਿਯਗ਼ਾਨਿ ਊ।
ਯਕ ਨਿਗਾਹੇ ਜਾਂ ਫ਼ਿਜ਼ਾਇਦਸ਼ ਬਸ ਬਵਦ ਦਰਕਾਰਿ ਮਾ।

---

੧. ਮੇਰੇ ਪਿਤਾ ਜੀ। ੨. ਗਏ। ੩. ਜਨਮ ਲਿਆ। ੪. ਪੰਜਾਬ।

[੧] (ਭਾਈ ਸਾਹਿਬ ਦਸਮੇਸ਼ ਜੀ ਦੇ ਕੇਸਾਂ ਦੇ ਸੁਹੱਪਣ ਨੂੰ ਮੁਖ ਰਖ ਕੇ ਉਚਾਰਦੇ ਹਨ) ਹੇ ਕਲਗੀਧਰ ਜੀ! ਤੇਰੇ ਕੇਸਾਂ ਦੀ ਇਕ ਸੁਹਣੀ ਲਿਟ ਦੇ ਰੂਪ ਵਿਚ ਦੀਨ ਤੇ ਦੁਨੀਆਂ ਬਝੇ ਹੋਏ ਹਨ ਅਤੇ ਤੇਰੇ ਇਕ ਅਨਮੋਲ ਕੇਸ ਦਾ ਮੁਲ ਦੋਵੇਂ ਲੋਕ ਹਨ।

[੨] ਮੈਂ ਉਸ ਮਸਤ ਨੇਤ੍ਰਾਂ ਵਾਲੇ ਦੀ ਇਕ ਨਿਗਾਹ ਵੀ ਨਹੀਂ ਸਹਾਰ ਸਕਦਾ। ਉਸ ਦੀ ਮਿਹਰ ਦੀ ਇਕੋ ਹੀ ਝਾਤੀ ਮੇਰੇ ਲਈ ਸੰਜੀਵਨੀ ਬੂਟੀ ਹੈ।

[3]ਗਾਹਿ ਸੂਫ਼ੀ ਗਾਹਿ ਜ਼ਾਹਿਦ, ਗਾਹਿ ਕਲੰਦਰ ਮੇ ਸ਼ਵਦ ॥
ਰੰਗਹਾਏ ਮੁਖ਼ਤਲਿਫ਼ ਦਾਰਦ ਬੁਤੇ ਅੱਯਾਰਿ ਮਾ ॥
[4]ਕਦਰ ਲਾਲੇ ਊ ਬਜੁਜ਼ ਆਸ਼ਿਕ ਨਦਾਨਦ ਹੇਚ ਕਸ ॥
ਕੀਮਤੇ ਯਾਕੂਤ ਦਾਨਦ ਚਸ਼ਮਿ ਗੌਹਰ ਬਾਰਿ ਮਾ ॥
[5]ਹਰ ਨਫ਼ਸ 'ਗੋਯਾ' ਬਯਾਦੇ ਨਰਗਸੇ ਮਖ਼ਮੂਰਿ ਊ ॥
ਬਾਦਾ ਹਾਏ ਸ਼ੌਕ ਮੇ ਨੌਸ਼ਦ ਦਿਲੇ ਹੁਸ਼ਿਆਰਿ ਮਾ ।

(ਦੀਵਾਨ ਗੋਯਾ ਭਾਈ ਨੰਦ ਲਾਲ ਜੀ)

ਵਾਰ ੪੧, ਪਉੜੀ ੧

ਹਰਿ ਸੱਚੇ ਤਖਤ ਰਚਾਇਆ, ਸਤਿ ਸੰਗਤਿ ਮੇਲਾ । ਨਾਨਕ ਨਿਰਭਉ ਨਿਰੰਕਾਰ, ਵਿਚਿ ਸਿਧਾਂ ਖੇਲਾ । ਗੁਰੁ ਸਿਮਰ ਮਨਾਈ ਕਾਲਕਾ[1] [2]ਖੰਡੇ ਕੀ ਵੇਲਾ । ਪੀਵਹੁ ਪਾਹੁਲ[3] ਖੰਡੇ ਧਾਰ,ਹੁਇ ਜਨਮ ਸੁਹੇਲਾ । ਗੁਰ ਸੰਗਤਿ ਕੀਨੀ ਖ਼ਾਲਸਾ, ਮਨਮੁਖੀ ਦੁਹੇਲਾ । ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ ॥੧॥

ਵਾਰ ੪੧, ਪਉੜੀ ੨

ਸਚਾ ਅਮਰ[4] ਗੋਬਿੰਦ ਦਾ, ਸੁਣ ਗੁਰੂ ਪਿਆਰੇ । ਸਤਿ ਸੰਗਤਿ ਮੇਲਾਪ ਕਰਿ, ਪੰਚ ਦੂਤ ਸੰਘਾਰੇ । ਵਿਚਿ ਸੰਗਤਿ ਢੋਈ ਨ ਲਹਿਨਿ, ਜੋ ਖਸਮੁ ਵਿਸਾਰੇ । ਗੁਰਸਿਖਾਂ ਮੱਥੇ ਉੱਜਲੇ, ਸੱਚੇ ਦਰਬਾਰੇ । ਹਰਿ ਗੁਰੁ ਗੋਬਿੰਦ ਧਿਆਈਐ, ਸਦ ਅੰਮ੍ਰਿਤ ਵੇਲਾ । ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੂ ਚੇਲਾ ॥੨॥

---

[3] ਕਦੇ ਸੂਫ਼ੀ (ਤਿਆਗੀ ਸਾਧੂ) ਕਦੇ ਜ਼ਾਹਰ ਬਿਬੇਕੀ ਤੇ ਕਦੇ ਕਲੰਦਰ (ਇਕਾਂਤੀ) ਹੋ ਬੈਠਦਾ ਹੈ । ਮੇਰਾ ਸਰਬ ਸ਼ਕਤੀਮਾਨ ਮਿਤਰ ਰੰਗ ਬਰੰਗੇ ਭੇਸ ਧਾਰ ਲੈਂਦਾ ਹੈ । [4] ਉਸ (ਅਕਾਲ ਪੁਰਖ ਰੂਪੀ) ਹੀਰੇ ਦੀ ਕਦਰ ਸਚੇ ਗੁਰਮੁਖਾਂ ਬਿਨਾਂ ਕੋਈ ਨਹੀਂ ਜਾਣ ਸਕਦਾ । ਉਸ ਹੀਰੇ ਦਾ ਮੁਲ ਸਾਡੀ (ਭਾਈ ਨੰਦ ਲਾਲ ਜੀ ਵਰਗੇ ਸਚੇ ਭਗਤ) ਅੱਖ ਹੀ ਪਾ ਸਕਦੀ ਹੈ । [5]ਹਰ ਸਵਾਸ ਨਾਲ ਉਹਦੀਆਂ ਮਸਤ ਅੱਖੀਆਂ ਯਾਦ ਕਰਦੇ ਹਾਂ ਤੇ ਸਾਡਾ ਚਤੁਰ ਮਨ ਇਹ ਪ੍ਰੇਮ ਰੂਪੀ ਸ਼ਰਾਬ ਪੀਂਦਾ ਹੈ।

੧. ਅਕਾਲ ਪੁਰਖ । ੨. ਅੰਮ੍ਰਿਤ ਤਿਆਰ ਕਰਨ ਸਮੇਂ । ੩. ਅੰਮ੍ਰਿਤ । ੪. ਹੁਕਮ ।

ਵਾਰ ੪੧, ਪਉੜੀ ੧੪

ਪ੍ਰਾਨ ਮੀਤ ਪਰਮਾਤਮਾ, ਪੁਰਖੋਤਮ[1] ਪੂਰਾ । ਪੋਖਨਹਾਰਾ[2] ਪਾਤਿਸਾਹ, ਹੈ ਪ੍ਰਤਿਪਾਲਨ ਊਰਾ । ਪਤਿਤ ਉਧਾਰਨ ਪ੍ਰਾਨਪਤਿ ਸਦ ਸਦਾ ਹਜੂਰਾ । ਵਹ ਪ੍ਰਗਟਿਓ ਪੁਰਖ ਭਗਵੰਤ ਰੂਪ, ਗੁਰ ਗੋਬਿੰਦ ਸੂਰਾ । ਅਨਦ ਬਿਨੋਦੀ ਜੀਅ ਜਪਿ, ਸਚੁ ਸਚੀ ਵੇਲਾ । ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ ॥੧੪॥

ਵਾਰ ੪੧, ਪਉੜੀ ੧੫

ਓਹ ਗੁਰੁ ਗੋਬਿੰਦ ਹੁਇ ਪ੍ਰਗਟਿਆ, ਦਸਵੇਂ ਅਵਤਾਰਾ । ਜਿਨ ਅਲਖ ਅਕਾਲ ਨਿਰੰਜਨਾ, ਜਪਿਓ ਕਰਤਾਰਾ । ਨਿਜ ਪੰਥ ਚਲਾਇਓ ਖਾਲਸਾ, ਧਰਿ ਤੇਜ ਕਰਾਰਾ । ਸਿਰ ਕੇਸ ਧਾਰਿ, ਕਰ ਖੜਗ ਕੋ, ਸਭ ਦੁਸਟ ਪਛਾਰਾ । ਸੀਲ ਜਤ ਕੀ ਕਛ ਪਹਿਰਿ, ਪਕੜਿਓ ਹਥਿਆਰਾ । ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ । ਸਭ ਦੈਤ ਅਰਿਨਿ[3] ਕੋ ਘੇਰ ਕਰਿ, ਕੀਜੈ ਪਰਿਹਾਰਾ[4] । ਜਬ ਸਹਿਜੇ ਪ੍ਰਗਟਿਓ ਜਗਤ ਮੈਂ ਗੁਰੁ ਜਾਪ ਅਪਾਰਾ । ਯੌਂ ਉਪਜੇ ਸਿੰਘ ਭੁਜੰਗੀਏ[5], [6]ਨੀਲੰਬਰ ਧਾਰਾ । ਤੁਰਕ ਦੁਸਟ ਸਭ ਛੈ ਕੀਏ, ਹਰਿ ਨਾਮ ਉਚਾਰਾ । ਤਿਨ ਆਗੈ ਕੋਇ ਨ ਠਹਿਰਿਓ, ਭਾਗੇ, ਸਿਰਦਾਰਾ । ਜਹ ਰਾਜੇਸ਼ਾਹ ਅਮੀਰੜੇ ਹੋਇ ਸਭ ਛਾਰਾ । ਫਿਰ ਸੁਨ ਕਰਿ ਐਸੀ ਧਮਕ ਕੋ,ਕਾਂਪੇ [7]ਗਿਰਿ ਭਾਰਾ । ਤਬ ਸਭ ਧਰਤੀ ਹਲ ਚਲ ਭਈ, ਛਾਡੇ ਘਰ ਬਾਰਾ । ਇਉਂ ਐਸੇ ਦੁੰਦ[8] ਕਲੇਸ਼ ਮੈਂ, ਖਪਿਓ ਸੰਸਾਰਾ । ਤਹਿ ਬਿਨ ਸਤਿਗੁਰ ਕੋ ਹੈ ਨਹੀਂ, ਭੈ ਕਾਟਨਹਾਰਾ । ਗਹਿ ਐਸੇ ਖੜਗ ਦਿਖਾਇਅਨ, ਕੋ [9]ਸਕੈ ਨ ਝੇਲਾ । ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੧੫॥

ਵਾਰ ੪੧, ਪਉੜੀ ੧੬

[10]ਗੁਰੁਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ[11] । ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ । ਇਉਂ ਉਠੇ ਸਿੰਘ ਭਬਕਾਰ ਕੈ, ਸਭ ਜਗ ਡਰਪਾਨਾ । ਮੜੀ ਦੇਵਲ ਗੋਰ ਮਸੀਤ,

---

੧. ਸਰੇਸ਼ਟ ਪੁਰਖ । ੨. ਪਾਲਣਹਾਰਾ । ੩. ਵੈਰੀ । ੪. ਨਾਸ਼ । ੫. ਸੂਰਮੇ । ੬. ਨੀਲੇ ਕਪੜੇ ਪਹਿਨੇ । ੭. ਵਡੇ ਵਡੇ ਪਰਬਤ । ੮. ਭਾਰੀ । ੯. ਝਲ ਨਾ ਸਕਿਆ । ੧੦. ਸਤਿਗੁਰੂ ਅਕਾਲ ਪੁਰਖ । ੧੧. ਆਤਮ-ਗਿਆਨ ।

ਢਹਿ ਕੀਏ ਮੈਦਾਨਾ। ਬੇਦ ਪੁਰਾਨ ਖਟ ਸਾਸਤ੍ਰਾ, ਫੁਨ ਮਿਟੀ ਕੁਰਾਨਾ। ਬਾਂਗ ਸਲਾਤ[੧] ਮਿਟਾਇ ਕਰਿ, ਮਾਰੇ ਸੁਲਤਾਨਾ। ਮੀਰ ਪੀਰ ਸਭ ਛਪਿ ਗਏ, ਮਜ਼ਬੋ ਉਲਟਾਨਾ। ਮਲਵਾਨੇ ਕਾਜ਼ੀ ਫਿਰਿ ਥਕੇ, ਕੁਛ ਮਰਮ[੨] ਨ ਜਾਨਾ। ਲਖ ਪੰਡਿਤ ਬ੍ਰਹਮਨ ਜੋਤਕੀ, ਬਿਖ ਰਸ ਉਰਝਾਨਾ। ਫੁਨ ਪਾਥਰ [੩]ਦੇਵਲ ਪੂਜਿ ਕੇ, ਅਤਿ ਹੀ ਭਰਮਾਨਾ। ਇਉਂ ਦੋਨੋ ਫਿਰਕੇ ਕਪਟ ਮੈਂ, ਰਚ ਰਹੇ ਨਿਦਾਨਾ[੪]। ਇਹ ਤੀਸਰ ਮਜ਼ਹਬ ਖ਼ਾਲਸਾ, ਉਪਜਿਓ ਪਰਧਾਨਾ। ਜਿਨਿ ਗੁਰ ਗੋਬਿੰਦ ਕੇ ਹੁਕਮ ਸੋਂ, ਗਹਿ ਖੜਗ ਦਿਖਾਨਾ। ਤਿਹ ਸਭ ਦੁਸਟਨ ਕਉ ਛੇਦਿ[੫] ਕੇ, ਅਕਾਲ ਜਪਾਨਾ। ਫਿਰ ਐਸਾ ਹੁਕਮ ਅਕਾਲ ਕਾ, ਜਗ ਮੈਂ ਪ੍ਰਗਟਾਨਾ। ਤਬ ਸੁੰਨਤ ਕੋਇ ਨ ਕਰਿ ਸਕੇ, ਕਾਂਪਿਓ ਤੁਰਕਾਨਾ। ਇਉਂ ਉਮਤ ਸਭ ਮੁਹੰਮਦੀ, ਖਪਿ ਗਈ ਨਿਦਾਨਾ। ਤਬ ਫਤੇ ਡੰਕ ਜਗ ਮੈਂ ਘੁਰੇ[੬] [੭]ਦੁਖ ਦੁੰਦ ਮਿਟਾਨਾ। ਇਉਂ ਤੀਸਰ ਪੰਥ ਚਲਾਇਅਨ, ਵਡ ਸੂਰ ਗਹੇਲਾ। ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰ ਚੇਲਾ ॥੧੬॥

ਵਾਰ ੪੧, ਪਉੜੀ ੧੭

[੮]ਜਗੇ ਸਿੰਘ ਬਲਵੰਤ ਬੀਰ, ਸਭ ਦੁਸਟ ਖਪਾਏ। ਦੀਨ ਮੁਹੰਮਦ ਉਠ ਗਇਓ, ਹਿੰਦਕ ਠਹਿਰਾਏ। ਤਹ ਕਲਮਾ ਕੋਇ ਨ ਪੜ੍ਹਿ ਸਕੇ, ਨਹੀਂ ਜ਼ਿਕਰੁ ਅਲਾਏ। ਨਿਵਾਜ਼ ਦਰੂਦ ਨ ਫਾਤਿਹਾ, ਨਹ ਲੰਡ ਕਟਾਏ। ਯਹਿ ਰਾਹ ਸ਼ਰੀਅਤ ਮੇਟ ਕਰਿ,ਮੁਸ਼ਲਮ ਭਰਮਾਏ। ਗੁਰੂ ਫਤੇ ਬੁਲਾਈ ਸਭਨ ਕਉ, ਸਚ ਖੇਲ ਰਚਾਏ। ਨਿਜ ਦੋਹੀ ਫਿਰੀ ਗੋਬਿੰਦ ਕੀ, ਅੱਕਾਲ ਜਪਾਏ। ਸਭ ਜਗ ਤਿਨਹੂੰ ਲੂਟ ਕਰਿ, ਤੁਰਕਾ ਚੁਣਿ ਖਾਏ। ਫਿਰ ਸੁਖ ਉਪਜਾਏ ਜਗਤ ਮੈ ਸਭ ਦੁਖ ਬਿਸਰਾਏ। ਨਿਜ ਦੋਹੀ ਫਿਰੀ ਗੋਬਿੰਦ ਕੀ,ਅਕਾਲ ਜਪਾਏ। ਤਿਹ ਨਿਰਭਉ ਰਾਜ ਕਮਾਇਅਨੁ,ਸਚ ਅਦਲ[੯] ਚਲਾਏ।ਇਉਂ ਕਲਿਜੁਗ ਮੈਂ ਅਉਤਾਰਧਾਰਿ, ਸਤਿਜੁਗ ਵਰਤਾਏ।ਸਭ ਤੁਰਕ ਮਲੇਛ ਖਪਾਇ ਕਰਿ,ਸਚ ਬਣਤ ਬਨਾਏ।ਤਬ ਸਕਲ ਜਗਤ ਕਉ ਸੁਖ ਦੀਓ,ਦੁਖ ਮਾਰਿ ਹਟਾਏ।ਇਉਂ ਹੁਕਮ

---

੧. ਦਰੂਦ ਆਦਿਕ। ੨. ਭੇਦ। ੩. ਦੇਵੀ ਦੇ ਮੰਦਰ। ੪. ਮੂੜ। ੫. ਨਾਸ। ੬. ਵਜੇ। ੭. ਦੁਖ ਕਲੇਸ਼। ੮. ਲੱਖਾਂ ਹੀ ਪਰਗਟ ਕੀਤੇ। ੯. ਨਿਆਂ।

ਭਇਓ ਕਰਤਾਰ ਕਾ, ਸਭ ਦੁੰਦ[1] ਮਿਟਾਏ । ਤਬ ਸਹਜੇ ਧਰਮ ਪ੍ਰਗਾਸਿਆ, ਹਰਿ ਹਰਿ ਜਸ ਗਾਏ । ਵਾਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ । ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ ॥੧੭॥

ਵਾਰ ੪੧, ਪਉੜੀ ੧੮

ਨਿਜ ਫਤੇ ਬੁਲਾਈ ਸਤਿਗੁਰੂ, ਕੀਨੋ ਉਜਿਆਰਾ । ਝੂਠ ਕਪਟ ਸਭ,ਛੈ ਭਇਓ,ਸਚ ਸਚ ਵਰਤਾਰਾ । ਫਿਰ ਜਗ ਹੋਮ ਠਹਿਰਾਏ[2] ਕੈ ਨਿਜ ਧਰਮ ਸਵਾਰਾ । ਤੁਰਕ ਦੁੰਦ[1] ਸਭ ਉਠ ਗਇਓ,ਰਚਿਓ ਜੇਕਾਰਾ। ਜਹ ਉਪਜੇ ਸਿੰਘ ਮਹਾਂਬਲੀ,ਖ਼ਾਲਸ ਨਿਰਧਾਰਾ[3] । ਸਭ ਜਗ ਤਿਨਹੂੰ ਬਸ ਕੀਓ,ਜਪ ਅਲਖ ਅਪਾਰਾ। ਗੁਰ ਧਰਮ ਸਿਮਰ ਜਗ ਚਮਕਿਓ,ਮਿਟਿਓ ਅੰਧਿਆਰਾ।ਤਬ ਕੁਸਲ ਖੇਮ ਆਨੰਦ ਸਿਉਂ,ਬਸਿਓਸੰਸਾਰਾ। ਹਰਿ ਵਾਹਿਗੁਰੂ ਮੰਤਰ ਅਗੰਮ,ਜਗ ਤਾਰਨਹਾਰਾ। ਜੋ ਸਿਮਰਹਿ ਨਰ ਪ੍ਰੇਮ ਸੋਂ,ਪਹੁੰਚੇ ਦਰਬਾਰਾ।ਸਭ ਪਕੜੇ ਚਰਨ ਗੋਬਿੰਦ ਕੇ, ਛਾਡੇ ਜੰਜਾਰਾ । ਨਾਤਰੁ ਦਰਗਹ ਕੁਟੀਅਨ, ਮਨਮੁਖਿ ਕੂੜਿਆਰਾ । ਤਹ ਪਹੁੰਚੇ ਸੋਈ ਜੋ ਹਰਿ ਭਜੇ ਸਭ ਤਜੇ ਬਿਕਾਰਾ । ਇਸ ਮਨ ਚੰਚਲ ਕਉ ਘਰ ਕਰਿ,ਸਿਮਰੇ ਕਰਤਾਰਾ। ਤਬ ਪਹੁੰਚੇ ਹਰਿ ਹੁਕਮ ਸਿਉਂ ਨਿਜ ਦਸਵੇਂ ਦੁਆਰਾ । ਫਿਰ ਇਉ ਸਹਿਜੇ ਭੇਟੈ ਗਗਨ[4] ਮੈਂ ਆਤਮ ਨਿਰਧਾਰਾ । ਤਬ ਵੈ ਨਿਰਖੇਗੇ[5] ਸੁਰਗ ਮੈਂ ਆਨੰਦ ਸੁਹੇਲਾ[6] । ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰ ਚੇਲਾ ॥੧੮॥

ਵਾਰ ੪੧, ਪਉੜੀ ੧੯

ਵਹਿ ਉਪਜਿਓ ਚੇਲਾ ਮਰਦ ਕਾ, ਮਰਦਾਨ[7] ਸਦਾਏ । ਜਿਨਿ ਸਭ ਪ੍ਰਿਥਵੀ ਕਉ ਜੀਤ ਕਰਿ, ਨੀਸਾਨ ਝੁਲਾਏ । ਤਬ ਸਿੰਘਨ ਕਉ ਬਖਸ ਕਰਿ, ਬਹੁ ਸੁਖ ਦਿਖਲਾਏ । ਫਿਰ ਸਭ ਪ੍ਰਥਵੀ ਕੇ ਊਪਰੇ, ਹਾਕਮ ਠਹਿਰਾਏ । ਤਿਨਹੂੰ ਜਗਤ ਸੰਭਾਲ ਕਰਿ ਆਨੰਦ ਰਚਾਏ । ਤਹ ਸਿਮਰਿ ਸਿਮਰਿ ਅਕਾਲ ਕਉ, ਹਰਿ ਹਰਿ ਗੁਨ ਗਾਏ । ਵਾਹ ਗੁਰੁ ਗੋਬਿੰਦ ਗ਼ਾਜ਼ੀ[8] ਸਬਲ[9] ਜਿਨਿ ਸਿੰਘ ਜਗਾਏ[10]। ਤਬ ਭਇਓ ਜਗਤ ਸਭ ਖਾਲਸਾ, ਮਨਮੁਖ ਭਰਮਾਏ।ਇਉਂ ਉਠ ਭਬਕੇ ਬਲਬੀਰ ਸਿੰਘ,ਸ਼ਸਤਰ ਝਮਕਾਏ।ਤਬ ਸਭ ਤੁਰਕਨ ਕਉ ਛੇਦ[11]ਕਰਿ

---

੧. ਕਲੇਸ਼ । ੨. ਬੰਦ ਕੀਤੇ । ੩. ਕਿਸੇ ਆਸਰੇ ਬਿਨਾਂ । ੪. ਦਸਮ ਦੁਆਰੇ । ੫. ਵੇਖੇ, ਪਾਵੇ । ੬. ਸੁਖ । ੭. ਸੂਰਮਾ । ੮. ਸ਼ਹੀਦ । ੯. ਬਲਵਾਨ । ੧੦. ਪਰਗਟ ਕੀਤੇ । ੧੧. ਨਾਸ਼ ।

ਅਕਾਲ ਜਪਾਏ । ਸਭ ਛਤ੍ਰਪਤੀ ਚੁਨਿ ਚੁਨਿ ਹਤੇ[1], ਕਹੂੰ ਟਿਕਨਿ ਨ ਪਾਏ । ਤਬ ਜਗ ਮੈਂ ਧਰਮ ਪ੍ਰਗਾਸਿਓ, ਸਚੁ ਹੁਕਮ ਚਲਾਏ । [2]ਯਹ ਬਾਰਹ ਸਦੀ ਨਬੇੜ ਕਰਿ, ਗੁਰ ਫਤੇ ਬੁਲਾਏ । ਤਬ ਸਭ ਦੁਸਟਾ ਸਹਿਜੇ ਖਪੇ, ਛਲ ਕਪਟ ਉਡਾਏ । ਇਓਂ ਹਰਿ ਅਕਾਲ ਕੇ ਹੁਕਮ ਸੋਂ,ਰਣ ਜੁਧ ਮਚਾਏ । ਤਬ ਕੂਦੇ ਸਿੰਘ ਭੁਜੰਗੀਏ,ਦਲ ਕਟਕ ਉਡਾਏ । ਇਉਂ ਫਤੇ ਭਈ ਜਗ ਜੀਤ ਕਰਿ, ਸਚ ਤਖਤ ਰਚਾਏ । ਬਹੁ ਦੀਓ ਦਿਲਾਸਾ ਜਗਤ ਕੋ ਹਰਿ ਭਗਤਿ ਦ੍ਰਿੜਾਏ । ਤਬ ਸਭ ਪ੍ਰਿਥਵੀ ਸੁਖੀਆ ਭਈ, ਦੁਖ ਦਰਦ ਗਵਾਏ । ਫਿਰ ਸੁਖ ਨਿਹਚਲ ਬਖਸਿਓ, ਜਗਤ ਭੈ ਤ੍ਰਾਸ ਚੁਕਾਏ । ਗੁਰਦਾਸ ਖੜਾ ਦਰ ਪਕੜਿ ਕੈ, ਇਉਂ ਉਚਰਿ ਸੁਣਾਏ । ਹੇ ਸਤਿਗੁਰ ! ਜੰਜਾਲ ਤੇ ਮੁਹਿ ਲੇਹੁ ਛਡਾਏ । ਜਬ ਹਉਂ ਦਾਸਨ ਕੋ ਦਾਸਰਾ, ਗੁਰ ਟਹਲ ਕਮਾਏ । ਤਬ ਛੂਟੇ ਬੰਧਨ ਸਕਲ ਫੁਨ, ਫਿਰਿ ਨਰਕ ਨ ਜਾਏ । ਹਰਿ ਦਾਸਾਂ ਚਿੰਦਿਆਂ ਸਦਾ ਸਦਾ, ਗੁਰ ਸੰਗਤਿ ਮੇਲਾ । ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ ॥੧੯॥

ਤੌਸੀਫੋ ਸਨਾ ਭਾਈ ਨੰਦ ਲਾਲ ਜੀ

ਨਾਸਰੋ ਮਨਸੂਰ ਗੁਰੁ ਗੋਬਿੰਦ ਸਿੰਘ ॥ ਏਜ਼ਦੀ ਮਨਜ਼ੂਰ ਗੁਰੁ ਗੋਬਿੰਦ ਸਿੰਘ ॥੧੦੫॥
ਹੱਕ ਰਾ ਗੰਜੂਰ ਗੁਰੁ ਗੋਬਿੰਦ ਸਿੰਘ ॥ ਜੁਮਲਾ ਫ਼ੈਜ਼ਿ ਨੂਰ ਗੁਰੁ ਗੋਬਿੰਦ ਸਿੰਘ ॥੧੦੬॥
ਹੱਕ ਹੱਕ ਆਗਾਹ ਗੁਰੁ ਗੋਬਿੰਦ ਸਿੰਘ ॥ ਸ਼ਾਹਿ ਸ਼ਾਹਨਸ਼ਾਹ ਗੁਰੁ ਗੋਬਿੰਦ ਸਿੰਘ ॥੧੦੭॥
ਬਰ ਦੋ ਆਲਮ ਸ਼ਾਹ ਗੁਰੁ ਗੋਬਿੰਦ ਸਿੰਘ ॥ ਖ਼ਸਮ ਰਾ ਜਾਂ ਕਾਹ ਗੁਰੁ ਗੋਬਿੰਦ ਸਿੰਘ ॥੧੦੮॥
ਫਾਇਜ਼ੁਲ ਅਨਵਾਰ ਗੁਰੁ ਗੋਬਿੰਦ ਸਿੰਘ ॥ ਕਾਸ਼ਫ਼ੁਲ ਅਸਰਾਰ ਗੁਰੁ ਗੋਬਿੰਦ ਸਿੰਘ ॥੧੦੯॥

---

੧. ਮਾਰੇ । ੨. ਇਉਂ ਬਾਰਾਂ ਸੌ ਸਾਲਾਂ ਦ ਰਾਜ ਨੂੰ ਸਮੇਟ ਦਿਤਾ ।

[੧੦੫] ਮਦਦ ਕਰਨ ਵਾਲਾ ਅਤੇ (ਜਿਸਦੀ ਅਕਾਲ ਪੁਰਖ ਵਲੋਂ) ਮਦਦ ਹੋਈ-ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਨ । ਅਕਾਲ ਪੁਰਖ ਨੂੰ ਭਾਏ ਹੋਏ । [੧੦੬] ਅਕਾਲ ਪੁਰਖ ਦੇ ਖਜ਼ਾਨਚੀ, ਸਾਰੀਆਂ ਬਖ਼ਸ਼ਸ਼ਾਂ ਅਤੇ ਰੌਸ਼ਨੀਆਂ (ਦੇ ਮਾਲਕ ਹਨ) [੧੦੭] ਚੰਗੀ ਤਰ੍ਹਾਂ ਕਰਤਾਰ ਦੇ ਜਾਣੂ,ਮਹਾਰਾਜਿਆਂ ਦੇ ਮਹਾਰਾਜ । [੧੦੮] ਦੋਹਾਂ ਲੋਕਾਂ ਦੇ ਰਾਜੇ ਵੈਰੀਆਂ ਨੂੰ ਜੀਊਣ ਦਾ ਸੰਸਾ ਪਾ ਦੇਣ ਵਾਲੇ (ਯੋਧਾ) [੧੦੯] ਬਖਸ਼ਸ਼ਾਂ ਦਾ ਨੂਰ ਦੇਣ ਵਾਲੇ, (ਅਕਾਲ ਪੁਰਖ) ਦੇ ਭੇਤ ਦਸਣ ਵਾਲੇ ।

ਆਲਮੁਲ ਅਸਤਾਰ ਗੁਰੁ ਗੋਬਿੰਦ ਸਿੰਘ ॥ ਅਬਰਿ ਰਹਿਮਤ ਬਾਰ ਗੁਰੁ ਗੋਬਿੰਦ ਸਿੰਘ ॥੧੧੦॥
ਮੁਕਬਲੋ ਮਕਬੂਲ ਗੁਰੁ ਗੋਬਿੰਦ ਸਿੰਘ ॥ ਵਾਸਲੋ ਮੌਸੂਲ ਗੁਰੁ ਗੋਬਿੰਦ ਸਿੰਘ ॥੧੧੧॥
ਜਾ ਫ਼ਰੋਜ਼ਿ ਨਹਿਰ ਗੁਰੁ ਗੋਬਿੰਦ ਸਿੰਘ ॥ ਫ਼ੈਜ਼ ਹਕ ਰਾ ਬਹਿਰ ਗੁਰੁ ਗੋਬਿੰਦ ਸਿੰਘ ॥੧੧੨॥
ਹੱਕ ਰਾ ਮਾਹਬੂਬ ਗੁਰੁ ਗੋਬਿੰਦ ਸਿੰਘ ॥ ਤਾਲਬੋ ਮਤਲੂਬ ਗੁਰੁ ਗੋਬਿੰਦ ਸਿੰਘ ॥੧੧੩॥
ਤੇਗ਼ ਰਾਹ ਫ਼ਤਾਹ ਗੁਰੁ ਗੋਬਿੰਦ ਸਿੰਘ ॥ ਜਾਨੋ ਦਿਲ ਰਾ ਰਾਹ ਗੁਰੁ ਗੋਬਿੰਦ ਸਿੰਘ ॥੧੧੪॥
ਸਾਹਿਬੇ ਅਕਲੀਲ ਗੁਰੁ ਗੋਬਿੰਦ ਸਿੰਘ ॥ ਜ਼ਿੱਲੇ ਹੱਕ ਤਜ਼ਲੀਲ ਗੁਰੁ ਗੋਬਿੰਦ ਸਿੰਘ ॥੧੧੫॥
ਖ਼ਜ਼ਾਨੇਹਰ ਗੰਜ ਗੁਰੁ ਗੋਬਿੰਦ ਸਿੰਘ ॥ ਬਰਹਮੇ ਹਰ ਰੰਜ ਗੁਰੁ ਗੋਬਿੰਦ ਸਿੰਘ ॥੧੧੬॥
ਦਾਵਰਿ ਆਫ਼ਾਕ ਗੁਰੁ ਗੋਬਿੰਦ ਸਿੰਘ ॥ ਹਰ ਦੋ ਆਲਮ ਤਾਕ ਗੁਰੁ ਗੋਬਿੰਦ ਸਿੰਘ ॥੧੧੭॥
ਹਕ ਖ਼ੁਦ ਵਸਾਫ਼ਿ ਗੁਰ ਗੋਬਿੰਦ ਸਿੰਘ ॥ ਬਰਤਰੀਂ ਔਸਾਫ਼ਿ ਗੁਰੁ ਗੋਬਿੰਦ ਸਿੰਘ ॥੧੧੮॥
ਖ਼ਾਸਗਾਂ ਦਰ ਪਾਇ ਗੁਰੁ ਗੋਬਿੰਦ ਸਿੰਘ ॥ ਕੁਦਸੀਆਂ ਬਾਰਾਇ ਗੁਰੁ ਗੋਬਿੰਦ ਸਿੰਘ ॥੧੧੯॥
ਮੁਕਬਲਾਂ ਮੱਦਾਹਿ ਗੁਰੁ ਗੋਬਿੰਦ ਸਿੰਘ ॥ ਜਾਨੋ ਦਿਲ ਰਾ ਰਾਹ ਗੁਰੁ ਗੋਬਿੰਦ ਸਿੰਘ ॥੧੨੦॥
ਲਾ ਮਕਾਂ ਪਾਬੋਸਿ ਗੁਰੁ ਗੋਬਿੰਦ ਸਿੰਘ ॥ ਬਰ ਦੋ ਆਲਮ ਕੋਸਿ ਗੁਰੁ ਗੋਬਿੰਦ ਸਿੰਘ ॥੧੨੧॥

---

[੧੧੦] ਸਭ ਦੇ ਪਾਪਾਂ ਤੇ ਪੜਦਾ ਪਾਉਣ ਵਾਲੇ, ਕਿਰਪਾ ਦੇ ਬੱਦਲ (ਸਾਗਰ)। [੧੧੧] ਪ੍ਰਵਾਨਾਂ ਚੋਂ ਪ੍ਰਵਾਨ ਹੋਇਆ, ਹਰੀ ਨੂੰ ਪੁਜਿਆ ਹੋਇਆ। [੧੧੨] ਆਤਮਕ ਗਿਆਨ ਦੀ ਨਦੀ, ਅਕਾਲੀ ਬਖ਼ਸ਼ਸ਼ ਦਾ ਸਾਗਰ। [੧੧੩] ਅਕਾਲ ਪੁਰਖ ਦਾ ਪਿਆਰਾ ਹਰੀ ਨੂੰ ਢੂੰਢਣ ਵਾਲਾ ਅਤੇ ਹਰੀ ਦਾ ਮਸ਼ੂਕ (ਪਿਆਰਾ)। [੧੧੪] ਤਲਵਾਰ ਦਾ ਧਨੀ ਘਟ ਘਟ ਦੀਆਂ ਜਾਨਣ ਵਾਲਾ। [੧੧੫] ਤਾਜ ਦਾ ਮਾਲਕ, ਅਕਾਲੀ ਭਾਣੇ ਅਗੇ ਨੀਵਾਂ ਹੋਣ ਵਾਲਾ। [੧੧੬] (ਅਕਾਲ ਪੁਰਖ ਦੇ) ਸਭ ਖ਼ਜ਼ਾਨਿਆਂ ਦਾ ਖ਼ਜ਼ਾਨਚੀ, ਹਰੇਕ ਦੁਖ ਦਾ ਦਾਰੂ। [੧੧੭] ਸੰਸਾਰ ਦਾ ਹਾਕਮ (ਮਾਲਕ),ਦੋਹਾਂ ਜਹਾਨਾਂ ਵਿਚ ਇਕੋ ਹੀ (ਰਬ ਨੂੰ ਪਿਆਰਾ)। [੧੧੮] ਅਕਾਲ ਪੁਰਖ ਭੀ ਉਸਤਤ ਕਰਦਾ ਹੈ, ਵਡਿਆਂ ਗੁਣਾਂ ਵਾਲਾ। [੧੧੯] ਮਹਾਂ ਪੁਰਖ ਚਰਨਾਂ ਤੇ ਢਠਦੇ ਹਨ, ਦੇਵਤੇ ਵੀ ਉਪਦੇਸ਼ ਲੈਂਦੇ ਹਨ। [੧੨੦] ਅਕਾਲ ਪੁਰਖ ਦੀ ਦਰਗਹ ਵਿਚ ਪ੍ਰਵਾਨ ਹੋਏ ਵੀ ਉਸਤਤ ਕਰਦੇ ਹਨ, ਘਟ ਘਟ ਦੀ ਜਾਨਣ ਵਾਲਾ। [੧੨੧] ਬੈਕੁੰਠ ਵੀ ਚਰਨ ਚੁੰਮਦਾ ਹੈ, ਭਾਵ ਉਹਨਾਂ ਦੇ ਚਰਨਾਂ ਤੋਂ ਪ੍ਰਾਪਤ ਹੁੰਦਾ ਹੈ, ਦੋਹਾਂ ਲੋਕਾਂ ਤੇ (ਧਰਮ ਦਾ) ਨਗਾਰਾ।

ਸੁਲਸ ਹਮ ਮਾਹਕੂਮਿ ਗੁਰੁ ਗੋਬਿੰਦ ਸਿੰਘ ॥ ਰੁਬਾਅ ਹਮ ਮਖ਼ਤੂਮਿ ਗੁਰੁ ਗੋਬਿੰਦ ਸਿੰਘ ॥੧੨੨॥
ਸੁਦਸ ਹਲਕਾ ਬਗੋਸ਼ਿ ਗੁਰੁ ਗੋਬਿੰਦ ਸਿੰਘ ॥ ਦੁਸ਼ਮਨ ਅਫ਼ਗਨ ਜੋਸ਼ਿ ਗੁਰੁ ਗੋਬਿੰਦ ਸਿੰਘ ॥੧੨੩॥
ਖ਼ਾਲਸੋ ਬੇਕੀਨਾ ਗੁਰੁ ਗੋਬਿੰਦ ਸਿੰਘ ॥ ਹੱਕ ਹੱਕ ਆਈਨਾ ਗੁਰੁ ਗੋਬਿੰਦ ਸਿੰਘ ॥੧੨੪॥
ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ ॥ ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ ॥੧੨੫॥
ਮੁਕੱਰਮੁਲ ਫ਼ਜ਼ਾਲ ਗੁਰੁ ਗੋਬਿੰਦ ਸਿੰਘ ॥ ਮੁਨਿਅਮੁਲ ਮੁਤਆਲ ਗੁਰੁ ਗੋਬਿੰਦ ਸਿੰਘ ॥੧੨੬॥
ਕਾਰਮੁਲ ਕੱਰਾਮ ਗੁਰੁ ਗੋਬਿੰਦ ਸਿੰਘ ॥ ਰਾਹਿਮੁਲ ਰਹਾਮ ਗੁਰੁ ਗੋਬਿੰਦ ਸਿੰਘ ॥੧੨੭॥
ਨਾਇਮੁਲ ਮੁਨੀਆਮ ਗੁਰੁ ਗੋਬਿੰਦ ਸਿੰਘ ॥ ਫ਼ਾਹਿਮੁਲ ਫ਼ੱਹਾਮ ਗੁਰੁ ਗੋਬਿੰਦ ਸਿੰਘ ॥੧੨੮॥
ਦਾਇਮੋ ਪਾਇੰਦਹ ਗੁਰੁ ਗੋਬਿੰਦ ਸਿੰਘ ॥ ਫ਼ੱਰਖ਼ੋ ਫ਼ਰਖੰਦਹ ਗੁਰੁ ਗੋਬਿੰਦ ਸਿੰਘ ॥੧੨੯॥
ਫ਼ੈਜ਼ਿ ਸੁਬਹਾਂ ਜ਼ਾਤਿ ਗੁਰੁ ਗੋਬਿੰਦ ਸਿੰਘ ॥ ਨੂਰਿ ਹੱਕ ਲ਼ਮਆਤਿ ਗੁਰੁ ਗੋਬਿੰਦ ਸਿੰਘ ॥੧੩੦॥
ਵਾਸਫ਼ਾਨਿ ਜ਼ਾਤਿ ਗੁਰੁ ਗੋਬਿੰਦ ਸਿੰਘ ॥ ਵਾਸਲ ਅਜ਼ ਬਰਕਾਤਿ ਗੁਰੁ ਗੋਬਿੰਦ ਸਿੰਘ ॥੧੩੧॥
ਰਾਕਮਾਨਿ ਵਸਫ਼ਿ ਗੁਰੁ ਗੋਬਿੰਦ ਸਿੰਘ ॥ ਨਾਮਵਰ ਅਜ਼ ਲੁਤਫ਼ਿ ਗੁਰੁ ਗੋਬਿੰਦ ਸਿੰਘ ॥੧੩੨॥
ਨਾਜ਼ਰਾਨਿ ਰੂਇ ਗੁਰੁ ਗੋਬਿੰਦ ਸਿੰਘ ॥ ਮਸਤਿ ਹੱਕ ਦਰਕੂਇ ਗੁਰੁ ਗੋਬਿੰਦ ਸਿੰਘ ॥੧੩੩॥

---

[੧੨੨] ਸੁਲਸ (ਸੰਸਾਰ ਦਾ ਤੀਸਰਾ ਹਿੱਸਾ ਸੁੱਕੀ ਧਰਤੀ, ਭਾਵ ਸਾਰੀ ਸ੍ਰਿਸ਼ਟੀ ਵੀ) ਅਧੀਨ ਹੈ, ਸਾਰੇ ਸੰਸਾਰ ਤੇ ਉਸ ਦੇ ਹੁਕਮ ਦੀ ਮੋਹਰ ਲੱਗੀ ਹੋਈ ਹੈ। [੧੨੩] ਸੁਦਸ (ਛੇਵਾਂ ਹਿੱਸਾ) ਵੀ ਸੇਵਕ ਹੈ, ਵੈਰੀ ਦਾ ਜੋਸ਼ ਲਾਹੁਣ ਵਾਲਾ। [੧੨੪] ਪਵਿੱਤਰ ਅਤੇ ਨਿਰਵੈਰ ਅਕਾਲ ਪੁਰਖ ਨੂੰ ਹੀ ਵਿਖਾਣ ਵਾਲਾ ਸ਼ੀਸ਼ਾ। [੧੨੫] ਸਚੇ ਪ੍ਰਮੇਸ਼ਰ ਨੂੰ ਸਮਝਣ ਵਾਲਾ ਬਾਦਸ਼ਾਹੀ ਅਤੇ ਫ਼ਕੀਰੀ (ਦੇ ਵੇਸਾਂ ਵਿਚ ਰਹਿਣ) ਵਾਲਾ। [੧੨੬] ਬਖਸ਼ਸ਼ਾਂ ਅਤੇ ਬਜ਼ੁਰਗੀ ਵਾਲਾ,ਵੱਡਾ ਸਖੀ (ਦਾਤਾ)। [੧੨੭] ਸਖੀਆਂ ਦਾ ਸਖੀ,ਮਿਹਰਵਾਨਾਂ ਦਾ ਮਿਹਰਵਾਨ। [੧੨੮]ਬਖਸ਼ਸ਼ਾਂ ਕਰਨ ਵਾਲਿਆਂ ਨੂੰ ਬਖਸ਼ੀਸ਼ ਕਰਨ ਵਾਲਾ ਵਡੀਆਂ ਮੱਤਾਂ ਵਾਲਿਆਂ ਨੂੰ ਮੱਤ ਬਖਸ਼ਣ ਵਾਲਾ। [੧੨੯] ਸਦਾ ਸਲਾਮਤ ਸਦਾ ਅਟੱਲ, ਸੁਹਣਾ ਤੇ ਮੁਬਾਰਕ। [੧੩੦] ਬਖਸ਼ਸ਼ਾਂ ਅਤੇ ਸੁਹਣੀ ਸੂਰਤ ਵਾਲਾ ਅਕਾਲ ਪੁਰਖ ਦੀ ਜੋਤ ਦਾ ਚਮਕਾਰਾ। [੧੩੧] ਗੁਣਾਂ ਦੀ ਮੂਰਤੀ ਰਿਧੀਆਂ-ਸਿਧੀਆਂ ਵਿਚ ਅਭੇਦ ਹੋਏ। [੧੩੨] ਗੁਰੂ ਗੋਬਿੰਦ ਸਿੰਘ ਜੀ ਦੇ ਗੁਣ ਲਿਖਣ ਵਾਲੇ ਉਨ੍ਹਾਂ ਦੀ ਮਿਹਰ ਨਾਲ ਨਿਵਾਜੇ ਗਏ। [੧੩੩] ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ ਮੁਖ ਵੇਖਿਆ ਉਹ (ਅਨੰਦਪੁਰ ਦੀਆਂ) ਗਲੀਆਂ ਵਿਚ ਮਸਤਾਨੇ ਹੋ ਕੇ ਫਿਰੇ।

ਖ਼ਾਕ ਬੋਸਿ ਪਾਏ ਗੁਰੂ ਗੋਬਿੰਦ ਸਿੰਘ ॥ ਮੁਕਬਲ ਅਜ਼ ਆਲਾਏ ਗੁਰੂ ਗੋਬਿੰਦ ਸਿੰਘ ॥੧੩੪॥
ਕਾਦਿਰੇ ਹਰ ਕਾਰ ਗੁਰੂ ਗੋਬਿੰਦ ਸਿੰਘ ॥ ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ ॥੧੩੫॥
ਸਾਜਦੋ ਮਕਸੂਦ ਗੁਰੂ ਗੋਬਿੰਦ ਸਿੰਘ ॥ ਜੁਮਲਾ ਫ਼ੈਜ਼ੋ ਜੂਦ ਗੁਰੂ ਗੋਬਿੰਦ ਸਿੰਘ ॥੧੩੬॥
ਸਰਵਰਾਂ ਰਾ ਤਾਜ ਗੁਰੂ ਗੋਬਿੰਦ ਸਿੰਘ ॥ ਬਰਤਰੀਂ ਮਿਅਰਾਜ ਗੁਰੂ ਗੋਬਿੰਦ ਸਿੰਘ ॥੧੩੭॥
ਅਸ਼ਰ ਕੁਦਸੀ ਰਾਮਿ ਗੁਰੂ ਗੋਬਿੰਦ ਸਿੰਘ ॥ ਵਾਸਫ਼ਿ ਅਕਰਾਮਿ ਗੁਰੂ ਗੋਬਿੰਦ ਸਿੰਘ ॥੧੩੮॥
ਉੱਮਿਕੁਦਸ ਬੱਕਾਰਿ ਗੁਰੂ ਗੋਬਿੰਦ ਸਿੰਘ ॥ ਗ਼ਾਸ਼ੀਆ ਬਰਦਾਰਿ ਗੁਰੂ ਗੋਬਿੰਦ ਸਿੰਘ ॥੧੩੯॥
ਕਦਰਿ ਕੁਦਰਤ ਪੇਸ਼ਿ ਗੁਰੂ ਗੋਬਿੰਦ ਸਿੰਘ ॥ ਇਨਕੀਆਦ ਅੰਦੇਸ਼ਿ ਗੁਰੂ ਗੋਬਿੰਦ ਸਿੰਘ ॥੧੪੦॥
ਤਿਸਾਅ ਉਲਵੀ ਖ਼ਾਕ ਗੁਰੂ ਗੋਬਿੰਦ ਸਿੰਘ ॥ ਚਾਕਰਿ ਚਾਲਾਕ ਗੁਰੂ ਗੋਬਿੰਦ ਸਿੰਘ ॥੧੪੧॥
ਤਖ਼ਤਿ ਬਾਲਾ ਜ਼ੇਰਿ ਗੁਰੂ ਗੋਬਿੰਦ ਸਿੰਘ ॥ ਲਾ ਮਕਾਨੇ ਸੈਰ ਗੁਰੂ ਗੋਬਿੰਦ ਸਿੰਘ ॥੧੪੨॥
ਬਰਤਰ ਅਜ਼ ਹਰ ਕਦਰ ਗੁਰੂ ਗੋਬਿੰਦ ਸਿੰਘ ॥ ਜਾਵਿਦਾਨੀ ਸਦਰ ਗੁਰੂ ਗੋਬਿੰਦ ਸਿੰਘ ॥੧੪੩॥
ਆਲਮੇ ਰੌਸ਼ਨ ਜ਼ਿ ਗੁਰੂ ਗੋਬਿੰਦ ਸਿੰਘ ॥ ਜਾਨਿ ਦਿਲ ਗੁਲਸ਼ਨ ਜ਼ਿ ਗੁਰੂ ਗੋਬਿੰਦ ਸਿੰਘ ॥੧੪੪॥

---

[੧੩੪] ਸਤਿਗੁਰੂ ਜੀ ਦੀ ਚਰਨ-ਧੂੜ ਚੁੰਮਣ ਵਾਲੇ ਸਤਿਗੁਰੂ ਜੀ ਦੀਆਂ ਬਖ਼ਸ਼ਸ਼ਾਂ ਨਾਲ ਨਿਵਾਜੇ ਗਏ। [੧੩੫] ਹਰ ਕਾਰਜ ਦੇ ਕਰਨ ਦਾ ਬਲ ਰੱਖਣ ਵਾਲਾ, ਅਨਾਥਾਂ ਦਾ ਸਹਾਇਕ। [੧੩੬] ਅਕਾਲ ਪੁਰਖ ਨੂੰ ਡੰਡੌਤ (ਸਜਦਾ) ਕਰਨ ਵਾਲਾ ਅਤੇ ਸਾਰੇ ਸੰਸਾਰ ਤੋਂ ਨਮਸ਼ਕਾਰਾਂ ਕਰਾਉਣ ਵਾਲਾ ਸਾਰੀਆਂ ਬਖਸ਼ਸ਼ਾਂ ਕਰਨ ਵਾਲਾ। [੧੩੭] ਸਰਦਾਰਾਂ ਦਾ ਤਾਜ ਸਭ ਤੋਂ ਉੱਚਾ। [੧੩੮] ਵਡੇ ਵਡੇ ਦੇਵਤੇ ਵੀ ਸੇਵਕ ਹਨ, ਤੇ ਸਤਿਗੁਰੂ ਜੀ ਦੇ ਗੁਣਾਂ ਦੀ ਉਸਤਤੀ ਕਰਦੇ ਹਨ। [੧੩੯] ਸਰੇਸ਼ਟ ਦੇਵੀਆਂ ਵੀ ਗੁਰੂ ਜੀ ਦੀ ਆਗਿਆ ਵਿਚ ਹਨ ਅਤੇ ਉਨ੍ਹਾਂ ਦੇ ਹੁਕਮ ਹੇਠਾਂ ਚਲਦੀਆਂ ਹਨ। [੧੪੦] ਕੁਦਰਤ ਵੀ ਸਤਿਗੁਰੂ ਜੀ ਦਾ ਸਤਿਕਾਰ ਕਰਦੀ ਹੈ (ਪਰ ਫਿਰ ਵੀ) ਸਤਿਗੁਰੂ ਜੀ ਪਰਮ ਪੁਰਖ ਅਕਾਲ ਪੁਰਖ ਦੇ ਦਾਸ ਹਨ। [੧੪੧] ਨੌਂ ਖੰਡ ਸਤਿਗੁਰੂ ਜੀ ਦੀ ਚਰਨ ਧੂੜੀ ਹਨ ਅਤੇ ਸਤਿਗੁਰੂ ਜੀ ਦੇ ਸੇਵਾਦਾਰ ਚਤੁਰ ਸਿਆਣੇ ਹਨ। [੧੪੨] ਉਚਾ ਤਖਤ ਸਤਿਗੁਰੂ ਜੀ ਦੇ ਹੇਠਾਂ ਹੈ ਅਤੇ ਹਰੀ ਦੀ ਦਰਗਹ ਵਿਚ ਪਹੁੰਚ ਰੱਖਣ ਵਾਲੇ ਹਨ। [੧੪੩] ਹਰ ਪਾਸਿਓਂ ਸਰੇਸ਼ਟ, ਅਟੱਲ ਜਥੇਦਾਰ। [੧੪੪] ਸਤਿਗੁਰੂ ਜੀ ਤੋਂ ਸੰਸਾਰ ਵਿਚ ਚਾਨਣ ਹੋਇਆ ਹੈ ਦੇਹ ਅਤੇ ਆਤਮਾ ਵੀ ਸਤਿਗੁਰੂ ਜੀ ਤੋਂ ਅਨੰਦਤ ਹੋਏ ਹਨ।

ਰੋਜ਼ ਅਫ਼ਜ਼ੂੰ ਜਾਹਿ ਗੁਰੂ ਗੋਬਿੰਦ ਸਿੰਘ ॥ ਜ਼ੇਬ ਤਖ਼ਤੋ ਗਾਹ ਗੁਰੂ ਗੋਬਿੰਦ ਸਿੰਘ ॥੧੪੫॥
ਮੁਰਸ਼ਦੁਲ ਦਾਰੈਨ ਗੁਰੂ ਗੋਬਿੰਦ ਸਿੰਘ ॥ ਬੀਨਸ਼ੇ ਹਰ ਐਨ ਗੁਰੂ ਗੋਬਿੰਦ ਸਿੰਘ ॥੧੪੬॥
ਜੁਮਲਾ ਦਰ ਫ਼ੁਰਮਾਨਿ ਗੁਰੂ ਗੋਬਿੰਦ ਸਿੰਘ॥ ਬਰਤਰ ਆਮਦ ਸ਼ਾਨਿ ਗੁਰੂ ਗੋਬਿੰਦ ਸਿੰਘ ॥੧੪੭॥
ਹਰ ਦੁ ਆਲਮ ਖ਼ੈਲਿ ਗੁਰੂ ਗੋਬਿੰਦ ਸਿੰਘ ॥ ਜੁਮਲਾ ਅੰਦਰ ਜ਼ੈਲਿ ਗੁਰੂ ਗੋਬਿੰਦ ਸਿੰਘ ॥੧੪੮॥
ਵਾਹਿਬੋ ਵੱਹਾਬ ਗੁਰੂ ਗੋਬਿੰਦ ਸਿੰਘ ॥ ਫ਼ਾਤਿਹੇ ਹਰ ਬਾਬ ਗੁਰੂ ਗੋਬਿੰਦ ਸਿੰਘ ॥੧੪੯॥
ਸ਼ਾਮਲੁਲ ਅਸ਼ਫ਼ਾਕ ਗੁਰੂ ਗੋਬਿੰਦ ਸਿੰਘ ॥ ਕਾਮਲੁਲ ਅਖ਼ਲਾਕ ਗੁਰੂ ਗੋਬਿੰਦ ਸਿੰਘ ॥੧੫੦॥
ਰੂਹ ਦਰ ਹਰ ਜਿਸਮ ਗੁਰੂ ਗੋਬਿੰਦ ਸਿੰਘ ॥ ਨੂਰ ਦਰ ਹਰ ਚਸ਼ਮ ਗੁਰੂ ਗੋਬਿੰਦ ਸਿੰਘ ॥੧੫੧॥
ਜੁਮਲਾ ਰੋਜ਼ੀ ਖ਼ਾਰਿ ਗੁਰੂ ਗੋਬਿੰਦ ਸਿੰਘ ॥ ਫ਼ੈਜ਼ਿ ਹੱਕ ਅਮਤਾਰਿ ਗੁਰੂ ਗੋਬਿੰਦ ਸਿੰਘ ॥੧੫੨॥
ਬਿਸਤੋ ਹਫ਼ਤ ਗਦਾਇ ਗੁਰੂ ਗੋਬਿੰਦ ਸਿੰਘ ॥ ਹਫ਼ਤ ਹਮ ਸ਼ੈਦਾਇ ਗੁਰੂ ਗੋਬਿੰਦ ਸਿੰਘ ॥੧੫੩॥
ਖ਼ਾਕਰੋਬ ਸਰਾਇ ਗੁਰੂ ਗੋਬਿੰਦ ਸਿੰਘ ॥ ਖੁਮਸ ਵਸਫ਼ ਪੈਰਾਇ ਗੁਰੂ ਗੋਬਿੰਦ ਸਿੰਘ ॥੧੫੪॥
ਬਰ ਦੋ ਆਲਮ ਦਸਤੁ ਗੁਰੂ ਗੋਬਿੰਦ ਸਿੰਘ ॥ ਜੁਮਲਾ ਉਲਵੀ ਪਸਤ ਗੁਰੂ ਗੋਬਿੰਦ ਸਿੰਘ ॥੧੫੫॥

---

[੧੪੫] ਦਿਨ ਦੁਗਣੀ ਤਰੱਕੀ ਹੋ ਰਹੀ ਹੈ ਸਤਿਗੁਰ ਦੀ (ਰਾਜਿਆਂ ਦੇ) ਤਖਤਾਂ ਦੀ ਸੁਹੱਪਣ ਹੈ ਸਤਿਗੁਰ। [੧੪੬] ਲੋਕ ਪ੍ਰਲੋਕ ਦੇ ਗੁਰੂ ਹਨ, ਹਰ ਨੇਤਰ ਦੀ ਨਜ਼ਰ ਹੈਨ। [੧੪੭] ਸਾਰੇ ਸਤਿਗੁਰੂ ਜੀ ਦੀ ਆਗਿਆ ਹੇਠ ਹਨ । ਸਭ ਤੋਂ ਉਚੀ ਸ਼ੋਭਾ ਸਤਿਗੁਰੂ ਜੀ ਦੀ ਹੈ । [੧੪੮] ਲੋਕ ਪ੍ਰਲੋਕ ਸਤਿਗੁਰੂ ਜੀ ਦੀ ਹੀ ਸੈਨਾ ਹਨ. ਸਾਰੇ ਹੀ ਸਤਿਗੁਰੂ ਜੀ ਦੇ ਚੇਲੇ (ਹੁਕਮ) ਅੰਦਰ ਹਨ। [੧੪੯] ਦਾਤਿਆਂ ਦਾ ਦਾਤਾ, ਹਰ ਥਾਂ ਫਤਹਿ ਪਾਉਣ ਵਾਲੇ। [੧੫੦] ਬਹੁਤ ਪਿਆਰ ਕਰਨ ਵਾਲੇ, ਪੂਰੇ ਸ਼ੁਭ ਆਚਾਰ ਵਾਲੇ। [੧੫੧] ਸਭ ਸਰੀਰਾਂ ਵਿਚ ਆਤਮਾ, ਸਾਰਿਆਂ ਅੱਖਾਂ ਵਿਚ ਚਾਨਣਾ। [੧੫੨] ਸਾਰਿਆਂ ਨੂੰ ਰਿਜ਼ਕ ਦੇਣ ਵਾਲੇ, ਸਾਰਿਆਂ ਤੇ ਅਕਾਲੀ ਕ੍ਰਿਪਾ ਦਾ ਮੀਂਹ ਵਸਾਉਣ ਵਾਲੇ। [੧੫੩] ਵੀਹ (ਵਿਸਵੇ) ਸਤੇ (ਜਹਾਨ) ਸਤਿਗੁਰੂ ਜੀ ਦੇ ਮੰਗਤੇ ਹਨ, ਸਤੇ ਜਹਾਨ ਸਤਿਗੁਰੂ ਜੀ ਤੋਂ ਬਲਿਹਾਰ ਹਨ। [੧੫੪] ਸਭ ਸਤਿਗੁਰੂ ਜੀ ਦੇ ਘਰ ਝਾੜੂ ਕਰਨ ਵਾਲੇ ਹਨ, ਵੈਰੀ ਵੀ ਸਤਿਗੁਰੂ ਜੀ ਦੀ ਉਸਤਤੀ ਕਰਦੇ ਹਨ। [੧੫੫] ਲੋਕ ਤੇ ਪ੍ਰਲੋਕ ਉਤੇ ਸਤਿਗੁਰੂ ਜੀ ਦਾ ਹੀ ਹੱਥ ਹੈ, ਸਭ ਛੋਟੇ ਵਡੇ ਸਤਿਗੁਰੂ ਜੀ ਦੇ ਹਨ।

*ਲਾਲ ਸਗਿ ਗ਼ੁਲਾਮਿ ਗੁਰੂ ਗੋਬਿੰਦ ਸਿੰਘ ॥ ਦਾਗ਼ ਦਾਰਿ ਨਾਮ ਗੁਰੂ ਗੋਬਿੰਦ ਸਿੰਘ ॥੧੫੬॥
ਕਮਤਰੀਂ ਜ਼ਿ ਸਗਾਨਿ ਗੁਰੂ ਗੋਬਿੰਦ ਸਿੰਘ ॥ ਰੇਜ਼ਾ ਚੀਨਿ ਖ਼ਾਨਿ ਗੁਰੂ ਗੋਬਿੰਦ ਸਿੰਘ ॥੧੫੭॥
ਬਾਅਦ ਜਾਨਸ਼ ਫ਼ਿਦਾਏ ਗੁਰੂ ਗੋਬਿੰਦ ਸਿੰਘ ॥ ਫ਼ਰਕਿ ਓ ਬਰ ਪਾਏ ਗੁਰੂ ਗੋਬਿੰਦ ਸਿੰਘ ॥੧੫੮॥

ਸੋਰਠਿ ਮ:੫ [੬੧੮]

ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥ ਅਸਥਿਰ ਭਏ ਲਾਗਿ ਹਰਿ ਚਰਣੀ, ਗੋਵਿੰਦ ਕੇ ਗੁਣ ਗਾਏ ॥੧॥ ਭਲੋ ਸਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮੁ ਜਪਿ, ਵਾਜੇ ਅਨਹਦ ਤੂਰਾ ॥੧॥ ਰਹਾਉ॥ ਮਿਲੇ ਸੁਆਮੀ ਪ੍ਰੀਤਮ ਅਪੁਨੇ, ਘਰ ਮੰਦਰ ਸੁਖਦਾਈ ॥ ਹਰਿਨਾਮੁ ਨਿਧਾਨੁ ਨਾਨਕ ਜਨ ਪਾਇਆ, ਸਗਲੀ ਇਛ ਪੁਜਾਈ ॥੨॥੮॥੩੬॥

ਸਲੋਕੁ ਮ: ੫ ॥ ਗੁਰੁ ਪੂਰਾ ਜਿਨ ਸਿਮਰਿਆ, ਸੇਈ ਭਏ ਨਿਹਾਲ ॥
ਨਾਨਕ ਨਾਮੁ ਅਰਾਧਣਾ, ਕਾਰਜੁ ਆਵੈ ਰਾਸਿ ॥੮॥ [੧੪੨੫]

ਸਲੋਕੁ ਮ: ੫ ॥ ਸਤਿਗੁਰਿ ਪੂਰੇ ਸੇਵਿਐ, ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ, ਕਾਰਜੁ ਆਵੈ ਰਾਸਿ ॥੧॥੧੦॥ [੩੨੦]

ਸਲੋਕੁ ॥ ਦੁਖ ਬਿਨਸੇ ਸਹਸਾ ਗਇਓ,ਸਰਨਿ ਗਹੀ ਹਰਿ ਰਾਇ ॥
ਮਨਿਚਿੰਦੇ ਫਲ ਪਾਇਆ, ਨਾਨਕ ਹਰਿ ਗੁਨ ਗਾਇ ॥੧੭॥ [੩੦੦]

ਮ: ੫ ॥ ਸਿਖਹੁ ਸਬਦੁ ਪਿਆਰਿਹੋ, ਜਨਮ ਮਰਨ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੨॥ (੬) [੩੨੦]

---

[੧੫੬] ਭਾਈ ਨੰਦ ਲਾਲ ਜੀ ਆਖਦੇ ਹਨ ਕਿ ਮੈਂ ਕੂਕਰ ਸਤਿਗੁਰੂ ਜੀ ਦਾ ਦਾਸਰਾ ਹਾਂ ਅਤੇ ਮੇਰੇ (ਮਥੇ ਤੇ)ਸਤਿਗੁਰੂ ਜੀ ਦਾ ਦਾਗ਼ ਦਿਤਾ ਹੈ [੧੫੭] [ਮੈਂ ਤਾਂ) ਸਤਿਗੁਰੂ ਜੀ ਦੇ ਕੁਤਿਆਂ ਤੋਂ ਵੀ ਮਾੜਾ ਹਾਂ, ਸਤਿਗੁਰੂ ਜੀ ਦੇ ਸੋਹਣੇ ਥਾਲਾਂ ਵਿਚੋਂ ਜੂਠੇ ਭੋਰੇ-ਚੋਰੇ ਚੁਗਣ (ਖਾਣ) ਵਾਲਾ ਹਾਂ । [੧੫੮] ਹੇ ਅਕਾਲ ਪੁਰਖ ਜੀ ! ਮੇਰੀ ਜਾਨ ਸਤਿਗੁਰੂ ਜੀ ਤੋਂ ਕੁਰਬਾਨ ਹੋ ਜਾਵੇ ਅਤੇ ਮੇਰਾ ਸੀਸ ਉਹਨਾਂ ਦੇ (ਸੋਹਣੇ) ਚਰਨਾਂ ਤੇ ਹੋਵੇ ।

* (ਲਾਲ ਭਾਈ ਨੰਦ ਲਾਲ ਜੀ ਦੀ ਛਾਪ ਹੈ । )

# ਖ਼ਾਲਸਾ

ਜਾਗਤ ਜੋਤਿ ਜਪੈ [੧]ਨਿਸ ਬਾਸੁਰ, ਏਕ ਬਿਨਾਂ ਮਨ ਨੈਕ[੨] ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ ॥
[੩]ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ ॥

(ਸਰਬ ਲੋਹ ਗ੍ਰੰਥ 'ਚੋਂ)

ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥ ਖ਼ਾਲਸੇ ਮਹਿ ਹੌ ਕਰੌ ਨਿਵਾਸ ॥
ਖ਼ਾਲਸਾ ਮੇਰੋ ਮੁਖ ਹੈ ਅੰਗਾ ॥ ਖ਼ਾਲਸੇ ਕੇ ਹੌਂ ਸਦ ਸਦ ਸੰਗਾ ॥
ਖ਼ਾਲਸਾ ਮੇਰੋ ਇਸ਼ਟ ਸੁਹਿਰਦ ॥ ਖ਼ਾਲਸਾ ਮੇਰੋ ਕਹੀਅਤ ਬਿਰਦ ॥
ਖ਼ਾਲਸਾ ਮੇਰੋ ਪਛ ਅਰ ਪਾਤਾ ॥ ਖ਼ਾਲਸਾ ਮੇਰੋ ਸੁਖ ਅਹਿਲਾਦਾ ॥
ਖ਼ਾਲਸਾ ਮੇਰੋ ਮਿੱਤਰ ਸਖਾਈ ॥ ਖ਼ਾਲਸਾ ਮਾਤ ਪਿਤਾ ਸੁਖਦਾਈ ॥
ਖ਼ਾਲਸਾ ਮੇਰੀ ਸੋਭਾ ਸੀਲਾ ॥ ਖ਼ਾਲਸਾ ਬੰਧ ਸਖਾ ਸਦ ਡੀਲਾ ॥
ਖ਼ਾਲਸਾ ਮੇਰੀ ਜਾਤ ਅਰ ਪਤ ॥ ਖ਼ਾਲਸਾ ਸੋ[੪] ਮਾ[੫] ਕੋ ਉਤਪਤ ॥
ਖ਼ਾਲਸਾ ਮੇਰੋ ਭਵਨ ਭੰਡਾਰਾ ॥ ਖ਼ਾਲਸੇ ਕਰ ਮੇਰੋ ਸਤਿਕਾਰਾ ॥

---

੧. ਰਾਤ ਦਿਨ। ੨. ਜ਼ਰਾ ਭਰ ਵੀ। ੩. ਜੇ ਹਿਰਦੇ ਵਿਚ ਪੂਰਨ ਜੋਤ ਦਾ ਪ੍ਰਕਾਸ਼ ਹੈ। ਉਸ ਨੂੰ ਖ਼ਾਲਸਾ ਸਮਝੋ, ਨਹੀਂ ਤਾਂ ਉਸ ਨੂੰ ਨਾ-ਖ਼ਾਲਸ (ਅਸ਼ੁੱਧ) ਹੀ ਸਮਝੋ। ੪. ਤੋਂ। ੫. ਮੇਰੀ।

ਖ਼ਾਲਸਾ ਮੇਰੋ ਸ੍ਵਜਨ ਪ੍ਰਵਾਰਾ ॥ ਖ਼ਾਲਸਾ ਮੇਰੋ ਕਰਤ ਉਧਾਰਾ ॥
ਖ਼ਾਲਸਾ ਮੇਰੋ ਪਿੰਡ[1] ਪਰਾਨ[2] ॥ ਖ਼ਾਲਸਾ ਮੇਰੀ ਜਾਨ ਕੀ ਜਾਨ ॥
ਮਾਨ ਮਹਤ ਮੇਰੀ ਖ਼ਾਲਸਾ ਸਹੀ ॥ ਖ਼ਾਲਸਾ ਮੇਰੋ ਸ੍ਵਾਰਥ ਸਹੀ ॥
ਖ਼ਾਲਸਾ ਮੇਰੋ ਕਰੇ ਨਿਰਬਾਹ ॥ ਖ਼ਾਲਸਾ ਮੇਰੋ ਦੇਹ[1] ਅਰ ਸਾਹ[2] ॥
ਖ਼ਾਲਸਾ ਮੇਰੋ ਧਰਮ ਅਰ ਕਰਮ ॥ ਖ਼ਾਲਸਾ ਮੇਰੋ ਭੇਦ ਨਿਜ ਮਰਮ ॥
ਖ਼ਾਲਸਾ ਮੇਰੋ ਸਤਿਗੁਰ ਪੂਰਾ ॥ ਖ਼ਾਲਸਾ ਮੇਰੋ ਸੱਜਨ ਸੂਰਾ ॥
ਖ਼ਾਲਸਾ ਮੇਰੋ ਬੁਧ ਅਰ ਗਿਆਨ ॥ ਖ਼ਾਲਸੇ ਕਾ ਹੋ ਧਰੋ ਧਿਆਨ ॥
ਉਪਮਾ ਖ਼ਾਲਸੇ ਜਾਤ ਨ ਕਹੀ ॥ ਜਿਹਵਾ ਏਕ ਪਾਰ ਨਹਿ ਲਹੀ ॥
ਸੇਸ[3] ਰਸਨ ਸਾਰਦ[4] ਸੀ ਬੁੱਧ ॥ ਤਦਪ ਨ ਉਪਮਾ ਬਰਨਤ ਸੁਧ ॥
ਯਾ ਮੈ ਰੰਚ ਨ ਮਿਥਿਆ ਭਾਖੀ ॥ ਪਾਰਬ੍ਰਹਮ ਗੁਰ ਨਾਨਕ ਸਾਖੀ ॥
ਰੋਮ ਰੋਮ ਜੇ ਰਸਨਾ ਪਾਂਊਂ ॥ ਤਦਪ ਖ਼ਾਲਸਾ ਜਸ ਤਹਿ ਗਾਊਂ ॥
ਹੌ ਖ਼ਾਲਸੇ ਕੋ ਖ਼ਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ ॥
ਖ਼ਾਲਸਾ ਅਕਾਲ ਪੁਰਖ ਕੀ ਫ਼ੌਜ ॥ ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ ॥
ਜਬ ਲਗ ਖ਼ਾਲਸਾ ਰਹੇ ਨਿਆਰਾ ॥ ਤਬ ਲਗ ਤੇਜ ਦੀਉ ਮੈਂ ਸਾਰਾ ॥
ਜਬ ਇਹ ਗਹੈ[5] ਬਿਪਰਨ[6] ਕੀ ਰੀਤ ॥ ਮੈਂ ਨ ਕਰੋਂ ਇਨ ਕੀ ਪ੍ਰਤੀਤ ॥

---

੧. ਸਰੀਰ । ੨. ਜਿੰਦ । ੩. ਸ਼ੇਸ਼ਨਾਗ । ੪. ਸੁਰਸ੍ਵਤੀ । ੫. ਪਕੜੇ, ਧਾਰਨ ਕਰੇ । ੬. ਬ੍ਰਾਹਮਣਾਂ ।

(ਸਰਬ ਲੋਹ ਗ੍ਰੰਥ 'ਚੋਂ)

ਖ਼ਾਲਸੇ ਕੇ ਪ੍ਰਸਾਦ ਕਰ, ਸੁਤ ਬਿਤ ਕੋਸ[1] ਭੰਡਾਰ ॥
ਰਾਜ ਮਾਲ ਸਾਦਨ ਸਕਲ, ਪੁਤ੍ਰ ਕਲਿਤ੍ਰ[2] ਬਿਵਹਾਰ ॥
ਲਸ਼ਕਰ ਨੇਬ ਖ਼੍ਵਾਸ ਭ੍ਰਿਤ[3], ਅਨੁਚਰ[4] ਦਾਸੀ ਦਾਸ ॥
ਮਿਤ੍ਰ ਕੁਟੰਬ ਧਨ ਭਵਨ ਮਮ, ਸਮ੍ਰਿਧਿ[5] ਕਿਰਪਾ ਕਰ ਤਾਸ ॥
ਗਿਰੰਬਾਰੀ ਅਰੁ ਸਾਹਿਬੀ, ਤਨ ਮਨ ਪਿੰਡ ਪ੍ਰਾਨ ॥
ਪ੍ਰਸਾਦਿ ਖ਼ਾਲਸੇ ਕਰ ਮਿਲਿਓ, ਦਾਨ ਮਾਨ ਸਨਮਾਨ ॥
ਕ੍ਰਿਪਾਵੰਤ ਖ਼ਾਲਸ ਸਗਲ, ਤਹ ਪ੍ਰਸਾਦਿ ਭਯੋ ਗੌਰ[6] ॥
ਮੋਹਿ ਸੇ ਰੰਕ ਅਨਾਥ ਜਗ, ਭਟਕਤ ਫਿਰਤ ਕਰੋਰ ॥
ਆਨ ਸੇਵ ਨਹਿ ਸਫਲ ਕਛੁ, ਈਤ ਊਤ ਪਰਲੋਕ ॥
ਨਿਹਫਲ ਸੇਵਾ ਤਿਸ ਬਿਨਾ, ਕਬੀ ਹਰਖ ਕਬਿ ਸੋਗ ॥
ਜਜਨ ਭਜਨ ਮਮ ਖ਼ਾਲਸਾ, ਖ਼ਾਲਸਾ ਪੂਜਬੇ ਜੋਗ ॥
ਦਾਸ ਗੋਬਿੰਦ ਫ਼ਤਹ ਖ਼ਾਲਸਾ, ਦਰਸ ਪਰਸ ਮਿਟੇ ਸੋਗ ॥
ਮੇਰੋ ਇਸ਼ਟ ਅਰ ਨੇਸ਼ਠਾ[7], ਖ਼ਾਲਸਾ ਪੂਜਨ ਧਿਆਨ ॥
ਦਰਸਨ ਪਰਸਨ ਖ਼ਾਲਸਾ, ਮੁਕਤ ਰੂਪ ਸਤ ਜਾਨ ॥
ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ ॥
ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ ॥

---

੧. ਖ਼ਜ਼ਾਨਾ । ੨. ਇਸਤ੍ਰੀ । ੩. ਸੇਵਕ । ੪. ਅਨੁਸਾਰੀ । ੫. ਸਗਲ ਸਮਿਗਰੀ । ੬. ਵੱਡਾ । ੭. ਧਿਆਨ ।

ਸਰਬ ਲੋਹ ਗ੍ਰੰਥ 'ਚੋਂ—ਕਾਲ ਪੁਰਖ ਕੀ ਆਗਿਆ ਪਾਇ, ਪ੍ਰਗਟ ਭਯੋ ਰੂਪ ਮੁਨਿਵਰ ਕੋ ॥
ਜਟਾ ਜੂਟ ਨਖ ਸਿਖ ਕਰ ਪਾਵਨ, ਭਗਤ ਸੂਰ ਦ੍ਵੈ ਰੂਪ ਨਰਵਰ ਕੋ ॥
ਚਕ੍ਰਵੈ ਪਦ ਦਾਤ ਧੁਰ ਪਾਯੋ, ਧਰਮ ਰਾਜ ਭੁੰਚਤ ਗਿਰਵਰ ਕੋ ॥
ਉਦੇ ਅਸਤ ਸਮੁੰਦ੍ਰ ਪ੍ਰਯੰਤੰ, ਅਬਿਚਲ ਰਾਜ ਮਿਲਿਓ ਸੁਰਪੁਰਿ ਕੋ ॥
ਪੰਥ ਖ਼ਾਲਸਾ ਭਯੋ ਪੁਨੀਤਾ, ਪ੍ਰਭ ਆਗਿਆ ਕਰ ਉਦਤ ਭਏ ॥
ਮਿਟੀ ਦ੍ਵੈਤ ਸੁ ਜਗਤ ਉਪਾਧਿਨ, ਅਸੁਰ ਮਲੇਛਨ ਮੂਲ ਗਏ ॥
ਧਰਮ ਪੰਥ ਖ਼ਾਲਸ ਪ੍ਰਚੁਰ ਭਯੋ, ਸਤ ਸ੍ਵਰੂਪ ਮੁਨ ਰੂਪ ਜਏ ॥
ਕਛ ਕੇਸ ਕ੍ਰਿਪਾਨ ਤ੍ਰੈ ਮੁਦਰਾ, ਗੁਰ ਭਗਤਾ ਰਾਮਦਾਸ ਭਏ ॥

ਗਿਆਨ ਪ੍ਰਬੋਧ ਪਾ: ੧੦) ਸਵੈਯਾ-ਸੇਵ ਕਰੀ ਇਨਹੀ[1] ਕੀ ਭਾਵਤ, ਅਉਰ ਕੀ ਸੇਵ ਸੁਹਾਤ[2] ਨ ਜੀ ਕੋ ॥
ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ[3] ਕੋ ਦਾਨ ਨ ਲਾਗਤ ਨੀਕੋ[4] ॥
ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ, ਅਉਰ ਦਯੋ ਸਭ ਫੀਕੋ ॥
[5]ਮੋ ਗ੍ਰਿਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭਹੀ ਇਨਹੀ ਕੋ ॥੬੪੫॥

ਸਵੈਯਾ-ਜੁੱਧ ਜਿਤੇ [6]ਇਨ ਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
[7]ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ, ਇਨਹੀ ਕ੍ਰਿਪਾ ਫੁਨ [8]ਧਾਮ ਭਰੇ ॥
ਇਨਹੀ ਕੇ ਪ੍ਰਸਾਦਿ ਸੁ[9]ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋ ਸੇ ਗਰੀਬ ਕਰੋਰ ਪਰੇ॥੨॥[੬੪੫]

---

੧. ਇਨ੍ਹਾਂ ਸਿੰਘਾਂ ਦੀ । ੨. ਚੰਗੀ । ੩. ਹੋਰ ਕਿਸੇ ਨੂੰ । ੪. ਚੰਗਾ । ੫. ਮੇਰੇ ਘਰ ਵਿਚ ਤਨ ਕਰਕੇ, ਮਨ ਕਰਕੇ, ਸੀਸ ਤਕ ਸਾਰਾ ਧਨ ਹੀ ਇਹਨਾਂ ਸਿੰਘਾਂ ਦਾ ਹੈ । ੬. ਇਹਨਾਂ ਸਿੰਘਾਂ ਦੀ ਕ੍ਰਿਪਾ ਨਾਲ ਹੀ । ੭. ਸਾਰੇ ਪਾਪ ਟਲ ਗਏ । ੮. ਪਦਾਰਥਾਂ ਨਾਲ ਘਰ ਭਰਪੂਰ ਹੋ ਗਿਆ । ੯. ਸ਼ਸਤ੍ਰ ਵਿਦਿਆ ਲਈ ।

# ਬੀਰ ਰਸ

ਦੋਹਿਰਾ (ਸ਼ਸਤਰ ਮਾਲਾ ਪਾ: ੧੦)

ਅਸ ਕ੍ਰਿਪਾਨ ਖੰਡੋ ਖੜਗ, ਤੁਪਕ[1] ਤਬਰ ਅਰੁ ਤੀਰ ॥
ਸੈਫ਼ ਸਰੋਹੀ ਸੈਥੀ[2] ਯਹੈ ਹਮਾਰੈ ਪੀਰ ॥ ੩ ॥
ਤੀਰ ਤੁਹੀ, ਸੈਥੀ ਤੁਹੀ, ਤੁਹੀ ਤਬਰ ਤਰਵਾਰ ॥
ਨਾਮ ਤਿਹਾਰੋ ਜੋ ਜਪੈ, ਭਯੇ ਸਿੰਧ ਭਵ ਪਾਰ ॥ ੪ ॥
ਕਾਲ ਤੁਹੀ ਕਾਲੀ ਤੁਹੀ, ਤੁਹੀ ਤੇਗ਼ ਅਰ ਤੀਰ ॥
ਤੁਹੀ ਨਿਸਾਨੀ ਜੀਤ ਕੀ, ਆਜ ਤੁਹੀ ਜਗ ਬੀਰ ॥ ੫ ॥

ਸਵੈਯਾ

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ[3] ॥
ਨ ਡਰੋਂ ਅਰਿ[4] ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ ॥
ਅਰੁ [5]ਸਿਖ ਹੌ ਆਪਨੇ ਹੀ ਮਨ ਕੌਂ,ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ [6]ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ ॥੨੩੧॥
[ਚੰਡੀ ਚਰਿਤ੍ਰ

ਹੇ ਰਵਿ ਹੇ ਸਸਿ, ਹੇ ਕਰਣਾਨਿਧ, ਮੇਰੀ ਅਬੈ ਬਿਨਤੀ ਸੁਨ ਲੀਜੈ ॥
[ਅੰਮ੍ਰਿਤ ਕੀਰਤਨ, ਸਫ਼ਾ ੮੩੬

---

੧. ਬੰਦੂਕ । ੨. ਬਰਛੀ । ੩. ਹਟਾਂ । ੪. ਵੈਰੀ । ੫. ਸਿਖਿਆ ਦੇਵਾਂ । ੬. ਉਮਰ ਦਾ ਅੰਤ ਦਾ ਸਮਾਂ ਆ ਜਾਵੇ ।

[1]ਨਮਸਕਾਰਯੰ ਮੋਰ ਤੀਰੰ ਤੁਫ਼ੰਗੰ ॥ [2]ਨਮੋ ਖਗ ਅੱਦਗੰ, [3]ਅਭੇਅੰ ਅਭੰਗੰ ॥
[4]ਗਦਾਯੰ ਗ੍ਰਿਸਟੰ ਨਮੋ [5]ਸੈਹਥੀਯੰ ॥ [6]ਜਿਨੈ ਤੁਲੀਯੰ ਬੀਰ ਬੀਯੋ ਨ ਬੀਯੰ ॥੮੯॥
ਨਮੋ ਤੀਰ ਤੋਪੰ ॥ ਜਿਨੈ ਸਤ੍ਰ ਘੋਪੰ[7] ॥ ਨਮੋ ਧੋਪ[8] ਪੱਟੰ[9] ॥ ਜਿਨੈ ਦੁਸਟ ਦੱਟੰ[10] ॥੯੦॥
ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ[11]॥ਜਿਤੇ ਅਸਤ੍ਰ[12]ਭੇਯੰ॥ ਨਮਸਕਾਰ ਤੇਅੰ ॥੯੧॥

[ਬਚਿਤ੍ਰ ਨਾਟਕ]

ਭੁਯੰਗ ਛੰਦ

[13]ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥ [14]ਤਵੰ ਕੀਟ ਬਾਣੰ ਕਮਾਣੰ ਸੰਭਾਰੰ ॥
[15]ਹਨਿਯੋ ਏਕ ਖਾਨੰ ਖ਼ਿਆਲੰ ਖਤੰਗੰ ॥ ਡਸਿਯੋ ਸਤ੍ਰ ਕੋ [16]ਜਾਨ ਸਿਆਮੰ ਭੁਜੰਗੰ ॥੨੪॥
ਗਿਰਿਯੋ ਭੂਮ ਸੇ ਬਾਣ ਦੂਜੇ ਸੰਭਾਰਯੋ ॥ ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ ॥
ਭਜਿਯੋ [17]ਖ਼ਾਨ ਖੂਨੀ ਰਹਿਯੋ ਖੇਤ ਤਾਜੀ[18]॥ਤਜੇ ਪ੍ਰਾਣ ਤੀਜੇ ਲਗੇ ਬਾਣਬਾਜੀ[18] ॥੨੫॥
ਛੁਟੀ ਮੂਰਛਾ ਨਾ ਹਰੀ ਚੰਦੰ ਸੰਭਾਰੇ ॥ ਗਹੇ ਬਾਣ ਕਮਾਣ ਭੇ [19]ਐਂਚ ਮਾਰੇ ॥
ਲਗੇ ਅੰਗ ਜਾਂ ਕੇ ਰਹੇ ਨ ਸੰਭਾਰੰ ॥ ਤਨੰ ਤਿਆਗਤੇ ਦੇਵ ਲੋਕੰ ਪਧਾਰੰ ॥
[20]ਦੁਯੰ ਬਾਣ ਖੈਂਚੇ ਇਕੰ ਬਾਰ ਮਾਰੇ ॥ ਬਲੀ ਬੀਰ ਬਾਜੀਨ ਤਾਜੀ ਬਿਦਾਰੇ ॥

---

੧. ਮੇਰੀ ਨਮਸਕਾਰ ਹੈ ਤੀਰ ਅਤੇ ਬੰਦੂਕ (ਤੁਫੰਗ) ਨੂੰ । ੨. ਨਮਸਕਾਰ ਹੈ ਚਮਕਦੀ ਤਲਵਾਰ ਨੂੰ । ੩. ਜੋ ਨਾ ਵਿੰਨ੍ਹੀ ਜਾਂਦੀ ਹੈ ਤੇ ਨਾ ਟੁੱਟਦੀ ਹੈ । ੪. ਵਡੀ ਭਾਰੀ ਗਦਾ । ੫. ਬਰਛੀ । ੬. ਜਿਸ ਦੇ ਬਰਾਬਰ ਦਾ ਹੋਰ ਕੋਈ ਸੂਰਮਾ ਨਹੀਂ । ੭. ਮਾਰਿਆ ਹੈ । ੮. ਸਿਧੀ ਤਲਵਾਰ । ੯. ਕਿਰਚ ਦੀ ਸ਼ਕਲ ਦੀ ਸਿਧੀ ਅਤੇ ਪਤਲੀ ਤਲਵਾਰ । ੧੦. ਡਾਂਟਿਆ ਹੈ । ੧੧. ਉਨ੍ਹਾਂ ਨੂੰ । ੧੨. ਵਗਾਹ ਕੇ ਮਾਰਨ ਵਾਲੇ ਸ਼ਸਤ੍ਰ ਚਕਰ, ਬੰਬ ਆਦਿ । ੧੩. ਵੇਖ ਕੇ ਕਿ ਭਾਈ ਸੰਗੋ ਸ਼ਾਹ (ਬੀਬੀ ਵੀਰੋ ਜੀ, ਸ੍ਰੀ ਦਸਮੇਸ਼ ਜੀ ਦੀ ਭੂਆ ਦਾ ਪੁੱਤਰ) ਯੁੱਧ ਕਰਦਿਆਂ ਸ਼ਹੀਦ ਹੋ ਗਿਆ । ੧੪. ਤਾਂ ਦਾਸ (ਗੁਰੂ ਸਾਹਿਬ) ਨੇ । ੧੫. ਧਿਆਨ ਕਰ ਕੇ ਇਕ ਖ਼ਾਨ ਦੇ ਤੀਰ ਮਾਰਿਆ । ੧੬. ਜਿਸ ਤਰ੍ਹਾਂ ਕਾਲਾ ਸੱਪ । ੧੭. ਭੀਖਨ ਖਾਂ (ਖੂਨੀ) ਜ਼ਖਮੀ ਹੋ ਕੇ । ੧੮. ਘੋੜਾ । ੧੯. ਖਿਚ ਖਿਚ ਕੇ ਮਾਰੇ । ੨੦. ਹਰੀ ਚੰਦ ਸੂਰਮਾ ਦੋ ਦੋ ਬਾਣਾਂ ਨੂੰ ।

ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥ ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ ॥੨੭॥
[1]ਸਭੈ ਸ੍ਵਾਮਿ ਧਰਮੰ ਸੁ ਬੀਰੰ ਸੰਭਾਰੇ ॥ ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ ॥
[2]ਹਸੇ ਬੀਰ ਬੈਤਾਲ ਔ ਸੁੱਧ ਸਿੱਧੰ ॥ [3]ਚਵੀ ਚਾਵਡੀਯੰ ਉਡੀ ਗ੍ਰਿਧ ਬ੍ਰਿਧੰ ॥੨੮॥
ਹਰੀ ਚੰਦ ਕੋਪੇ[4] ਕਮਾਣੰ ਸੰਭਾਰੰ ॥ [5]ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ॥
ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ ॥ [6]ਰਖਿਓ ਦਈਵ ਮੈਂ, ਕਾਨ ਛ੍ਵੈ ਕੇ ਸਿਧਾਯੰ ॥੨੯॥
ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ ॥ [7]ਬਿਧੀਅੰ ਚਿਲਕਤੰ ਦੁਆਲ ਪਾਰੰ ਪਧਾਰੰ ॥
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥ [8]ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦॥

ਰਸਾਵਲ ਛੰਦ

ਜਬੈ ਬਾਣ ਲਾਗਿਯੋ ॥ ਤਬੈ ਰੋਸ ਜਾਗਿਯੋ ॥ [9]ਕਰੰ ਲੈ ਕਮਾਣੰ ॥ ਹਨੰ ਬਾਣ ਤਾਣੰ ॥੩੧॥
ਸਬੈ ਬੀਰ ਧਾਏ[10]॥ ਸਰੋਘੰ[11]ਚਲਾਏ ॥ [12]ਤਬੈ ਤਾਕਿ ਬਾਣੰ॥ਹਨਿਯੋ ਏਕ ਜੁਆਣੰ ॥੩੨॥
[13]ਹਰੀ ਚੰਦ ਮਾਰੇ ॥ ਸੁ ਜੋਧਾ ਲਤਾਰੇ ॥ ਸੁ [14]ਕਾਰੋੜ ਰਾਯੰ ॥ ਵਹੈ ਕਾਲ ਘਾਯੰ ॥੩੩॥
ਰਣੰ ਤਿਆਗਿ ਭਾਗੇ ॥ ਸਬੈ [15]ਤ੍ਰਾਸ ਪਾਗੇ ॥ ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ॥੩੪॥
ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥ [16]ਧਨੰ ਧਾਰ ਬਰਖੇ ॥ ਸਬੈ ਸੂਰ ਹਰਖੇ[17] ॥੩੫॥

(ਬਚਿਤ੍ਰ ਨਾਟਕ—ਭੰਗਾਣੀ ਯੁਧ)

੧. ਸਾਰੇ ਸੂਰਮਿਆਂ ਨੇ 'ਸੁਵਾਮੀ ਧਰਮ' ਨੂੰ ਪਾਲਿਆ, ਭਾਵ ਸਾਰੇ ਆਪਣੇ ਮਾਲਕ ਲਈ ਜਾਨ ਤੋੜ ਕੇ ਲੜੇ । ੨. ਬੀਰ ਬੇਤਾਲ (ਭੂਤਨੇ) ਸਿਧ ਆਦਿ ਹਸੇ । ੩. ਚੁੜੇਲਾਂ ਬੋਲੀਆਂ ਤੇ ਗਿਲਝਾਂ ਉਡੀਆਂ । ੪. ਗੁਸੇ ਨਾਲ । ੫. ਪਹਿਲਾ ਤੀਰ ਖਿਚਕੇ (ਦਸਮੇਸ਼ ਜੀ ਦੇ) ਘੋੜੇ ਨੂੰ ਮਾਰਿਆ । ੬. ਅਕਾਲ ਪੁਰਖ ਨੇ ਰਖਿਆ ਕੀਤੀ ਅਤੇ ਤੀਰ ਮੇਰੇ ਕੰਨ ਨੂੰ ਛੋਂਹਦਾ ਹੋਇਆ ਲਘ ਗਿਆ । ੭. ਚਿਲਕਤ (ਚਿਲਾ ਤਿਲੇ ਦਾ ਜੋ ਕਮਰ ਅਤੇ ਮੋਢਿਆਂ ਉਪਰ ਹੁੰਦਾ ਹੈ) ਨੂੰ ਵਿੰਨ੍ਹ ਕੇ ਪਾਰ ਲੰਘ ਗਿਆ । ੮. ਕੇਵਲ ਕਰਤਾਰ ਨੇ । ੯. ਫਿਰ ਅਸੀਂ ਹੱਥ 'ਚ ਕਮਾਨ ਲਈ । ੧੦. ਨਸ ਗਏ । ੧੧. ਤੀਰ । ੧੨. ਤਦੋਂ ਤਕ ਕੇ ਤੀਰ ਚਲਾਇਆ ਅਤੇ ਇਕ ਜੁਆਨ (ਹਰੀ ਚੰਦ) ਨੂੰ ਮਾਰ ਦਿਤਾ । ੧੩. ਹਰੀ ਚੰਦ ਨੂੰ ਮਾਰਿਆ ਅਤੇ ਉਸ ਦੇ ਯੋਧੇ ਲਿਤਾੜੇ । ੧੪. ਕੋਟ ਲੇਹਰ ਦਾ ਰਾਜਾ । ੧੫. ਭੈ-ਭੀਤ ਹੋ ਗਏ । ੧੬. ਅਸੀਂ ਧਨ ਦੀ ਬਰਖਾ ਕੀਤੀ । ੧੭. ਪ੍ਰਸੰਨ ਹੋਏ ।

ਤ੍ਵਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ

[1]ਦੁਰਜਨ ਦਲ ਦੰਡਨ, [2]ਅਸੁਰ ਬਿਹੰਡਨ, ਦੁਸ਼ਟ ਨਿਕੰਦਨ[3], ਆਦਿ ਬ੍ਰਿਤੇ ॥
[4]ਚਛਰਾਸੁਰ ਮਾਰਨ, ਪਤਤ ਉਧਾਰਨ, ਨਰਕ ਨਿਵਾਰਨ, ਗੂੜ੍ਹ ਗਤੇ ॥
[5]ਅਛੈ ਅਖੰਡੇ ਤੇਜ ਪ੍ਰਚੰਡੇ, ਖੰਡ ਉਦੰਡੇ, ਅਲਖ ਮਤੇ ॥
ਜੈ ਜੈ ਹੋਸੀ, ਮਹਿਖਾਸੁਰਿ[6] ਮਰਦਨ, [7]ਰੰਮਕ ਪ੍ਰਦਨ, [8]ਛਤ੍ਰ ਛਿਤੇ ॥੧॥੨੧੧॥

[ਅਕਾਲ ਉਸਤਤਿ

[2]ਆਸੁਰੀ ਬਿਹੰਡਨ, ਦੁਸ਼ਟ ਨਿਕੰਦਨ[3], [9]ਪ੍ਰਸਟ ਉਦੰਡਨ [10]ਰੂਪ ਅਤੇ ॥
ਚੰਡਾਸੁਰ[11] ਚੰਡਨ, ਮੁੰਡ[11] ਬਿਹੰਡਨ, ਧੂਮ੍ਰ[11] ਬਿਧੁੰਸਨ[12] ਮਹਖ[11] ਮਤੇ ॥
ਦਾਨਵ[13] ਪ੍ਰਹਾਰਨ, ਨਰਕ ਨਿਵਾਰਨ, ਅਧਮ[14] ਉਧਾਰਨ, [15]ਉਰਧ ਅਧੇ ॥
ਜੈ ਜੈ ਹੋਸੀ, ਮਹਖਾਸੁਰਿ[6] ਮਰਦਨ, [7]ਰੰਮਕ ਪ੍ਰਦਨ, ਆਦਿ ਬ੍ਰਿਤੇ ॥੨॥੨੧੨॥

[ਅਕਾਲ ਉਸਤਤਿ

ਰਸਾਵਲ ਛੰਦ ॥

ਧਨੁਰ ਬਾਨ ਧਾਰੇ ॥ ਛਕੇ ਛੈਲ ਭਾਰੇ ॥ ਲਏ ਖੱਗ ਐਸੇ ॥ ਮਹਾਂ ਬੀਰ ਜੈਸੇ ॥੩੭॥
ਜੁਰੇ ਜੰਗ ਜੋਰੰ ॥ ਕਰੇ ਜੁੱਧ ਘੋਰੰ ॥ ਕ੍ਰਿਪਾ ਨਿਧਿ ਦਿਆਲੰ ॥ ਸਦਾਯੰ ਕ੍ਰਿਪਾਲੰ॥੩੮॥

[ਬਚਿਤ੍ਰ ਨਾਟਕ

੧. ਪਾਪੀਆਂ ਦੇ ਦਲਾਂ ਨੂੰ ਦੰਡ ਦੇਣ ਵਾਲੇ । ੨. ਦੈਂਤਾਂ ਦਾ ਨਾਸ ਕਰਨ ਵਾਲੇ । ੩. ਮਾਰਨਾ । ੪. ਇਕ ਅੱਖ ਵਾਲਾ ਰਾਖਸ਼ । ੫. ਸ਼ੁਭ ਅਖੰਡ ਪ੍ਰਤਾਪ ਵਾਲੇ । ੬. ਮਹਿਖ ਰਾਖਸ਼ । ੭. ਸੁਹਣੇ ਕੇਸਾਂ ਦੇ ਜੂੜੇ ਵਾਲੇ । ੮. ਧਰਤੀ ਦੇ ਛਤਰ । ੯. ਤਕੜੇ ਹੰਕਾਰੀਆਂ ਨੂੰ ਡੰਨ ਦੇਣ ਵਾਲੇ । ੧੦. ਅਤੀ ਸੁੰਦਰ । ੧੧. ਰਾਖਸ਼ਾਂ ਦੇ ਨਾਉਂ । ੧੨. ਨਾਸ ਕਰਨ ਵਾਲੇ । ੧੩, ਰਾਖਸ਼ । ੧੪, ਨੀਚ । ੧੫. ਅਕਾਸ਼ ਅਤੇ ਧਰਤੀ ਤੇ ।

ਤ੍ਰਿਭੰਗੀ ਛੰਦ (ਬਚਿਤ੍ਰ ਨਾਟਕ)

[1]ਖਗ ਖੰਡ ਬਿਹੰਡੰ, [2]ਖਲ ਦਲ ਖੰਡੰ, [3]ਅਤਿ ਰਣ ਮੰਡੰ, ਬਰਬੰਡੰ ॥
[4]ਭੁਜਦੰਡ ਅਖੰਡੰ, [5]ਤੇਜ ਪ੍ਰਚੰਡੰ, [6]ਜੋਤਿ ਅਮੰਡੰ, ਭਾਨ ਪ੍ਰਭੰ ॥
ਸੁਖ ਸੰਤਾ ਕਰਣੰ, ਦੁਰਮਤਿ ਦਰਣੰ[7], [8]ਕਿਲਬਿਖ ਹਰਣੰ, [9]ਅਸ ਸਰਣੰ ॥
ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ, ਮਮ[10] ਪ੍ਰਤਿਪਾਰਣ ਜੈ ਤੇਗੰ ॥

ਸਵੈਯਾ (ਕ੍ਰਿਸ਼ਨਾਵਤਾਰ)

ਛਤ੍ਰੀ ਕੋ ਪੂਤ ਹੌ, ਬਾਮਨ ਕੋ ਨਹਿ, ਕੈ ਤਪੁ ਆਵਤ ਹੈ ਜੁ ਕਰੋ ॥
ਅਰੁ ਅਉਰ ਜੰਜਾਰ ਜਿਤੋ ਗ੍ਰਹ ਕੋ, ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ ॥
ਅਬ ਰੀਝ ਕੈ ਦੇਹੁ ਵਹੈ ਹਮ ਕਉ, ਜੋਊ ਹਉ ਬਿਨਤੀ ਕਰ ਜੋਰ ਕਰੋ ॥
ਜਬ ਆਉ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋ ॥੨੪੯੧॥੫੧੩॥

ਸਵੈਯਾ (ਕ੍ਰਿਸ਼ਨਾਵਤਾਰ)

ਧੰਨ ਜੀਓ[11] ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ ॥
[12]ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ [13]ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥੫੧੪॥

---

੧. ਤਲਵਾਰ (ਖਗ) ਟੁਕੜੇ ਚੰਗੀ ਤਰ੍ਹਾਂ ਕਰਦੀ ਹੈ। ੨. ਮੂਰਖਾਂ ਦੇ ਦਲਾਂ ਦੇ ਟੁਕੜੇ ਕਰਦੀ ਹੈ। ੩. ਜੁੱਧ ਨੂੰ ਸੁੰਦਰ ਬਣਾ ਦਿੰਦੀ ਹੈ, ਐਸੀ ਬਲਵਾਨ ਹੈ। ੪. ਨਾ ਟੁੱਟਣ ਵਾਲੀ, ਹੱਥ ਦਾ ਸੋਟਾ। ੫. ਬਹੁਤੇ ਤੇਜ਼ ਵਾਲੀ। ੬. ਇਸਦੀ ਚਮਕ ਸੂਰਜ ਦੀ ਚਮਕ ਨੂੰ ਮਾਤ ਕਰ ਦਿੰਦੀ ਹੈ। ੭. ਦਲਣ ਵਾਲੀ। ੮. ਪਾਪ ਨਾਸ ਕਰਨ ਵਾਲੀ। ੯. ਤਲਵਾਰ ਦੀ ਮੈਂ ਸ਼ਰਨ ਹਾਂ। ੧੦. ਮੇਰੀ। ੧੧. ਜੀਊਣਾ। ੧੨. ਧੀਰਜ ਦਾ ਘਰ। ੧੩. ਕਾਇਰਤਾ ਨੂੰ ਹੂੰਝ ਕੇ ਬਾਹਰ ਸੁੱਟ ਦੇਵੇ।

ਤ੍ਰਿਯੋ ਬਾਚ ॥ ਕਬਿੱਤ ॥

ਜਾ ਕੋ ਲੋਨ[੧] ਖੈਯੇ, ਤਾਂ ਕੋ ਛੋਰਿ ਕਬਹੂੰ ਨ ਜੈਯੇ, ਜਾ ਕੋ ਲੋਨ ਖੈਯੇ, ਤਾ ਕੇ ਆਗੇ ਹ੍ਵੈ ਜੂਝਿਐ[੨] ॥
ਜਾਂ ਕੋ ਲੋਨ ਖੈਯੇ, ਤਾ ਕੋ ਦਗ਼ਾ ਕਬਹੂੰ ਨ ਦੈਯੇ, ਸਾਚੀ ਸੁਨਿ ਲੈਯੇ, [੩]ਤਾ ਸੌ ਸਾਚ ਹੂੰ ਕੌ ਲੂਝਿਐ ॥
ਚੋਰੀ ਨ ਕਮੈਯੇ, ਆਪੁ ਦੇਵੇ ਸੋ ਭੀ ਬਾਂਟਿ ਖੈਯੇ, ਝੂਠ ਨ ਬਨੈਯੇ, ਕਛੂ ਲੈਬੇ ਕੌ ਨ ਰੂਝਿਐ[੪] ॥
ਰੋਸ ਨ ਬਢੈਯੇ,ਬੁਰੀ ਭਾਖੇ ਸੋ ਭੀ ਮਾਨਿ ਲੈਯੇ,ਚਾਕਰੀ ਕਮੈਯੇ,ਨਾਥ ਮੋਰੀ ਬਾਤ ਬੂਝਿਐ ॥੭॥੯੧੩॥

ਵਾਰ ੩੦, ਪਉੜੀ ੧੪

ਲੂਣੁ ਸਾਹਿਬ ਦਾ ਖਾਇ ਕੈ, ਰਣ ਅੰਦਰਿ ਲੜਿ ਮਰੈ [੫]ਸੁ ਜਾਪੈ । ਸਿਰ ਵਢੈ ਹਥੀਆਰ ਕਰਿ, [੬]ਵਰੀਆਮਾ ਵਰਿਆਮੁ ਸਿਞਾਪੈ । ਤਿਸੁ ਪਿਛੈ ਜੋ ਇਸਤਰੀ, ਥਪਿ ਥੇਈ ਦੇ ਵਰੈ ਸਰਾਪੈ । ਪੋਤੇ ਪੁਤ ਵਡੀਰੀਅਨਿ, ਪਰਵਾਰੈ ਸਾਧਾਰੁ ਪਰਾਪੈ । ਵਖਤੈ ਉਪਰਿ ਲੜਿ ਮਰੈ, ਅੰਮ੍ਰਿਤ ਵੇਲੈ ਸਬਦੁ ਅਲਾਪੈ । ਸਾਧ ਸੰਗਤਿ ਵਿਚਿ ਜਾਇ ਕੈ, ਹਉਮੈ ਮਾਰਿ ਮਰੈ ਆਪੁ ਆਪੈ । ਲੜਿ ਮਰਨਾ ਤੈ ਸਤੀ ਹੋਣੁ, ਗੁਰਮੁਖਿ ਪੰਥੁ ਪੂਰਨ ਪਰਤਾਪੈ । ਸਚਿ ਸਿਦਕ, ਸਚ ਪੀਰੁ ਪਛਾਪੈ ॥੧੪॥

ਗਉੜੀ ੧੨ (ਕਬੀਰ ਜੀਉ) [੩੩੯]

ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ, ਇਆ ਮਾਇਆ ਕੇ ਡਾਂਡੇ ॥ [੭]ਸੂਰੁ ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ[੮] ਭਾਂਡੇ ॥੧॥ ਡਗਮਗ ਛਾਡਿ ਰੇ ਮਨ ਬਉਰਾ ॥ ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ[੯] ॥੧॥ਰਹਾਉ॥ ਕਾਮ ਕ੍ਰੋਧ ਮਾਇਆ ਕੇ ਲੀਨੇ[੧੦], ਇਆ ਬਿਧਿ ਜਗਤੁ ਬਿਗੂਤਾ[੧੧] ॥ ਕਹਿ ਕਬੀਰ ਰਾਜਾ ਰਾਮੁ ਨ ਛੋਡਉ, ਸਗਲ ਊਚ ਤੇ ਊਚਾ ॥੨॥੨॥੭੦॥੬੯॥

---

੧. ਲੂਣ । ੨. ਲੜ ਮਰੀਏ । ੩. ਉਸ ਲਈ ਤਨ ਮਨ ਨਾਲ ਲੜੋ । ੪. ਲਾਲਚ ਕਰੀਏ । ੫. ਉਹ ਨਿਮਕ-ਹਲਾਲ ਸਮਝਿਆ ਜਾਂਦਾ ਹੈ । ੬. ਜੋਧਿਆਂ ਦਾ ਜੋਧਾ ਮੰਨਿਆ ਜਾਂਦਾ ਹੈ । ੭. ਸੂਰਮਾ ਕਾਹਦਾ ? ੮. ਇਕੱਠੇ ਕਰੇ । ੯. ਸੰਧੂਰ ਵਾਲਾ ਨਰੇਲ (ਇਹ ਨਰੇਲ ਹਥ ਵਿਚ ਲੈਣ ਪਿਛੋਂ ਇਸਤ੍ਰੀ ਨੂੰ ਜ਼ਰੂਰੀ ਸਤੀ ਹੋਣਾ ਬਣਦਾ ਹੈ) । ੧੦.ਫਸੇ ਹੋਏ । ੧੧.ਵਿਗੜਿਆ ਹੈ ।

ਸਲੋਕ ਕਬੀਰ ॥ ਗਗਨ ਦਮਾਮਾ[1] ਬਾਜਿਓ, ਪਰਿਓ[2] ਨੀਸਾਨੈ ਘਾਓ ॥
ਖੇਤੁ[3] ਜੁ [4]ਮਾਂਡਿਓ ਸੂਰਮਾ, ਅਬ ਜੂਝਨ[5] ਕੋ ਦਾਉ[6] ॥੧॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ[7] ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ[3] ॥੨॥੨॥ [੧੧੦੫]
ਸਲੋਕ ਮ: ੫ ॥ ਪਹਿਲਾਂ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ[8], ਤਉ ਆਉ ਹਮਾਰੈ ਪਾਸਿ ॥੧॥ (੨੩) [੧੧੦੨]

ਸਲੋਕ ਵਾਰਾਂ ਤੇ ਵਧੀਕ [੧੪੧੨]

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ[9] ਨ ਕੀਜੈ ॥੨੦॥

ਸਲੋਕ [੧੩੬੮]

ਕਬੀਰ ਐਸੀ ਹੋਇ ਪਰੀ, ਮਨ ਕੋ ਭਾਵਤੁ ਕੀਨੁ ॥
ਮਰਨੇ ਤੇ ਕਿਆ ਡਰਪਨਾ, ਜਬ ਹਾਥਿ ਸਿਧਉਰਾ[10] ਲੀਨ ॥੭੧॥

ਮਰਣੁ ਮੁਣਸਾ ਸੂਰਿਆ ਹਕੁ ਹੈ............ [ਅੰਮ੍ਰਿਤ ਕੀਰਤਨ, ਸਫ਼ਾ ੭੬੬

ਕਬੀਰ ਜਿਸੁ ਮਰਨੇ ਤੇ ਜਗੁ ਡਰੈ........ [ਅੰਮ੍ਰਿਤ ਕੀਰਤਨ, ਸਫ਼ਾ ੭੭੪

---

੧. ਨਗਾਰਾ । ੨. ਟਿਕਾਣੇ ਸਿਰ ਸੱਟ ਵੱਜੀ । ੩. ਰਣ-ਭੂਮੀ । ੪. ਮਲਿਆ । ੫. ਲੜਨ ਦਾ । ੬. ਸਮਾਂ ਹੈ । ੭. ਦੁਖੀਆਂ ਲਈ । ੮. ਚਰਨ-ਧੂੜੀ । ੯. ਅਹਿਸਾਨ । ੧੦. ਸਤੀ ਹੋਣ ਵਾਲੀ ਇਸਤ੍ਰੀ ਲਈ ਸੰਧੂਰ ਵਾਲਾ ਨਾਰੀਅਲ ।

# *ਸੰਤਨ ਕੀ ਮਹਿਮਾ ਕਵਨ ਵਖਾਨਉ

ਸਲੋਕ ਮਹਲਾ ੫ ॥ ਹੋਹੁ ਕ੍ਰਿਪਾਲ ਸੁਆਮੀ ਮੇਰੇ, ਸੰਤਾ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ,ਤਿਨ ਕਦੇ ਨ ਚੁਕਨਿ ਹਾਵੇ ॥੧॥ (੯) [੯੬੧]

ਸਲੋਕ ਮ: ੫ ॥ ਜਿਨਾ [੧]ਸਾਸਿ ਗਿਰਾਸਿ ਨ ਵਿਸਰੇ, ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ, ਪੂਰਨੁ ਸੋਈ ਸੰਤੁ ॥੧॥ (੮) [੩੧੯]

ਸਲੋਕ ਡਖਣੇ ਮ: ੫ ॥ ਨਾਨਕ ਕਚੜਿਆ ਸਿਉ ਤੋੜਿ,ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥੧॥ (੨੨) [੧੧੦੨]

ਸਲੋਕੁ ॥ ਸੰਤ ਸਰਨਿ ਜੋ ਜਨੁ ਪਰੈ, ਸੋ ਜਨੁ ਉਧਰਨਹਾਰੁ ॥
ਸੰਤ ਕੀ ਨਿੰਦਾ ਨਾਨਕਾ, [੨]ਬਹੁਰਿ ਬਹੁਰਿ ਅਵਤਾਰ ॥੧॥ [੨੭੯]

---

੧. ਸਾਹ ਲੈਂਦਿਆਂ ਅਤੇ ਖਾਂਦਿਆਂ । ੨. ਫਿਰ ਫਿਰ ਜਨਮਾਂ ਦੇ ਗੇੜ ਵਿਚ ਪੈਂਦਾ ਹੈ ।

*ਗੁਰਬਾਣੀ ਵਿਚ ਇਕ-ਵਚਨ ਰੂਪ ਵਿਚ 'ਸੰਤ' ਪਦ ਕੇਵਲ ਗੁਰੂ ਲਈ ਆਇਆ ਹੈ ਅਤੇ ਜਿਥੇ ਕਿਤੇ ਬਹੁ-ਵਚਨ ਰੂਪ ਵਿਚ ਸੰਤ ਪਦ ਦੀ ਵਰਤੋਂ ਕੀਤੀ ਗਈ ਹੈ, ਉਥੇ ਗੁਰੂ ਕੇ ਸਨਮੁਖੀ ਨਾਮ-ਰੰਗ ਰਸ ਰਤੇ ਗੁਰਸਿਖਾਂ ਦੇ ਸਮੂਹ ਵਲ ਇਸ਼ਾਰਾ ਹੈ, ਪਰ ਕਈ ਥਾਈਂ ਬਹੁ-ਵਚਨ ਸਤਿਕਾਰ ਵਜੋਂ ਸਤਿਗੁਰਾਂ ਲਈ ਹੀ ਹੈ । ਪੁਰਾਤਨ ਸਿਖ ਇਤਿਹਾਸ ਵਾਚਿਆਂ ਪਤਾ ਲਗਦਾ ਹੈ ਕਿ ਦਸੋਂ ਪਾਤਸ਼ਾਹੀਆਂ ਦੇ ਪਵਿੱਤਰ ਸਮੇਂ ਵਿਚ ਕਿਸੇ ਸਿੰਘ ਨੂੰ 'ਸੰਤ' ਪਦ ਨਾਲ ਸੰਬੋਧਨ ਨਹੀਂ ਕੀਤਾ ਗਿਆ, ਸਗੋਂ ਤੁਰੀਆ ਬਿਵਸਥਾ ਵਿਚ ਖੇਡਣ ਵਾਲਿਆਂ ਨੂੰ ਵੀ 'ਭਾਈ' ਦੀ ਪਦਵੀ ਦਿਤੀ ਗਈ । ਜਿਹਾ ਕਿ ਭਾਈ ਸਾਹਿਬ ਭਾਈ ਬੁੱਢਾ ਜੀ, ਭਾਈ ਸਾਹਿਬ ਭਾਈ ਗੁਰਦਾਸ ਜੀ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਆਦਿ । ਸੋ ਕਿਸੇ ਸਿੰਘ ਨੂੰ ਸੰਤ ਕਹਿਣਾ ਕਹਾਉਣਾ ਗੁਰਮਤਿ ਨਹੀਂ । ਇਸ ਲਈ ਸਤਿਕਾਰ ਯੋਗ ਪਿਆਰਿਓ, ਅਸੀਂ ਇਕ ਦੂਜੇ ਨੂੰ ਭਾਈ ਸਾਹਿਬ ਕਹਿ ਕੇ ਸਨਮਾਨਿਆ ਕਰੀਏ ।

ਸਲੋਕ ॥ ਕਬੀਰ ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ, ਸੰਤੁ ਜਪਾਵੈ ਨਾਮੁ ॥੧੬੪॥ [੧੩੭੩]

ਸਲੋਕ ॥ ਕਬੀਰ ਸੰਤ ਕੀ ਗੈਲ[1] ਨ ਛੋਡੀਐ,ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ, ਭੇਟਤ ਜਪੀਐ ਨਾਉ ॥੧੩੦॥ [੧੩੭੧]

ਸਲੋਕ ॥ ਕਬੀਰ ਸਾਧੂ ਕਉ ਮਿਲਨੇ ਜਾਈਐ,ਸਾਥਿ ਨ ਲੀਜੈ ਕੋਇ ॥
ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ ॥੧੧੬॥ [੧੩੭੦]

ਸਲੋਕ ॥ ਕਬੀਰ ਜਾ ਘਰ ਸਾਧ ਨ ਸੇਵੀਅਹਿ,ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ[2], ਸਾਰਖੇ[3], ਭੂਤ ਬਸਹਿ ਤਿਨ ਮਾਹਿ ॥੧੯੨॥ [੧੩੭੪]

ਰੁਬਾਈ ॥ ਦਰ ਦਹਰ ਕਿ ਮਰਦਾਨਿ ਖ਼ੁਦਾ ਆਮਦਹ ਅੰਦ ॥
ਬਰ ਗੁਮ ਸ਼ੁਦਗਾਂ ਰਾਹਨੁਮਾ ਆਮਦਹ ਅੰਦ ॥
'ਗੋਯਾ' ਅਗਰ ਈਂ ਚਸ਼ਮਿ ਤੌ ਮੁਸ਼ਤਾਕਿ ਖ਼ੁਦਾ ਅਸ੍ਤ ॥
ਮਰਦਾਨਿ ਖ਼ੁਦਾ ਖ਼ੁਦਾਨੁਮਾ ਆਮਦਹ ਅੰਦ ॥ [ਦੀਵਾਨਿ ਗੋਯਾ ਭਾਈ ਨੰਦ ਲਾਲ ਜੀ]

ਦੇਵਗੰਧਾਰੀ ਮਹਲਾ ੫ [੫੨੯-੩੦]

ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥ ਗੁਰ ਪ੍ਰਸਾਦਿ ਕਾਹੂ ਜਾਤੇ ॥੧॥ਰਹਾਉ॥ ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ ਰੰਗਿ ਤੁਮਾਰੈ ਲਾਲ ਭਏ ਹੈ, ਰਾਮ ਨਾਮ ਰਸਿ ਮਾਤੇ ॥੧॥ ਮਹਾ ਕਿਲਬਿਖ[4] ਕੋਟਿ ਦੋਖ ਰੋਗਾ, ਪ੍ਰਭ ਦ੍ਰਿਸਟਿ[5] ਤੁਹਾਰੀ ਹਾਤੇ[6] ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ, ਨਾਨਕ ਗੁਰ ਚਰਨ ਪਰਾਤੇ ॥੨॥੬॥

---

ਰੁਬਾਈ—ਸੰਸਾਰ ਵਿਚ ਜੋ ਹਰੀ ਦੇ ਭਗਤ ਆਉਂਦੇ ਹਨ ਉਹ ਭੁੱਲੜਾਂ ਨੂੰ ਸਿਧੇ ਰਾਹ ਪਾਉਣ ਲਈ ਆਉਂਦੇ ਹਨ । ਐ ਗੋਯਾ ! ਜੇ ਤੇਰੀਆਂ ਅੱਖਾਂ ਅਕਾਲ ਪੁਰਖ ਦੇ ਦਰਸ਼ਨਾਂ ਦੀਆਂ ਚਾਹਵਾਨ ਹਨ (ਤਾਂ ਤੂੰ ਸਮਝ ਲੈ ਕਿ)ਹਰੀ ਦੇ ਭਗਤ ਹਰੀ ਨੂੰ ਹੀ ਵਿਖਾਲਣ ਲਈ ਆਉਂਦੇ ਹਨ । ੧.ਸਾਥ । ੨.ਮਸਾਣ । ੩.ਨਿਆਂਈ । ੪.ਬਜਰ ਧਾਪ । ੫.ਮਿਹਰ ਦੀ ਨਜ਼ਰ । ੬. ਨਾਸ ਹੁੰਦੇ ।

ਰਾਮਕਲੀ ਮਹਲਾ ੫ [੮੯੮]

ਇਹ ਲੋਕੇ[1] ਸੁਖੁ ਪਾਇਆ ॥ ਨਹੀ ਭੇਟਤ ਧਰਮ ਰਾਇਆ ॥ ਹਰਿ ਦਰਗਹ ਸੋਭਾਵੰਤ ॥ [2]ਫੁਨਿ ਗਰਭਿ ਨਾਹੀ ਬਸੰਤ ॥੧॥ ਜਾਨੀ ਸੰਤ ਕੀ ਮਿਤ੍ਰਾਈ ॥ ਕਰਿ ਕਿਰਪਾ ਦੀਨੋ ਹਰਿਨਾਮਾ, [3]ਪੂਰਬਿ ਸੰਜੋਗਿ ਮਿਲਾਈ ॥੧॥ਰਹਾਉ॥ ਗੁਰ ਕੇ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ ਸੰਜੋਗੁ ਸਭਾਗਾ ॥ ਸੰਤ ਕੀ ਧੂਰਿ ਲਾਗੀ ਮੇਰੇ ਮਾਥੇ ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥ ਸਾਧ ਕੀ ਸਚੁ ਟਹਲ ਕਮਾਨੀ ॥ ਤਬ ਹੋਏ ਮਨ ਸੁਧ ਪਰਾਨੀ ॥ ਜਨ ਕਾ ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ[4] ॥੩॥ ਮਿਟਾਨੇ ਸਭਿ ਕਲਿ ਕਲੇਸ ॥ ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥ ਪ੍ਰਗਟੇ ਆਨੂਪ ਗੋੁਵਿੰਦ ॥ ਪ੍ਰਭ ਪੂਰੇ ਨਾਨਕ ਬਖਸੰਦ ॥੪॥੩੮॥੪੯॥

ਪਉੜੀ (ਗਉੜੀ ਕੀ ਵਾਰ [੩੨੦]

ਇਹ ਨੀਸਾਣੀ ਸਾਧ ਕੀ, ਜਿਸੁ ਭੇਟਤ ਤਰੀਐ ॥ ਜਮ ਕੰਕਰੁ ਨੇੜਿ ਨ ਆਵਈ, ਫਿਰਿ ਬਹੁੜਿ ਨ ਮਰੀਐ ॥ ਭਵ ਸਾਗਰੁ ਸੰਸਾਰੁ ਬਿਖੁ,ਸੋ ਪਾਰਿ ਉਤਰੀਐ॥ [5]ਹਰਿ ਗੁਣ ਗੁੰਫਹੁ ਮਨਿ ਮਾਲ, ਹਰਿ ਸਭ ਮਲੁ[6] ਪਰਹਰੀਐ[7] ॥ ਨਾਨਕ ਪ੍ਰੀਤਮ ਮਿਲਿ ਰਹੇ, ਪਾਰਬ੍ਰਹਮ ਨਰਹਰੀਐ[8] ॥੧੧॥

ਗਉੜੀ ਮਹਲਾ ੫ [੨੦੯]

ਤੁਮ ਹਰਿ ਸੇਤੀ ਰਾਤੇ ਸੰਤਹੁ[9]॥ ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ,ਓੜਿ ਪਹੁਚਾਵਹੁ ਦਾਤੇ ॥੧॥ ਰਹਾਉ॥ ਤੁਮਰਾ ਮਰਮੁ ਤੁਮਾਹੀ ਜਾਨਿਆ,ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ ਕਉ

---

੧. ਜਗਤ । ੨. ਫਿਰ ਜਨਮ ਨਹੀਂ ਧਾਰਨਾ ਪਵੇਗਾ । ੩. ਪਿਛਲੇ ਜਨਮਾਂ ਦੇ ਲੇਖਾਂ ਅਨੁਸਾਰ ਸੰਤਾਂ ਦੀ ਸੰਗਤ ਪ੍ਰਾਪਤ ਹੋਈ । ੪. ਵੱਸ ਗਿਆ ਹੈ । ੫. ਮਨ ਵਿਚ ਹਰੀ ਦੇ ਗੁਣਾਂ ਦੀ ਮਾਲਾ ਬਣਾਵੋ । ੬. ਮੈਲ । ੭. ਦੂਰ ਕਰੇਗਾ । ੮. ਬਲੀ । ੯. ਸਤਿਗੁਰੂ ਜੀ ।

ਕਰਹੁ ਹਮਾਰੀ ਗਾਤੇ ॥੧॥ [1]ਤਰਣ ਸਾਗਰ ਬੋਹਿਥ ਚਰਨ ਤੁਮਾਰੇ,ਤੁਮ ਜਾਨਹੁ ਅਪੁਨੀ ਭਾਤੇ॥ਕਰਿ ਕਿਰਪਾ ਜਿਸੁ ਰਾਖਹੁ ਸੰਗੇ,ਤੇਤੇ ਪਾਰਿ ਪਰਾਤੇ ॥੨॥ [2]ਈਤ ਊਤ ਪ੍ਰਭ ਤੁਮ ਸਮਰਥਾ,ਸਭੁ ਕਿਛੁ ਤੁਮਰੈ ਹਾਥੇ॥ ਐਸਾ ਨਿਧਾਨੁ[3] ਦੇਹੁ ਮੋਕਉ, ਹਰਿ ਜਨ ਚਲੈ ਹਮਾਰੈ ਸਾਥੇ ॥੩॥ ਨਿਰਗੁਨੀਆਰੇ ਕਉ ਗੁਨੁ ਕੀਜੈ, ਹਰਿਨਾਮੁ ਮੇਰਾ ਮਨੁ ਜਾਪੇ ॥ ਸੰਤ ਪ੍ਰਸਾਦਿ ਨਾਨਕ ਹਰਿ ਭੇਟੇ, ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥

ਸਾਰਗ ਮਹਲਾ ੪ [੧੨੦੧]

ਜਪਿ ਮਨ ਮਾਧੋ ਮਧੁਸੂਦਨੋ[4] ਹਰਿ ਸ੍ਰੀਰੰਗੋ[4] ਪਰਮੇਸਰੋ,ਸਤਿ ਪਰਮੇਸਰੋ, ਪ੍ਰਭੁ ਅੰਤਰਜਾਮੀ ॥ ਸਭ ਦੂਖਨ ਕੋ ਹੰਤਾ[5], ਸਭ ਸੂਖਨ ਕੋ ਦਾਤਾ, ਹਰਿ ਪ੍ਰੀਤਮ ਗੁਨ ਗਾਉ ॥੧॥ਰਹਾਉ॥ ਹਰਿ [6]ਘਟਿ ਘਟੇ ਘਟਿ ਬਸਤਾ, ਹਰਿ ਜਲਿ ਥਲੇ ਹਰਿ ਬਸਤਾ,ਹਰਿ ਥਾਨ ਥਾਨੰਤਰਿ ਬਸਤਾ,ਮੈ ਹਰਿ ਦੇਖਣ ਕੋ ਚਾਉ ॥ ਕੋਈ ਆਵੈ ਸੰਤੋ, ਹਰਿ ਕਾ ਜਨੁ ਸੰਤੋ, ਮੇਰਾ ਪ੍ਰੀਤਮ ਜਨੁ ਸੰਤੋ, ਮੋਹਿ ਮਾਰਗੁ ਦਿਖਲਾਵੈ ॥ ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥੧॥ ਹਰਿ ਜਨ ਕਉ ਹਰਿ ਮਿਲਿਆ,ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ ਮੇਰੈ ਮਨਿ ਤਨਿ ਆਨੰਦ ਭਏ,ਮੈ ਦੇਖਿਆ [7]ਹਰਿ ਰਾਉ ॥ ਜਨ ਨਾਨਕ ਕਉ ਕਿਰਪਾ ਭਈ,ਹਰਿ ਕੀ ਕਿਰਪਾ ਭਈ, ਜਗਦੀਸੁਰ ਕਿਰਪਾ ਭਈ ॥ ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ ॥੨॥੩॥੧੦॥

ਬਿਲਾਵਲੁ ਮਹਲਾ ੫ [੮੦੯-੧੦]

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ[8] ॥ ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ ॥੧॥ ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ ॥ ਮੈਲੁ ਖੋਈ, ਕੋਟਿ [9]ਅਘ ਹਰੇ[10], ਨਿਰਮਲ ਭਏ ਚੀਤਾ ॥੧॥ਰਹਾਉ॥ ਐਸੀ ਭਗਤਿ ਗੋਵਿੰਦ ਕੀ, ਕੀਟਿ ਹਸਤੀ[11] ਜੀਤਾ ॥ ਜੋ ਜੋ ਕੀਨੋ ਆਪਨੋ, ਤਿਸੁ ਅਭੈ ਦਾਨੁ

---

੧. ਸੰਸਾਰ-ਸਾਗਰ ਨੂੰ ਤਾਰਨ ਲਈ ਆਪ ਜੀ ਦੇ ਚਰਨ ਜਹਾਜ਼ ਹਨ । ੨. ਲੋਕ-ਪ੍ਰਲੋਕ । ੩. ਖਜ਼ਾਨਾ । ੪. ਭਾਵ ਵਾਹਿਗੁਰੂ । ੫. ਨਾਸ ਕਰਨ ਵਾਲਾ । ੬. ਸਾਰਿਆਂ ਹਿਰਦਿਆਂ ਵਿਚ । ੭. ਹਰੀ ਰਾਜਾ,ਅਕਾਲ ਪੁਰਖ । ੮.ਵਕਤਾ,ਵਿਆਖਿਆ ਕਰਨ ਵਾਲਾ । ੯. ਪਾਪ । ੧੦. ਨਾਸ ਕੀਤੇ । ੧੧. ਹਾਥੀ ।

ਦੀਤਾ ॥੨॥ ਸਿੰਘੁ[੧] ਬਿਲਾਈ ਹੋਇ ਗਇਓ,ਤ੍ਰਿਣੁ[੨] ਮੇਰੁ[੩] ਦਿਖੀਤਾ ॥ ਸ੍ਰਮੁ[੪] ਕਰਤੇ ਦਮ[੫] ਆਢ[੬] ਕਉ, ਤੇ ਗਨੀ[੭] ਧਨੀਤਾ[੮] ॥੩॥ ਕਵਨ ਵਡਾਈ ਕਹਿ ਸਕਉ, ਬੇਅੰਤ ਗੁਨੀਤਾ ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰਸ ਰੀਤਾ[੯] ॥੪॥੭॥੩੭॥

ਸੋਰਠਿ ਮਹਲਾ ੫ [੬੧੪]

ਹਮ ਸੰਤਨ ਕੀ ਰੇਨੁ ਪਿਆਰੇ, ਹਮ ਸੰਤਨ ਕੀ ਸਰਣਾ ॥ ਸੰਤ ਹਮਾਰੀ [੧੦]ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥ ਹਮ ਸੰਤਨ ਸਿਉ ਬਣਿ ਆਈ ॥ [੧੧]ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ॥ ਸੰਤਨ ਸਿਉ ਮੇਰੀ ਲੇਵਾ ਦੇਵੀ, ਸੰਤਨ ਸਿਉ ਬਿਉਹਾਰਾ ॥ ਸੰਤਨ ਸਿਉ ਹਮ ਲਾਹਾ ਖਾਟਿਆ, ਹਰਿ ਭਗਤਿ ਭਰੇ ਭੰਡਾਰਾ ॥੨॥ ਸੰਤਨ ਮੋਕਉ ਪੂੰਜੀ ਸਉਪੀ, ਤਉ ਉਤਰਿਆ ਮਨ ਕਾ ਧੋਖਾ ॥ ਧਰਮਰਾਇ ਅਬ ਕਹਾ ਕਰੈਗੋ,ਜਉ ਫਾਟਿਓ ਸਗਲੋ ਲੇਖਾ ॥੩॥ ਮਹਾ ਅਨੰਦ ਭਏ ਸੁਖੁ ਪਾਇਆ,ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ, ਰੰਗਿ ਰਤੇ ਬਿਸਮਾਦੇ ॥੪॥੮॥੧੯॥

ਸੋਰਠਿ ਮਹਲਾ ੫ [੬੧੦]

ਤਨੁ ਸੰਤਨ ਕਾ, ਧਨੁ ਸੰਤਨ ਕਾ, ਮਨੁ ਸੰਤਨ ਕਾ ਕੀਆ ॥ ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ, ਸਰਬ ਕੁਸਲ ਤਬ ਥੀਆ ॥੧॥ ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥ ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ[੧੨] ਕੀਆ ॥ਰਹਾਉ॥ ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥ ਈਹਾਂ ਸੁਖੁ, ਆਗੈ ਮੁਖ ਊਜਲ, ਜਨ ਕਾ ਸੰਗੁ ਵਡਭਾਗੀ ਪਾਈਐ ॥੨॥ ਰਸਨਾ ਏਕ ਅਨੇਕ ਗੁਣ ਪੂਰਨ, ਜਨ ਕੀ ਕੇਤਕ[੧੩] ਉਪਮਾ ਕਹੀਐ ॥ ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥

---

੧. ਸ਼ੇਰ । ੨. ਤੀਲਾ । ੩. ਪਹਾੜ । ੪. ਉੱਦਮ । ੫. ਦਮੜੀ । ੬. ਅੱਧੀ । ੭. (ਫਾਰਸੀ) ਬਹੁਤ । ੮. ਧਨੀ । ੯. ਖਾਲੀ । ੧੦. ਪੱਕਾ ਆਸਰਾ । ੧੧. ਪਿਛਲੇ (ਸ਼ੁਭ) ਕਰਮਾਂ ਦੇ ਲਿਖੇ ਅਨੁਸਾਰ ਸੰਤ ਦਾ ਸੰਗ ਪ੍ਰਾਪਤ ਹੋਇਆ ਹੈ । ੧੨. ਮੁਕਤ ਕਰ ਦਿਤੇ । ੧੩. ਕਿੰਨੀ ਕੁ ਭਾਵ ਸੰਤ ਦੀ ਮਹਿਮਾ ਅਗਾਧ ਹੈ, ਇਸ ਲਈ ਉਹ ਕਹੀ ਹੀ ਨਹੀਂ ਜਾ ਸਕਦੀ ।

੩॥ ਨਿਰਗੁਨ ਨੀਚ ਅਨਾਥ[1] ਅਪਰਾਧੀ, ਓਟ ਸੰਤਨ ਕੀ ਆਹੀ ॥ [2]ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ [3]ਨਿਬਾਹੀ ॥੪॥੭॥

ਰਾਮਕਲੀ ਮਹਲਾ ੫ [੮੯੬]

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥ ਸੰਤਹ ਚਰਨ ਮਾਥਾ ਮੇਰੋ ਪਉਤ[4] ॥ ਅਨਿਕ ਬਾਰ ਸੰਤਹ ਡੰਡਉਤ ॥੧॥ ਇਹੁ ਮਨੁ ਸੰਤਨ ਕੈ ਬਲਿਹਾਰੀ ॥ ਜਾ ਕੀ ਓਟ ਗਹੀ ਸੁਖੁ ਪਾਇਆ, ਰਾਖੇ ਕਿਰਪਾ ਧਾਰੀ ॥੧॥ਰਹਾਉ॥ ਸੰਤਹ ਚਰਨ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥੨॥ ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥੩॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥

ਪਉੜੀ (ਵਾਰ ਗੂਜਰੀ ਮ: ੫) [੫੧੮]

ਹਉ ਮਾਗਉ ਤੁਝੈ[5] ਦਇਆਲ,ਕਰਿ ਦਾਸਾ ਗੋਲਿਆ ॥ ਨਉ ਨਿਧਿ ਪਾਈ ਰਾਜੁ, ਜੀਵਾ ਬੋਲਿਆ[6] ॥ ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥ ਤਿਨ ਕੈ ਸੰਗਿ ਨਿਹਾਲੁ, ਸ੍ਰਵਣੀ ਜਸੁ ਸੁਣਾ ॥ ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥ ਪਖਾ ਪਾਣੀ ਪੀਸਿ, ਬਿਗਸਾ[7] ਪੈਰ ਧੋਇ ॥ ਆਪਹੁ ਕਛੂ ਨ ਹੋਇ, ਪ੍ਰਭ ਨਦਰਿ ਨਿਹਾਲੀਐ ॥ ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ ॥੩॥

---

੧. ਮਾਂ ਪਿਉ ਰਹਿਤ । ੨. ਗ੍ਰਹਿਸਤ ਦੇ ਮੋਹ ਰੂਪੀ ਹਨੇਰੇ ਖੂਹ ਵਿਚ ਮੈਂ ਡੁਬਿਆ ਹੋਇਆ ਹਾਂ । ੩. ਮੇਰੀ (ਪੈਜ) ਨੂੰ ਸਿਰੇ ਚਾੜ੍ਹੋ । ੪. ਪੈਂਦਾ ਹੈ । ੫. ਤੇਰੇ ਪਾਸੋਂ । ੬. ਤੇਰਾ ਨਾਮ ਲੈਣ ਨਾਲ । ੭. ਖੁਸ਼ ਹੁੰਦਾ ਹਾਂ ।

ਸੂਹੀ ਮਹਲਾ ੫ [੭੪੫]

ਹਰਿ ਕਾ ਸੰਤੁ, [1]ਪਰਾਨ ਧਨ, ਤਿਸ ਕਾ ਪਨਿਹਾਰਾ[2] ॥ ਭਾਈ ਮੀਤ, ਸੁਤ ਸਗਲ ਤੇ, ਜੀਅ ਹੂੰ ਤੇ ਪਿਆਰਾ ॥੧॥ਰਹਾਉ॥ ਕੇਸਾ ਕਾ ਕਰਿ ਬੀਜਨਾ[3], ਸੰਤ ਚਉਰੁ ਢੁਲਾਵਉ[4] ॥ ਸੀਸੁ ਨਿਹਾਰਉ[5] ਚਰਣ ਤਲਿ, ਧੂੜਿ ਮੁਖਿ ਲਾਵਉ ॥੧॥ ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥ ਤਜਿ ਅਭਿਮਾਨੁ, ਸਰਣੀ ਪਰਉ, ਹਰਿ ਗੁਣ ਨਿਧਿ ਪਾਈ ॥੨॥ ਅਵਲੋਕਨ[6] ਪੁਨਹ ਪੁਨਹ ਕਰਉ, ਜਨ ਕਾ ਦਰਸਾਰੁ ॥ ਅੰਮ੍ਰਿਤ ਬਚਨ ਮਨ ਮਹਿ ਸਿੰਚਉ, ਬੰਦਉ ਬਾਰ ਬਾਰ ॥੩॥ ਚਿਤਵਉ, ਮਨਿ ਆਸਾ ਕਰਉ, ਜਨ ਕਾ ਸੰਗੁ ਮਾਗਉ ॥ ਨਾਨਕ ਕਉ ਪ੍ਰਭ ਦਇਆ ਕਰਿ, ਦਾਸ ਚਰਣੀ ਲਾਗਉ ॥੪॥੨॥੪੨॥

ਕਾਨੜਾ ਮਹਲਾ ੫ [੧੨੯੯]

ਸੰਤਨ ਪਹਿ ਆਪਿ[7] ਉਧਾਰਨ ਆਇਓ ॥੧॥ਰਹਾਉ॥ ਦਰਸਨ ਭੇਟਤ ਹੋਤ ਪੁਨੀਤਾ, ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥੧॥ ਕਾਟੇ ਰੋਗ ਭਏ ਮਨ ਨਿਰਮਲ, ਹਰਿ ਹਰਿ ਅਉਖਧੁ ਖਾਇਓ ॥੨॥ ਅਸਥਿਤ ਭਏ ਬਸੇ ਸੁਖ ਥਾਨਾ, ਬਹੁਰਿ ਨ ਕਤਹੂ ਧਾਇਓ ॥੩॥ ਸੰਤ ਪ੍ਰਸਾਦਿ ਤਰੇ ਕੁਲ ਲੋਗਾ, ਨਾਨਕ [8]ਲਿਪਤ ਨ ਮਾਇਓ ॥੪॥੭॥

ਪਉੜੀ (ਗਉੜੀ ਕੀ ਵਾਰ ਮ: ੫) [੩੧੯]

ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ, ਬਿਨਸੈ ਸਭੁ ਮੰਦਾ ॥ ਪਤਿਤ ਉਧਾਰਣ ਪਾਰਬ੍ਰਹਮ, ਸੰਤ ਬੇਦੁ ਕਹੰਦਾ ॥ ਭਗਤਿ ਵਛਲੁ ਤੇਰਾ ਬਿਰਦੁ ਹੈ,ਜੁਗਿ ਜੁਗਿ ਵਰਤੰਦਾ ॥ ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥੫॥

---

੧. (ਮੇਰੇ) ਪ੍ਰਾਨ ਅਤੇ ਧਨ (ਹਰੀ ਦੇ ਸੰਤਾਂ ਦੇ ਹਨ)। ੨. ਜਲ ਭਰਨ ਵਾਲਾ ਸੇਵਾਦਾਰ। ੩. ਪੱਖਾ। ੪. ਫੇਰਾਂ। ੫. ਨੀਵਾਂ ਕਰਾਂ। ੬. ਵੇਖਾਂ। ੭. ਹਰੀ। ੮. ਮਾਇਆ ਨਹੀਂ ਛੋਂਹਦੀ।

ਸਾਰਗ ਮਹਲਾ ੫ [੧੨੦੪]

ਮਾਈ ਸਤਿ ਸਤਿ ਸਤਿ ਹਰਿ, ਸਤਿ ਸਤਿ ਸਤਿ ਸਾਧਾ ॥ ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ ॥੧॥ਰਹਾਉ॥ ਨਿਸਿ ਬਾਸੁਰ ਨਖਿਅਤ੍ਰ ਬਿਨਾਸੀ, [੧]ਰਵਿ [੨]ਸਸੀਅਰ [੩]ਬੇਨਾਧਾ ॥ [੪]ਗਿਰਿ ਬਸੁਧਾ[੫] ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ ॥੧॥ [੬]ਅੰਡ ਬਿਨਾਸੀ, ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ [੭]ਚਾਰਿ ਬਿਨਾਸੀ, ਖਟਹਿ[੮] ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ ॥੨॥ [੯]ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥ ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ ॥੩॥ ਆਪੇ ਆਪਿ ਆਪ ਹੀ ਆਪੇ, ਸਭੁ ਆਪਨ ਖੇਲੁ ਦਿਖਾਧਾ ॥ ਪਾਇਓ ਨ ਜਾਈ ਕਹੀ ਭਾਂਤਿ ਰੇ, ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥

ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧ [੧੨੯੪]

ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥ ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ, ਮਿਲਿ ਸੰਗਤਿ ਪਾਰਿ ਉਤਰਿਆ ॥੧॥ਰਹਾਉ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ, ਹਮ ਸਾਧ ਜਨਾਂ ਪਗ ਪਰਿਆ ॥ ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ, ਮਿਲਿ ਸਾਧੂ ਪਤਿਤ ਉਧਰਿਆ ॥੧॥ ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ[੧੦] ਵਸਗਤਿ ਕਰਿਆ ॥ ਜਿਉਂ ਜਲ ਤੰਤੁ ਪਸਾਰਿਓ ਬਧਕਿ[੧੧], ਗ੍ਰਸਿ[੧੨] ਮੀਨਾ[੧੩] [੧੪]ਵਸਗਤਿ ਖਰਿਆ ॥੨॥ ਹਰਿ ਕੇ ਸੰਤ ਸੰਤ ਭਲ ਨੀਕੇ, ਮਿਲਿ ਸੰਤ ਜਨਾ ਮਲੁ ਲਹੀਆ॥ਹਉਮੈ [੧੫]ਦੁਰਤੁ ਗਇਆ ਸਭੁ ਨੀਕਰਿ, ਜਿਉ ਸਾਬਨਿ ਕਾਪਰੁ ਕਰਿਆ॥੩॥ ਮਸਤਕਿ ਲਿਲਾਟਿ[੧੬]ਲਿਖਿਆ ਧੁਰਿ ਠਾਕੁਰਿ, ਗੁਰ ਸਤਿਗੁਰ ਚਰਨ ਉਰ[੧੭]ਧਰਿਆ॥ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ, ਜਨ ਨਾਨਕ ਨਾਮਿ ਉਧਰਿਆ॥੪॥੧॥

---

੧. ਸੂਰਜ । ੨. ਚੰਦ੍ਰਮਾ । ੩. ਨਾਸ ਹੋ ਜਾਣਗੇ । ੪. ਪਹਾੜ । ੫. ਧਰਤੀ । ੬. ਆਂਡਿਆਂ, ਜੇਰ, ਧਰਤੀ ਅਤੇ ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ ਵੀ ਨਾਸ਼ ਹੋ ਜਾਣਗੇ । ੭. ਚਾਰ ਵੇਦ । ੮. ਛੇ ਸ਼ਾਸਤ੍ਰ । ੯. ਰਜ, ਸਤ, ਤਮ ਗੁਣਾਂ ਵਾਲੇ ਵੀ । ੧੦. ਸਤਿਗੁਰੂ । ੧੧. ਫਾਹੀਵਾਲ । ੧੨. ਫਾਹ ਕੇ । ੧੩. ਮੱਛੀ । ੧੪. ਕਾਬੂ ਕਰ ਕੇ ਲੈ ਗਿਆ । ੧੫. ਪਾਪ । ੧੬. ਮਥੇ ਦੇ ਲੇਖ । ੧੭. ਹਿਰਦੇ ਵਿਚ ।

ਪਉੜੀ ਮ: ੫ (ਗਉੜੀ ਕੀ ਵਾਰ ਮ: ੪) [੩੧੬-੧੭]

ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ, ਸੇ ਵਚਨ ਹੋਵੰਦੇ ॥ ਪਰਗਟ ਪਾਹਾਰੈ ਜਾਪਦੇ, ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ, ਸੰਤ ਨਾਲਿ ਖਹੰਦੇ ॥ [1]ਓਇ ਲੋਚਨਿ ਓਨਾ ਗੁਣੈ ਨੋ,ਓਇ ਅਹੰਕਾਰਿ ਸੜੰਦੇ ॥ ਓਇ ਵੇਚਾਰੇ ਕਿਆ ਕਰਹਿ, ਜਾਂ ਭਾਗ ਧੁਰਿ ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ, ਸੇ ਕਿਸੈ ਨ ਸੰਦੇ ॥ ਵੈਰੁ ਕਰਨਿ ਨਿਰਵੈਰ ਨਾਲਿ, ਧਰਮਿ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ, ਸੇ ਫਿਰਹਿ ਭਵੰਦੇ ॥ ਪੇਡੁ ਮੁੰਢਾਹੂ ਕਟਿਆ, ਤਿਸੁ ਡਾਲ ਸੁਕੰਦੇ ॥੩੧॥

ਆਸਾ ਮਹਲਾ ੫ [੩੯੨]

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥ ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ॥ ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥ ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥ ਕੋਟਿ ਕੋਟਿ ਅਘ[2] ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥ ਸੂਰਬੀਰ ਬਚਨ ਕੇ ਬਲੀ॥ਕਉਲਾ[3] ਬਪੁਰੀ[3] ਸੰਤੀ ਛਲੀ ॥੩॥ ਤਾਕਾ ਸੰਗੁ ਬਾਛਹਿ ਸੁਰ ਦੇਵ॥ ਅਮੋਘ[4] ਦਰਸੁ, ਸਫਲ ਜਾ ਕੀ ਸੇਵ ॥ ਕਰ[5] ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥

ਮਾਝ ਮਹਲਾ ੫ [੯੯-੧੦੦]

ਸਗਲ ਸੰਤਨ ਪਹਿ ਵਸਤੁ ਇਕ ਮਾਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ, ਦੇਹੁ ਸੰਤਨ ਕੀ ਧੂਰਾ ਜੀਉ ॥੧॥ ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖ

---

੧. ਸੰਤ ਚਾਹੁੰਦੇ ਹਨ ਕਿ ਮੂਰਖਾਂ ਨੂੰ ਗੁਣ ਦੇਈਏ, ਪਰ ਮੂਰਖ ਸੰਤਾਂ ਦੀ ਵਡਿਆਈ ਵੇਖ ਕੇ ਸੜਦੇ ਹਨ । ੨. ਪਾਪ । ੩. ਮਾਇਆ । ੪. ਫਲਦਾਇਕ । ੫. ਹੱਥ ।

ਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ, ਅਉਸਰੁ[1] ਕਰਹੁ ਹਮਾਰਾ ਪੂਰਾ ਜੀਉ ॥੨॥ ਦਰਸਨਿ ਤੇਰੈ ਭਵਨ ਪੁਨੀਤਾ ॥ [2]ਆਤਮ ਗੜੁ ਬਿਖਮੁ[3] ਤਿਨਾ ਹੀ ਜੀਤਾ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥ ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥ ਸਚ ਘਰਿ ਬੈਸਿ ਰਹੇ ਗੁਣ ਗਾਏ, ਨਾਨਕ ਬਿਨਸੇ ਕੂਰਾ[4] ਜੀਉ ॥੪॥੧੧॥੧੮॥

ਰਾਗੁ ਬੈਰਾੜੀ ਮਹਲਾ ੫ ਘਰੁ ੧ [੭੨੦]

ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥੧॥ਰਹਾਉ॥ ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿਨਾਮੁ ਦਿਵਾਇਓ ॥੧॥ ਸਰਬ ਸੂਖ ਹਰਿਨਾਮਿ ਵਡਾਈ ॥ ਗੁਰਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ

ਸੁਹਬਤੇ ਸ਼ਾਂ ਹਾਸਿਲੇ ਈਂ ਜ਼ਿੰਦਗੀਸ੍ਤ ॥ ਜ਼ਿੰਦਗੀ ਈਂ ਜ਼ਿੰਦਗੀ ਈਂ ਬੰਦਗੀਸ੍ਤ ॥੧੫੭॥

ਗਰ ਤੁਮੇ ਖ਼ੁਆਹੀ ਕਿ ਮਰਿਦੇ ਹਕ ਸ਼ਵੀ ॥ ਆਰਿਫ਼ੇ ਊ ਕਾਮਿਲੇ ਮੁਤਲਕ ਸ਼ਵੀ ॥੧੫੮॥

ਈਂ ਹਮਹ ਕੇ ਸਾਹਿਬੇ ਜਾ ਆਮਦੰਦ ॥ ਅਜ਼ ਬਰਾਏ ਸੁਹਬਤੇ ਸ਼ਾਂ ਆਮਦੰਦ ॥੧੫੯॥

ਜ਼ਿੰਦਗੀ ਏ ਸ਼ਾਂ ਜ਼ਿ ਫ਼ੈਜੇ ਸੁਹਬਤ ਅਸ੍ਤ ॥ ਸੁਹਬਤੇ ਸ਼ਾਂ ਆਯਤੇ ਪੁਰ ਰਹਮਤ ਅਸ੍ਤ ॥੧੬੦॥

ਹਰ ਕਸੇ ਰਾ ਸੁਹਬਤੇ ਸ਼ਾਂ ਬਾਯਦਸ਼ ॥ ਤਾਂ ਜ਼ਿ ਦਿਲਅਕਦੇ ਗੁਹਰ ਬਿਕੁਸ਼ਾਯਦਸ਼ ॥੧੬੧॥

---

੧. ਮਨੁੱਖਾ ਜਨਮ ਦੀ ਵਾਰੀ । ੨. ਅੰਤਹਕਰਨ ਰੂਪ ਕਿਲ੍ਹਾ । ੩. ਕਰੜਾ । ੪. ਕੂੜ ।

[੧੫੭] ਸੰਤਾਂ ਦੀ ਸੰਗਤ ਹੀ ਜੀਵਨ ਦਾ ਲਾਭ ਹੈ । ਇਸ ਜੀਵਨ ਦਾ (ਮੂਲ) ਭਗਤੀ ਹੀ ਹੈ । [੧੫੮] ਜੇ ਤੂੰ ਚਾਹੁੰਦਾ ਹੈਂ ਕਿ ਹਰੀ ਦਾ ਬੰਦਾ ਬਣੇਂ ਅਤੇ ਹਰੀ ਨੂੰ ਪੂਰੀ ਤਰ੍ਹਾਂ ਜਾਨਣ ਵਾਲਾ ਬਣ ਜਾਵੇਂ । [੧੫੯] ਇਸ ਸੰਸਾਰ ਵਿਚ ਜੋ ਵੀ ਪ੍ਰਾਣੀ ਆਏ ਹਨ ਉਹ ਸੰਤਾਂ ਦੀ ਸੰਗਤ ਲਈ ਹੀ ਆਏ ਹਨ । [੧੬੦] ਜੀਵਨ ਦਾ ਲਾਭ ਹੈ ਉਨ੍ਹਾਂ ਦੀ ਸੰਗਤ ਵਿਚ ਰਹਿਣਾ । ਉਨ੍ਹਾਂ ਦੀ ਸੰਗਤ ਨਾਲ ਜੀਵਨ ਵਾਹਿਗੁਰੂ ਦੀ ਕ੍ਰਿਪਾ ਦਾ ਪਾਤਰ ਹੋ ਜਾਂਦਾ ਹੈ । [੧੬੧] ਜੋ ਕੋਈ ਵੀ ਸੰਤਾਂ ਦੀ ਸੰਗਤ ਕਰਦਾ ਹੈ ਉਸ ਦੇ ਹਿਰਦੇ ਵਿਚ ਮੋਤੀਆਂ ਦਾ ਹਾਰ ਖੁਲ੍ਹ ਜਾਂਦਾ ਹੈ, ਭਾਵ ਉਸ ਨੂੰ ਅਮੋਲਕ ਗਿਆਨ ਪ੍ਰਾਪਤ ਹੋ ਜਾਂਦਾ ਹੈ ।

ਰਸਮਿ ਸ਼ਾਂ ਆਈਨਿ ਦਿਲਦਾਰੀ ਬਵਦ ॥ ਦਰ ਹਮਹ ਹਾਲ ਅਜ਼ ਖ਼ੁਦਾ ਯਾਰੀ ਬਵਦ ॥੧੯੦॥
ਹਰ ਕਸੇ ਰਾ ਕੇ ਨਸੀਬ ਈ ਦੌਲਤ ਅਸ੍ਤ ॥ ਦੌਲਤੇ ਜਾਵੇਦ ਅੰਦਰ ਸੁਹਬਤ ਅਸ੍ਤ ॥੧੯੧॥
ਈਂ ਹਮਹ ਅਜ਼ ਸੁਹਬਤੇ ਮਰਦਾਨਿ ਊਸ੍ਤ ॥ ਦੌਲਤੇ ਹਰ ਦੋ ਜਹਾਂ ਦਰ ਸ਼ਾਨਿ ਊਸ੍ਤ ॥੧੯੨॥
ਸੁਹਬਤੇ ਸ਼ਾਂ ਨਫ਼ਹੇ ਬਿਸੀਆਰ ਆਵੁਰਦ ॥ ਨਖ਼ਲਿ ਜਿਸਮੇ ਖ਼ਾਕ ਹਕ ਬਾਰ ਆਵੁਰਦ ॥੧੯੩॥
ਦਰ ਨਜ਼ਿਰ ਆਇੰਦ ਚੂ ਜ਼ਾਤੇ ਅਲਾਹ ॥ ਦਰ ਹਕੀਕਤ ਹਰ ਦੋ ਆਲਮ ਰਾ ਪਨਾਹ ॥੨੩੦॥
ਦਰ ਨਜ਼ਿਰ ਆਯੰਦ ਹਮਚੂੰ ਜ਼ਰਹ ਵਾਰ ॥ ਦਰ ਹਕੀਕਤ ਹਰ ਕੁਦਾਮੀ ਸ਼ਹ ਸਵਾਰ ॥੨੩੧॥
ਦਰ ਕਸਬ ਬਾਸ਼ੰਦ ਆਜ਼ਾਦ ਅਜ਼ ਕਸਬ ॥ ਉਮ੍ਰ ਗੁਜ਼ਾਰੰਦ ਅੰਦਰਿ ਯਾਦਿ ਰਬ ॥੨੩੨॥
ਖ਼ੇਸ਼ ਰਾ ਚੂੰ ਮੋਰ ਬਿਸ਼ੁਮਾਰੰਦ ਸ਼ਾਂ ॥ ਦਰ ਹਕੀਕਤ ਬਿਹਤਰ ਅਜ਼ ਪੀਲੇ ਦਮਾਂ ॥੨੩੩॥
ਹਰ ਚਿ ਮੇ ਬੀਨੀ ਹਮਹ ਹੈਰਾਨ ਸ਼ਾਂ ॥ ਸ਼ਾਨਿ ਸ਼ਾਂ ਬਰਤਰ ਬਵਦ ਅਜ਼ ਇਮਤਿਹਾਂ ॥੨੩੪॥
ਸੁਹਬਤੇ ਮਰਦਾਨੇ ਹਕ ਬਾਸ਼ਦ ਕਰਮ ॥ ਦੌਲਤੇ ਕਾਂ ਰਾ ਨ ਬਾਸ਼ਦ ਹੇਚ ਗ਼ਮ ॥੨੩੫॥

---

[੧੯੦] ਇਹ ਉਨ੍ਹਾਂ ਦਾ ਸੁਭਾ ਹੈ ਕਿ ਸਭ ਦਾਮਨ ਖ਼ੁਸ਼ ਰਖਦੇ ਹਨ ਤੇ ਹਰ ਹਾਲਤ ਵਿਚ ਅਕਾਲ ਪੁਰਖ ਨਾਲ ਮਿਤ੍ਰਤਾਈ ਰਖਦੇ ਹਨ ।
[੧੯੧] ਹਰ ਮਨੁੱਖ ਨੂੰ ਇਹ ਧਨ ਕਿਦਾਂ ਮਿਲ ਸਕਦਾ ਹੈ । ਉਨ੍ਹਾਂ (ਸੰਤਾਂ) ਦੀ ਸੰਗਤ ਨਾਲ ਇਹ ਅਟੁੱਟ ਖਜ਼ਾਨਾ ਮਿਲਦਾ ਹੈ ।
[੧੯੨] ਇਹ ਸਭ ਕੁਝ ਸੰਤਾਂ ਦੀ ਸੰਗਤ ਨਾਲ ਹੀ ਪ੍ਰਾਪਤ ਹੁੰਦਾ ਹੈ ਅਤੇ ਦੋਹਾਂ ਲੋਕਾਂ ਦਾ ਧਨ ਉਨ੍ਹਾਂ ਪਾਸ ਹੈ ।
[੧੯੩] ਸੰਤਾਂ ਦੀ ਸੰਗਤ ਭਾਰੀ ਲਾਭ ਪਹੁੰਚਾਉਂਦੀ ਹੈ । ਮਿੱਟੀ ਦੀ ਦੇਹ ਵਾਲੇ ਬ੍ਰਿਛ ਨੂੰ ਰੱਬ ਰੂਪੀ ਫਲ ਲਾ ਦਿੰਦੀ ਹੈ ।
[੨੩੦] ਵੇਖਣ ਵਿਚ ਉਹ (ਸੰਤ) ਕਰਤਾਰ ਦੀ ਮੂਰਤ ਦਿਖਾਈ ਦਿੰਦੇ ਹਨ । ਸਚ ਜਾਣੋਂ ਕਿ ਉਹ ਦੋਹਾਂ ਲੋਕਾਂ ਦੀ ਓਟ ਹਨ ।
[੨੩੧] ਸੰਤ ਵੇਖਣ ਵਿਚ ਧੂੜ ਦਾ ਕਿਣਕਾ ਲਗਦੇ ਹਨ । ਸਚ ਜਾਣੋਂ ਕਿ ਉਹ ਭਾਰੀ ਘੋੜ ਸਵਾਰ (ਭਾਵ ਯੋਧੇ) ਹਨ ।
[੨੩੨] (ਜਗਤ ਦੇ) ਬਿਉਹਾਰ ਕਰਦੇ ਉਹ ਜਗਤ ਤੋਂ ਨਿਰਾਸ ਹਨ । ਆਪਣੀ ਆਯੂ ਹਰੀ ਦੇ ਸਿਮਰਨ ਵਿਚ ਬਤੀਤ ਕਰਦੇ ਹਨ ।
[੨੩੩] ਆਪਣੇ ਆਪ ਨੂੰ ਉਹ ਕੀੜੀ ਤੁਲ ਸਮਝਦੇ ਹਨ, ਅਸਲ ਵਿਚ ਉਹ ਮਸਤ ਹਾਥੀ ਤੋਂ ਵੀ ਬਲਵਾਨ ਹਨ ।
[੨੩੪] ਜੋ ਵੀ ਉਨ੍ਹਾਂ ਨੂੰ ਵੇਖਦਾ ਉਹ ਹੈਰਾਨ ਹੁੰਦਾ ਹੈ । ਉਨ੍ਹਾਂ ਦੀ ਸ਼ਾਨ ਵਧ ਜਾਂਦੀ ਹੈ ਪਰਖਣ ਵੇਲੇ ।
[੨੩੫] ਵਾਹਿਗੁਰੂ ਦੀ ਕ੍ਰਿਪਾ ਨਾਲ ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ । ਫਿਰ ਧਨ ਦੀ ਕੋਈ ਚਿੰਤਾ ਨਹੀਂ ਰਹਿੰਦੀ ।

ਦਰ ਲਿਬਾਸੇ ਦੁਨਯਵੀ ਫ਼ਾਰਿਗ਼ ਅਜ਼ਾਂ ॥ ਹਮ ਚੁ ਜ਼ਾਤਸ਼ ਆਸ਼ਕਾਰਾ ਓ ਨਿਹਾਂ ॥੩੩੩॥
ਜ਼ਾਹਿਰਸ਼ ਦਰ ਕੈਦਿ ਮੁਸ਼ਤੇ ਖ਼ਾਕ ਹਸ੍ਤ ॥ ਬਾਤਿਨੋ ਊ ਬਾ ਖ਼ੁਦਾਏ ਪਾਕ ਹਸ੍ਤ ॥੩੩੪॥
ਜ਼ਾਹਿਰ ਅੰਦਰ ਮਾਇਲੇ ਫ਼ਰਜ਼ੰਦੁ ਜ਼ਨ ॥ ਦਰ ਹਕੀਕਤ ਬਾ ਖ਼ੁਦਾਏ ਖ਼ੇਸ਼ਤਨ ॥੩੩੫॥
ਜ਼ਾਹਿਰ ਅੰਦਰ ਮਾਇਲੇ ਹਿਰਸੋ ਹਵਾ ॥ ਬਾਤਿਨੇ ਊ ਪਾਕ ਅਜ਼ ਯਾਦੇ ਖ਼ੁਦਾ ॥੩੩੬॥
ਜ਼ਾਹਿਰ ਅੰਦਰ ਮਾਇਲੇ ਅਸਬੋ ਸ਼ੁਤਰ ॥ ਬਾਤਿਨਸ਼ ਫ਼ਾਰਿਗ ਜ਼ਿ ਕੈਦੇ ਸ਼ੋਰੁ ਸ਼ਰ ॥੩੩੭॥
ਜ਼ਾਹਿਰ ਅੰਦਰ ਮਾਇਲੇ ਸੀਮੋ ਜ਼ਰ ਅਸ੍ਤ ॥ ਬਾਤਿਨ ਅੰਦਰ ਸਾਹਿਬੇ ਬਹਰੋ ਬਰ ਅਸ੍ਤ ॥੩੩੮॥
ਰਫ਼ਤਹ ਰਫ਼ਤਹ ਬਾਤਿਨਸ਼ ਜ਼ਾਹਿਲ ਸ਼ੁਦਹ ॥ ਦਰ-ਹਕੀਕਤ ਤਬਲਹੇ ਅੰਬਰ ਸ਼ੁਦਹ ॥੩੩੯॥
ਜ਼ਾਹਿਰੋ ਬਾਤਿਨ ਸ਼ੁਦਹ ਯਕਸਾਨ ਊ ॥ ਹਰ ਦੁ ਆਲਮ ਬੰਦਹੇ ਫ਼ਰਮਾਨਿ ਊ ॥੩੪੦॥
ਹਮ ਬਦਿਲ ਯਾਦੇ ਖ਼ੁਦਾ ਹਮ ਬਰ ਜ਼ਬਾਂ ॥ ਈਂ ਜ਼ਬਾਨਸ਼ ਦਿਲ ਸ਼ੁਦਹ ਦਿਲ ਸ਼ੁਦ ਜ਼ਬਾਂ ॥੩੪੧॥
ਵਾਸਿਲਾਨੇ ਹਕ ਚਿਨੀਂ ਫ਼ਰਮੂਦਹ ਅੰਦ ॥ ਬੰਦਹ ਹਾ ਦਰ ਬੰਦਗੀ ਆਸੂਦਹ ਅੰਦ ॥੩੪੨॥

[ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

[੩੩੩] ਸੰਤ ਵੇਖਣ ਵਿਚ ਦੁਨੀਆਦਾਰ ਵਿਖਾਈ ਦਿੰਦੇ ਹਨ, ਪਰ ਅਸਲ ਵਿਚ ਉਹ ਦੁਨੀਆਂ ਤੋਂ ਨਿਰਲੇਪ ਹਨ, ਉਹ ਅਕਾਲੀ ਜੋਤ ਪ੍ਰਗਟ-ਪਹਾਰੇ ਵੇਖਦੇ ਹਨ। [੩੩੪] ਵੇਖਣ ਵਿਚ ਉਹ ਦੁਨੀਆਂ 'ਚ ਬਝੇ ਹੋਏ ਹਨ ਪਰ ਅਸਲ ਵਿਚ ਉਹ ਤਾਂ ਕਰਤਾਰ ਨਾਲ ਇਕ-ਮਿਕ ਹੋਏ ਹੋਏ ਹਨ। [੩੩੫] ਵੇਖਣ ਵਿਚ ਉਹ ਪੁੱਤਰ ਕਲੱਤਰ ਵਿਚ ਫਸੇ ਹੋਏ ਹਨ ਪਰ ਅਸਲ ਵਿਚ ਉਨ੍ਹਾਂ ਦਾ ਪੱਕਾ ਰਿਸ਼ਤਾ ਸਾਈਂ ਨਾਲ ਹੈ। [੩੩੬] ਵੇਖਣ ਵਿਚ ਉਹ ਤਾਂ ਲਬ ਲੋਭ ਵਿਚ ਪਏ ਹੋਏ ਹਨ ਪਰ ਅਸਲ ਵਿਚ ਉਹ ਤਾਂ ਹਰੀ ਦੇ ਸਿਮਰਨ ਨਾਲ ਪਵਿਤ੍ਰ ਹੋਏ ਹੋਏ ਹਨ। [੩੩੭] ਵੇਖਣ ਵਿਚ ਉਹ ਤਾਂ ਊਠ ਘੋੜਿਆਂ ਦੇ ਵਪਾਰ ਵਿਚ ਰੁਝੇ ਹੋਏ ਹਨ,ਪਰ ਅਸਲ ਵਿਚ ਉਹ ਤਾਂ ਦੁਨੀਆਂ ਦੇ ਰੌਲੇ-ਗੌਲੇ ਤੋਂ ਉਪਰ ਹਨ। [੩੩੮] ਵੇਖਣ ਵਿਚ ਉਹ ਸੋਨਾ ਚਾਂਦੀ ਜੋੜਨ ਵਿਚ ਲਗੇ ਹੋਏ ਹਨ,ਅਸਲ ਵਿਚ ਉਹ ਤਾਂ ਜਲ (ਸਮੁੰਦਰ) ਥਲ ਦੇ ਮਾਲਕ ਦੇ ਨਾਲ ਹਨ। [੩੩੯] ਹੌਲੀ ਹੌਲੀ ਉਨ੍ਹਾਂ ਦਾ ਅਸਲੀ ਜੀਵਨ ਪ੍ਰਗਟ ਹੋ ਜਾਂਦਾ ਹੈ ਅਤੇ ਉਨ੍ਹਾਂ ਤੋਂ ਕਸਤੂਰੀ ਵਾਂਗ ਮਹਿਕ ਆਉਣ ਲਗ ਪੈਂਦੀ ਹੈ। [੩੪੦] ਅੰਦਰੋਂ ਬਾਹਰੋਂ ਇਕ ਸਮਾਨ ਹੋ ਜਾਂਦੇ ਹਨ ਅਤੇ ਲੋਕ ਪ੍ਰਲੋਕ ਉਨ੍ਹਾਂ ਸੰਤਾਂ ਦੇ ਹੁਕਮ ਵਿਚ ਚਲਦਾ ਹੈ। [੩੪੧] ਉਹ ਹਰੀ ਨੂੰ ਮਨ ਅਤੇ ਜੀਭਾ ਨਾਲ ਜਪਦੇ ਹਨ ਉਨ੍ਹਾਂ ਦੀ ਜੀਭਾ ਰੱਬ ਦੀ ਯਾਦ ਵਿਚ ਮਨ ਬਣ ਜਾਂਦੀ ਹੈ ਅਤੇ ਮਨ ਜੀਭਾ। [੩੪੨] ਰੱਬ ਤਾਈਂ ਪੁਜੇ ਹੋਏ ਇਹ ਦਸਦੇ ਹਨ ਕਿ ਭਗਤ ਭਗਤੀ ਵਿਚ ਹੀ ਖੁਸ਼ ਰਹਿੰਦੇ ਹਨ।

ਗਰਚਿ ਦਰ ਦਿਲਹਾ ਨ ਬਾਸ਼ਦ ਜੁਜ਼ ਖ਼ੁਦਾ ॥ ਆਰਿਫ਼ਾਂ ਰਾ ਮਨਜ਼ਿਲੇ ਬਾਸ਼ਦ ਉਲਾ ॥੩੭੦॥
ਗ਼ੈਰਿ ਆਰਿਫ਼ ਵਾਕਿਫ਼ੇ ਈਂ ਹਾਲ ਨੇਸ੍ਤ ॥ ਆਰਿਫ਼ਾਂ ਰਾ ਗ਼ੈਰਿ ਜ਼ਿਕਰਸ਼ ਕਾਲ ਨੇਸ੍ਤ ॥੩੭੧॥
ਅਜ਼ ਬਰਾਏ ਆਂ ਕਿ ਹਕ ਹਾਸਿਲ ਕੁਨੀ ॥ ਪੈਰਵੀ ਏ ਆਰਿਫ਼ੇ ਕਾਮਿਲ ਕੁਨੀ ॥੩੭੨॥
ਆਰਿਫ਼ੇ ਕਾਮਿਲ ਤੁਰਾ ਕਾਮਿਲ ਕੁਨਦ ॥ ਹਰ ਚਿ ਮੇ ਖ਼ਾਹੀ ਤੁਰਾ ਹਾਸਿਲ ਕੁਨਦ ॥੩੭੩॥
ਰਾਸਤੀ ਈਨ ਅਸ੍ਤ ਰਾਹੇ ਹਕ ਬਿਗੀਰ ॥ ਤਾ ਤੁਹਮ ਗਰਦੀ ਚੁ ਖ਼ੁਰਸ਼ੈਦੇ ਮੁਨੀਰ ॥੩੭੪॥
ਹਕ ਦਰੂਨੇ ਦਿਲ ਕਿ ਦਿਲਦਾਰੀ ਕੁਨਦ ॥ ਮੁਰਸ਼ਦੇ ਕਾਮਿਲ ਤੁਰਾ ਯਾਰੀ ਕੁਨਦ ॥੩੭੫॥

[ਗੰਜਨਾਮਾ ਭਾਈ ਨੰਦ ਲਾਲ ਜੀ

ਦੌਲਤ ਅੰਦਰ ਖ਼ਾਕਿ ਪਾਏ ਮੁਕਬਿਲਾਂ ॥ ਦੌਲਤੇ ਕਾਰਾਂ ਨਮੇ ਆਯਦ ਜ਼ਿਆਂ ॥੪੭੯॥
ਵਰਨਹ ਦਰ ਦੁਨੀਆ ਹਮਹ ਫ਼ਸਲੇ ਬਹਾਰ ॥ ਆਕਬਤ ਦੀਦੀ ਖ਼ਿਜ਼ਾਂ ਆਵੁਰਦ ਬਾਰ ॥੪੮੦॥
ਈਂ ਬਹਾਰੇ ਤਾਜ਼ਹ ਬਾਸ਼ਦ ਤਾਂ ਅਬਦ ॥ ਯਾ ਇਲਾਹੀ ਦੂਰ ਦਾਰੀ ਚਸ਼ਮਿ ਬਦ ॥੪੮੧॥

[ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

---

[੩੭੦] ਜੇ ਮਨ ਵਿਚ ਹਰੀ ਤੋਂ ਛੁੱਟ ਹੋਰ ਕੋਈ ਨਾ ਵਸੇ ਤਾਂ ਉਸ ਗਿਆਨੀ ਦਾ ਦਰਜਾ ਸਭ ਤੋਂ ਉੱਚਾ ਹੋ ਜਾਂਦਾ ਹੈ। [੩੭੧] ਗਿਆਨਵਾਨ ਸੰਤਾਂ ਤੋਂ ਬਿਨਾਂ ਇਸ ਭੇਦ ਦਾ ਕਿਸੇ ਨੂੰ ਪਤਾ ਨਹੀਂ ਲਗਦਾ। ਉਨ੍ਹਾਂ ਨੂੰ ਹੋਰ ਕਿਸੇ ਦੀ ਕਥਾ ਨਹੀਂ ਭਾਉਂਦੀ। [੩੭੨] ਜੇ ਤੂੰ ਚਾਹੇਂ ਹਰੀ ਦੀ ਪ੍ਰਾਪਤੀ ਤਾਂ ਤੂੰ ਪੂਜੇ ਹੋਏ ਸੰਤਾਂ ਦੇ ਪਿਛੇ ਚਲ। [੩੭੩] ਪੂਰਨ ਸੰਤ ਤੈਨੂੰ ਵੀ ਪੂਰਨ ਬਣਾ ਦੇਣਗੇ। ਜੋ ਤੂੰ ਚਾਹੁੰਦਾ ਹੈਂ ਉਹ ਤੈਨੂੰ ਦਵਾ ਦੇਣਗੇ। [੩੭੪] ਸੱਚੀ ਗੱਲ ਤਾਂ ਇਹ ਹੈ ਕਿ ਤੂੰ ਰਬ ਦੇ ਰਾਹ ਚਲੇਂ ਤਾਂ ਤੂੰ ਸੂਰਜ ਵਾਂਗ ਚਮਕੇਂਗਾ। [੩੭੫] ਹਿਰਦੇ ਵਿਚ ਸਦਾ ਵਸਿਆ ਹੋਵੇਂ ਤਾਂ ਦਿਲ ਨੂੰ ਹੌਂਸਲਾ ਰਹਿੰਦਾ ਹੈ। ਪੂਰਾ ਸਤਿਗੁਰੂ ਤੇਰੇ ਨਾਲ ਅੰਤ ਤਾਈਂ ਸਾਥ ਨਿਭਾਵੇਗਾ।

[੪੭੯] ਰੱਬ ਦੀ ਦਰਗਾਹ ਵਿਚ ਕਬੂਲ ਹੋਏ ਭਗਤਾਂ ਦੀ ਚਰਨ-ਧੂੜੀ ਵਿਚ ਮਾਇਆ ਰੁਲਦੀ ਫਿਰਦੀ ਹੈ। ਸੰਤ ਚਰਨ-ਧੂੜ ਮਾਇਆ ਤੋਂ ਬਹੁਤੀ ਸੰਸਾਰਕ ਕੰਮ ਸੁਆਰਦੀ ਹੈ। [੪੮੦] ਇਸ ਸੰਸਾਰ ਵਿਚ ਹਰੇਕ ਬਸੰਤ ਰੁੱਤ ਦੇ ਅੰਤ ਵਿਚ ਪਤਝੜ ਦੀ ਰੁੱਤ ਆਉਂਦੀ ਹੈ (ਭਾਵ ਸਾਰੀਆਂ ਵਸਤੂਆਂ ਨਾਸਵਾਨ ਹਨ)। [੪੮੧] ਹੇ ਵਾਹਿਗੁਰੂ! ਇਹ ਸਤਸੰਗ ਰੂਪੀ ਵਾੜੀ ਸਾਰੀ ਉਮਰ ਹੀ ਹਰੀ ਭਰੀ ਰਹੇ ਅਤੇ ਇਸ ਨੂੰ ਕਿਸੇ ਦੀ ਬੁਰੀ ਨਜ਼ਰ ਨਾ ਲਗ ਜਾਵੇ।

ਆਸਾ ਮਹਲਾ ੫ [੩੮੪-੮੫]

ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ [1]ਠਾਠਾ ਬਾਗਾ ॥੧॥ [2]ਬਾਹਰਿ ਸੂਤੁ ਸਗਲ ਸਿਉ ਮਉਲਾ ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ਰਹਾਉ॥ ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥ ਦੀਸਿ ਆਵਤ ਹੈ ਬਹੁਤੁ ਭੀਹਾਲਾ[3] ॥ ਸਗਲ ਚਰਨ ਕੀ ਇਹੁ ਮਨੁ ਰਾਲਾ[4] ॥੩॥ ਨਾਨਕ ਜਨਿ ਗੁਰੁ ਪੂਰਾ ਪਾਇਆ ॥ ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥

ਬਸੰਤੁ ਹਿੰਡੋਲ ਮਹਲਾ ੪ ਘਰੁ ੨ [੧੧੭੮]

ਰਾਮਨਾਮੁ ਰਤਨ ਕੋਠੜੀ, ਗੜ ਮੰਦਰਿ ਏਕ ਲੁਕਾਨੀ ॥ ਸਤਿਗੁਰੁ ਮਿਲੈ ਤ ਖੋਜੀਐ, ਮਿਲਿ ਜੋਤੀ ਜੋਤਿ ਸਮਾਨੀ ॥੧॥ ਮਾਧੋ ਸਾਧੂ[5] ਜਨ ਦੇਹੁ ਮਿਲਾਇ ॥ ਦੇਖਤ ਦਰਸੁ ਪਾਪ ਸਭਿ ਨਾਸਹਿ, ਪਵਿਤ੍ਰ ਪਰਮ ਪਦੁ ਪਾਇ ॥੧॥ਰਹਾਉ॥ ਪੰਚ ਚੋਰ ਮਿਲਿ ਲਾਗੇ ਨਗਰੀਆ, ਰਾਮ ਨਾਮ ਧਨ ਹਿਰਿਆ[6] ॥ ਗੁਰਮਤਿ ਖੋਜ ਪਰੇ ਤਬ ਪਕਰੇ, ਧਨੁ ਸਾਬਤੁ ਰਾਸਿ ਉਬਰਿਆ ॥੨॥ ਪਾਖੰਡ ਭਰਮ ਉਪਾਵ ਕਰਿ ਥਾਕੇ, ਰਿਦ ਅੰਤਰਿ ਮਾਇਆ ਮਾਇਆ ॥ ਸਾਧੂ[5] ਪੁਰਖ, ਪੁਰਖ ਪਤਿ ਪਾਇਆ, ਅਗਿਆਨ ਅੰਧੇਰੁ ਗਵਾਇਆ ॥੩॥ ਜਗੰਨਾਥ ਜਗਦੀਸ ਗੁਸਾਈ, ਕਰਿ ਕਿਰਪਾ ਸਾਧੁ[5] ਮਿਲਾਵੈ ॥ ਨਾਨਕ ਸਾਂਤਿ ਹੋਵੈ ਮਨ ਅੰਤਰਿ, ਨਿਤ ਹਿਰਦੈ ਹਰਿ ਗੁਣ ਗਾਵੈ ॥੪॥੧॥੩॥

ਬਿਲਾਵਲੁ ਮਹਲਾ ੫ [੮੧੦]

ਬਿਨੁ ਸਾਧੂ[5] ਜੋ ਜੀਵਨਾ ਤੇਤੋ ਬਿਰਥਾਰੀ ॥ ਮਿਲਤ ਸੰਗਿ ਸਭਿ ਭ੍ਰਮ ਮਿਟੇ,ਗਤਿ ਭਈ ਹਮਾਰੀ ॥੧॥ ਜਾ ਦਿਨ ਭੇਟੇ ਸਾਧ[5] ਮੋਹਿ,ਉਆ ਦਿਨ ਬਲਿਹਾਰੀ ॥ ਤਨੁ ਮਨੁ ਅਪਨੋ ਜੀਅਰਾ, ਫਿਰਿ ਫਿਰਿ ਹਉ ਵਾਰੀ ॥ ੧॥ਰਹਾਉ॥ ਏਤ ਛਡਾਈ ਮੋਹਿ[7] ਤੇ, ਇਤਨੀ ਦ੍ਰਿੜਤਾਰੀ ॥ ਸਗਲ ਰੇਨ ਇਹੁ ਮਨੁ ਭਇਆ, ਬਿਨਸੀ

੧. ਨਿਰਬਾਹ ਮਾਤਰ ਬਾਤ-ਚੀਤ । ੨. ਬਾਹਰੋਂ ਵੇਖਣ ਵਿਚ ਸਾਰਿਆਂ ਨਾਲ ਮੇਲ-ਮਿਲਾਪ ਰਖਿਆ ਹੋਇਆ,ਪਰ ਅਸਲ ਵਿਚ ਕੌਲ ਫੁੱਲ ਵਾਂਗ ਸਾਰਿਆਂ ਤੋਂ ਨਿਰਲੇਪ । ੩. ਭਿਆਨਕ । ੪. ਧੂੜੀ । ੫. ਸਤਿਗੁਰੂ । ੬. ਲੁਟ ਲਿਆ । ੭. ਮੈਥੋਂ ।

ਅਪਧਾਰੀ[1]॥੨॥ ਨਿੰਦ ਚਿੰਦ[2] ਪਰਦੂਖਨਾ, ਏ ਖਿਨ ਮਹਿ ਜਾਰੀ ॥ ਦਇਆ ਮਇਆ[3] ਅਰੁ ਨਿਕਟਿ ਪੇਖੁ, ਨਾਹੀ ਦੂਰਾਰੀ ॥੩॥ ਤਨ ਮਨ ਸੀਤਲ ਭਏ ਅਬ, [4]ਮੁਕਤੇ ਸੰਸਾਰੀ ॥ [5]ਹੀਤ ਚੀਤ ਸਭ ਪ੍ਰਾਨ ਧਨ, ਨਾਨਕ ਦਰਸਾਰੀ ॥੪॥੧੦॥੪੦

੧. ਹਉਮੈ । ੨. ਉਸਤਤ । ੩. ਕ੍ਰਿਪਾ । ੪. ਬੰਧਨਾਂ ਤੋਂ ਛੁੱਟ ਗਏ । ੫. ਚਿਤ ਦਾ ਪ੍ਰੇਮ ।

ਗਉੜੀ ਗੁਆਰੇਰੀ ਮਹਲਾ ੫ [੧੯੩]

ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥ ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥ ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ਰਹਾਉ॥ ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥੨॥ ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥ ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥੩॥ ਕਿਰਪਾ ਨਿਧਿ ਕਿਰਪਾਲ ਧਿਆਵਉ॥ ਸਾਧ ਸੰਗਿ ਤਾਂ ਬੈਠਣੁ ਪਾਵਉ॥ ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥ ਸਾਧ ਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥

ਆਸਾ ਮਹਲਾ ੫ [੩੯੨-੯੩]

ਸਗਲ ਸੂਖ ਜਪਿ ਏਕੈ ਨਾਮ ॥ ਸਗਲ ਧਰਮ ਹਰਿ ਕੇ ਗੁਣ ਗਾਮ ॥ ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥ ਗੁਰਪ੍ਰਸਾਦਿ ਓਇ ਆਨੰਦ ਪਾਵੈ॥ਜਿਸ ਸਿਮਰਤ ਮਨਿ ਹੋਹਿ ਪ੍ਰਗਾਸਾ,ਤਾਂ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ॥ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿਮ੍ਰਿਤਿ ਸੁਨੀਜਾ ॥ ਮਹਾ ਪੁਨੀਤ ਜਾ ਕਾ ਨਿਰਮਲ ਥਾਨੁ ॥ ਸਾਧ ਸੰਗਤਿ ਜਾ ਕੈ ਹਰਿ ਹਰਿ ਨਾਮੁ ॥੨॥ ਪ੍ਰਗਟਿਓ ਸੋ ਜਨੁ ਸਗਲੇ ਭਵਨ ॥ ਪਤਿਤ ਪੁਨੀਤ ਤਾ ਕੀ ਪਗ ਰੇਨ ॥ ਜਾ ਕਉ ਭੇਟਿਓ ਹਰਿ ਹਰਿ ਰਾਇ ॥ ਤਾਕੀ ਗਤਿ ਮਿਤਿ ਕਥਨੁ ਨ ਜਾਇ ॥੩॥ ਆਠ ਪਹਰ ਕਰ ਜੋੜਿ ਧਿਆਵਉ ॥ ਉਨ ਸਾਧਾ ਕਾ ਦਰਸਨੁ ਪਾਵਉ ॥ ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥੪॥੩੯॥੯੦॥

ਪਉੜੀ (ਗਉੜੀ ਕੀ ਵਾਰ ਮ: ੫) [੩੨੦]

ਓਥੈ ਅੰਮ੍ਰਿਤੁ ਵੰਡੀਐ, ਸੁਖੀਆ ਹਰਿ ਕਰਣੇ ॥ ਜਮ ਕੈ ਪੰਥਿ ਨ ਪਾਈਅਹਿ,ਫਿਰਿ ਨਾਹੀ ਮਰਣੇ ॥ ਜਿਸ ਨੋ ਆਇਆ ਪ੍ਰੇਮ ਰਸੁ,ਤਿਸੈ ਹੀ ਜਰਣੇ ॥ ਬਾਣੀ ਉਚਰਹਿ ਸਾਧ ਜਨ, ਅਮਿਓ ਚਲਹਿ ਝਰਣੇ ॥ ਪੇਖਿ ਦਰਸਨੁ ਨਾਨਕੁ ਜੀਵਿਆ, ਮਨ ਅੰਦਰਿ ਧਰਣੇ ॥੯॥

ਭੈਰਉ ਮਹਲਾ ੫ [੧੧੪੬]

ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥੧॥ ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ॥੧॥ਰਹਾਉ॥ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥ ਸੰਤ ਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥ ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥ ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤ ਸੰਗਿ ਹਉਮੈ ਦੁਖ ਨਸਾ ॥੩॥ ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥ ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥

ਬਿਲਾਵਲੁ ਮਹਲਾ ੫ [੮੨੦-੨੧]

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥ ਕਥਾ ਕੀਰਤਨੁ ਆਨੰਦ ਮੰਗਲ ਧੁਨਿ, ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ਰਹਾਉ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ, ਨਾਮ ਅਪੁਨੇ ਕੀ ਕੀਨੀ ਦਾਤਿ ॥ ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧੁ ਇਸੁ ਤਨ ਤੇ ਜਾਤ ॥੧॥ ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ,ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥ ਚਰਨ ਸਰਨ ਨਾਨਕ ਪ੍ਰਭ ਤੇਰੀ, ਕਰਿ ਕਿਰਪਾ ਸੰਤ ਸੰਗਿ ਮਿਲਾਤ ॥੨॥੪॥੮੪॥

ਗੋਂਡ ਮਹਲਾ ੫ [੮੬੩-੬੪]

[1]ਜਾ ਕੈ ਸੰਗਿ ਇਹੁ ਮਨੁ ਨਿਰਮਲੁ॥ਜਾ ਕੈ ਸੰਗਿ ਹਰਿ ਹਰਿ ਸਿਮਰਨੁ॥ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ ਰਿਦੈ ਪਰਗਾਸ ॥੧॥ ਸੇ ਸੰਤਨ[2] ਹਰਿ ਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾ ਕੈ

੧. ਸਤਿਕਾਰ ਯੋਗ ਸੰਤ, ਸਤਿਗੁਰੂ ਜੀ । ੨. ਜਿਨ੍ਹਾਂ ਸਤਿਗੁਰਾਂ ਦੇ ।

ਨੀਤ॥੧॥ਰਹਾਉ॥ ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ ਭਰਮੁ ਭਉ ਨਸੈ ॥ ਜਾਕੈ ਕੀਰਤਿ ਨਿਰਮਲ ਸਾਰ ॥ ਜਾ ਕੀ ਰੇਨੁ ਬਾਂਛੈ ਸੰਸਾਰ ॥੨॥ ਕੋਟਿ ਪਤਿਤ ਜਾ ਕੈ ਸੰਗਿ ਉਧਾਰ ॥ ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥ ਸਰਬ ਜੀਆਂ ਕਾ ਜਾਨੈ ਭੇਉ ॥ ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥ ਪਾਰਬ੍ਰਹਮ ਜਬ ਭਏ ਕ੍ਰਿਪਾਲ ॥ ਤਬ ਭੇਟੇ ਗੁਰ ਸਾਧ ਦਇਆਲ ॥ ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥ ਸੂਖ ਸਹਜ ਆਨੰਦ ਹਰਿਨਾਏ ॥੪॥੪॥੬॥

ਰੁਣਝੁਣੋ ਸਬਦੁ ਅਨਾਹਦੁ ਨਿਤ ਉਠ ਗਾਈਐ ਸੰਤਨ ਕੈ...... ਅੰਮ੍ਰਿਤ ਕੀਰਤਨ, ਸਫ਼ਾ ੬੯੨

ਸਾਰਗ ਮਹਲਾ ੫ [੧੨੧੭]

ਕਰਹੁ ਗਤਿ ਦਇਆਲ ਸੰਤਹੁ ਮੋਰੀ ॥ ਤੁਮ ਸਮਰਥ ਕਾਰਨ ਕਰਨਾ, ਤੂਟੀ ਤੁਮਹੀ ਜੋਰੀ ॥੧॥ ਰਹਾਉ॥ ਜਨਮ ਜਨਮ ਕੇ ਬਿਖਈ ਤੁਮ ਤਾਰੇ, ਸੁਮਤਿ ਸੰਗਿ ਤੁਮਾਰੈ ਪਾਈ ॥ ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ, ਸਾਸਿ ਸਾਸਿ ਹਰਿ ਗਾਈ ॥੧॥ ਜੋ ਜੋ ਸੰਗਿ ਮਿਲੇ ਸਾਧੂ ਕੈ, ਤੇਤੇ ਪਤਿਤ ਪੁਨੀਤਾ ॥ ਕਹੁ ਨਾਨਕ ਜਾ ਕੇ ਵਡ ਭਾਗਾ, ਤਿਨ ਜਨਮੁ ਪਦਾਰਥੁ ਜੀਤਾ ॥੨॥੪੨॥੬੫॥

ਗਉੜੀ ਮਹਲਾ ੫ ਗੁਆਰੇਰੀ [੧੮੧]

ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥ ਠਾਕੁਰ ਨਾਮੁ ਕੀਓ ਉਨਿ ਵਰਤਨਿ॥ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥ ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ਰਹਾਉ॥ ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥ ਏਕੋ ਬਨਜੁ ਏਕੋ ਬਿਉਹਾਰੀ॥ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥ ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥ ਦੀਸਹਿ ਸਭ ਮਹਿ, ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥ ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥ ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥

# ਹਰਿ ਜੁਗੁ ਜੁਗੁ ਭਗਤ ਉਪਾਇਆ

ਵਾਰ ੧੦, ਪਉੜੀ ੧

ਧ੍ਰੂ ਹਸਦਾ ਘਰਿ ਆਇਆ, ਕਰਿ ਪਿਆਰੁ ਪਿਉ ਕੁਛੜਿ ਲੀਤਾ॥ਬਾਹਹੁ ਪਕੜਿ ਉਠਾਲਿਆ, ਮਨ ਵਿਚਿ ਰੋਸੁ ਮਤ੍ਰੇਈ ਕੀਤਾ [1]ਡੁਡਹੁਲਿਕਾ ਮਾਂ ਪੁਛੈ, ਤੂੰ ਸਾਵਾਣੀ[2] ਹੈ ਕਿ ਸੁਰੀਤਾ[3]। ਸਾਵਾਣੀ[2] ਹਾਂ ਜਨਮ ਦੀ,ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ। ਕਿਸੁ ਉਦਮ ਤੇ ਰਾਜੁ ਮਿਲੈ, ਸਤ੍ਰੂ ਤੇ ਸਭ ਹੋਵਨਿ ਮੀਤਾ। ਪਰਮੇਸਰੁ ਆਰਾਧੀਐ, ਜਿਦੂ ਹੋਈਐ ਪਤਿਤ ਪੁਨੀਤਾ। ਬਾਹਰਿ ਚਲਿਆ ਕਰਣਿ ਤਪੁ, ਮਨ ਬੈਰਾਗੀ ਹੋਇ ਅਤੀਤਾ। ਨਾਰਦ ਮੁਨਿ ਉਪਦੇਸਿਆ, ਨਾਮ ਨਿਧਾਨੁ ਅਮਿਓ ਰਸੁ ਪੀਤਾ। ਪਿਛਹੁ ਰਾਜੇ ਸਦਿਆ, ਅਬਿਚਲ ਰਾਜ ਕਰਹੁ ਨਿਤ ਨੀਤਾ। ਹਾਰਿ ਚਲੇ, ਗੁਰਮੁਖਿ ਜਗ ਜੀਤਾ ॥੧॥

ਭੈਰਉ ਮਹਲਾ ੩ [੧੧੩੪]

ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ[4] ਫਾਥੇ ਜਮਜਾਲਾ॥ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੈ ਨਾਲਾ ॥੧॥ ਗੁਰਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥ਸਾਸਨਾ[5]ਤੇ ਬਾਲਕੁ ਗਮੁ ਨ ਕਰੈ ॥੧॥ਰਹਾਉ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮਨਾਮੁ ਛੋਡਉ, [6]ਜੀਉ ਲੇਹੁ ਉਬਾਰੇ॥ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥ਰਾਮਨਾਮੁ ਨ ਛੋਡਾ, ਗੁਰਿ ਦੀਆ ਬੁਝਾਇ ॥੨॥ [7]ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦੁ ਆਪਿ ਵਿਗੜਿਆ, ਸਭਿ ਚਾਟੜੇ ਵਿਗਾੜੇ ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ ॥੩॥ ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥ ਹਰਣਾਖਸੁ

੧. ਨਿਮਾਣਾ। ੨. ਰਾਣੀ। ੩. ਗੋੱਲੀ। ੪. ਪ੍ਰੇਮ ਵਿਚ। ੫. ਸਜ਼ਾ। ੬. ਜ਼ਿੰਦ ਬਚਾ ਲਵੋ। ੭, ਪ੍ਰਹਿਲਾਦ ਦੇ ਮਾਸਟਰ।

[1]ਨਖੀ ਬਿਦਾਰਿਆ, ਪ੍ਰਹਲਾਦੁ ਲੀਆ ਉਬਾਰਿ ॥੪॥ ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮਨਾਮਿ ਸੰਤ ਨਿਸਤਾਰੇ ॥੫॥੧੦॥੨੦॥

(ਭਗਤ ਕਬੀਰ ਜੀਉ) [੧੧੯੪]

ਪ੍ਰਹਲਾਦ ਪਠਾਏ ਪੜਨਸਾਲ॥ਸੰਗਿ ਸਖਾ ਬਹੁ ਲੀਏ ਬਾਲ ॥ ਮੋਕਉ ਕਹਾ ਪੜ੍ਹਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ ॥੧॥ ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ਰਹਾਉ॥ ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥ ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ, ਮੇਰੋ ਕਹਿਓ ਮਾਨਿ ॥੨॥ ਮੋਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ [2]ਗਿਰਿ ਕੀਏ ਪਹਾਰ[2] ॥ ਇਕੁ ਰਾਮੁ ਨ ਛੋਡਉ [3]ਗੁਰਹਿ ਗਾਰਿ ॥ ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥ ਕਾਢਿ ਖੜਗੁ ਕੋਪਿਓ ਰਿਸਾਇ॥ਤੁਝ ਰਾਖਨਹਾਰੋ ਮੋਹਿ ਬਤਾਇ ॥ ਪ੍ਰਭ ਥੰਭ ਤੇ [4]ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ[1] ਬਿਦਾਰ ॥੪॥ ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥ ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥

ਵਾਰ ੧੦, ਪਉੜੀ ੨

ਘਰਿ ਹਰਣਾਖਸ ਦੈਤ ਦੇ, ਕਲਰਿ ਕਵਲੁ ਭਗਤੁ ਪ੍ਰਹਲਾਦੁ । ਪੜ੍ਹਨ ਪਠਾਇਆ ਚਾਟਸਾਲ, ਪਾਂਧੇ ਚਿਤਿ ਹੋਆ ਅਹਿਲਾਦ । ਸਿਮਰੈ ਮਨ ਵਿਚਿ ਰਾਮ ਨਾਮ, ਗਾਵੈ ਸਬਦੁ ਅਨਾਹਦ ਨਾਦ । ਭਗਤਿ ਕਰਨਿ ਸਭ ਚਾਟੜੇ,ਪਾਂਧੇ ਹੋਇ ਰਹੇ ਵਿਸਮਾਦੁ । ਰਾਜੇ ਪਾਸਿ ਰੂਆਇਆ,ਦੋਖੀ ਦੈਤਿ ਵਧਾਇਆ ਵਾਦੁ।ਜਲ ਅਗਨੀ ਵਿਚਿ ਘਤਿਆ, ਜਲੈ ਨ ਡੁਬੈ ਗੁਰ ਪਰਸਾਦਿ । ਕਢਿ ਖੜਗੁ ਸਦਿ ਪੁਛਿਆ, ਕਉਣੁ ਸੁ ਤੇਰਾ ਹੈ ਉਸਤਾਦੁ ।

੧. ਨੌਹਾਂ ਨਾਲ ਪਾੜ ਸੁਟਿਆ । ੨. ਪਹਾੜ । ੩. ਗੁਰੂ ਨੂੰ ਗਾਲ੍ਹ ਹੈ । ੪. ਨਿਕਲ ਕੇ ਵੱਡਾ ਰੂਪ ਧਾਰ ਲਿਆ ।

ਥੰਮ੍ਹ ਪਾੜਿ ਪਰਗਟਿਆ, ਨਰ ਸਿੰਘ ਰੂਪ ਅਨੂਪ ਅਨਾਦਿ। ਬੇਮੁਖ ਪਕੜਿ ਪਛਾੜਿਅਨੁ, ਸੰਤ ਸਹਾਈ ਆਦਿ ਜੁਗਾਦਿ॥ ਜੈ ਜੈ ਕਾਰ ਕਰਨਿ ਬ੍ਰਹਮਾਦਿ[੧] ॥੨॥

ਪਉੜੀ (ਵਾਰ ਬਿਲਾਵਲ ਮ: ੪) [੮੪੯]

ਸਭਨਾ ਜੀਆ ਵਿਚਿ ਹਰਿ ਆਪਿ, ਸੋ ਭਗਤਾ ਕਾ ਮਿਤੁ ਹਰਿ॥ ਸਭੁ ਕੋਈ ਹਰਿ ਕੈ ਵਸਿ, ਭਗਤਾ ਕੈ ਅਨੰਦੁ ਘਰਿ॥ ਹਰਿ ਭਗਤਾ ਕਾ ਮੇਲੀ ਸਰਬਤ[੨], ਸਉ[੩], ਨਿਸੁਲ ਜਨ ਟੰਗ ਧਰਿ॥ ਹਰਿ ਸਭਨਾ ਕਾ ਹੈ ਖਸਮੁ ਸੋ, ਭਗਤ ਜਨ ਚਿਤਿ ਕਰਿ॥ ਤੁਧੁ ਅਪੜਿ ਕੋਇ ਨ ਸਕੈ, ਸਭ ਝਖਿ ਝਖਿ ਪਵੈ ਝੜਿ॥੨॥

ਵਾਰ ੧੦, ਪਉੜੀ ੫

ਭਗਤੁ ਵਡਾ ਰਾਜਾ ਜਨਕੁ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ। ਦੇਵ ਲੋਕ ਨੋ ਚਲਿਆ, [੪]ਗਣ ਗੰਧਰਬ ਸਭਾ ਸੁਖਵਾਸੀ। ਜਮਪੁਰਿ ਗਇਆ ਪੁਕਾਰ ਸੁਣਿ,ਵਿਲਲਾਵਨਿ ਜੀਅ ਨਰਕ ਨਿਵਾਸੀ। ਧਰਮਰਾਇ ਨੋ ਆਖਿਓਨੁ, ਸਭਨਾ ਦੀ ਕਰਿ ਬੰਦ ਖਲਾਸੀ। ਕਰੇ ਬੇਨਤੀ ਧਰਮਰਾਇ, ਹਉ ਸੇਵਕ ਠਾਕੁਰੁ ਅਬਿਨਾਸੀ। ਗਹਿਣੇ ਧਰਿਅਨੁ ਏਕ ਨਾਉ,ਪਾਪਾਂ ਨਾਲਿ ਕਰੈ ਨਿਰਜਾਸੀ। ਪਾਸੰਗਿ ਪਾਪੁ ਨ ਪੁਜਨੀ,ਗੁਰਮੁਖਿ ਨਾਉ ਅਤੁਲ ਨ ਤੁਲਾਸੀ। ਨਰਕਹੁ ਛੁਟੇ ਜੀਅ ਜੰਤ,ਕਟੀ ਗਲਹੁ ਸਿਲਕ[੫] ਜਮਫਾਸੀ। ਮੁਕਤਿ ਜੁਗਤਿ ਨਾਵੈ ਦੀ ਦਾਸੀ।੫।

ਵਾਰ ੧੦, ਪਉੜੀ ੭

ਆਇਆ ਸੁਣਿਆ ਬਿਦਰ ਦੇ,ਬੋਲੈ ਦੁਰਜੋਧਨੁ ਹੋਇ ਰੁਖਾ। ਘਰਿ ਅਸਾਡੇ ਛਡਿ ਕੈ, ਗੋਲੇ ਦੇ ਘਰਿ ਜਾਹਿ [੬]ਕਿ ਸੁਖਾ।ਭੀਖਮੁ ਦੋਣਾ ਕਰਣ ਤਜਿ,ਸਭਾ ਸੀਗਾਰ ਵਡੇ ਮਾਨੁਖਾ।ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।ਹਸਿ ਬੋਲੇ ਭਗਵਾਨ ਜੀ,ਸੁਣਿ ਹੋ ਰਾਜਾ ਹੋਇ ਸਨਮੁਖਾ।ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ। ਭਾਉ ਜਿਵੇਹਾ ਬਿਦਰ ਦੇ, ਹੋਰੀ ਦੇ ਚਿਤਿ [੭]ਚਾਉ ਨ ਚੁਖਾ । ਗੋਬਿੰਦ ਭਾਉ ਭਗਤਿ ਦਾ ਭੁਖਾ ॥੭॥

---

੧. ਬ੍ਰਹਮਾ ਆਦਿਕ। ੨. ਸਭ ਥਾਈਂ। ੩ ਸੌਂ ਜਾ। ੪. ਨਾਲ ਬਹੁਤ ਗਣਾਂ ਅਤੇ ਗੰਧਰਬਾਂ ਦੀ ਸਭਾ ਗਾਉਂਦੀ ਹੋਈ ਚਲੀ। ੫. ਫਾਹੀ। ੬. ਕੀ ਸੁਖ ਸੀ ? ੭. ਥੋੜਾ ਜਿਹਾ ਵੀ ਚਾਉ।

ਵਾਰ ੧੦, ਪਉੜੀ ੮

ਅੰਦਰਿ ਸਭਾ ਦੁਸਾਸਣੈ [1]ਮਥੇ ਵਾਲ ਦ੍ਰੋਪਤੀ ਆਂਦੀ । ਦੂਤਾ ਨੋ ਫੁਰਮਾਇਆ,ਨੰਗੀ ਕਰਹੁ [2]ਪੰਚਾਲੀ ਬਾਂਦੀ। ਪੰਜੇ ਪਾਂਡੋ ਵੇਖਦੇ,[3]ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ। ਅਖੀ ਮੀਟਿ ਧਿਆਨੁ ਧਰਿ, ਹਾਹਾ ਕ੍ਰਿਸਨ ਕਰੇ ਬਿਲਲਾਂਦੀ । ਕਪੜ ਕੋਟੁ ਉਸਾਰਿਓਨੁ,ਥਕੇ ਦੂਤ ਨ ਪਾਰਿ ਵਸਾਂਦੀ । ਹਥ ਮਰੋੜਨਿ ਸਿਰੁ ਧੁਣਨਿ, ਪਛੋਤਾਨਿ ਕਰਨਿ ਜਾਹਿ ਜਾਂਦੀ। ਘਰਿ ਆਈ ਠਾਕੁਰ ਮਿਲੇ,ਪੈਜ ਰਹੀ ਬੋਲੇ ਸ਼ਰਮਾਂਦੀ। ਨਾਥ ਅਨਾਥਾਂ,ਬਾਣਿ ਧੁਰਾਂਦੀ॥੮॥

ਵਾਰ ੧੦, ਪਉੜੀ ੯

ਬਿਪ[4] ਸੁਦਾਮਾ ਦਾਲਿਦੀ[5], ਬਾਲ ਸਖਾਈ ਮਿਤ੍ਰ ਸਦਾਏ । [6]ਲਾਗੂ ਹੋਈ ਬਾਮ੍ਹਣੀ, ਮਿਲਿ ਜਗਦੀਸ[7] ਦਲਿਦ੍ਰ ਗਵਾਏ । ਚਲਿਆ ਗਣਦਾ ਗਟੀਆ,ਕਿਉਕਰਿ ਜਾਈਐ ਕਉਣੁ ਮਿਲਾਏ । ਪਹੁਤਾ ਨਗਰਿ ਦੁਆਰਕਾ [8]ਸਿੰਘ ਦੁਆਰਿ ਖਲੋਤਾ ਜਾਏ । ਦੂਰਹੁੰ ਦੇਖਿ ਡੰਡਉਤ ਕਰਿ, ਛਡਿ ਸਿੰਘਾਸਣੁ [7]ਹਰਿ ਜੀ ਆਏ । ਪਹਿਲੇ ਦੇ ਪਰਦਖਣਾ, ਪੈਰੀ ਪੈ ਕੇ ਲੈ ਗਲਿ ਲਾਏ । ਚਰਣੋਦਕੁ ਲੈ ਪੈਰ ਧੋਇ, ਸਿੰਘਾਸਣੁ ਉਤੇ ਬੈਠਾਏ । ਪੁਛੇ ਕੁਸਲੁ ਪਿਆਰੁ ਕਰਿ, ਗੁਰ ਸੇਵਾ ਦੀ ਕਥਾ ਸੁਣਾਏ । ਲੈ ਕੇ ਤੰਦੁਲ ਚਬਿਓਨੁ,ਵਿਦਾ ਕਰੇ ਅਗੈ[8] ਪਹੁੰਚਾਏ । ਚਾਰਿ ਪਦਾਰਥ, ਸਕੁਚਿ[9] ਪਠਾਏ ॥੯॥

ਵਾਰ ੨੫, ਪਉੜੀ ੪

ਨਾਮਾ ਛੀਬਾ ਆਖੀਐ, ਗੁਰਮੁਖਿ ਭਾਇ ਭਗਤਿ ਲਿਵ ਲਾਈ ॥ ਖਤ੍ਰੀ ਬ੍ਰਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ । ਨਾਮਾ ਪਕੜਿ ਉਠਾਲਿਆ,ਬਹਿ ਪਿਛਵਾੜੈ ਹਰਿ ਗੁਣਗਾਈ।ਭਗਤ ਵਛਲ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ। ਦਰਗਹ ਮਾਣੁ ਨਿਮਾਣਿਆ,ਸਾਧ ਸੰਗਤਿ ਸਤਿਗੁਰ ਸਰਣਾਈ । ਉਤਮੁ ਪਦਵੀ ਨੀਚ ਜਾਤਿ, ਚਾਰੇ ਵਰਣ ਪਏ ਪਗ[10] ਆਈ । ਜਿਉ ਨਿਵਾਣਿ ਨੀਰੁ ਚਲਿ ਜਾਈ ॥੪॥

---

੧. ਜੂੜੇ ਤੋਂ । ੨. ਦਰੋਪਤੀ । ੩. ਔਕੜ ਵਿਚ ਫਸੀ ਹੋਈ । ੪. ਬ੍ਰਾਹਮਣ । ੫. ਗਰੀਬ । ੬. ਪਿਛੇ ਪਈ । ੭. ਸ੍ਰੀ ਕ੍ਰਿਸ਼ਨ ਜੀ । ੮. ਰਾਜ ਦੁਆਰੇ । ੯. ਸੰਗਦਿਆਂ ਹੋਇਆਂ । ੧੦. ਪੈਰਾਂ ਤੇ ।

(ਭੈਰਉ ਨਾਮਦਉ ਜੀ) [੧੧੬੪]

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥ ਹੀਨੜੀ[1] ਜਾਤਿ ਮੇਰੀ [2]ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

(ਭੈਰਉ ਨਾਮਦੇਉ ਜੀ) [੧੧੬੩-੬੪]

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ[3] ਗਾਇ ਨਾਮੈ [4]ਦੁਹਿ ਆਨੀ ॥੧॥ ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ[5] ॥੧॥ਰਹਾਉ॥ ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥ ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਵਾਰ ੧੦, ਪਉੜੀ ੧੧

ਕੰਮ ਕਿਤੈ ਪਿਉ ਚਲਿਆ,ਨਾਮਦੇਉ ਨੋ ਆਖਿ ਸਿਧਾਇਆ । ਠਾਕੁਰ ਦੀ ਸੇਵਾ ਕਰੀ,ਦੁਧੁ ਪੀਆਵਣੁ ਕਹਿ ਸਮਝਾਇਆ । ਨਾਮਦੇਉ ਇਸਨਾਨੁ ਕਰਿ, ਕਪਲ ਗਾਇ ਦੁਹਿ[6] ਕੈ ਲੈ ਆਇਆ । ਠਾਕੁਰ ਨੋ ਨ੍ਹਾਵਾਲਿ ਕੈ,ਚਰਣੋਦਕੁ[7] ਲੈ ਤਿਲਕੁ ਚੜ੍ਹਾਇਆ। ਹਥਿ ਜੋੜਿ ਬਿਨਤੀ ਕਰੈ,ਦੂਧੁ ਪੀਅਹੁ ਜੀ ਗੋਬਿੰਦ ਰਾਇਆ।ਨਿਹਚਉ ਕਰਿ ਆਰਾਧਿਆ, ਹੋਇ ਦਇਆਲੁ ਦਰਸੁ ਦਿਖਲਾਇਆ । ਭਰੀ ਕਟੋਰੀ ਨਾਮਦੇਵਿ, ਲੈ ਠਾਕੁਰ ਨੋ ਦੂਧ ਪੀਆਇਆ । ਗਾਇ ਮੁਈ ਜੀਵਾਲੀਓਨੁ, ਨਾਮਦੇਉ ਦਾ ਛਪਰ ਛਾਇਆ । [8]ਫੇਰਿ ਦੇਹੁਰਾ ਰਖਿਓਨੁ, ਚਾਰਿ ਵਰਨ ਲੈ ਪੈਰੀ ਪਾਇਆ । ਭਗਤ ਜਨਾ ਦਾ ਕਰੇ ਕਰਾਇਆ ॥੧੧॥

---

੧. ਨੀਵੀਂ । ੨. ਕ੍ਰਿਸ਼ਨ ਭਾਵ ਵਾਹਿਗੁਰੂ । ੩. ਚਿੱਟੀ । ੪. ਚੋ ਲਿਆਂਦੀ । ੫. ਗੁਸੇ ਹੋਵੇਗਾ । ੬. ਚੋ ਕੇ ।
੭. ਚਰਨਾਮ੍ਰਿਤ । ੮. ਦੇਹੁਰਾ ਫੇਰ ਦਿਤਾ ।

### ਵਾਰ ੧੦, ਪਉੜੀ ੧੩

ਬਾਮ੍ਹਣੁ ਪੂਜੇ ਦੇਵਤੇ,ਧੰਨਾ ਗਊ ਚਰਾਵਣ ਆਵੈ। ਧੰਨੈ ਡਿਠਾ ਚਲਿਤੁ ਏਹੁ,ਪੁਛੈ ਬਾਮ੍ਹਣੁ ਆਖਿ ਸੁਣਾਵੈ। ਠਾਕੁਰ ਦੀ ਸੇਵਾ ਕਰੈ, ਜੋ ਇਛੈ ਸੋਈ ਫਲੁ ਪਾਵੈ। ਧੰਨਾ ਕਰਦਾ ਜੋਦੜੀ, ਮੈ ਭਿ ਦੇਹ ਇਕ ਜੇ ਤੁਧੁ ਭਾਵੈ। ਪਥਰੁ ਇਕ ਲਪੇਟਿ ਕਰਿ,ਦੇ ਧੰਨੈ ਨੋ ਗੈਲ[1] ਛੁਡਾਵੈ। ਠਾਕੁਰ ਨੋ ਨ੍ਹਾਵਾਲਿ ਕੈ,ਛਾਹਿ ਰੋਟੀ ਲੈ ਭੋਗੁ ਚੜ੍ਹਾਵੈ। ਹਥਿ ਜੋੜਿ ਮਿੰਨਤਾਂ ਕਰੈ, ਪੈਰੀਂ ਪੈ ਪੈ ਬਹੁਤੁ ਮਨਾਵੈ। ਹਉਂ ਭੀ ਮੁਹੁ ਨ ਜੁਠਾਲਸਾਂ, ਤੂ ਰੁਠਾ ਮੈਂ ਕਿਹੁ ਨ ਸੁਖਾਵੈ। ਗੋਸਾਈ ਪਰਤਖਿ ਹੋਇ, ਰੋਟੀ ਖਾਇ ਛਾਹਿ ਮੋਹਿ ਲਾਵੈ। ਭੋਲਾ ਭਾਉ ਗੋਬਿੰਦੁ ਮਿਲਾਵੈ ॥੧੩॥

### ਵਾਰ ੧੦, ਪਉੜੀ ੧੫

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ। ਅੰਮ੍ਰਿਤੁ ਵੇਲੇ ਉਠਿ ਕੈ, ਜਾਂਦਾ ਗੰਗਾ ਨ੍ਹਾਵਣ ਤਾਈਂ। ਅਗੋਂ ਹੀ ਦੇ ਜਾਇ ਕੈ, ਲੰਮਾ ਪਿਆ ਕਬੀਰ ਤਿਥਾਈਂ। ਪੈਰੀਂ ਟੁੰਬਿ ਉਠਾਲਿਆ, ਬੋਲਹੁ ਰਾਮ ਸਿਖ ਸਮਝਾਈ। ਜਿਉ ਲੋਹਾ ਪਾਰਸੁ ਛੁਹੇ, ਚੰਦਨ ਵਾਸੁ ਨਿੰਮੁ ਮਹਿਕਾਈ। ਪਸੂ ਪਰੇਤਹੁ ਦੇਵ ਕਰਿ, ਪੂਰੇ ਸਤਿਗੁਰ ਦੀ ਵਡਿਆਈ। ਅਚਰਜ ਨੋ ਅਚਰਜੁ ਮਿਲੈ, ਵਿਸਮਾਦੇ ਵਿਸਮਾਦੁ ਮਿਲਾਈ। ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ। ਰਾਮ ਕਬੀਰੈ ਭੇਦੁ ਨ ਭਾਈ ॥੧੫॥

### ਵਾਰ ੧੦, ਪਉੜੀ ੧੭

ਭਗਤੁ ਭਗਤੁ ਜਗਿ ਵਜਿਆ, ਚਹੁੰ ਚਕਾਂ ਦੇ ਵਿਚਿ ਚਮਿਰੇਟਾ[2]। ਪਾਣ੍ਹਾ[3] ਗੰਢੈ ਰਾਹ ਵਿਚਿ, [4]ਕੁਲਾ ਧਰਮ ਢੋਇ ਢੋਰ ਸਮੇਟਾ। ਜਿਉ ਕਰਿ ਮੈਲੇ ਚੀਥੜੇ, ਹੀਰਾ ਲਾਲ ਅਮੋਲੁ ਪਲੇਟਾ। ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ[5]। ਨਾਵਣਿ ਆਇਆ ਸੰਗੁ ਮਿਲਿ,ਬਾਨਾਰਸ ਕਰਿ ਗੰਗਾ ਥੇਟਾ[6]। ਕਢਿ ਕਸੀਰਾ[7] ਸਉਪਿਆ ਰਵਿਦਾਸੈ ਗੰਗਾ ਦੀ ਭੇਟਾ। ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ। ਲਇਆ ਕਸੀਰਾ[7] ਹਥਿ ਕਢਿ, ਸੂਤੁ ਇਕੁ ਜਿਉ ਤਾਨਾ ਪੇਟਾ। ਭਗਤ ਜਨਾ ਹਰਿ ਮਾਂ ਪਿਉ ਬੇਟਾ ॥੧੭॥

---

੧. ਪਿਛਾ। ੨. ਚਮਿਆਰ। ੩. ਜੁਤੀਆਂ। ੪. ਕੁਲ ਦੀ ਰੀਤ ਅਨੁਸਾਰ, ਮੋਏ ਹੋਏ ਡੰਗਰ ਵੀ ਇਕਠੇ ਕਰਦਾ ਸੀ।
੫. ਸਮੇਤ। ੬. ਪੂਰਬੀ ਦੀ ਥਾਂ। ੭. ਧੇਲਾ।

੧. ਗੋਤਮ ਨਾਰਿ ਅਹਿਲਿਆ ...੨. ਵਾਟ ਮਾਣਸ ਮਾਰਦਾ... ੩. ਪਤਿਤ ਅਜਾਮਲੁ ਪਾਪ ... [ਅੰਮ੍ਰਿਤ ਕੀਰਤਨ, ਸਫ਼ਾ ੮੫੬
੪. ਗਨਿਕਾ ਪਾਪਣਿ ਹੋਇ ਕੈ... ੫. ਜਾਇ ਸੁਤਾ ਪਰਭਾਸਿ ਵਿਚਿ... [ਅੰਮ੍ਰਿਤ ਕੀਰਤਨ, ਸਫ਼ਾ ੮੫੭
੬. ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ...ਜੁਗਿ ਜੁਗਿ ਭਗਤਾ ਕੀ ਰਖਦਾ ਆਇਆ । [ਅੰਮ੍ਰਿਤ ਕੀਰਤਨ, ਸਫ਼ਾ ੮੫੪
੭. ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ... [ਅੰਮ੍ਰਿਤ ਕੀਰਤਨ, ਸਫ਼ਾ ੮੫੫

ਮਹਲਾ ੫ (ਆਸਾ ਧੰਨਾ ਜੀ) [੪੮੭-੮੮]

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ [1]ਆਢ ਦਾਮ ਕੋ ਛੀਪਰੋ,ਹੋਇਓ ਲਾਖੀਣਾ॥੧॥ਰਹਾਉ॥ ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ,ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ[2] ਨੀਤਿ, ਤਿਨਿ ਤਿਆਗੀ ਮਾਇਆ ॥ ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥ ੩ ॥ ਇਹ ਬਿਧਿ ਸੁਨਿ ਕੈ ਜਾਟਰੋ[3] ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

(ਭੈਰਉ ਨਾਮਦੇਉ ਜੀ) [੧੧੬੫-੬੬]

ਸੁਲਤਾਨੁ ਪੂਛੈ ਸੁਨੁ ਬੇ[4] ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥ ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ[5] ॥੧॥ਰਹਾਉ॥ ਬਿਸਮਿਲਿ[6] ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥ ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ[6] ਕੀਆ ਨ ਜੀਵੈ ਕੋਇ ॥੩॥ ਮੇਰਾ ਕੀਆ ਕਛੂ ਨ ਹੋਇ॥ਕਰਿ ਹੈ ਰਾਮੁ ਹੋਇ ਹੈ ਸੋਇ॥੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ[7] ਹਸਤੀ[7] ਦੀਨੋ ਚਮਕਾਰਿ ॥੫॥ ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥ ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ ॥ [8]ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥ ਕਰੈ ਗਜਿੰਦੁ[7] ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ

---

੧. ਅੱਧੀ ਕੌਡੀ । ੨. ਮੋਏ ਪਸ਼ੂ । ੩. ਧੰਨਾ ਜੱਟ । ੪. ਓਇ । ੫.ਹਰੀ । ੬.ਮੋਈ ਹੋਈ । ੭.ਹਾਥੀ । ੮.ਸਰੀਰ ਨਾਸ ਹੋ ਜਾਵੇ ।

ਓਟ ॥੮॥ ਕਾਜੀ ਮੁਲਾਂ ਕਰਹਿ ਸਲਾਮੁ॥ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥ ਬਾਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰਭਰਿ[1] ਸੋਨਾ ਲੇਹੁ॥੧੦॥ਮਾਲੁ ਲੇਉ ਤਉ ਦੋਜਕਿ ਪਰਉ॥ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥ ਪਾਵਹੁ ਬੇੜੀ,ਹਾਥਹੁ ਤਾਲ॥ਨਾਮਾ ਗਾਵੈ ਗੁਨ ਗੋਪਾਲ ॥੧੨॥ ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ॥੧੩॥ਸਾਤ ਘੜੀ ਜਬ ਬੀਤੀ ਸੁਣੀ॥ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥[2]ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥ ਕਹਹਿ ਤ [3]ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ [4]ਊਪਰਿ ਧਰਉ ॥੧੭॥ ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ॥੧੮॥ਨਾਮਾ ਪ੍ਰਣਵੈ [5]ਸੇਲ ਮਸੇਲ ॥ ਗਊ ਦੁਹਾਈ[6] ਬਛਰਾ ਮੇਲਿ ॥੧੯॥ ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥ ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ[7] ਕੀ ਘਟ[8] ਲਾਗੀ ਆਇ ॥੨੧॥ ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥ ਨਾਮਾ ਕਹੈ ਸੁਨਹੁ ਬਾਦਿਸਾਹ॥ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥ ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥ ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥ ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥ ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥ ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥

ਭੈਰਉ ਮਹਲਾ ੩ ਘਰੁ ੨ [੧੧੫੪-੫੫]

ਤਿਨਿ ਕਰਤੈ ਇਕੁ ਚਲਤੁ ਉਪਾਇਆ॥ਅਨਹਦ ਬਾਣੀ ਸਬਦੁ ਸੁਣਾਇਆ॥ਮਨਮੁਖਿ ਭੂਲੇ ਗੁਰਮੁਖਿ ਬੁਝਾਇਆ॥ਕਾਰਣੁ ਕਰਤਾ ਕਰਦਾ ਆਇਆ ॥੧॥ ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥ ਹਉ ਕਬਹੁ ਨ ਛੋਡਉ ਹਰਿ ਕਾ ਨਾਮੁ॥੧॥ਰਹਾਉ॥ਪਿਤਾ ਪ੍ਰਹਲਾਦੁ ਪੜਣ ਪਠਾਇਆ॥ਲੈ ਪਾਟੀ ਪਾਧੇ ਕੈ ਆਇਆ॥ਨਾਮ

੧. ਤੋਲ ਬਰਾਬਰ। ੨. ਖੰਭਾਂ ਦਾ ਵਾਜਾ। ੩. ਧਰਤੀ ਪੁੱਠੀ ਕਰ ਦਿਆਂ। ੪. ਉਤੇ ਟੰਗ ਦਿਆਂ। ੫. ਨਿਆਂ। ੬. ਚੋ ਲਈ। ੭. ਔਖੀ। ੮. ਘੜੀ।

ਬਿਨਾ ਨਹ ਪੜਉ ਅਚਾਰ ॥ ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ॥੨॥ ਪੂਤੁ ਪ੍ਰਹਿਲਾਦ ਸਿਉ ਕਹਿਆ ਮਾਇ ॥ ਪਰਵਿਰਤਿ[1] ਨ ਪੜਹੁ ਰਹੀ ਸਮਝਾਇ ॥ ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ॥ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ॥੩॥ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥ ਹਮਾਰਾ ਕਹਿਆ ਨ ਸੁਣੈ,ਆਪਣੇ ਕਾਰਜ ਸਵਾਰੇ ॥ ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥ ਦੁਸਟ ਸਭਾ ਕਾ ਕਿਛੁ ਨ ਵਸਾਈ॥੪॥[2]ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥ ਭਗਤ ਜਨਾ ਕੀ ਪਤਿ ਰਾਖੈ ਸੋਈ॥[3]ਕੀਤੇ ਕੈ,ਕਹਿਐ ਕਿਆ ਹੋਈ ॥ ੫॥ ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥ਹਰਿ ਨ ਬੂਝੈ,ਤਿਨਿ ਆਪਿ ਭੁਲਾਇਆ ॥ ਪੁਤੁ ਪ੍ਰਹਲਾਦ ਸਿਉ ਵਾਦੁ ਰਚਾਇਆ ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ ॥੬॥ ਪ੍ਰਹਲਾਦੁ ਕੋਠੇ ਵਿਚਿ ਰਾਖਿਆ, ਬਾਰਿ[4] ਦੀਆ ਤਾਲਾ॥ਨਿਰਭਉ ਬਾਲਕੁ ਮੂਲਿ ਨ ਡਰਈ, ਮੇਰੈ ਅੰਤਰਿ ਗੁਰ ਗੋਪਾਲਾ ॥ ਕੀਤਾ ਹੋਵੈ, ਸਰੀਕੀ ਕਰੈ, ਅਨਹੋਦਾ ਨਾਉ ਧਰਾਇਆ ॥ ਜੋ ਧੁਰਿ ਲਿਖਿਆ ਸੁ ਆਇ ਪਹੁਤਾ,ਜਨ ਸਿਉ ਵਾਦੁ ਰਚਾਇਆ॥੭॥ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾਂ ਤੁਮਾਰਾ ਜਗਦੀਸ ਗੁਸਾਈ ॥ ਜਗਜੀਵਨੁ ਦਾਤਾ ਅੰਤਿ ਸਖਾਈ ॥ ਜਹ ਦੇਖਾ ਤਾ ਰਹਿਆ ਸਮਾਈ ॥੮॥ ਥੰਮੁ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥ ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ॥੯॥ਜੰਮਣੁ ਮਰਣਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੈ ਲਿਖਿ ਪਾਇਆ॥ ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ॥ ਭਗਤਾ ਕਾ ਬੋਲੁ ਆਗੈ ਆਇਆ॥੧੦॥ [5]ਦੇਵ ਕੁਲੀ, ਲਖਿਮੀ ਕਉ ਕਰਹਿ ਜੈਕਾਰੁ ॥ ਮਾਤਾ,ਨਰਸਿੰਘ ਕਾ ਰੂਪੁ ਨਿਵਾਰੁ ॥ ਲਖਿਮੀ ਭਉ ਕਰੈ,ਨ ਸਾਕੈ ਜਾਇ ॥ ਪ੍ਰਹਲਾਦੁ ਜਨੁ ਚਰਣੀ ਲਾਗਾ ਆਇ॥੧੧॥ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥ ਲੋਭੀ ਨਰ ਰਹੇ ਲਪਟਾਇ ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥ ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥ ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥ ਭਗਤਾ ਕਾ ਅੰਗੀਕਾਰੁ[6] ਕਰਦਾ ਆਇਆ॥ਕਰਤੈ ਆਪਣਾ ਰੂਪੁ ਦਿਖਾਇਆ ॥੧੩॥੨॥

---

੧. ਹੋਰ ਰੀਤੀ । ੨. ਪ੍ਰਹਿਲਾਦ ਦੇ ਉਸਤਾਦ । ੩. ਵਾਹਿਗੁਰੂ ਦੇ ਕੀਤੇ ਹੋਏ ਦੇ ਟਾਕਰੇ ਤੇ । ੪.ਬੂਹੇ ਨੂੰ । ੫.ਸਾਰੇ ਦੇਵਤੇ । ੬.ਪੱਖ ।

(ਭੈਰਉ ਨਾਮਦੇਵ ਜੀ) [੧੧੬੫]

[1]ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥ ਰਾਮੁ ਕਹੈ, ਕਰ[2] ਤਾਲ ਬਜਾਵੈ, ਚਟੀਆ ਸਭੈ ਬਿਗਾਰੇ ॥੧॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥ ਬਸੁਧਾ[3] ਬਸਿ ਕੀਨੀ ਸਭ ਰਾਜੇ,ਬਿਨਤੀ ਕਹੈ ਪਟਰਾਨੀ ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ ਦੁਸਟ ਸਭਾ ਮਿਲਿ ਮੰਤਰ ਉਪਾਇਆ, [4]ਕਰਸਹ ਅਉਧ ਘਨੇਰੀ ॥ [5]ਗਿਰਿ ਤਰ, ਜਲ ਜੁਆਲਾ ਭੈ ਰਾਖਿਓ, ਰਾਜਾ ਰਾਮਿ [6]ਮਾਇਆ ਫੇਰੀ ॥੩॥ ਕਾਢਿ ਖੜਗੁ ਕਾਲੁ ਭੈ ਕੋਪਿਓ, ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ[7] ॥੪॥ ਹਰਨਾਖਸੁ ਜਿਨਿ [8]ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥ਕਹਿ ਨਾਮਦੇਉ ਹਮ ਨਰਹਰਿ ਧਿਆਵਹ, ਰਾਮੁ ਅਭੈਪਦ ਦਾਤਾ॥੫॥੩॥

ਸੋਰਠਿ ਮਹਲਾ ੩ [੬੦੧]

ਗੁਰਮੁਖਿ ਭਗਤਿ ਕਰਹਿ, ਪ੍ਰਭ ਭਾਵਹਿ, ਅਨਦਿਨੁ ਨਾਮੁ ਵਖਾਣੇ ॥ ਭਗਤਾ ਕੀ ਸਾਰ ਕਰਹਿ ਆਪਿ ਰਾਖਹਿ, ਜੋ ਤੇਰੈ ਮਨਿ ਭਾਣੇ ॥ ਤੂ ਗੁਣਦਾਤਾ ਸਬਦਿ ਪਛਾਤਾ, ਗੁਣ ਕਹਿ ਗੁਣੀ ਸਮਾਣੇ ॥੧॥ ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥ ਅੰਤਕਾਲਿ ਤੇਰਾ ਬੇਲੀ ਹੋਵੈ, ਸਦਾ ਨਿਬਹੈ ਤੇਰੈ ਨਾਲਿ ॥ਰਹਾਉ॥ ਦੁਸਟ ਚਉਕੜੀ ਸਦਾ ਕੂੜੁ ਕਮਾਵਹਿ, ਨਾ ਬੂਝਹਿ ਵੀਚਾਰੇ ॥ ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ, ਹਰਣਾਖਸ [8]ਨਖਹਿ ਬਿਦਾਰੇ ॥ ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ, ਹਰਿ ਜੀਉ ਲਏ ਉਬਾਰੇ ॥੨॥ ਆਪਸ ਕਉ ਬਹੁ ਭਲਾ ਕਰਿ ਜਾਣਹਿ, ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ, ਜਾਸਨਿ ਜਨਮੁ ਗਵਾਈ ॥ ਰਾਮਨਾਮੁ ਕਦੇ ਚੇਤਹਿ ਨਾਹੀ, ਅੰਤਿ ਗਏ ਪਛੁਤਾਈ ॥੩॥ ਸਫਲੁ ਜਨਮੁ ਭਗਤਾ ਕਾ ਕੀਤਾ, ਗੁਰ ਸੇਵਾ ਆਪਿ ਲਾਏ ॥ ਸਬਦੇ ਰਾਤੇ ਸਹਜੇ ਮਾਤੇ, ਅਨਦਿਨੁ ਹਰਿ ਗੁਣ ਗਾਏ ॥ ਨਾਨਕ ਦਾਸੁ ਕਹੈ ਬੇਨੰਤੀ, ਹਉ ਲਾਗਾ ਤਿਨ ਕੈ ਪਾਏ ॥੪॥੫॥

---

੧. ਪ੍ਰਹਿਲਾਦ ਦੇ ਉਸਤਾਦ । ੨. ਹੱਥਾਂ ਨਾਲ । ੩. ਧਰਤੀ । ੪. ਵਡੀ ਉਮਰ ਕਰੀਏ,ਭਾਵ ਮਾਰ ਦੇਈਏ । ੫. ਪਹਾੜ ਥੋਂ ਹੇਠਾਂ । ੬. ਚੀਜ਼ਾਂ ਦੇ ਸੁਭਾ ਉਲਟ ਦਿਤੇ । ੭ ਬੋਲਦਾ, ਭਾਵ ਪ੍ਰਗਟ ਹੁੰਦਾ ਹੈ । ੮. ਨੌਹਾਂ ਨਾਲ ਪਾੜ ਦਿਤਾ ।

ਰਾਗੁ ਗੋਂਡ ਬਾਣੀ ਕਬੀਰ ਜੀਉ ਘਰੁ ੨ [੮੭੦-੭੧]

ਭੁਜਾ[1] ਬਾਂਧਿ ਭਿਲਾ[2] ਕਰਿ ਡਾਰਿਓ ॥ ਹਸਤੀ[3] ਕ੍ਰੋਪਿ ਮੂੰਡ ਮਹਿ ਮਾਰਿਓ ॥ ਹਸਤਿ[3] ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥ ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ਰਹਾਉ॥ ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ॥ਹਸਤਿ ਨ ਤੋਰੈ[4] ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥ ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਂਧਿ ਪੋਟ ਕੁੰਚਰ[3] ਕਉ ਦੀਨਾ ॥ ਕੁੰਚਰੁ[3] ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥ ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥ ਕਹਿ ਕਬੀਰ ਹਮਰਾ ਗੋਬਿੰਦੁ ॥ [5]ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥

ਪਉੜੀ (ਬਿਲਾਵਲ ਕੀ ਵਾਰ ਮਹਲਾ ੪) [੮੫੨]

ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ, ਸੋ ਸਚਾ ਸਾਹੁ ॥ ਤਿਸ ਕੀ ਮੁਹਤਾਜੀ ਲੋਕੁ ਕਢਦਾ, ਹੋਰਤੁ ਹਟਿ ਨ ਵਥੁ ਨ ਵੇਸਾਹੁ ॥ ਭਗਤ ਜਨਾ ਕਉ ਸਨਮੁਖੁ ਹੋਵੈ, ਸੁ ਹਰਿ ਰਾਸਿ ਲਏ, ਵੇਮੁਖ ਭਸੁ ਪਾਹੁ ॥ ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ, ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥ ਜਨ ਨਾਨਕਿ ਹਰਿ ਨਾਮ ਧਨੁ ਲਦਿਆ, ਸਦਾ ਵੇਪਰਵਾਹੁ ॥੭॥

ਸਲੋਕੁ ਮ: ੩ [੫੯੦]

ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ, ਆਪੇ ਲਇਅਨੁ ਜਨ ਲਾਇ ॥ ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ, ਸਿਰਿ ਛਤੁ ਸਚਾ ਹਰਿ ਬਣਾਇ ॥ ਸਦਾ ਸੁਖੀਏ ਨਿਰਮਲੇ, ਸਤਿਗੁਰ ਕੀ ਕਾਰ ਕਮਾਇ ॥ ਰਾਜੇ ਓਇ ਨ ਆਖੀਅਹਿ ਭਿੜਿ ਮਰਹਿ, ਫਿਰਿ ਜੂਨੀ ਪਾਹਿ ॥ ਨਾਨਕ ਵਿਣੁ ਨਾਵੈ ਨਕੀਂ ਵਢੀਂ ਫਿਰਹਿ, ਸੋਭਾ ਮੂਲਿ ਨ ਪਾਹਿ ॥੧॥ (੧)

---

੧. ਬਾਹਵਾਂ । ੨. ਪੋਟਲੀ । ੩. ਹਾਥੀ । ੪. ਤੁਰਦਾ । ੫. ਤੁਰੀਆ ਅਵਸਥਾ ਵਿਚ ।

ਪਉੜੀ (ਰਾਗ ਗੂਜਰੀ ਵਾਰ ਮਹਲਾ ੫) [੫੨੧-੨੨]

ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ ॥ ਭਗਤਾ ਤੇਰੀ ਟੇਕ, ਰਤੇ ਸਚਿ ਨਾਇ ॥ ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥ ਭਗਤ ਤੇਰੇ ਦਇਆਲ, ਓਨਾ ਮਿਹਰ ਪਾਇ ॥ ਦੂਖੁ ਦਰਦੁ ਵਡ ਰੋਗੁ, ਨ ਪੋਹੇ ਤਿਸੁ ਮਾਇ[1] ॥ ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ॥ ਸਦਾ ਸਦਾ ਦਿਨੁ ਰੈਣਿ, ਇਕੋ ਇਕੁ ਧਿਆਇ ॥ ਪੀਵਤਿ ਅੰਮ੍ਰਿਤ ਨਾਮੁ, ਜਨ ਨਾਮੇ ਰਹੇ ਅਘਾਇ ॥੧੪॥

ਆਸਾ ਮਹਲਾ ੩ [੪੨੯-੩੦]

ਸਬਦੌ[2] ਹੀ ਭਗਤ ਜਾਪਦੇ, ਜਿਨ੍ ਕੀ ਬਾਣੀ ਸਚੀ ਹੋਇ ॥ ਵਿਚਹੁ ਆਪੁ[3] ਗਇਆ, ਨਾਉ ਮੰਨਿਆ ਸਚਿ ਮਿਲਾਵਾ ਹੋਇ ॥੧॥ ਹਰਿ ਹਰਿ ਨਾਮੁ ਜਨ ਕੀ ਪਤਿ ਹੋਇ ॥ ਸਫਲੁ ਤਿਨ੍ਾ ਕਾ ਜਨਮੁ ਹੈ, ਤਿਨ੍ ਮਾਨੈ ਸਭੁ ਕੋਇ ॥੧॥ਰਹਾਉ॥ ਹਉਮੈ ਮੇਰਾ[4] ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥ ਸਬਦਿ ਮਰੈ ਤਾਂ ਜਾਤਿ ਜਾਇ, ਜੋਤੀ ਜੋਤਿ ਮਿਲੈ ਭਗਵਾਨੁ ॥੨॥ ਪੂਰਾ ਸਤਿਗੁਰੁ ਭੇਟਿਆ, ਸਫਲ ਜਨਮੁ ਹਮਾਰਾ ॥ ਨਾਮੁ ਨਵੈ ਨਿਧਿ ਪਾਇਆ, ਭਰੇ ਅਖੁਟ ਭੰਡਾਰਾ ॥੩॥ ਆਵਹਿ ਇਸੁ ਰਾਸੀ ਕੇ ਵਾਪਾਰੀਏ, ਜਿਨ੍ਾ ਨਾਮੁ ਪਿਆਰਾ ॥ ਗੁਰਮੁਖਿ ਹੋਵੈ, ਸੋ ਧਨੁ ਪਾਏ, ਤਿਨ੍ਾ ਅੰਤਰਿ ਸਬਦੁ ਵੀਚਾਰਾ ॥੪॥ ਭਗਤੀ ਸਾਰ ਨ ਜਾਣਨ੍ੀ ਮਨਮੁਖ ਅਹੰਕਾਰੀ ॥ ਧੁਰਹੁ ਆਪਿ ਖੁਆਇਅਨੁ[5], ਜੂਐ ਬਾਜੀ ਹਾਰੀ ॥੫॥ ਬਿਨੁ ਪਿਆਰੇ ਭਗਤਿ ਨ ਹੋਵਈ, ਨਾ ਸੁਖੁ ਹੋਇ ਸਰੀਰਿ ॥ ਪ੍ਰੇਮ ਪਦਾਰਥੁ ਪਾਈਐ, ਗੁਰ ਭਗਤੀ ਮਨ ਧੀਰਿ ॥੬॥ ਜਿਸ ਨੋ ਭਗਤਿ ਕਰਾਏ ਸੋ ਕਰੇ, ਗੁਰ ਸਬਦ ਵੀਚਾਰਿ ॥ ਹਿਰਦੈ ਏਕੋ ਨਾਮੁ ਵਸੈ,ਹਉਮੈ ਦੁਬਿਧਾ ਮਾਰਿ॥੭॥ਭਗਤਾ ਕੀ [6]ਜਤਿ ਪਤਿ ਏਕੋ ਨਾਮੁ ਹੈ, ਆਪੇ ਲਏ ਸਵਾਰਿ॥ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ ਸਾਰਿ॥੮॥ਭਗਤਿ ਨਿਰਾਲੀ ਅਲਾਹ ਦੀ, ਜਾਪੈ ਗੁਰ ਵੀਚਾਰਿ ॥ ਨਾਨਕ ਨਾਮੁ ਹਿਰਦੈ ਵਸੈ, ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥

---

੧. ਮਾਇਆ । ੨. ਨਾਮ ਦੀ ਕਮਾਈ ਤੋਂ । ੩. ਹੰਕਾਰ । ੪. ਮਮਤਾ ਦਾ ਭਾਵ । ੫. ਭੁਲਾਏ । ੬. ਜਾਤ ਤੇ ਗੋਤ ।

ਰਾਗੁ ਸੂਹੀ ਮਹਲਾ ੩ ਘਰੁ ੩ [੭੬੮-੬੯]

ਭਗਤ ਜਨਾ ਕੀ ਹਰਿ ਜੀਉ ਰਾਖੈ, ਜੁਗਿ ਜੁਗਿ ਰਖਦਾ ਆਇਆ ਰਾਮ ॥ ਸੋ ਭਗਤੁ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ ॥ ਹਉਮੈ ਸਬਦਿ ਜਲਾਇਆ, ਮੇਰੇ ਹਰਿ ਭਾਇਆ, ਜਿਸ ਦੀ ਸਾਚੀ ਬਾਣੀ ॥ ਸਚੀ ਭਗਤਿ ਕਰਹਿ ਦਿਨੁ ਰਾਤੀ, ਗੁਰਮੁਖਿ ਆਖਿ ਵਖਾਣੀ ॥ ਭਗਤਾ ਕੀ ਚਾਲ ਸਚੀ ਅਤੇ ਨਿਰਮਲ, ਨਾਮੁ ਸਚਾ ਮਨਿ ਭਾਇਆ ॥ ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥

ਹਰਿ ਭਗਤਾ ਕੀ ਜਾਤਿ ਪਤਿ ਹੈ, ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥ ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ, ਜਿਨ ਗੁਣ ਅਵਗਣ ਪਛਾਣੇ ਰਾਮ ॥ ਗੁਣ ਅਉਗਣ ਪਛਾਣੈ, ਹਰਿਨਾਮੁ ਵਖਾਣੈ, ਭੈ ਭਗਤਿ ਮੀਠੀ ਲਾਗੀ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਘਰ ਹੀ ਮਹਿ ਬੈਰਾਗੀ ॥ ਭਗਤੀ ਰਾਤੇ ਸਦਾ ਮਨੁ ਨਿਰਮਲੁ, ਹਰਿ ਜੀਉ ਵੇਖਹਿ ਸਦਾ ਨਾਲੇ ॥ ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ, ਅਨਦਿਨੁ ਨਾਮੁ ਸਮਾਲੇ ॥੨॥

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ, ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ ਹਉਮੈ ਮਾਇਆ ਰੋਗਿ ਵਿਆਪੇ, ਮਰਿ ਜਨਮਹਿ ਦੁਖੁ ਹੋਈ ਰਾਮ ॥ ਮਰਿ ਜਨਮਹਿ ਦੁਖੁ ਹੋਈ, ਦੂਜੈ ਭਾਇ ਪਰਜ ਵਿਗੋਈ, ਵਿਣੁ ਗੁਰ ਤਤੁ ਨ ਜਾਨਿਆ ॥ ਭਗਤਿ ਵਿਹੂਣਾ ਸਭੁ ਜਗੁ ਭਰਮਿਆ,ਅੰਤਿ ਗਇਆ ਪਛੁਤਾਨਿਆ॥ ਕੋਟਿ ਮਧੇ ਕਿਨੈ ਪਛਾਣਿਆ,ਹਰਿਨਾਮਾ ਸਚੁ ਸੋਈ ॥ ਨਾਨਕ ਨਾਮਿ ਮਿਲੈ ਵਡਿਆਈ,ਦੂਜੈ ਭਾਇ ਪਤਿ ਖੋਈ ॥੩॥

ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥ ਭਗਤਿ ਖਜਾਨਾ ਆਪੇ ਦੀਆ, ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥ ਕਾਲੁ ਕੰਟਕੁ ਮਾਰਿ ਸਮਾਣੇ, ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥ ਸਦਾ ਅਖੁਟੁ ਕਦੇ ਨ ਨਿਖੁਟੈ, ਹਰਿ ਦੀਆ ਸਹਜਿ ਸੁਭਾਇਆ ॥ ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥ ਨਾਨਕ ਆਪੇ ਬਖਸਿ ਮਿਲਾਏ, ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥

# ਨਾਮ ਸਿਮਰਨ

(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ)

ਚੀਸਤੁ ਦੁਨੀਆ ਓ ਲਿਬਾਸੇ ਦੁਨਯਵੀ ॥ ਅਜ਼ ਖ਼ੁਦਾ ਗ਼ਾਫਿਲ ਸ਼ੁਦਨ ਐ ਮੌਲਵੀ ॥੪੩॥

ਯਾਦਿ ਊ ਸਰਮਾਇਐ ਈਮਾਂ ਬਵਦ ॥ ਹਰ ਗਦਾ ਅਜ਼ ਯਾਦਿ ਊ ਸੁਲਤਾਂ ਬਵਦ ॥੪੪॥
ਰੋਜ਼ ਸ਼ਬ ਦਰ ਬੰਦਗੀ ਬਾਸ਼ੰਦ ਸ਼ਾਦ ॥ ਬੰਦਗੀ ਓ ਬੰਦਗੀ ਓ ਯਾਦ ਬਾਦ ॥੪੫॥
ਚੀਸਤੁ ਸੁਲਤਾਨੀ ਓ ਦਰਵੇਸ਼ੀ ਬਿਦਾਂ ॥ ਯਾਦਿ ਆਂ ਜਾਨ ਆਫ਼ਰੀਨੇ ਇਨਸੁ ਜਾਂ ॥੪੬॥

ਯਾਦਿ ਊ ਗਰ ਮੂਨਿਸੇ ਜਾਨਤ ਬਵਦ ॥ ਹਰ ਦੋ ਆਲਮ ਜ਼ੇਰ ਫ਼ਰਮਾਨਤ ਬਵਦ ॥੪੭॥
ਬਸ ਬਜ਼ੁਰਗੀਹਾਸਤੁ ਅੰਦਰਿ ਯਾਦਿ ਊ ॥ ਯਾਦਿ ਊ ਕੁਨ ਯਾਦਿ ਊ ਕੁਨ ਯਾਦਿ ਊ ॥੪੮॥

ਗਰ ਬਜ਼ੁਰਗੀ ਬਾਇਦਤ ਕੁਨ ਬੰਦਗੀ ॥ ਵਰਨਹ ਆਖ਼ਿਰ ਮੇਕਸ਼ੀ ਸ਼ਰਮਿੰਦਗੀ ॥੪੯॥
ਸ਼ਰਮ ਕੁਨ ਹਾਂ ਸ਼ਰਮ ਕੁਨ ਹਾਂ ਸ਼ਰਮ ਕੁਨ ॥ ਈਂ ਦਿਲੇ ਚੂੰ ਸੰਗ ਖ਼ੁਦ ਰਾ ਨਰਮ ਕੁਨ ॥੫੦॥

---

[੪੩] ਜਗਤ ਕੈਸਾ ਹੈ ਅਤੇ ਉਸ ਦਾ ਕੀ ਪਹਿਰਾਵਾ ਹੈ ? ਹੇ ਸਰਦਾਰ ! ਜਗਤ ਵਿਚ ਲਗ ਕੇ ਰੱਬ ਨੂੰ ਭੁਲੀਦਾ ਹੈ ।
[੪੪] ਉਹਦਾ ਸਿਮਰਨ ਧਰਮ ਦੀ ਦੌਲਤ ਹੈ, ਹਰ ਇਕ ਮੰਗਤਾ ਉਹਦੇ ਸਿਮਰਨ ਨਾਲ ਰਾਜਾ ਬਣ ਜਾਂਦਾ ਹੈ ।
[੪੫] ਦਿਨ ਰਾਤ ਭਗਤੀ ਵਿਚ ਅਨੰਦ ਮਾਣਦੇ ਹਨ । ਉਹਦਾ ਸਿਮਰਨ ਹੀ ਸਿਮਰਨ ਕਰਦੇ ਰਹਿੰਦੇ ਹਨ ।
[੪੬] ਉਹਦੇ ਸੰਤਾਂ ਨੂੰ ਰਾਜ ਕੀ ਵਸਤੂ ਹੈ ? ਉਹਦਾ ਸਿਮਰਨ ਹੀ ਸਮਝ ! ਮਨੁੱਖ ਦਾ ਜੀਵਨ ਉਤਮ ਕਰਦਾ ਹੈ ।
[੪੭] ਜੇ ਉਹਦਾ ਸਿਮਰਨ ਤੇਰਾ ਸਾਥੀ ਬਣ ਜਾਵੇ ਤਾਂ ਦੋਵੇਂ ਲੋਕ ਤੇਰੀ ਆਗਿਆ ਵਿਚ ਹੋ ਜਾਣ ।
[੪੮] ਵਡਿਆਈ ਉਹਦੇ ਸਿਮਰਨ ਵਿਚ ਹੀ ਹੈ (ਇਸ ਲਈ) ਉਸ ਨੂੰ ਸਿਮਰ, ਉਸ ਨੂੰ ਸਿਮਰ, ਉਸ ਨੂੰ ਆਰਾਧ ।
[੪੯] ਜੇ ਤੂੰ ਵਡਿਆਈ ਚਾਹੁੰਦਾ ਹੈਂ ਤਾਂ ਭਗਤੀ ਕਰ, ਨਹੀਂ ਤਾਂ ਅੰਤ ਪਸ਼ਚਾਤਾਪ ਕਰੇਂਗਾ ।
[੫੦] (ਬੁਰੇ ਕੰਮਾਂ ਤੋਂ) ਸ਼ਰਮ ਕਰ, ਭਾਈ ਸ਼ਰਮ ਕਰ । ਇਸ ਮਨ ਨੂੰ ਹਰੀ (ਦੀ ਯਾਦ ਨਾਲ) ਨਰਮ ਕਰ ।

ਦੌਲਤੇ ਜਾਵੇਦ ਬਾਸ਼ਦ ਬੰਦਗੀ ॥ ਬੰਦਗੀ ਕੁਨ ਬੰਦਗੀ ਕੁਨ ਬੰਦਗੀ ॥੧੩॥
ਦਰ ਲਿਬਾਸੇ ਬੰਦਗੀ ਸ਼ਾਹੀ ਤੁਰਾਸਤ ॥ ਦੌਲਤੇ ਅਜ਼ ਮਾਹ ਤਾ ਮਾਹੀ ਤੁਰਾਸਤ ॥੧੪॥
ਹਰ ਕਿ ਗ਼ਾਫ਼ਿਲ ਸ਼ੁਦ ਅਜ਼ੋ ਨਾਦਾਂ ਬਵਦ ॥ ਗਰ ਗਦਾ ਬਾਸ਼ੰਦ ਵਗਰ ਸੁਲਤਾਂ ਬਵਦ ॥੧੫॥
ਸ਼ੌਕਿ ਮੌਲਾ ਅਜ਼ ਹਮਹ ਬਾਲਾ ਤਰ ਅਸਤ ॥ ਸਾਇਐ ਊ ਬਰ ਸਰੇ ਮਾ ਅਫ਼ਸਰ ਅਸਤ ॥੧੬॥
ਸ਼ੌਕਿ ਮੌਲਾ ਮਾਨਹੇ ਜ਼ਿਕਰੇ ਖ਼ੁਦਾਸਤ ॥ ਕਾਂ ਤਲਿਸਮੇ ਜਿਸਮਹਾ ਰਾ ਕੀਮਯਾਸਤ ॥੧੭॥
ਸ਼ੌਕਿ ਮੌਲਾ ਜ਼ਿੰਦਗੀਏ ਜਾਨਿ ਮਾਸਤ ॥ ਜ਼ਿਕਰਿ ਊ ਸਰਮਾਯ ਏ ਈਮਾਨਿ-ਮਾਸਤ ॥੧੮॥
ਆਂ ਹਜੂਮੇ ਖ਼ੁਸ਼ ਕਿ ਊ ਫ਼ਾਰਿਗ ਬਲਾਸਤ ॥ ਆਂ ਹਜੂਮੇ ਖ਼ੁਸ਼ ਕਿ ਅਜ਼ ਬਹਰੇ ਖ਼ੁਦਾਸਤ ॥੧੯॥
ਜ਼ੀਸਤਨ ਦਰ ਬੰਦਗੀ ਅਊਲਾ ਬਵਦ ॥ ਗਰਚਿ ਸਰ ਤਾਂ ਪਾ ਹਮਹ ਮੌਲਾ ਬਵਦ ॥੪੬੬॥
ਗਰ ਦਿਹਦ ਤੌਫ਼ੀਕ ਫ਼ਜ਼ਲੇ ਜ਼ੁਲ ਜਲਾਲ ॥ ਬੰਦਹ ਰਾ ਦਰ ਬੰਦਗੀ ਬਖ਼ਸ਼ਦ ਜਮਾਲ ॥੪੬੭॥

---

[੧੩] ਭਜਨ ਸਦਾ ਥਿਰ ਰਹਿਣ ਵਾਲਾ ਧੰਨ ਹੈ (ਇਸ ਲਈ) ਨਾਮ ਸਿਮਰ, ਨਾਮ ਸਿਮਰ, ਨਾਮ ਸਿਮਰ ।
[੧੪] ਸਿਮਰਨ ਦੀ ਪੋਸ਼ਾਕ ਵਿਚ ਤੂੰ ਰਾਜਾ ਬਣ ਜਾਏਂਗਾ । ਚੰਦ (ਮਾਹ) ਤੋਂ ਲੈ ਕੇ ਸਮੁੰਦਰ (ਮਾਹੀ-ਮੱਛੀ) ਤਕ ਤੇਰੀ ਹੀ ਦੌਲਤ ਹੋ ਜਾਏਗੀ ।
[੧੫] ਜਿਸ ਨੇ ਉਸ (ਹਰੀ) ਨੂੰ ਭੁਲਾਇਆ, ਉਹ ਮੂਰਖ ਹੈ, ਭਾਵੇਂ ਉਹ ਮੰਗਤਾ ਹੈ ਭਾਵੇਂ ਮਹਾਰਾਜਾ ।
[੧੬] ਹਰੀ ਦਾ ਪਿਆਰ ਸਭ ਤੋਂ ਉੱਚਾ ਹੈ, ਉਹਦੀ ਛਾਂ ਮੇਰੇ ਸਿਰ ਤੇ ਤਾਜ ਹੈ ।
[੧੭] ਹਰੀ ਦੇ ਪ੍ਰੇਮ ਦੇ ਅਰਥ ਹਰੀ ਦਾ ਸਿਮਰਨ ਹੈ । ਉਹ (ਮਨੁੱਖਾਂ ਦੇ) ਸਰੀਰਾਂ ਲਈ ਜਾਦੂ ਭਰੀ ਦੁਆ ਹੈ ।
[੧੮] ਹਰੀ ਦਾ ਪ੍ਰੇਮ ਸਾਡੀ ਜ਼ਿੰਦਗੀ ਅਤੇ ਜਾਨ ਹੈ ਅਤੇ ਉਹਦੀ ਕਥਾ ਸਾਡੇ ਧਰਮ ਦੀ ਪੂੰਜੀ ਹੈ ।
[੧੯] ਉਹ ਸੰਗਤ ਧੰਨ ਹੈ ਜਿਸ ਵਿਚ ਕੋਈ ਗੜਬੜੀ ਨਹੀਂ (ਭਾਵ ਪ੍ਰੇਮ ਹੀ ਪ੍ਰੇਮ ਹੈ) ਉਹ ਸੰਗਤ ਧੰਨ ਹੈ ਜੋ ਅਕਾਲ ਪੁਰਖ ਦੇ ਮਿਲਾਪ ਲਈ ਹੀ ਜੁੜਦੀ ਹੈ ।
[੪੬੬] ਭਗਤੀ ਵਿਚ ਜੀਊਣਾ ਮਨੁੱਖ ਨੂੰ ਦੇਵਤਾ ਬਣਾਦੇਂਦਾ ਹੈ । ਸਿਰ ਤੋਂ ਪੈਰ ਤਕ ਮਨੁੱਖ ਹਰੀ ਹੀ ਹੋ ਜਾਂਦਾ ਹੈ ।
[੪੬੭] ਜੇ ਮੁਸ਼ੱਕਤ ਘਾਲ ਕੇ ਹਰੀ ਨੂੰ ਪੂੰਜ ਜਾਵੇਂ ਤਾਂ ਵੀ ਮਨੁੱਖ ਲਈ ਭਗਤੀ ਕਰਨਾ ਹੀ ਯੋਗ ਹੈ ।

ਬੰਦਗੀ ਬਾਸ਼ਦ ਕਮਾਲੇ ਬੰਦਗੀ ॥ ਬੰਦਗੀ ਬਾਸ਼ਦ ਨਿਸ਼ਾਨੇ ਜ਼ਿੰਦਗੀ ॥੪੬੮॥
ਗਰ ਨਿਸ਼ਾਨੇ ਜ਼ਿੰਦਗੀ ਮੇ ਬਾਯਦਤ ॥ ਬੰਦਗੀ ਐ ਹਕ ਤੁਰਾ ਮੋ ਸ਼ਾਯਦਤ ॥੪੬੯॥
ਜ਼ਿੰਦਗੀ ਐ ਬੰਦਹ ਬਹਰੇ ਬੰਦਗੀਸਤੁ ॥ ਬੰਦਗੀ ਐ ਹਕ ਹਮੀਂ ਖ਼ੁਸ਼ ਜ਼ਿੰਦਗੀਸਤੁ ॥੪੭੦॥
ਤਾਂ ਤੁਆਨੀ ਬੰਦਹ ਸ਼ੌ ਸਾਹਿਬ ਮਬਾਸ਼ ॥ ਬੰਦਹ ਰਾ ਜੁਜ਼ ਬੰਦਗੀ ਨ ਬਵਦ ਤਲਾਸ਼ ॥੪੭੧॥
ਈਂ ਵਜੂਦੇ ਖਾਕ ਪਾਕ ਅਜ਼ ਬੰਦਗੀਸਤੁ ॥ ਗੁਫ਼ਤਗੂ ਹਾਏ ਦਿਗਰ ਸ਼ਰਮਿੰਦਗੀਸਤੁ ॥੪੭੨॥
ਬੰਦਗੀ ਕੁਨ ਤਾਂ ਕਿ ਊ ਬਾਸ਼ਦ ਕਬੂਲ॥ਬੁਗਜ਼ਰ ਅਜ਼ ਖ਼ੁਦ ਬੀਨੀਓ ਤਰਜ਼ੇ ਜਹੂਲ ॥੪੭੩॥
ਯਾਦਿ ਊ ਬੁਨੀਆਦਿ ਓ ਮਰੇ ਜਾਵਿਦਾਂ ॥ ਯਾਦਿ ਊ ਸਰਮਾਇਐ ਸਾਹਿਬ ਦਿਲਾਂ ॥੨੫੧॥
ਯਾਦਿ ਊ ਦਰਦੋ ਦੂ ਆਲਮ ਰਾ ਦਵਾਂ ॥ ਯਾਦਿ ਊ ਹਰ ਗੁਮ ਸ਼ੁਦਹ ਰਾ ਰਹਨੁਮਾ ॥੨੫੨॥
ਯਾਦਿ ਊ ਈ ਜੁਮਲਹ ਰਾ ਲਾਜ਼ਿਮ ਬਵਦ॥ਹਰ ਕਿ ਗ਼ਾਫ਼ਿਲ ਸ਼ੁਦ ਅਜ਼ੋ ਮੁਲਜ਼ਿਮ ਬਵਦ ॥੨੫੩॥

---

[੪੬੮] ਭਗਤੀ ਪੂਰਨ ਹੁੰਦੀ ਹੈ ਭਗਤੀ ਕਰਨ ਤੋਂ ਹੀ। ਭਗਤੀ ਹੀ ਜੀਵਨ ਦੀ ਨਿਸ਼ਾਨੀ ਹੈ।
[੪੬੯] ਜੇ ਤੂੰ ਜੀਵਨ ਦੇ ਨਿਸ਼ਾਨੇ ਤੇ ਪੁਜਣਾ ਚਾਹੇਂ, ਤਾਂ ਤੈਨੂੰ ਹਰੀ ਦੀ ਭਗਤੀ ਵਿਚ ਪੂਰਾ ਹੋਣਾ ਚਾਹੀਦਾ ਹੈ।
[੪੭੦] ਬੰਦੇ ਦਾ ਜੀਵਨ ਭਗਤੀ ਲਈ ਹੀ ਹੈ। ਹਰੀ ਦੀ ਭਗਤੀ ਵਾਲਾ ਜੀਵਨ ਖੁਸ਼ੀ ਨਾਲ ਭਰਪੂਰ ਹੁੰਦਾ ਹੈ।
[੪੭੧] ਹੇ ਬੰਦੇ! ਜਦ ਤਕ ਤੇਰਾ ਵਸ ਚਲੇ ਸਾਹਿਬ ਨ ਬਣ ਬੈਠੀਂ। ਬੰਦੇ ਨੂੰ ਭਗਤੀ ਬਿਨਾਂ ਹੋਰ ਕੁਝ ਨਹੀਂ ਲਭਣਾ ਚਾਹੀਦਾ।
[੪੭੨] ਇਹ ਮਿਟੀ ਦੀ ਦੇਹ ਭਗਤੀ ਕਰਨ ਨਾਲ ਪਵਿੱਤ੍ਰ ਹੋ ਜਾਂਦੀ ਹੈ। ਸਿਮਰਨ ਬਿਨਾਂ ਹੋਰ ਗੱਲਾਂ ਕਰਨੀਆਂ ਅੰਤ ਬੰਦੇ ਨੂੰ (ਹਰੀ ਦੀ ਦਰਗਾਹ ਵਿਚ) ਸ਼ਰਮਿੰਦਾ ਕਰਦੀਆਂ ਹਨ।
[੪੭੩] ਹੇ ਬੰਦੇ! ਭਗਤੀ ਕਰ, ਤਾਂ ਤੇ ਤੂੰ ਉਸ ਦੇ ਦਰ ਤੇ ਕਬੂਲ ਹੋ ਜਾਵੇਂ। ਆਪਣੇ ਆਪ ਨੂੰ ਉਚਾ ਵੇਖਣਾ ਅਤੇ ਮਨਮੁੱਖਤਾ ਤਿਆਗ ਦੇ।
[੨੫੧] ਉਹਦਾ ਸਿਮਰਨ ਸਦ-ਜੀਵਨ ਦੀ ਨੀਂਹ ਹੈ। ਉਹਦਾ ਸਿਮਰਨ ਭਗਤਾਂ ਲਈ ਪੂੰਜੀ ਹੈ।
[੨੫੨] ਉਹਦਾ ਸਿਮਰਨ ਦੋਹਾਂ ਲੋਕਾਂ ਦੇ ਦੁਖਾਂ ਦਾ ਦਾਰੂ ਹੈ। ਉਹਦਾ ਸਿਮਰਨ ਭੁਲਿਆਂ ਨੂੰ ਰਸਤੇ ਪਾਉਂਦਾ ਹੈ।
[੨੫੩] ਉਹਦਾ ਸਿਮਰਨ ਸਾਰਿਆਂ ਲਈ ਜਰੂਰੀ ਹੈ। ਜੋ ਉਹਦੇ ਸਿਮਰਨ ਤੋਂ ਉਕਿਆ ਹੈ, ਉਹ ਦੋਸ਼ੀ ਹੈ।

ਯਾ ਇਲਾਹੀ ਬੰਦਹ ਰਾ ਤੌਫ਼ੀਕ ਦੇਹ ॥ ਤਾ ਬਯਾਦਤ ਬੁਗੁਜ਼ਰਾਨਦ ਉਮ੍ਰ ਬੇਹ ॥੨੫੪॥
ਉਮ੍ਰ ਆਂ ਬਾਸ਼ਦ ਕਿ ਦਰ ਯਾਦੇ ਖ਼ੁਦਾ ॥ ਬੁਗੁਜ਼ਰਦ ਦੀਗਰ ਨ ਬਾਸ਼ਦ ਮੁਦੱਆ ॥੨੫੫॥
ਮੁਦੱਆ ਏ ਬਿਹਤਰ ਅਜ਼ ਜੁਜ਼ ਯਾਦ ਨੇਸ੍ਤ ॥ ਗ਼ੈਰਿ ਯਾਦਸ਼ ਈਂ ਦਿਲੇ ਮਾਸ਼ਾਦ ਨੇਸ੍ਤ ॥੨੫੬॥
ਸ਼ਾਦੀਏ ਦਾਇਮ ਬਵਦ ਯਾਦੇ ਖ਼ੁਦਾ ॥ ਐ ਜ਼ਿਹੇ ਦੌਲਤ ਕਿ ਬਾਸ਼ਦ ਰਹਨੁਮਾ ॥੨੫੭॥
ਈਂ ਜਹਾਨੋ ਆਂ ਜਹਾਂ ਫ਼ਾਨੀ ਬਵਦ ॥ ਗ਼ੈਰ ਯਾਦ ਜੁਮਲਹ ਨਾਦਾਨੀ ਬਵਦ ॥੭੨॥
ਯਾਦ ਕੁਨਹਾਂ ਤਾਂ ਤਵਾਨੀ ਯਾਦ ਕੁਨ ॥ ਖ਼ਾਨਹ ਰਾ ਅਜ਼ ਯਾਦਿ ਹਕ ਆਬਾਦ ਕੁਨ ॥੭੩॥
ਈਂ ਦਿਲੇ ਤੋ ਖ਼ਾਨ ਹੈ ਹਕ ਬੂਦਹ ਅਸ੍ਤ ॥ ਮਨ ਚਿ ਗੋਯਮ ਹੱਕ ਚਿਨੀਂ ਫ਼ਰਮੂਦਹ ਅਸ੍ਤ ॥੭੪॥
ਗਰ ਤੁਰਾ ਯਾਦੇ ਖ਼ੁਦਾ ਹਾਸਿਲ ਸ਼ਵਦ ॥ ਹੱਲਿ ਹਰ ਮੁਸ਼ਕਿਲ ਤੁਰਾ ਐ ਦਿਲ ਸ਼ਵਦ ॥੬੧॥
ਹਰਕਿ ਯਾਦਿ ਹੱਕ ਕੁਨਦ ਜ਼ਾਤੇ ਖ਼ੁਦਾਸ੍ਤ ॥ ਹੱਲਿ ਹਰ ਮੁਸ਼ਕਿਲ ਹਮੀ ਯਾਦੇ ਖ਼ੁਦਾਸ੍ਤ ॥੬੨॥

[ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ

---

[੨੫੪] ਹੇ ਕਰਤਾਰ ! ਮਨੁੱਖ ਨੂੰ ਬਲ ਬਖਸ਼ ਤਾਂਕਿ ਇਸ ਦੀ ਸਾਰੀ ਉਮਰ ਤੇਰੇ ਸਿਮਰਨ ਵਿਚ ਹੀ ਭਲੀ ਤਰ੍ਹਾਂ ਗੁਜ਼ਰ ਜਾਏ ।
[੨੫੫] ਆਯੂ ਉਹ ਹੀ ਲੇਖੇ ਲਗਦੀ ਹੈ ਜੋ ਸਿਮਰਨ ਵਿਚ ਗੁਜ਼ਰੇ,ਜਿਹੜੀ ਉਮਰ ਹੋਰ ਤਰ੍ਹਾਂ ਬੀਤੇ ਉਹ ਫਲਦਾਇਕ ਨਹੀਂ ਹੁੰਦੀ ।
[੨੫੬] (ਇਸ ਜੀਵਨ ਦਾ) ਹੋਰ ਕੋਈ ਫਲ ਚੰਗਾ ਨਹੀਂ ਸਿਮਰਨ ਬਿਨਾਂ । ਸਿਮਰਨ ਤੋਂ ਬਗੈਰ ਸਾਡਾ ਮਨ ਪ੍ਰਸੰਨ ਨਹੀਂ ਹੁੰਦਾ ।
[੨੫੭] ਸਿਮਰਨ ਵਾਲੇ ਸਦਾ ਹੀ ਪ੍ਰਸੰਨ ਰਹਿੰਦੇ ਹਨ । ਇਥੋਂ ਤਾਈਂ ਕਿ ਧਨ ਉਨ੍ਹਾਂ ਦੇ ਅਗੇ ਅਗੇ ਫਿਰਦਾ ਹੈ ।
[੭੨] ਇਹ ਲੋਕ ਅਤੇ ਪ੍ਰਲੋਕ ਨਾਸ਼ਵੰਤ ਹਨ । ਉਹਦੇ ਸਿਮਰਨ ਤੋਂ ਬਿਨਾਂ ਸਭ ਕੁਝ ਮੂਰਖਤਾਈ ਹੈ ।
[੭੩] ਜਿਥੋਂ ਤਕ ਤੇਰਾ ਵਸ ਹੈ, ਉਹਦਾ ਸਿਮਰਨ ਕਰ । ਆਪਣੇ (ਮਨ ਰੂਪੀ) ਘਰ ਨੂੰ ਉਹਦੇ ਸਿਮਰਨ ਨਾਲ ਅਬਾਦ ਕਰ ।
[੭੪] ਇਹ ਦਿਲ ਤੇਰਾ ਵਾਹਿਗੁਰੂ ਦੇ (ਨਿਵਾਸ) ਲਈ ਘਰ ਹੈ । ਇਹ ਮੈਂ ਨਹੀਂ ਕਹਿੰਦਾ ਪ੍ਰਭੂ ਹਰੀ ਨੇ ਹੀ ਇਹ ਫ਼ੁਰਮਾਇਆ ਹੈ ।
[੬੧] ਜੇ ਤੈਨੂੰ ਵਾਹਿਗੁਰੂ ਦਾ ਸਿਮਰਨ ਪ੍ਰਾਪਤ ਹੋ ਜਾਵੇ ਤਾਂ ਤੇਰੀਆਂ ਸਭ ਔਕੜਾਂ ਦੂਰ ਹੋ ਜਾਸਣ ।
[੬੨] ਜੋ ਹਰੀ ਨੂੰ ਯਾਦ ਕਰਦਾ ਹੈ ਉਹ ਹਰੀ ਹੀ ਹੋ ਜਾਂਦਾ ਹੈ । ਸਾਰੀਆਂ ਔਕੜਾਂ ਦਾ ਦਾਰੂ ਵੀ ਅਕਾਲ ਪੁਰਖ ਦਾ ਸਿਮਰਨ ਹੈ ।

ਗ਼ਜ਼ਲ ੧

[1]ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ,
ਵਗਰਨਹ ਜ਼ੌਕ ਚੁਨੀਂ ਆਮਦਨ ਨਬੂਦ ਮਰਾ ॥
[2]ਖ਼ੁਸ਼ ਅਸਤੁ ਉਮਰ ਕਿ ਦਰ ਯਾਦਿ ਬੁਗੁਜ਼ਰਦ ਵਰਨਹ,
ਚਿ ਹਾਸਿਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ ॥
[3]ਦਰ ਆਂ ਜ਼ਮਾਂ ਕਿ ਨਿਆਈ ਬਯਾਦਿ ਮੇ ਮੀਰਮ,
ਬਗ਼ੈਰ ਯਾਦਿ ਤੋ ਜ਼ੀ ਜ਼ੀਸਤਨ ਚਿ ਸੂਦ ਮਰਾ ॥
[4]ਫ਼ਿਦਾਸਤੁ ਜਾਨੁ ਦਿਲ ਮਨ, ਬਖਾਕਿ *ਮਰਦੁਮਿ ਪਾਕ,
ਹਰ ਆਂ ਕਸੇ ਕਿ ਬਸੂਏ ਤੋ ਰਹ ਨਮੂਦ ਮਰਾ ॥
[5]ਨ ਬੂਦ ਹੇਚ ਨਿਸ਼ਾਂ ਜ਼ਿ ਆਸਮਾਨੁ ਜ਼ਿਮੀਂ,
ਕਿ ਸ਼ੌਕ ਰੂਇ ਤੋ ਆਵੁਰਦ ਦਰ ਸਜੂਦ ਮਰਾ ॥

---

[੧] ਤੇਰੀ ਭਗਤੀ ਕਰਨ ਦੀ ਸਿਕ ਨੇ ਮੈਨੂੰ ਇਹ ਦੇਹ ਧਾਰਨ ਕਰਨ ਲਈ ਪ੍ਰੇਰਿਆ । ਨਹੀਂ ਤਾਂ ਇਸ ਤਰ੍ਹਾਂ (ਜਨਮ ਧਾਰਨ) ਦੀ ਮੇਰੀ ਕੋਈ ਸੱਧਰ ਨਹੀਂ ਸੀ ।

[੨] ਉਹ ਉਮਰਾ ਧੰਨ ਹੈ, ਜਿਹੜੀ (ਪ੍ਰੀਤਮ ਦੀ) ਯਾਦ ਵਿਚ ਗੁਜ਼ਰੇ, ਨਹੀਂ ਤਾਂ ਇਸ ਨੀਲੇ ਗੁੰਬਦ (ਸਰੀਰ) ਵਿਚ ਮੇਰੇ ਆਉਣ ਦਾ ਕੀ ਲਾਭ ਸੀ ?

[੩] ਮੇਰੇ ਪ੍ਰੀਤਮ ਜੀ ! ਜਿਸ ਸਮੇਂ ਤੇਰੀ ਯਾਦ ਵਿਸਰ ਜਾਏ (ਉਸ ਸਮੇਂ) ਤੇਰੀ ਯਾਦ ਤੋਂ ਬਿਨਾਂ ਮੇਰੇ ਜੀਉਣ ਦਾ ਕੀ ਲਾਭ ਹੈ ?

[੪] ਮੇਰੀ ਦੇਹੀ ਅਤੇ ਆਤਮਾ ਬਲਿਹਾਰ ਹਨ, ਹਰੀ ਜਨਾਂ ਦੀ ਪਵਿੱਤ੍ਰ (ਚਰਨਾਂ ਦੀ) ਧੂੜੀ ਤੋਂ, ਜੋ ਕਿ ਸਾਨੂੰ ਤੇਰਾ ਰਸਤਾ ਦਰਸਾਉਂਦੇ ਹਨ ।

[੫] (ਉਸ ਸਮੇਂ) ਧਰਤੀ ਅਤੇ ਅਕਾਸ਼ ਦਾ ਕੋਈ ਵੀ ਚਿੰਨ੍ਹ ਨਹੀਂ ਸੀ, (ਜਿਸ ਵੇਲੇ) ਤੇਰੇ ਦਰਸ਼ਨ ਦੀ ਅਭਿਲਾਖਾ ਨੇ ਮੈਥੋਂ ਤੈਨੂੰ ਨਮਸਕਾਰ ਕਰਵਾਈ ।

*ਇਹ ਪਾਠ 'ਮੁਕਦਮੇ' ਵੀ ਕੀਤਾ ਜਾਂਦਾ ਹੈ, ਜਿਸ ਦਾ ਅਰਥ 'ਆਗੂ' ਹੈ ।

[੬]ਬਗੈਰ ਯਾਦਿ ਤੋ 'ਗੋਯਾ' ਨਮੇ ਤਵਾਨਮ ਜ਼ੀਸ੍ਤ ॥

ਬਸੂਇ ਦੋਸ੍ਕ ਰਿਹਾਈ ਦਿਹੰਦ ਜ਼ੂਦ ਮਰਾ ॥

[ਦੀਵਾਨ ਗੋਯਾ ਭਾ: ਨੰਦ ਲਾਲ ਜੀ]

ਸਲੋਕੁ ਮ: ੫ ॥ ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥ (੧੭) [੫੨੨]

(ਆਸਾ ਮਹਲਾ ੫) ਸਲੋਕ ॥ ਉਦਮੁ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ, ਦੂਖੁ ਦਰਦੁ ਭ੍ਰਮੁ ਜਾਇ ॥੧॥ [੪੫੬]

(ਆਸਾ ਮਹਲਾ ੫) ਸਲੋਕੁ ॥ ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ ॥
ਨਾਨਕ ਮਨੁ ਤਨੁ ਸੁਖੀ ਹੋਇ, ਅੰਤੇ ਮਿਲੈ ਗੋਪਾਲੁ ॥੧॥ [੪੫੭]

ਸਲੋਕ ॥ ਕਬੀਰ ਸੋੁਈ ਮੁਖੁ ਧੰਨਿ ਹੈ, ਜਾ ਮੁਖਿ ਕਹੀਐ ਰਾਮੁ ॥
ਦੇਹੀ ਕਿਸ ਕੀ ਬਾਪੁਰੀ, ਪਵਿਤ੍ਰ ਹੋਇਗੋ ਗ੍ਰਾਮੁ ॥੧੧੦॥ [੧੩੭੦]

## ਵਾਹਿਗੁਰੂ ਗੁਰ ਮੰਤ੍ਰ ਹੈ

ਵਾਰ ੨੪, ਪਉੜੀ ੧

ਨਾਰਾਇਣ ਨਿਜ ਰੂਪੁ ਧਰਿ, ਨਾਥਾਨਾਥ[੧] ਸਨਾਥ ਕਰਾਇਆ । ਨਰਪਤਿ ਨਰਹ ਨਰਿੰਦੁ[੨] ਹੈ, ਨਿਰੰਕਾਰਿ ਆਕਾਰੁ ਬਣਾਇਆ । ਕਰਤਾ ਪੁਰਖੁ ਵਖਾਣੀਐ,ਕਾਰਣੁ ਕਰਣੁ ਬਿਰਦੁ ਬਿਰਦਾਇਆ । ਦੇਵੀ ਦੇਵ ਦੇਵਾਧਿ ਦੇਵ, ਅਲਖ ਅਭੇਵ ਨ ਅਲਖੁ ਲਖਾਇਆ । ਸਤਿ ਰੂਪੁ ਸਤਿਨਾਮੁ ਕਰਿ, ਸਤਿਗੁਰ ਨਾਨਕ ਦੇਉ ਜਪਾਇਆ।ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚਖੰਡ ਵਸਾਇਆ । ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧॥

[੬] ਹੇ ਪ੍ਰਭੂ ! ਤੇਰੀ ਯਾਦ ਬਾਝੋਂ ਮੈਂ ਜੀ ਵੀ ਨਹੀਂ ਸਕਦਾ । ਹੇ ਮੁਕਤੀ ਦਾਤਾ ਜੀ, ਮੈਨੂੰ ਛੇਤੀ ਆਪਣੇ ਪਾਸੇ ਲਾਵੋਂ ।
੧. ਨਾਥ ਅਤੇ ਅਨਾਥ । ੨. ਰਾਜਾ ।

ਵਾਰ ੧੩, ਪਉੜੀ ੨

ਗੁਰ ਸਿਖਹੁ ਗੁਰ ਸਿਖੁ ਹੈ, ਪੀਰ ਪੀਰਹੁ ਕੋਈ ॥ ਸਬਦਿ ਸੁਰਤਿ ਚੇਲਾ ਗੁਰੂ, ਪਰਮੇਸਰੁ ਸੋਈ । ਦਰਸਨਿ ਦ੍ਰਿਸਟਿ ਧਿਆਨੁ ਧਰਿ, ਗੁਰ ਮੂਰਤਿ ਹੋਈ । ਸਬਦ ਸੁਰਤਿ ਕਰਿ ਕੀਰਤਨੁ, ਸਤਿਸੰਗਿ ਵਿਲੋਈ । ਵਾਹਿਗੁਰੂ ਗੁਰਮੰਤ ਹੈ, ਜਪਿ ਹਉਮੈ ਖੋਈ । ਆਪੁ ਗਵਾਏ ਆਪਿ ਹੈ, ਗੁਣ ਗੁਣੀ ਪਰੋਈ ॥੨॥

ਵਾਰ ੧੨, ਪਉੜੀ ੧੭

ਨਿਰੰਕਾਰ ਆਕਾਰੁ ਕਰਿ, ਜੋਤਿ ਸਰੂਪ ਅਨੂਪ ਦਿਖਾਇਆ । ਬੇਦ ਕਤੇਬ ਅਗੋਚਰਾ, ਵਾਹਿਗੁਰੂ ਗੁਰ ਸਬਦੁ ਸੁਣਾਇਆ । ਚਾਰਿ ਵਰਨ ਚਾਰ ਮਜਹਬਾ, ਚਰਣ ਕਵਲ ਸਰਣਾਗਤਿ ਆਇਆ । ਪਾਰਸ ਪਰਸਿ ਅਪਰਸ ਜਗਿ,ਅਸਟ ਧਾਤੁ ਇਕੁ ਧਾਤੁ ਕਰਾਇਆ।ਪੈਰੀ ਪਾਇ ਨਿਵਾਇਕੈ,ਹਉਮੈ ਰੋਗੁ ਅਸਾਧੁ ਮਿਟਾਇਆ। ਹੁਕਮਿਰਜਾਈ ਚਲਣਾ, ਗੁਰਮੁਖਿ ਗਾਡੀ ਰਾਹੁ ਚਲਾਇਆ । ਪੂਰੇ ਪੂਰਾ ਥਾਟੁ ਬਣਾਇਆ ॥੧੭॥

ਵਾਰ ੯, ਪਉੜੀ ੧੩

ਅਬਿਗਤਿ ਗਤਿ ਅਬਿਗਤਿ ਦੀ, ਕਿਉ ਅਲਖ ਲਖਾਏ । ਅਕਥ ਕਥਾ ਹੈ ਅਕਥ ਦੀ, ਕਿਉ ਆਖਿ ਸੁਣਾਏ । ਅਚਰਜ ਨੋ ਆਚਰਜ ਹੈ, ਹੈਰਾਣ ਕਰਾਏ । ਵਿਸਮਾਦੇ ਵਿਸਮਾਦੁ ਹੈ, ਵਿਸਮਾਦੁ ਸਮਾਏ । ਵੇਦੁ ਨ ਜਾਣੈ ਭੇਦੁ ਕਿਹੁ, ਸੇਸਨਾਗੁ ਨ ਪਾਏ । ਵਾਹਿਗੁਰੂ ਸਾਲਾਹਣਾ, ਗੁਰੁ ਸਬਦ ਅਲਾਏ ॥੧੩॥

(ਸਰਬ ਲੋਹ ਗ੍ਰੰਥ 'ਚੋਂ')

ਸਾਰ ਮੰਤ੍ਰ ਚਾਰੋਂ ਕਾ ਚਾਰ ॥ ਵਾਹਿਗੁਰੂ ਮੰਤ੍ਰ ਨਿਰਧਾਰ ॥<br>
ਕਲਪ ਕਲਪ ਪ੍ਰਤ ਅਖਛਰ ਕਹੀ ॥ ਸ੍ਰੀ ਗੁਰ ਨਾਨਕ ਜਾਪਯੋ ਸਹੀ ॥<br>
ਨਿਜ ਆਤਮ ਪਰਮਾਤਮ ਦਰਸਯੋ ॥ ਚਾਰ ਕਲਪ ਮਹਿ ਮੰਤ੍ਰ ਸਰਸਯੋ ॥<br>
ਸਾ ਮੰਤ੍ਰ ਪ੍ਰਭ ਖਾਲਸਹ ਦੀਨਾ ॥ ਵਾਹਿਗੁਰੂ ਪਦਪਾਵਨ ਕੀਨਾ ॥

ਗੁਰਸਿਖੀ ਗੁਰਸਿਖ ਸੁਣ...ਵਾਹਿਗੁਰੂ ਗੁਰੂ ਸਬਦੁ ਲੈ, ਪਿਰਮ ਪਿਆਲਾ ਚੁਪਿ ਚਬੋਲਾ । [ਅੰਮ੍ਰਿਤ ਕੀਰਤਨ,ਸਫ਼ਾ ੬੨੯

ਪਿਰਮ ਪਿਆਲਾ ਸਾਧ ਸੰਗ...ਵਾਹਿਗੁਰੂ ਵਡੀ ਵਡਿਆਈ । [ਅੰਮ੍ਰਿਤ ਕੀਰਤਨ, ਸਫ਼ਾ ੬੨੯

ਗੁਰਮੁਖਿ ਜਨਮ ਸਕਾਰਥਾ...ਸਤਿਗੁਰੁ ਪੁਰਖ ਦਇਆਲ ਹੋਇ,ਵਾਹਿਗੁਰੂ ਸਚੁ ਮੰਤ੍ਰ ਸੁਣਾਇਆ । [ਅੰਮ੍ਰਿਤ ਕੀਰਤਨ, ਸਫ਼ਾ ੬੩੦

# ਗਿਆਨੁ ਧਿਆਨੁ ਸਿਮਰਣੁ ਜੁਗਤਿ

ਵਾਰ ੭, ਪਉੜੀ ੨੦

ਸਬਦੁ ਗੁਰੂ ਗੁਰੁ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨ ਚੇਲਾ । ਸਾਧ ਸੰਗਤਿ ਸਚਖੰਡ ਵਿਚਿ, ਪ੍ਰੇਮ ਭਗਤਿ ਪਰਚੇ ਹੋਇ ਮੇਲਾ । ਗਿਆਨੁ[1] ਧਿਆਨੁ[2] ਸਿਮਰਣ[3]ਜੁਗਤਿ,ਕੂੰਜ ਕੂਰਮ[4]ਹੰਸ ਵੰਸੁ ਨਵੇਲਾ।ਬਿਰਖਹੁ ਫਲ,ਫਲ ਤੇ ਬਿਰਖੁ ਗੁਰ ਸਿਖ, ਸਿਖ ਗੁਰ ਮੰਤ ਸੁਹੇਲਾ । ਵੀਹਾ ਅੰਦਰਿ ਵਰਤਮਾਨ,ਹੋਇ ਇਕੀਹ ਅਗੋਚਰੁ ਖੇਲਾ । ਆਦਿ ਪੁਰਖੁ ਆਦੇਸੁ ਕਰਿ,ਆਦਿ ਪੁਰਖ ਆਦੇਸ ਵਹੇਲਾ।ਸਿਫਤਿ ਸਲਾਹਣੁ ਅੰਮ੍ਰਿਤੁ ਵੇਲਾ ॥੨੦।

ਵਾਰ ੧੬, ਪਉੜੀ ੧੩

ਗੁਰਮੁਖਿ ਪੰਥੁ ਅਗੰਮੁ ਹੈ, ਜਿਉ ਜਲ ਅੰਦਰਿ ਮੀਨੁ ਚਲੰਦਾ । ਗੁਰਮੁਖਿ ਖੋਜੁ ਅਲਖੁ ਹੈ, ਜਿਉ ਪੰਖੀ ਆਗਾਸ ਉਡੰਦਾ । ਸਾਧ ਸੰਗਤਿ ਰਹਰਾਸਿ ਹੈ, ਹਰਿ ਚੰਦਉਰੀ ਨਗਰੁ ਵਸੰਦਾ । ਚਾਰਿ ਵਰਨ ਤੰਬੋਲ ਰਸੁ, ਪਿਰਮ ਪਿਆਲੇ ਰੰਗੁ ਚੜੰਦਾ । ਸਬਦ ਸੁਰਤਿ ਲਿਵ ਲੀਣੁ ਹੋਇ,ਚੰਦਨ ਵਾਸ ਨਿਵਾਸ ਕਰੰਦਾ । ਗਿਆਨੁ ਧਿਆਨੁ ਸਿਮਰਣੁ ਜੁਗਤਿ, ਕੂੰਜਿ ਕੂਰਮ ਹੰਸ ਵੰਸ ਵਧੰਦਾ । ਗੁਰਮੁਖਿ ਸੁਖ ਫਲੁ ਅਲਖੁ ਲਖੰਦਾ ॥੧੩॥

ਵਾਰ ੨੪, ਪਉੜੀ ੨੨

ਹੰਸਹੁ ਹੰਸ ਗਿਆਨੁ ਕਰਿ,ਦੁਧੈ ਵਿਚਹੁ ਕਢੈ ਪਾਣੀ । ਕਛਹੁ ਕਛੁ ਧਿਆਨਿ ਧਰਿ,ਲਹਰਿ ਨ ਵਿਆਪੇ

---

੧. ਗਿਆਨ ਹੰਸ ਵਾਂਗ । ੨. ਧਿਆਨ ਕੱਛੂ ਵਾਂਗ । ੩. ਸਿਮਰਨ ਕੂੰਜ ਵਾਂਗ । ੪. ਕੱਛੂ ਕੁੰਮਾ ।

ਗੂਜਰੀ ਮਹਲਾ ੫ [੪੯੫-੯੬]

ਹਰਿ ਧਨੁ ਜਾਪ, ਹਰਿ ਧਨੁ ਤਾਪ, ਹਰਿ ਧਨੁ [1]ਭੋਜਨੁ ਭਾਇਆ ॥ ਨਿਮਖ ਨ ਬਿਸਰਉ ਮਨ ਤੇ ਹਰਿ ਹਰਿ, ਸਾਧ ਸੰਗਤਿ ਮਹਿ ਪਾਇਆ ॥੧॥ ਮਾਈ ਖਾਟਿ ਆਇਓ ਘਰਿ ਪੂਤਾ ॥ ਹਰਿ ਧਨ ਚਲਤੇ, ਹਰਿ ਧਨੁ ਬੈਸੇ, ਹਰਿ ਧਨੁ ਜਾਗਤ ਸੂਤਾ ॥੧॥ਰਹਾਉ॥ ਹਰਿ ਧਨੁ ਇਸਨਾਨੁ, ਹਰਿ ਧਨੁ ਗਿਆਨੁ, ਹਰਿ ਸੰਗਿ ਲਾਇ ਧਿਆਨਾ ॥ ਹਰਿ ਧਨੁ ਤੁਲਹਾ[2], ਹਰਿ ਧਨੁ ਬੇੜੀ, ਹਰਿ ਹਰਿ [3]ਤਾਰਿ ਪਰਾਨਾ ॥੨॥ ਹਰਿ ਧਨ ਮੇਰੀ ਚਿੰਤ ਵਿਸਾਰੀ, ਹਰਿ ਧਨਿ ਲਾਹਿਆ ਧੋਖਾ ॥ ਹਰਿ ਧਨ ਤੇ ਮੈ ਨਵਨਿਧਿ ਪਾਈ, ਹਾਥਿ ਚਰਿਓ ਹਰਿ ਥੋਕਾ ॥੩॥ ਖਾਵਹੁ ਖਰਚਹੁ ਤੋਟਿ ਨ ਆਵੈ, ਹਲਤ ਪਲਤ ਕੈ ਸੰਗੇ ॥ ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ, ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥

ਗਉੜੀ ਬੈਰਾਗਣਿ ਰਵਿਦਾਸ ਜੀਉ [੩੪੫-੪੬]

[4]ਘਟ ਅਵਘਟ[5] ਡੂਗਰ[6] ਘਣਾ[7], ਇਕੁ ਨਿਰਗੁਣੁ[8] ਬੈਲੁ[9] ਹਮਾਰ ॥ ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥ ਕੋ ਬਨਜਾਰੋ ਰਾਮ ਕੋ, ਮੇਰਾ ਟਾਂਡਾ[10] ਲਾਦਿਆ ਜਾਇ ਰੇ ॥ ੧ ॥ ਰਹਾਉ ॥ ਹਉ ਬਨਜਾਰੋ ਰਾਮ ਕੋ, ਸਹਜ ਕਰਉ ਬ੍ਯ੍ਾਪਾਰੁ ॥ ਮੈ ਰਾਮ ਨਾਮ ਧਨੁ ਲਾਦਿਆ, ਬਿਖੁ ਲਾਦੀ ਸੰਸਾਰਿ ॥੨॥ [11]ਉਰਵਾਰ ਪਾਰ ਕੇ ਦਾਨੀਆ, ਲਿਖਿ ਲੇਹੁ ਆਲ ਪਤਾਲੁ ॥ ਮੋਹਿ ਜਮ ਡੰਡੁ ਨ ਲਾਗਈ, ਤਜੀਲੇ ਸਰਬ ਜੰਜਾਲ ॥੩॥ ਜੈਸਾ ਰੰਗੁ ਕਸੁੰਭ ਕਾ, ਤੈਸਾ ਇਹੁ ਸੰਸਾਰੁ ॥ ਮੇਰੇ ਰਮਈਏ ਰੰਗੁ ਮਜੀਠ ਕਾ, ਕਹੁ ਰਵਿਦਾਸ ਚਮਾਰ ॥੪॥੧॥

---

੧. ਮਨ ਭਾਉਂਦਾ ਭੋਜਨ। ੨. ਨਦੀ ਤਰਨ ਲਈ ਲੱਕੜਾਂ ਬੰਨ੍ਹ ਕੇ ਬਣਾਇਆ ਤੁਲਹਾ। ੩. ਤਾਰ ਕੇ ਪਾਰ ਕਰਨ ਵਾਲਾ। ੪. ਰਾਹ। ੫. ਔਖਾ। ੬. ਟੋਏ ਟਿੱਬੇ, ਪਹਾੜੀ। ੭. ਬਹੁਤ। ੮. ਮਾੜਾ। ੯. ਸਰੀਰ ਰੂਪੀ ਬਲਦ। ੧੦. ਖੇਪ, ਪੂੰਜੀ। ੧੧. ਲੋਕ ਪ੍ਰਲੋਕ ਦੀਆਂ ਜਾਣਨ ਵਾਲੇ ਚਿਤਰ ਗੁਪਤੋ, ਤੁਸੀਂ ਬੇਸ਼ਕ ਇਧਰ ਉਧਰ ਦੀਆਂ ਲਿਖੀ ਜਾਉ।

(ਗਉੜੀ ਕਬੀਰ ਜੀਉ) [੩੩੬]

ਅਗਨਿ ਨ ਦਹੈ[1] ਪਵਨੁ ਨਹੀ ਮਗਨੈ[2], ਤੁਸਕਰੁ[3] ਨੇਰਿ ਨ ਆਵੈ ॥ ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥ ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ[4], ਇਹੈ ਸਾਰ[5] ਧਨੁ ਕਹੀਐ ॥ ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ, ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥ ਇਸੁ ਧਨ ਕਾਰਣਿ ਸਿਵ, ਸਨਕਾਦਿਕ ਖੋਜਤ ਭਏ ਉਦਾਸੀ ॥ ਮਨਿ ਮੁਕੰਦੁ[4], ਜਿਹਬਾ ਨਾਰਾਇਨੁ, ਪਰੈ ਨ ਜਮ ਕੀ ਫਾਸੀ ॥੨॥ ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ, ਤਾਸੁ ਸੁਮਤਿ ਮਨੁ ਲਾਗਾ ॥ [6]ਜਲਤ ਅੰਭ [7]ਥੰਭਿ ਮਨੁ ਧਾਵਤ, ਭਰਮ ਬੰਧਨ ਭਉ ਭਾਗਾ ॥੩॥ ਕਹੈ ਕਬੀਰੁ ਮਦਨ[8] ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥ ਤੁਮ ਘਰਿ ਲਾਖ ਕੋਟਿ ਅਸ੍ਵ[9] ਹਸਤੀ[10] ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

ਮ: ੩ (ਵਡਹੰਸ ਕੀ ਵਾਰ) [੫੯੩]

ਹਮ ਘਰਿ ਨਾਮੁ ਖਜਾਨਾ ਸਦਾ ਹੈ, ਭਗਤਿ ਭਰੇ ਭੰਡਾਰਾ ॥ ਸਤਗੁਰੁ ਦਾਤਾ ਜੀ ਕਾ, ਸਦ ਜੀਵੈ ਦੇਵਣਹਾਰਾ ॥ ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥ ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ॥ਇਹੁ ਮਨੂਆ ਸਦਾ ਸੁਖਿ ਵਸੈ, ਸਹਜੇ ਕਰੇ ਵਾਪਾਰਾ ॥ ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ, ਮੁਕਤਿ ਕਰਾਵਣਹਾਰਾ ॥ ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ, ਸੋ ਹੋਵੈ ਦਰਿ ਸਚਿਆਰਾ ॥੨॥ (੧੮)

ਭੈਰਉ ਭਗਤ ਕਬੀਰ ਜੀ [੧੧੫੭]

ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਨ ਬਾਧਉ, ਬੇਚਿ ਨ ਖਾਉ ॥੧॥ ਰਹਾਉ॥ ਨਾਉ ਮੇਰੇ ਖੇਤੀ, ਨਾਉ ਮੇਰੇ ਬਾਰੀ ॥ ਭਗਤਿ ਕਰਉ, ਜਨੁ ਸਰਨਿ ਤੁਮਾਰੀ ॥ ੧ ॥ ਨਾਉ ਮੇਰੇ ਮਾਇਆ, ਨਾਉ ਮੇਰੇ ਪੂੰਜੀ ।

---

੧. ਸਾੜਦੀ । ੨. ਉਡਾਂਦੀ । ੩. ਚੋਰ । ੪. ਵਾਹਿਗੁਰੂ । ੫. ਅਸਲੀ । ੬. ਜਲਦੇ (ਮਨ) ਲਈ ਪਾਣੀ । ੭. ਅਤੇ ਨੱਸਦੇ (ਮਨ) ਲਈ ਥੰਮ੍ਹ (ਟਿਕਾ) ਦਾ ਕੰਮ ਦਿੰਦਾ ਹੈ (ਹਰੀ ਨਾਮ) । ੮. ਕਾਮ । ੯. ਘੋੜੇ । ੧੦. ਹਾਥੀ ।

ਤੁਮਹਿ ਛੋਡਿ, ਜਾਨਉ ਨਹੀ ਦੂਜੀ ॥੨॥ ਨਾਉ ਮੇਰੇ ਬੰਧਿਪ, ਨਾਉ ਮੇਰੇ ਭਾਈ ॥ ਨਾਉ ਮੇਰੇ ਸੰਗਿ, ਅੰਤਿ ਹੋਇ ਸਖਾਈ ॥੩॥ ਮਾਇਆ ਮਹਿ ਜਿਸੁ ਰਖੈ ਉਦਾਸੁ ॥ ਕਹਿ ਕਬੀਰ ਹਉ ਤਾ ਕੋ ਦਾਸੁ ॥੩॥੧॥

ਮਾਰੂ ਮਹਲਾ ੧ [੯੯੧]

ਇਹੁ ਧਨੁ ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ, ਸਿ ਜਾਣਹਿ ਦੂਰਿ ॥੧॥ ਸੋ ਧਨੁ ਵਖਰੁ, ਨਾਮੁ ਰਿਦੈ ਹਮਾਰੈ ॥ ਜਿਸੁ ਤੂੰ ਦੇਹਿ, ਤਿਸੈ ਨਿਸਤਾਰੈ ॥੧॥ ਰਹਾਉ ॥ ਨ ਇਹੁ ਧਨੁ ਜਲੈ, ਨ ਤਸਕਰੁ ਲੈ ਜਾਇ ॥ ਨ ਇਹੁ ਧਨੁ ਡੂਬੈ ਨ ਇਸੁ ਧਨੁ ਕਉ ਮਿਲੈ ਸਜਾਇ ॥੨॥ ਇਸੁ ਧਨ ਕੀ ਦੇਖਹੁ ਵਡਿਆਈ ॥ ਸਹਜੇ ਮਾਤੇ ਅਨਦਿਨੁ ਜਾਈ ॥੩॥ ਇਕ ਬਾਤ ਅਨੂਪ ਸੁਨਹੁ ਨਰ ਭਾਈ ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮਗਤਿ ਪਾਈ ॥੪॥ ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ ਤਾਂ ਇਹੁ ਧਨੁ ਪਾਏ ॥੫॥੮॥

ਆਸਾ ਮਹਲਾ ੫ [੩੭੨]

[1]ਪਰਦੇਸੁ ਝਾਗਿ ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ ਲਾਭਾਇਆ ॥ ਗੁਣ ਰਾਸਿ ਬੰਨਿ ਪਲੈ ਆਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥੧॥ ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥੧॥ਰਹਾਉ॥ [2]ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥ [3]ਵਿਸਟੁ ਸੁ ਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥੨॥ ਭਉ ਨਹੀ ਤਸਕਰ[4] ਪਉਣ ਨ ਪਾਨੀ ॥ ਸਹਜਿ ਵਿਹਾਝੀ, ਸਹਜਿ ਲੈ ਜਾਨੀ ॥ ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥੩॥ ਮਿਲਿਆ ਲਾਹਾ ਭਏ ਅਨੰਦ ॥ ਧਨੁ ਸਾਹ ਪੂਰੇ ਬਖਸਿੰਦ ॥ ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥ ਸਹਲੀ ਖੇਪ ਨਾਨਕੁ ਲੈ ਆਇਆ ॥੪॥੬॥

---

੧. ਜਨਮ-ਮਰਨ ਦੇ ਗੇੜ ਕਢਦਾ ਨਾਮ ਸਉਦੇ ਲਈ ਮੈਂ ਆਇਆ। ੨. ਵਾਹਿਗੁਰੂ-ਸ਼ਾਹ ਨੇ ਗੁਰੂ-ਸ਼ਾਹ ਪਾਸ ਭੇਜਿਆ। ੩. ਚੰਗੇ ਸੁਭਾ ਵਾਲਾ ਵਿਚੋਲਾ ਮਿਲਿਆ ਹੈ। ੪. ਚੋਰ।

ਮ: ੩ (ਗੂਜਰੀ ਕੀ ਵਾਰ) [੫੧੧]

ਏਕੋ ਨਿਹਚਲ ਨਾਮ ਧਨੁ, ਹੋਰੁ ਧਨੁ ਆਵੈ ਜਾਇ ॥ ਇਸੁ ਧਨ ਕਉ ਤਸਕਰੁ[1] ਜੋਹਿ[2] ਨ ਸਕਈ, ਨਾ ਓਚਕਾ ਲੈ ਜਾਇ ॥ ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥ ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥ ਧੰਨੁ ਵਾਪਾਰੀ ਨਾਨਕਾ, ਜਿਨਾ ਨਾਮ ਧਨੁ ਖਟਿਆ ਆਇ ॥੨॥੭॥

ਸੂਹੀ ਮਹਲਾ ੪ [੭੩੩-੩੪]

ਜਿਥੈ ਹਰਿ ਆਰਾਧੀਐ, ਤਿਥੈ ਹਰਿ ਮਿਤੁ ਸਹਾਈ ॥ ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥ ਹਰਿ ਧਨੁ ਸੰਚੀਐ[3] ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ਰਹਾਉ॥ ਸਤ ਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ,ਕਚੈ ਕੇ ਵਾਪਾਰੀਏ ਵਾਕਿ[4] ਹਰਿ ਧਨੁ ਲਇਆ ਨ ਜਾਈ ॥੨॥ ਹਰਿ ਧਨੁ ਰਤਨੁ ਜਵੇਹਰੁ ਮਾਣਕੁ, ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ[5] ਹਰਿ ਭਗਤੀ ਹਰਿ ਲਿਵ ਲਾਈ ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ[5] ਕਾ ਬੀਜਿਆ, ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ, ਇਹੁ ਹਰਿ ਧਨੁ ਅਗਨੀ ਤਸਕਰੈ[1] ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥ ਹਰਿ ਧਨ ਕਉ ਉਚਕਾ, ਨੇੜੇ ਨ ਆਵਈ, ਜਮੁ ਜਾਗਾਤੀ[6] ਡੰਡੁ ਨ ਲਗਾਈ ॥੪॥ ਸਾਕਤੀ[7] ਪਾਪ ਕਰਿ ਕੈ ਬਿਖਿਆ ਧਨੁ ਸੰਚਿਆ, ਤਿਨਾ ਇਕ ਵਿਖ[8] ਨਾਲਿ ਨ ਜਾਈ ॥ ਹਲਤੈ ਵਿਚਿ ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ, ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ, ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ, ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥

---

੧.ਚੋਰ । ੨.ਚੁਰਾ । ੩.ਇਕੱਠਾ ਕਰੀਏ । ੪.ਉਨ੍ਹਾਂ ਪਾਸੋਂ । ੫.ਵੱਤਰ ਦਾ ਸਮਾਂ । ੬.ਮਸੂਲੀਆ । ੭.ਮਨਮੁਖਾਂ ਨੇ । ੮.ਕਦਮ ।

ਸਲੋਕ ਮ: ੧ ਸਰਮੁ ਧਰਮੁ ਦੁਇ ਨਾਨਕਾ, ਜੇ ਧਨੁ[1] ਪਲੈ ਪਾਇ ॥ ਸੋ ਧਨੁ[2] ਮਿਤ੍ਰੁ ਨ ਕਾਂਢੀਐ,
ਜਿਤੁ ਸਿਰਿ ਚੋਟਾਂ ਖਾਇ ॥ ਜਿਨ ਕੈ ਪਲੈ ਧਨੁ[2] ਵਸੈ, ਤਿਨ ਕਾ ਨਾਉ ਫਕੀਰ[3] ॥
ਜਿਨ੍ਹ ਕੈ ਹਿਰਦੈ ਤੂ ਵਸਹਿ, ਤੇ ਨਰ [4]ਗੁਣੀ ਗਹੀਰ ॥੧॥ (੨੧) [੧੨੯੦]

ਧਨਾਸਰੀ ਮਹਲਾ ੩ [੬੬੪]

ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ॥ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ ॥੧॥ ਗੁਰਮੁਖਿ ਹਰਿ ਰਸੁ ਚਾਖੈ ਕੋਇ ॥ ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ, ਪੂਰੈ ਭਾਗਿ ਪਰਾਪਤਿ ਹੋਇ ॥ਰਹਾਉ॥ ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥ ਨਿਰਮਲ ਨਾਮਿ ਹਉਮੈ ਮਲੁ ਧੋਇ॥ਸਾਚੀ ਭਗਤਿ ਸਦਾ ਸੁਖੁ ਹੋਇ ॥੨॥ ਜਿਨਿ ਹਰਿ ਰਸੁ ਚਾਖਿਆ, ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ,ਨਾਹੀ ਕਦੇ ਸੋਗੁ॥ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ, ਹਰਿ ਤੇ ਸੁਖੁ ਪਾਵੈ ॥੩॥ ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥ [5]ਅਨਦਿਨੁ ਦਾਝਹਿ ਸਾਤਿ ਨ ਪਾਇ ॥ ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਇ ॥੪॥੨॥

ਪਉੜੀ (ਬਿਲਾਵਲ ਕੀ ਵਾਰ) [੮੫੩]

ਹਰਿ ਧਨੁ ਰਤਨ ਜਵੇਹਰੀ,ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ[6] ਦਿਸਿ ਆਵੈ, ਤਾਂ ਕੋਈ ਕਿਹੁ ਮੰਗਿ ਲਏ, ਅਕੈ[7] ਕੋਈ ਕਿਹੁ ਦੇਵਾਏ, ਇਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ, ਤਿਸੁ ਹਰਿ ਧਨ ਕੀ ਵੰਡ ਹਥਿ ਆਵੈ,ਜਿਸ ਨੋ ਕਰਤੈ ਧੁਰਿ ਲਿਖਿ ਪਾਇਆ॥ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ,ਕਿਸੈ ਕਾ ਖਤੁ[8] ਨਾਹੀ ਕਿਸੈ ਕੈ ਸੀਵ[9] ਬੰਨੈ ਰੋਲੁ[10] ਨਾਹੀ,ਜੇ ਕੋ ਹਰਿ ਧਨ ਕੀ ਬਖੀਲੀ[11] ਕਰੇ,ਤਿਸਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥੯॥

---

੧. ਨਾਮ-ਧਨ। ੨. ਮਾਇਕ-ਧਨ। ੩. ਕੰਗਾਲ। ੪. ਗੁਣਾਂ ਦੇ ਖ਼ਜ਼ਾਨੇ। ੫. ਰਾਤ ਦਿਨ ਸੜਦੇ ਹਨ।
੬. ਕੁਝ। ੭. ਜਾਂ। ੮. ਲਿਖਤ ਪਟਾ। ੯. ਹੱਦ-ਬੰਨਾ। ੧੦. ਰਲਾਵਟ। ੧੧. ਨਿੰਦਾ।

ਬਿਲਾਵਲੁ ਮਹਲਾ ੫ [੮੧੬]

ਜੀਅ ਜੰਤ ਸੁਪ੍ਰਸੰਨ ਭਏ, ਦੇਖਿ ਪ੍ਰਭ ਪਰਤਾਪ ॥ ਕਰਜੁ ਉਤਾਰਿਆ ਸਤਿਗੁਰੂ, ਕਰਿ ਆਹਰੁ ਆਪ ॥੧॥ ਖਾਤ ਖਰਚਤ ਨਿਬਹਤ ਰਹੇ, ਗੁਰ ਸਬਦੁ ਅਖੂਟ ॥ ਪੂਰਨ ਭਈ ਸਮਗਰੀ,ਕਬਹੂ ਨਹੀ ਤੂਟ ॥੧॥ਰਹਾਉ॥ਸਾਧ ਸੰਗਿ ਆਰਾਧਨਾ,ਹਰਿ ਨਿਧਿ ਆਪਾਰ॥ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ[1] ॥੨॥ ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥ ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥੩॥ ਸਰਨਿ ਪਰੇ ਪ੍ਰਭ ਤੇਰੀਆ,ਪ੍ਰਭ ਕੀ ਵਡਿਆਈ ॥ ਨਾਨਕ ਅੰਤੁ ਨ ਪਾਈਐ,ਬੇਅੰਤ ਗੁਸਾਈ ॥੪॥੩੨॥੬੨॥

ਆਸਾ ਮਹਲਾ ੫ [੩੭੫]

ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥੧॥ ਐਸਾ ਹਰਿ ਧਨੁ ਸੰਚੀਐ ਭਾਈ ॥ ਭਾਹਿ[2] ਨ ਜਾਲੈ, ਜਲਿ ਨਹੀ ਡੂਬੈ, ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ਰਹਾਉ॥ ਤੋਟਿ ਨ ਆਵੈ, ਨਿਖੁਟਿ ਨ ਜਾਇ ॥ ਖਾਇ ਖਰਚਿ ਮਨੁ ਰਹਿਆ ਅਘਾਇ ॥੨॥ ਸੋ ਸਚੁ ਸਾਹੁ, ਜਿਸੁ ਘਰਿ ਹਰਿ ਧਨੁ ਸੰਚਾਣਾ[3] ॥ ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥ ਤਿਨਿ ਹਰਿ ਧਨੁ ਪਾਇਆ, ਜਿਸੁ ਪੁਰਬ ਲਿਖੇ ਕਾ ਲਹਣਾ ॥ ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥੪॥੧੯॥

(ਆਸਾ ਛੰਤ ਮਹਲਾ ੪) [੪੪੪]

ਜਿਨ ਸਰਧਾ ਰਾਮ ਨਾਮਿ ਲਗੀ, ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ[4] ਕਰਿ ਦੀਜੈ, ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ ਰਾਮ ਨਾਮੁ ਮਨਿ ਭਾਇਆ, ਪਰਮ ਸੁਖੁ ਪਾਇਆ, ਅੰਤਿ ਚਲਦਿਆ ਨਾਲਿ ਸਖਾਈ ॥ ਰਾਮ ਨਾਮ ਧਨੁ ਪੂੰਜੀ ਸੰਚੀ, ਨਾ ਡੂਬੈ ਨਾ ਜਾਈ ॥ ਰਾਮ ਨਾਮੁ ਇਸੁ ਜੁਗ ਮਹਿ ਤੁਲਹਾ[5], ਜਮਕਾਲੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਰਾਮੁ ਪਛਾਤਾ, ਕਰਿ ਕਿਰਪਾ ਆਪਿ ਮਿਲਾਵੈ ॥੭॥

---

੧.ਦੇਰੀ । ੨.ਅਗਨੀ । ੩.ਇਕੱਠਾ ਹੋਇਆ । ੪.ਸੋਨਾ । ੫.ਨਦੀ ਪਾਰ ਕਰਨ ਲਈ ਲੱਕੜਾਂ ਆਦਿ ਦਾ ਬੱਝਾ ਹੋਇਆ ਤੁਲਹਾ ।

ਮ: ੪ (ਗਉੜੀ ਕੀ ਵਾਰ) [੩੧੩]

ਸਤਿਗੁਰੁ ਸੇਵੀਐ ਆਪਣਾ, ਪਾਈਐ ਨਾਮੁ ਅਪਾਰੁ ॥ ਭਉਜਲਿ ਡੁਬਦਿਆ ਕਢਿ ਲਏ, ਹਰਿ ਦਾਤਿ ਕਰੇ ਦਾਤਾਰੁ ॥ ਧੰਨੁ ਧੰਨੁ ਸੇ ਸਾਹ ਹੈ, ਜਿ ਨਾਮਿ ਕਰਹਿ ਵਾਪਾਰੁ ॥ ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ ਜਨ ਨਾਨਕ ਜਿਨ ਕਉ ਕ੍ਰਿਪਾ ਭਈ, ਤਿਨ ਸੇਵਿਆ ਸਿਰਜਣਹਾਰੁ ॥੨॥ (੨)

(ਆਸਾ ਛੰਤ ਮਹਲਾ ੪ ਘਰੁ ੧) [੪੪੨]

ਮੇਰਾ ਠਾਕੁਰੋ ਠਾਕੁਰੁ ਨੀਕਾ[1] ਅਗਮ ਅਥਾਹਾ ਰਾਮ ॥ ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥ ਹਰਿ ਪੂਜੀ ਚਾਹੀ ਨਾਮੁ ਬਿਸਾਹੀ[2],ਗੁਣ ਗਾਵੈ ਗੁਣ ਭਾਵੈ ॥ ਨੀਦ ਭੂਖ ਸਭ ਪਰਹਰਿ ਤਿਆਗੀ, ਸੁੰਨੇ[3] ਸੁੰਨਿ ਸਮਾਵੈ ॥ ਵਣਜਾਰੇ [4]ਇਕ ਭਾਤੀ ਆਵਹਿ, ਲਾਹਾ ਹਰਿਨਾਮੁ ਲੈ ਜਾਹੇ ॥ ਨਾਨਕ ਮਨੁ ਤਨੁ ਅਰਪਿ ਗੁਰ ਆਗੈ, ਜਿਸੁ ਪ੍ਰਾਪਤਿ ਸੋ ਪਾਏ ॥੩॥

ਮ: ੪ (ਗਉੜੀ ਕੀ ਵਾਰ) [੩੧੧]

ਅਉਗਣੀ ਭਰਿਆ ਸਰੀਰੁ ਹੈ, ਕਿਉ ਸੰਤਹੁ ਨਿਰਮਲੁ ਹੋਇ ॥ ਗੁਰਮੁਖਿ ਗੁਣ ਵੇਹਾਝੀਅਹਿ, ਮਲੁ ਹਉਮੈ ਕਢੈ ਧੋਇ ॥ ਸਚੁ ਵਣੰਜਹਿ ਰੰਗ ਸਿਉ, ਸਚੁ ਸਉਦਾ ਹੋਇ ॥ ਤੋਟਾ ਮੂਲਿ ਨ ਆਵਈ, ਲਾਹਾ ਹਰਿ ਭਾਵੈ ਸੋਇ ॥ ਨਾਨਕ ਤਿਨ ਸਚੁ ਵਣੰਜਿਆ, ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥ [੧੯]

ਮ: ੨ (ਰਾਮਕਲੀ ਕੀ ਵਾਰ) [੯੫੪]

ਰਤਨਾ[5] ਕੇਰੀ ਗੁਥਲੀ, ਰਤਨੀ[6], ਖੋਲੀ ਆਇ ॥ ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ ॥ ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ ॥ ਰਤਨਾ ਸਾਰ ਨ ਜਾਣਨੀ, [7]ਅੰਧੇ ਵਤਹਿ ਲੋਇ ॥੨॥ (੧੫)

---

੧, ਚੰਗਾ। ੨, ਖਰੀਦ ਕਰਾਂ। ੩, ਨਿਰਗੁਣ ਬ੍ਰਹਮ ਵਿਚ ਸਮਾ ਜਾਵੇ। ੪, ਇਕੋ ਕਿਸਮ ਦੇ। ੫, ਨਾਮ ਰਤਨ। ੬, ਸਤਿਗੁਰੂ। ੭, ਅਗਿਆਨੀ ਸੰਸਾਰ ਵਿਚ ਟੱਕਰਾਂ ਮਾਰਦੇ ਫਿਰਦੇ ਹਨ।

ਮ: ੩ [੧੨੮੨]

ਭਿੰਨੀ ਰੈਣਿ ਚਮਕਿਆ, ਵੁਠਾ[1] ਛਹਬਰ ਲਾਇ ॥ ਜਿਤੁ ਵੁਠੇ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥ ਜਿਤੁ ਖਾਧੈ ਮਨੁ ਤ੍ਰਿਪਤੀਐ, [2]ਜੀਆਂ ਜੁਗਤਿ ਸਮਾਇ ॥ ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ ॥ ਗਿਆਨੀ[3] ਕਾ ਧਨੁ ਨਾਮੁ ਹੈ, ਸਦ ਹੀ ਰਹੈ, ਸਮਾਇ ॥ ਨਾਨਕ ਜਿਨ ਕਉ ਨਦਰਿ ਕਰੇ, ਤਾਂ ਇਹੁ ਧਨੁ ਪਲੈ ਪਾਇ ॥੨॥ (੧੦)

ਧਨਾਸਰੀ ਮਹਲਾ ੩ [੬੬੫-੬੬]

ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ, ਨ ਪਰਾਪਤਿ ਹੋਇ ॥੧॥ ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ ਆਵੈ ਜਾਏ ॥ਰਹਾਉ॥ ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥ ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥ ਸਭੁ ਕਿਛੁ ਸਾਚਾ, ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥੭॥

ਭੈਰਉ ਕਬੀਰ ਜੀਉ [੧੧੫੯]

ਨਿਰਧਨ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ਰਹਾਉ॥ ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥੧॥ ਜਉ ਸਰਧਨੁ ਨਿਰਧਨ ਕੈ ਜਾਇ॥ਦੀਆ ਆਦਰੁ ਲੀਆ ਬੁਲਾਇ ॥੨॥ ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥ ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥

---

੧. ਵਸਿਆ । ੨. (ਜਿਸ ਜਲ ਵਿਚ) ਜੀਵਾਂ ਦੇ ਜੀਣ ਦੀ ਜੁਗਤੀ ਸਮਾਈ ਹੋਈ ਹੈ । ੩. ਆਪੇ ਦੀ ਸੋਝੀ ਵਾਲੇ ।

# ਕਾਇਆ ਨਗਰ ਮਹਿ ਰਾਮ ਰਸੁ ਊਤਮੁ

ਊ ਦਰੂਨੇ ਦਿਲ ਤੁ ਬੇਰੂੰ ਮੇ ਰਵੀ ॥ ਊ ਬਖ਼ਾਨਹ ਤੋਬ ਜੋ ਹੂੰ ਮੇ ਰਵੀ ॥੩੯੫॥
ਊਸ੍ਤ ਅਜ਼ ਹਰ ਮੂਏ ਤੋਂ ਚੂ ਆਸ਼ਕਾਰ ॥ ਤੋ ਕੁਜਾ ਬੇਰੂੰ ਰਵੀ ਬਹਰੇ ਸ਼ਿਕਾਰ ॥੩੯੬॥
ਅੰਦਰੂਨੇ ਖ਼ਾਨਹ ਅਤ ਨੂਰੇ ਅਲਾਹ ॥ ਤਾਫ਼੍ਤ ਚੂੰ ਬਰ ਆਸਮਾਂ ਖ਼ੁਰਸ਼ੇਦੁ ਮਾਹ ॥੩੯੭॥
ਅੰਦਰੂਨੇ ਚਸ਼ਮ ਤੋ ਬੀਨਾਂ ਸ਼ੁਦਹ ॥ ਬਰ ਜ਼ਬਾਨਤ ਹੁਕਮਿ ਊ ਗੋਯਾ ਸ਼ੁਦਹ ॥੩੯੮॥
ਈਂ ਵਜੂਦਤ ਰੌਸ਼ਨ ਅਜ਼ ਨੂਰੇ ਹਕ ਅਸ੍ਤ ॥ ਰੌਸ਼ਨ ਅਜ਼ ਨੂਰੇ ਖ਼ੁਦਾਏ ਮੁਤਲਕ ਅਸ੍ਤ ॥੩੯੯॥
ਲੇਕ ਵਾਕਿਫ਼ ਨੇਸਤੀ ਅਜ਼ ਹਾਲਿ ਖ਼ੇਸ਼ ॥ ਰੋਜ਼ ਸ਼ਬ ਹੈਰਾਨੀ ਅਜ਼ ਅਫ਼ਆਲਿ ਖ਼ੇਸ਼ ॥੪੦੦॥
ਮੁਰਸ਼ਿਦੇ ਕਾਮਿਲ ਤੁਰਾ ਮਹਰਿਮ ਕੁਨਦ ॥ ਦਰਦਿ ਰੇਸ਼ੇ ਹਿਜਰ ਰਾ ਮਰਹਮ ਕੁਨਦ ॥੪੦੧॥
ਤਾ ਤੁਹਮ ਅਜ਼ ਵਾਸਿਲਾਨੇ ਊ ਸ਼ਵੀ ॥ ਸਾਹਿਬੇ ਦਿਲ ਗਰਦੀ ਓ ਖ਼ੁਸ਼ ਖ਼ੂ ਸ਼ਵੀ ॥੪੦੨॥
ਅਜ਼ ਬਰਾਇ ਆਂ ਕਿ ਸਰ ਗਰਦਾਂ ਸ਼ਵੀ ॥ ਉਮ੍ਰ ਹਾ ਅੰਦਰ ਤਲਬ ਹੈਰਾਂ ਸ਼ਵੀ ॥੪੦੩॥

---

[੩੯੫] ਰੱਬ ਤਾਂ ਤੇਰੇ ਦਿਲ ਵਿਚ ਵਸਦਾ ਹੈ, ਤੂੰ ਬਾਹਰ ਜਾਂਦਾ ਹੈਂ (ਉਹਨੂੰ ਭਾਲਣ) । ਉਹ ਤਾਂ ਤੇਰੇ ਘਰ ਵਿਚ ਹੈ, ਤੂੰ ਉਥੋਂ ਬਾਹਰ ਨੂੰ ਨੱਸਦਾ ਹੈਂ [੩੯੬] ਉਹ ਤਾਂ ਤੇਰੇ ਰੋਮ ਰੋਮ ਵਿਚ ਪ੍ਰਕਾਸ਼ਮਾਨ ਹੈ, ਉਹਦੇ ਫੜਨ (ਪਾਉਣ) ਨੂੰ ਤੂੰ ਬਾਹਰ ਕਿਧਰ ਜਾਂਦਾ ਹੈਂ । [੩੯੭] ਤੇਰੇ ਹਿਰਦੇ ਵਿਚ ਅਕਾਲ ਪੁਰਖ ਦੀ ਜੋਤ ਹੈ, ਜੋ ਅਕਾਸ਼ ਦੇ ਸੂਰਜ ਵਾਂਗ ਪ੍ਰਕਾਸ਼ਮਾਨ ਹੈ । [੩੯੮] ਅੱਖਾਂ ਤੇਰੀਆਂ ਵਿਚ ਉਹ ਵੇਖਦਾ ਹੈ ਅਤੇ ਤੇਰੀ ਜੀਭਾ ਤੇ ਉਹਦਾ ਹੁਕਮ ਹੈ । [੩੯੯] ਇਹ ਤੇਰੀ ਦੇਹ ਉਹਦੀ ਜੋਤ ਨਾਲ ਉਜਾਲੀ ਹੈ । ਕੇਵਲ ਹਰੀ ਦੀ ਜੋਤ ਨਾਲ ਹੀ ਇਹ ਦੇਹ ਰੂਪਵਾਨ ਬਣਦੀ ਹੈ । [੪੦੦] ਤੂੰ ਤਾਂ ਆਪਣੇ ਹਾਲ ਤਕ ਨੂੰ ਨਹੀਂ ਜਾਣ ਸਕਦਾ । ਤੇਰੇ ਕਰਮ ਤੈਨੂੰ ਦਿਨ ਰਾਤ ਚੱਕਰ ਵਿਚ ਹੀ ਪਾਈ ਰੱਖਦੇ ਹਨ । [੪੦੧] ਪੂਰਾ ਸਤਿਗੁਰੂ ਤੈਨੂੰ ਸਭ ਸੋਝੀ ਬਖਸ਼ੇਗਾ, ਵਿਛੋੜੇ ਦੇ ਜ਼ਖ਼ਮ ਤੇ ਉਹ ਮਲ੍ਹਮ ਲਾਵੇਗਾ । [੪੦੨] ਜਦ ਤੇਰਾ ਹਰੀ ਨਾਲ ਮੇਲ ਹੋ ਜਾਵੇਗਾ ਤਾਂ ਤੇਰਾ ਸੁਭਾਵ ਸੰਤਾਂ ਵਾਲਾ ਹੋ ਜਾਵੇਗਾ ਤੇ ਤੇਰੇ ਕਰਮ ਭੀ ਚੰਗੇ ਹੋ ਜਾਣਗੇ । [੪੦੩] ਉਸ (ਹਰੀ ਦੇ ਮਿਲਣ) ਲਈ ਤੂੰ ਪ੍ਰੇਸ਼ਾਨ ਹੋ ਰਿਹਾ ਹੈਂ ਸਾਰੀ ਉਮਰ ਉਹਦੀ ਢੂੰਡ ਵਿਚ ਹੈਰਾਨ ਹੋ ਰਿਹਾ ਹੈਂ ।

ਤੋ ਚਿ ਬਾਸ਼ੀ ਆਲਮੇ ਹੈਰਾਨਿ ਊ ॥ ਅਰਸ਼ ਕੁਰਸੀ ਜੁਮਲਹ ਸਰ ਗਰਦਾਨਿ ਊ ॥੪੦੪॥

ਚਰਖ ਮੇ ਗਰਦਦ ਬਗਿਰਦੋ ਆਂ ਕਿ ਊ ॥ ਦਾਰਦ ਅਜ਼ ਸ਼ੌਕੇ ਖ਼ੁਦਾ ਫ਼ਰਖੰਦਹ ਖ਼ੂ ॥੪੦੫॥

ਹਰ ਚਿ ਹਸਤ ਆਂ ਅੰਦਰੂਨੇ ਖ਼ਾਨਹ ਅਸਤੁ ॥ ਸੈਰ ਕੁਨ ਦਰ ਕਿਸਤੁ ਈਂ ਦਿਲ ਦਾਨਹ ਅਸਤੁ ॥੪੨੦॥

ਮੁਰਸ਼ਿਦੇ ਕਾਮਿਲ ਚੁ ਗਰਦਦ ਰਹਨੁਮਾ ॥ ਬਾ ਖ਼ੁਦਾਏ ਖ਼ੇਸ਼ ਗਰਦੀ ਆਸ਼ਨਾ ॥੪੨੧॥

ਬੇਰੂੰ ਅਜ਼ ਜਿਸਮੇ ਤੁ ਨ ਬਵਦ ਹੇਚ ਚੀਜ਼ ॥ ਯਕ ਦਮੇ ਹਮ ਖੇਸ਼ਤਨ ਰਾ ਕੁਨ ਤਮੀਜ਼ ॥੪੨੪॥

ਤਾਬਿਯਾਬੀ ਈਂ ਸਆਦਤ ਰਾ ਮਦਾਮ ॥ ਗਰ ਬਿਦਾਨੀ ਮਨ ਕੁਦਾਮੋ ਹਕ ਕੁਦਾਮ ॥੪੨੫॥

ਆਂ ਕਿ ਊਰਾ ਜੁਸਤਮ ਅਜ਼ ਹਰ ਖ਼ਾਨ ਹੈ ॥ ਯਾਫ਼ਤਮ ਨ ਗਾਹ ਦਰ ਕਾਸ਼ਾਨ ਹੈ ॥੪੧੦॥

ਈਂ ਤੁਫ਼ੈਲੇ ਮੁਰਸ਼ਿਦੇ ਕਾਮਲ ਬਵਦ ॥ ਹਰ ਚਿ ਮੇ ਖ਼ੁਆਹੀ ਅਜ਼ੋ ਹਾਸਿਲ ਬਵਦ ॥੪੧੧॥

ਈਂ ਮੁਰਾਦੇ ਦਿਲ ਕਸੇ ਬੇ ਆਂ ਨ ਯਾਫ਼ਤੁ ॥ ਹਰ ਗਦਾਏ ਦੌਲਤੇ ਸੁਲਤਾਂ ਨ ਯਾਫ਼ਤੁ ॥੪੧੨॥

[ਜ਼ਿੰਦਗੀਨਾਮਾ ਭਾਈ ਨੰਦ ਲਾਲ

[੪੦੪] ਤੂੰ ਕਿਸ ਦਾ ਵਿਚਾਰਾ ਹੈਂ, ਸਾਰਾ ਜਗ ਹੀ ਉਹਦੇ ਲਈ ਹੈਰਾਨ ਹੈ। ਧਰਤੀ ਅਕਾਸ਼ ਦੇ ਸਭ ਵਾਸੀ ਉਹਦੇ ਲਈ ਤੜਫਦੇ ਹਨ। [੪੦੫] ਜੋ ਹਰੀ ਦਾ ਪ੍ਰੇਮ ਹਿਰਦੇ ਵਿਚ ਰਖਦੇ ਹਨ ਅਤੇ ਸਦਾ ਹੱਸਦੇ ਮੁਖੜੇ ਰਹਿੰਦੇ ਹਨ, ਉਨ੍ਹਾਂ ਦੇ ਗਿਰਦ ਅਕਾਸ਼ ਭੀ ਪ੍ਰਕਰਮਾ ਕਰਦਾ ਹੈ। [੪੨੦] ਜੋ ਕੁਝ ਭੀ ਹੈ, ਉਹ ਸਭ ਕੁਝ ਤੇਰੇ ਹਿਰਦੇ ਵਿਚ ਹੀ ਹੈ। ਇਸੇ ਦਿਲ ਰੂਪੀ ਖੇਤੀ ਦੀ ਸੈਰ ਕਰ, ਸਾਰੇ ਫਲ ਇਸੇ ਵਿਚ ਹੀ ਹਨ। [੪੨੧] ਜਦ ਪੂਰਾ ਸਤਿਗੁਰੂ ਤੇਰਾ ਆਗੂ ਹੋ ਗਿਆ, ਫਿਰ ਤੇਰਾ ਰਿਸ਼ਤਾ ਅਕਾਲ ਪੁਰਖ ਨਾਲ ਪੈ ਗਿਆ। [੪੨੪] ਤੇਰੀ ਦੇਹ ਤੋਂ ਬਾਹਰ ਕੋਈ ਭੀ ਵਸਤੂ ਨਹੀਂ, ਇਕ ਪਲ ਲਈ ਤੂੰ ਆਪਣੇ ਆਪ ਨਾਲ ਵਿਚਾਰ ਕਰ। [੪੨੫]ਸਾਰੀ ਉਮਰ ਚੰਗੇ ਭਾਗ ਤੇਰਾ ਸਾਥ ਦੇਣਗੇ ਜੇ ਤੂੰ ਸਮਝ ਜਾਵੇ ਮੈਂ ਕੌਣ ਹਾਂ ? ਅਤੇ ਅਕਾਲ ਪੁਰਖ ਕੌਣ ਹੈ ? [੪੧੦] ਜਿਸ ਨੂੰ ਮੈਂ ਹਰ ਥਾਂ ਢੂੰਡਿਆ, ਉਹਨੂੰ ਘਰ (ਦਿਲ) ਵਿਚ ਲੱਭ ਲਿਆ। [੪੧੧] ਇਹ ਕਿਰਪਾ ਪੂਰੇ ਸਤਿਗੁਰੂ ਦੀ ਹੋਈ। ਜੋ ਭੀ ਮੈਂ ਚਾਹੁੰਦਾ ਸਾਂ ਉਸ ਤੋਂ ਸਭ ਕੁਝ ਪ੍ਰਾਪਤ ਹੋਇਆ। [੪੧੨] ਇਹ ਮਨ-ਮੰਗੀ ਮੁਰਾਦ ਸਤਿਗੁਰੂ ਬਾਝੋਂ ਨਹੀਂ ਮਿਲਦੀ। ਹਰ ਭੀਖਕ ਨੂੰ ਰਾਜ ਨਹੀਂ ਮਿਲਦਾ (ਉਸੇ ਨੂੰ ਮਿਲਦਾ ਹੈ) ਜਿਸ ਤੇ ਸਤਿਗੁਰੂ ਕਿਰਪਾ ਕਰਨ।

ਸਲੋਕ ॥ ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ[1], ਜੰਗਲੁ ਕਿਆ ਢੂਢੇਹਿ ॥੧੯॥ [੧੩੭੮]

ਸਲੋਕੁ ॥ ਬਨੁ ਬਨੁ ਫਿਰਤੀ ਖੋਜਤੀ, ਹਾਰੀ ਬਹੁ ਅਵਗਾਹਿ[2] ॥
ਨਾਨਕ ਭੇਟੇ ਸਾਧ[3] ਜਬ, ਹਰਿ ਪਾਇਆ ਮਨ ਮਾਹਿ ॥੧॥ [੪੫੫]

ਸਲੋਕ ਮਹਲਾ ੨ (੪) [੧੨੩੮]

ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥ ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥ ਨਾਨਕ ਅੰਮ੍ਰਿਤੁ ਮਨੈ ਮਾਹਿ,ਪਾਈਐ ਗੁਰ ਪਰਸਾਦਿ॥ਤਿਨ੍ਹੀ ਪੀਤਾ ਰੰਗ ਸਿਉ, ਜਿਨ ਕਉ ਲਿਖਿਆ ਆਦਿ ॥

ਮਾਝ ਮਹਲਾ ੫ [੧੦੨]

ਸਭ ਕਿਛੁ ਘਰ[1] ਮਹਿ, ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ ਗੁਰਪਰਸਾਦੀ ਜਿਨੀ ਅੰਤਰਿ ਪਾਇਆ, ਸੋ ਅੰਤਰਿ ਬਾਹਰਿ ਸੁਹੇਲਾ[4] ਜੀਉ ॥੧॥ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥ ਅਨਦ ਬਿਨੋਦ ਕਰੇ ਦਿਨ ਰਾਤੀ, ਸਦਾ ਸਦਾ ਹਰਿ ਕੇਲਾ ਜੀਉ ॥੨॥ ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥ ਸੁਮਤਿ ਪਾਏ ਨਾਮੁ ਧਿਆਏ, ਗੁਰਮੁਖਿ ਹੋਏ ਮੇਲਾ ਜੀਉ ॥੩॥ ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ ਭ੍ਰਮ ਕਟੇ ਕਿਵਾੜਾ[5], ਬਹੁੜਿ ਨ ਹੋਈਐ ਜਉਲਾ[6] ਜੀਉ ॥੪॥੧੯॥੨੬॥

ਪਉੜੀ ਵਾਰ ਗੂਜਰੀ ਮ: ੩ [੫੧੪]

ਕਾਇਆ [7]ਕੋਟੁ ਅਪਾਰੁ ਹੈ, ਮਿਲਣਾ ਸੰਜੋਗੀ ॥ ਕਾਇਆ ਅੰਦਰਿ ਆਪਿ ਵਸਿ ਰਹਿਆ, ਆਪੇ ਰਸ ਭੋਗੀ ॥ ਆਪਿ ਅਤੀਤੁ ਅਲਿਪਤੁ ਹੈ,ਨਿਰਜੋਗੁ ਹਰਿ ਜੋਗੀ ॥ ਜੋ ਤਿਸੁ ਭਾਵੈ ਸੋ ਕਰੇ, ਹਰਿ ਕਰੇ ਸੁ ਹੋਗੀ ॥ ਹਰਿ ਗੁਰਮੁਖਿ ਨਾਮੁ ਧਿਆਈਐ, ਲਹਿ ਜਾਹਿ ਵਿਜੋਗੀ ॥੧੩॥

---

੧. ਹਿਰਦੇ ਵਿਚ । ੨. ਢੂੰਡ ਢੂੰਡ ਕੇ । ੩. ਸਤਿਗੁਰੂ । ੪. ਸੁਖੀ । ੫. ਭਰਮ ਦੇ ਪਰਦੇ । ੬. ਵੱਖ । ੭. ਭਾਰੀ ਕਿਲ੍ਹਾ ।

ਪਉੜੀ (ਗਉੜੀ ਕੀ ਵਾਰ [੩੦੯]

ਕਾਇਆ ਕੋਟੁ[1] ਅਪਾਰੁ ਹੈ, ਅੰਦਰਿ ਹਟਨਾਲੇ[2] ॥ ਗੁਰਮੁਖਿ ਸਉਦਾ ਜੋ ਕਰੇ, ਹਰਿ ਵਸਤੁ ਸਮਾਲੇ ॥ ਨਾਮੁ ਨਿਧਾਨੁ ਹਰਿ ਵਣਜੀਐ, ਹੀਰੇ ਪਰਵਾਲੇ[3] ॥ ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ, ਸੇ ਮੂੜ ਬੇਤਾਲੇ[4] ॥ ਸੇ ਉਝੜਿ ਭਰਮਿ ਭਵਾਈਅਹਿ, ਜਿਉ ਝਾੜ ਮਿਰਗੁ ਭਾਲੇ ॥੧੫॥

ਸਲੋਕ ਮਹਲਾ ੩ [੧੪੧੮]

ਹਰਿਮੰਦਰੁ ਹਰਿ ਸਾਜਿਆ, ਹਰਿ ਵਸੈ ਜਿਸੁ ਨਾਲਿ ॥ ਗੁਰਮਤੀ ਹਰਿ ਪਾਇਆ, ਮਾਇਆ ਮੋਹ ਪਰਜਾਲਿ ॥ ਹਰਿ ਮੰਦਰਿ ਵਸਤੁ ਅਨੇਕ ਹੈ,ਨਵ ਨਿਧਿ ਨਾਮੁ ਸਮਾਲਿ ॥ ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥ ਵਡਭਾਗੀ ਗੜ ਮੰਦਰੁ ਖੋਜਿਆ, ਹਰਿ ਹਿਰਦੈ ਪਾਇਆ ਨਾਲਿ ॥੪੮॥

ਮ: ੩ (ਵਾਰ ਸੋਰਠ ਮ: ੪) [੬੪੪]

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ[5] ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ [6]ਸੰਗ੍ਰਹੈ, ਕਰਤੈ ਆਪਿ ਖੁਆਇਆ[7] ॥ ਗੁਰਮੁਖਿ ਵਿਰਲੇ ਸੋਝੀ ਪਈ, ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ, ਰਸਨਾ ਹਰਿ ਸਾਦੁ ਆਇਆ ॥ ਸਬਦੇ[8] ਹੀ ਨਾਉ ਊਪਜੈ, ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ, ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ[8] ਹੈ, ਨਾਨਕ ਗੁਰਮੁਖਿ ਪਾਇਆ ॥੨॥ (੪)

ਪ੍ਰਭਾਤੀ ਮਹਲਾ ੪ [੧੩੩੬]

ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ, ਮੁਖਿ ਹਰਿ ਹਰਿ ਨਾਮੁ ਹਮ ਕਹੇ ॥ ਪਤਿਤ ਪਾਵਨ ਹਰਿਨਾਮੁ ਧਿਆਇਓ, ਸਭਿ ਕਿਲਬਿਖ[9] ਪਾਪ ਲਹੇ ॥੧॥ ਜਪਿ ਮਨ ਰਾਮ ਨਾਮੁ ਰਵਿ ਰਹੇ ॥ ਦੀਨ ਦਇਆਲੁ ਦੁਖ ਭੰਜਨੁ ਗਾਇਓ, ਗੁਰਮਤਿ ਨਾਮੁ ਪਦਾਰਥੁ ਲਹੇ ॥੧॥ ਰਹਾਉ ॥ ਕਾਇਆ ਨਗਰਿ ਨਗਰਿ ਹਰਿ ਬਸਿਓ

---

੧. ਕਿਲ੍ਹਾ। ੨. ਦੁਕਾਨਾਂ। ੩. ਮੂੰਗੇ। ੪. ਪਾਗਲ। ੫. ਹਿਰਨ। ੬. ਇਕੱਠਾ ਕਰਦਾ ਹੈ। ੭. ਭੁਲਾਇਆ। ੮. ਗੁਰ-ਮੰਤਰ ਰਾਹੀਂ। ੯. ਪਾਪ।

[1]ਮਤਿ ਗੁਰਮਤਿ ਹਰਿ ਹਰਿ ਸਹੇ ॥ ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ,ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥ ਜੋ ਨਰ ਭਰਮਿ ਭਰਮਿ ਉਦਿਆਨੇ[2], ਤੇ ਸਾਕਤ ਮੂੜ ਮੁਹੇ[3] ॥ ਜਿਉ ਮ੍ਰਿਗ[4] ਨਾਭਿ ਬਸੈ ਬਾਸੁ[5] ਬਸਨਾ[6], ਭ੍ਰਮਿ ਭ੍ਰਮਿਓ [7]ਝਾਰ ਗਹੇ ॥੩॥ ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ, ਮਤਿ ਦੇਵਹੁ ਹਰਿ ਪ੍ਰਭ ਲਹੇ ॥ ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ, ਹਰਿ ਰਾਮ ਨਾਮਿ ਰਵਿ ਰਹੇ ॥੪॥੪॥

ਬਿਹਾਗੜਾ ਮਹਲਾ ੫ ਛੰਤ ਘਰੁ ੧ [੫੪੨]

ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ, ਹਰਿ ਪਾਇਅੜਾ ਘਰਿ ਆਇ ਰਾਮ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ, ਹਰਿ ਤਿਸੁ ਮਹਿ ਰਹਿਆ ਸਮਾਇ ਰਾਮ ॥ ਸਰਬੇ ਸਮਾਣਾ ਆਪਿ ਸੁਆਮੀ, ਗੁਰਮੁਖਿ ਪ੍ਰਗਟੁ ਹੋਇਆ ॥ ਮਿਟਿਆ ਅਧੇਰਾ, ਦੂਖੁ ਨਾਠਾ, ਅਮਿਓ ਹਰਿ ਰਸੁ ਚੋਇਆ ॥ ਜਹਾ ਦੇਖਾ ਤਹਾ ਸੁਆਮੀ,ਪਾਰਬ੍ਰਹਮੁ ਸਭ ਠਾਇ॥ਜਨ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਇ॥੪॥੧॥

ਸੂਹੀ ਮਹਲਾ ੩ [੭੫੪]

ਕਾਇਆ ਕਾਮਣਿ[8] ਅਤਿ ਸੁਆਲਿਓ[9], ਪਿਰੁ ਵਸੈ ਜਿਸੁ ਨਾਲੇ ॥ ਪਿਰ ਸਚੇ ਤੇ ਸਦਾ ਸੁਹਾਗਣਿ,ਗੁਰ ਕਾ ਸਬਦੁ ਸਮ੍ਹਾਲੇ॥ਹਰਿ ਕੀ ਭਗਤਿ ਸਦਾ ਰੰਗਿ ਰਾਤਾ,ਹਉਮੈ ਵਿਚਹੁ ਜਾਲੇ ॥੧॥ ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ॥ ਕਾਇਆ ਅੰਦਰਿ ਸਭੁ ਕਿਛੁ ਵਸੈ, ਖੰਡ ਮੰਡਲ ਪਾਤਾਲਾ ॥ ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥ ਕਾਇਆ ਕਾਮਣਿ[8] ਸਦਾ ਸੁਹੇਲੀ[9],ਗੁਰਮੁਖਿ ਨਾਮੁ ਸਮਾਲਾ[10]॥੨॥ਕਾਇਆ ਅੰਦਰਿ ਆਪਿ ਵਸੈ,ਅਲਖੁ ਨ ਲਖਿਆ ਜਾਈ ॥ ਮਨਮੁਖੁ ਮੁਗਧੁ ਬੂਝੈ ਨਾਹੀ, ਬਾਹਰਿ ਭਾਲਣਿ ਜਾਈ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ, ਸਤਿਗੁਰਿ ਅਲਖੁ ਦਿਤਾ ਲਖਾਈ ॥੩॥ ਕਾਇਆ ਅੰਦਰਿ ਰਤਨ ਪਦਾਰਥ,ਭਗਤਿ ਭਰੇ ਭੰਡਾਰਾ॥ਇਸੁ ਕਾਇਆ ਅੰਦਰਿ [11]ਨਉਖੰਡ

---

੧.ਗੁਰੂ ਦੀ ਮਤਿ ਰਾਹੀਂ ਹਰਿਨਾਮ ਨੂੰ (ਸਹੀ) ਪ੍ਰਗਟ ਕੀਤਾ । ੨.ਜੰਗਲ ਵਿਚ । ੩. ਲੁਟੇ ਗਏ । ੪.ਹਿਰਨ । ੫. ਸੁਗੰਧੀ । ੬.ਕਸਤੂਰੀ ਦਾ ਨਾਫਾ । ੭.ਝਾੜੀਆਂ ਗਾਂਹਦਾ ਹੈ ।੮,ਇਸਤ੍ਰੀ । ੯.ਸੁੰਦਰ ।੧੦.ਸਿਮਰਦੀ ਹੈ।੧੧.ਨੌਂ ਹਿਸਿਆਂ ਵਾਲੀ ਸਾਰੀ ਧਰਤੀ ।

ਪ੍ਰਿਥਮੀ,ਹਾਟ ਪਟਣ[1] ਬਾਜਾਰਾ ॥ ਇਸੁ ਕਾਇਆ ਅੰਦਰਿ ਨਾਮੁ ਨਉਨਿਧਿ,ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥ ਕਾਇਆ ਅੰਦਰਿ [2]ਤੋਲਿ ਤੋਲਾਵੈ,ਆਪੇ ਤੋਲਣਹਾਰਾ ॥ ਇਹੁ ਮਨੁ ਰਤਨੁ ਜਵਾਹਰ ਮਾਣਕੁ,ਤਿਸ ਕਾ ਮੋਲੁ ਅਫਾਰਾ[3] ॥ ਮੋਲਿ ਕਿਤਹੀ ਨਾਮੁ ਪਾਈਐ ਨਾਹੀ,ਨਾਮੁ ਪਾਈਐ ਗੁਰ ਬੀਚਾਰਾ ॥੫॥ ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥ ਜਿਸ ਨੋ ਦੇਇ ਸੋਈ ਜਨੁ ਪਾਵੈ,ਹੋਰ ਕਿਆ ਕੋ ਕਰੇ ਚਤੁਰਾਈ ॥ ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ [4]ਸਭ ਓਪਤਿ ਜਿਤੁ ਸੰਸਾਰਾ ॥ ਸਚੈ ਆਪਣਾ ਖੇਲੁ ਰਚਾਇਆ, ਆਵਾਗਉਣੁ ਪਾਸਾਰਾ ॥ ਪੂਰੈ ਸਤਿਗੁਰਿ ਆਪਿ ਦਿਖਾਇਆ,ਸਚਿ ਨਾਮਿ ਨਿਸਤਾਰਾ॥੭॥ [5]ਸਾ ਕਾਇਆ ਜੋ ਸਤਿਗੁਰੁ ਸੇਵੈ,ਸਚੈ ਆਪਿ ਸਵਾਰੀ॥ਵਿਣੁ ਨਾਵੈ ਦਰਿ ਢੋਈ ਨਾਹੀ,ਤਾ ਜਮੁ ਕਰੇ ਖੁਆਰੀ॥ਨਾਨਕ ਸਚੁ ਵਡਿਆਈ ਪਾਏ,ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

ਮਾਰੂ ਮਹਲਾ ੫ [੧੦੦੨]

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ[6] ਅਚਰਜ ਰੂਪੁ ਪ੍ਰਭ ਪੇਖਿਆ,ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥ਮਾਨਕੁ[7] ਪਾਇਓ ਰੇ ਪਾਇਓ,ਹਰਿ ਪੂਰਾ ਪਾਇਆ ਥਾ ॥ ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ਰਹਾਉ॥ਅਦਿਸਟੁ[8],ਅਗੋਚਰੁ[8] ਪਾਰਬ੍ਰਹਮੁ ਮਿਲਿ ਸਾਧੂ[9] ਅਕਥੁ ਕਥਾਇਆ ਥਾ॥ਅਨਹਦ ਸਬਦੁ ਦਸਮ ਦੁਆਰਿ ਵਜਿਓ,ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ, ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ,[10]ਅਘੜੁ ਘੜਿਓ ਰਸੁ ਪਾਇਆ ਥਾ॥੩॥ਸਹਜੇ ਆਵਾ ਸਹਜੇ ਜਾਵਾ,ਸਹਜੇ ਮਨੁ ਖੇਲਾਇਆ ਥਾ॥ ਕਹੁ ਨਾਨਕ ਭਰਮੁ ਗੁਰਿ ਖੋਇਆ, ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥

ਜਪਿ ਮਨ ਰਾਮਨਾਮੁ...ਕਾਇਆ ਨਗਰਿ ਬਸਤ ਹਰਿ ਸੁਆਮੀ [ਅੰਮ੍ਰਿਤ ਕੀਰਤਨ, ਸਫ਼ਾ ੮੪੮

---

੧. ਨਗਰ । ੨. ਗੁਣਾਂ ਨੂੰ ਤੋਲਦਾ ਤੇ ਕੀਮਤ ਪਾਂਦਾ ਹੈ । ੩. ਬਹੁਤਾ । ੪. ਸਾਰੀ ਉਤਪਤੀ ਭਾਵ ਸ੍ਰਿਸ਼ਟੀ । ੫. ਉਸ ਸਰੀਰ ਨੂੰ ਸੱਚਾ ਆਪ ਸਵਾਰਦਾ ਹੈ, ਜੋ ਸਤਿਗੁਰੂ ਦੀ ਸੇਵਾ ਕਰਦਾ ਹੈ । ੬. ਬ੍ਰਹਮ ਗਿਆਨ । ੭. ਨਾਮ ਰੂਪੀ ਹੀਰਾ । ੮. ਭਾਵ ਵਾਹਿਗੁਰੂ । ੯. ਸਤਿਗੁਰੂ । ੧੦. ਨਾ ਘੜੇ ਜਾਣ ਵਾਲੇ ਮਨ ਨੂੰ ਘੜ ਕੇ ।

ਪਉੜੀ (ਗਉੜੀ ਕੀ ਵਾਰ) [੩੦੯-੧੦]

ਇਹੁ ਸਰੀਰੁ ਸਭੁ ਧਰਮੁ ਹੈ, ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ[1] ॥ ਸਭੁ ਆਤਮ ਰਾਮੁ ਪਛਾਣਿਆ, ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥ ਇਕੁ ਦੇਖਿਆ ਇਕੁ ਮੰਨਿਆ, ਇਕੋ ਸੁਣਿਆ ਸ੍ਰਵਣ ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ, ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥

ਸੋਰਠਿ ਮਹਲਾ ੧ [੫੯੮]

ਜਿਸੁ [2]ਜਲਨਿਧਿ ਕਾਰਣਿ ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥ ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ, ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥ ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ [3]ਸਰ ਅਪਸਰ ਕੀ ਸਾਰ ਨ ਜਾਣਹਿ,ਫਿਰਿ ਫਿਰਿ [4]ਕੀਚ ਬਡਾਈ ਜੀਉ ॥੨॥ ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ ਤਾਹੀ ਜੀਉ ॥੩॥ ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ, ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ, ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥

ਦੇਵਗੰਧਾਰੀ (ਮਹਲਾ ੪) [੫੨੭]

ਮੇਰੇ ਮਨ, ਮੁਖਿ[5] ਹਰਿ ਹਰਿ ਹਰਿ ਬੋਲੀਐ ॥ ਗੁਰਮੁਖਿ ਰੰਗਿ ਚਲੂਲੈ ਰਾਤੀ, ਹਰਿ ਪ੍ਰੇਮ ਭੀਨੀ ਚੋਲੀਐ ॥੧॥ ਰਹਾਉ ॥ ਹਉ ਫਿਰਉ ਦਿਵਾਨੀ ਆਵਲ ਬਾਵਲ, [6]ਤਿਸੁ ਕਾਰਣਿ ਹਰਿ ਢੋਲੀਐ ॥ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ, ਹਮ ਤਿਸ ਕੀ [7]ਗੁਲ ਗੋਲੀਐ ॥੧॥ ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥ ਗੁਰ ਪ੍ਰਸਾਦਿ ਜਨ ਨਾਨਕ ਪਾਇਆ [8]ਹਰਿ ਲਾਧਾ ਦੇਹ ਟੋਲੀਐ ॥੨॥੩॥

---

੧. ਪੁੱਟ ਕੇ । ੨. ਅੰਮ੍ਰਿਤ ਭੰਡਾਰ । ੩. ਚੰਗੇ ਮੰਦੇ ਦੀ । ੪. ਪਾਪਾਂ ਦੇ ਚਿੱਕੜ ਵਿਚ ਡੁੱਬਦੇ ਹਨ । ੫. ਮੂੰਹ ਤੋਂ ।
੬. ਪਿਆਰੇ ਹਰੀ ਕਾਰਨ । ੭. ਟਹਿਲਣਾਂ ਦੀ ਟਹਿਲਣ । ੮. ਆਤਮਾ ਨੂੰ ਖੋਜਣ ਤੇ ਹਰੀ ਮਿਲਦਾ ਹੈ ।

ਧਨਾਸਰੀ ਮਹਲਾ ੯ [੬੮੪]

ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥੧॥ ਰਹਾਉ ॥ [੧]ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ[੨] ਮਾਹਿ ਜੈਸੇ ਛਾਈ[੩] ॥ ਤੈਸੇ ਹੀ ਹਰਿ ਬਸੇ ਨਿਰੰਤਰਿ[੪], ਘਟ ਹੀ ਖੋਜਹੁ ਭਾਈ ॥੧॥ ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ ॥ ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ[੫] ॥੨॥੧॥

ਕਾਨੜਾ ਮਹਲਾ ੫ ਘਰੁ ੧੧ [੧੩੦੭]

[੬]ਸਹਜ ਸੁਭਾਏ ਆਪਨ ਆਏ, ਕਛੂ ਨ ਜਾਨੌ, [੭]ਕਛੂ ਦਿਖਾਏ ॥ [੮]ਪ੍ਰਭੁ ਮਿਲਿਓ, ਸੁਖ ਬਾਲੇ ਭੋਲੇ ॥੧॥ਰਹਾਉ॥ ਸੰਜੋਗਿ[੯] ਮਿਲਾਏ ਸਾਧ ਸੰਗਾਏ ॥ [੧੦]ਕਤਹੂ ਨ ਜਾਏ, ਘਰਹਿ ਬਸਾਏ ॥ ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ[੧੧] ॥੧॥ ਚਰਨ ਲੁਭਾਏ, ਆਨ ਤਜਾਏ ॥ ਥਾਨ ਥਨਾਏ, ਸਰਬ ਸਮਾਏ ॥ ਰਸਕਿ ਰਸਕਿ ਨਾਨਕੁ ਗੁਨ ਬੋਲੈ ॥੨॥੧॥੪੬॥

ਪੀਪਾ (ਧਨਾਸਰੀ ਬਾਣੀ ਭਗਤਾਂ ਦੀ) [੬੯੫]

ਕਾਯਉ[੧੨] ਦੇਵਾ ਕਾਇਅਉ ਦੇਵਲ, ਕਾਇਅਉ[੧੨] ਜੰਗਮ ਜਾਤੀ ॥ ਕਾਇਅਉ ਧੂਪ ਦੀਪ ਨਈ ਬੇਦਾ[੧੩] ਕਾਇਅਉ ਪੂਜਉ ਪਾਤੀ॥੧॥ ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ॥ ਨਾ ਕਛੁ ਆਇਬੋ, ਨਾ ਕਛੁ ਜਾਇਬੋ, ਰਾਮ ਕੀ ਦੁਹਾਈ ॥੧॥ ਰਹਾਉ ॥ ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ[੧੪] ॥੨॥੩॥

ਸੂਹੀ ਮਹਲਾ ੪ ਘਰੁ ੨ [੭੩੨]

ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥ ਮੇਰੈ ਮਨਿ ਹਰਿ ਹਰਿ

---

੧. ਫੁੱਲ ਵਿਚ । ੨. ਸ਼ੀਸ਼ਾ । ੩. ਛਾਇਆ । ੪. ਅੰਦਰ । ੫. ਮੈਲ । ੬. ਸਹਿਜ ਸੁਭਾ ਹੀ ਵਾਹਿਗੁਰੂ ਜੀ ਆਪ ਆ ਮਿਲੇ । ੭. ਨਾ ਹੀ ਮੈਂ ਕੁਝ ਕਰ ਵਿਖਾਇਆ ਹੈ । ੮. ਬਾਲਾ ਭੋਲਾ ਸੁਖਦਾਈ ਪ੍ਰਭੂ ਮਿਲਿਆ । ੯. ਭਾਗਾਂ ਨਾਲ । ੧੦. ਮਨ ਕਿਤੇ ਨਹੀਂ ਜਾਂਦਾ । ੧੧. ਸਰੀਰ ਵਿਚ । ੧੨. ਕਾਇਆ, ਸਰੀਰ । ੧੩. ਪ੍ਰਸ਼ਾਦ । ੧੪. ਜਣਾਵੈ ।

ਸਾਂਤਿ ਵਸਾਈ ॥ ਤਿਸਨਾ ਅਗਨਿ ਬੁਝੀ ਖਿਨ ਅੰਤਰਿ, ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ॥ ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥ ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥ ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥ ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥ ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥

ਪਉੜੀ (ਗਉੜੀ ਬਾਵਨ ਅਖਰੀ) [੨੫੬]

ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥ ਸੰਗਿ ਤੁਹਾਰੇ ਪ੍ਰਭੁ ਬਸੈ, ਬਨੁ ਬਨੁ ਕਹਾ ਫਿਰਾਹਿ॥ਢੇਰੀ ਢਾਹਹੁ ਸਾਧ ਸੰਗਿ, [1]ਅਹੰਬੁਧਿ ਬਿਕਰਾਲ॥ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ॥ [2]ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥ ਮੋਹ ਮਗਨ ਲਪਟਤ ਰਹੈ,ਹਉ ਹਉ ਆਵੈ ਜਾਇ॥ ਢਹਤ ਢਹਤ ਅਬ ਢਹਿ ਪਰੇ, ਸਾਧ ਜਨਾ ਸਰਨਾਇ ॥ ਦੁਖ ਕੇ ਫਾਹੇ ਕਾਟਿਆ, ਨਾਨਕ ਲੀਏ ਸਮਾਇ ॥੩੦॥

ਸਲੋਕ ॥ ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ[3] ॥੧੮੪॥
ਸੇਖ ਸਬੂਰੀ[4] ਬਾਹਰਾ, ਕਿਆ ਹਜ ਕਾਬੇ ਜਾਇ ॥
ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾਂ ਕਉ ਕਹਾਂ ਖੁਦਾਇ ॥੧੮੫॥
ਕਬੀਰ ਅਲਹ ਕੀ ਕਰਿ ਬੰਦਗੀ, ਜਿਹ ਸਿਮਰਤ ਦੁਖੁ ਜਾਇ ॥
ਦਿਲ ਮਹਿ ਸਾਂਈ ਪਰਗਟੈ, ਬੁਝੈ ਬਲੰਤੀ ਨਾਂਇ[5] ॥੧੮੬॥ [੧੩੭੪]

ਵਡਹੰਸੁ ਮਹਲਾ ੪ ਘੋੜੀਆ [੫੭੫-੭੬]

ਦੇਹ ਤੇਜਣਿ[6] ਜੀ ਰਾਮਿ ਉਪਾਈਆ ਰਾਮ ॥ ਧੰਨੁ, ਮਾਣਸ ਜਨਮੁ, ਪੁੰਨਿ[7], ਪਾਈਆ ਰਾਮ ॥ ਮਾਣਸ ਜਨਮੁ ਵਡਪੁੰਨੇ ਪਾਇਆ, ਦੇਹ ਸੁ ਕੰਚਨ ਚੰਗੜੀਆ ॥ ਗੁਰਮੁਖਿ ਰੰਗੁ ਚਲੂਲਾ ਪਾਵੈ, ਹਰਿ ਹਰਿ ਹਰਿ

੧. ਭਿਆਨਕ ਹੰਕਾਰ। ੨. ਹੰਕਾਰ ਦੀ ਢੇਰੀ ਕਾਰਨ ਹੀ ਮਨੁੱਖ ਜੰਮਦਾ ਹੈ। ੩. ਦੇਖ। ੪. ਸਬਰ। ੫. ਅੱਗ। ੬. ਘੋੜੀ। ੭. ਚੰਗੇ ਕੰਮ ਕਰ ਕੇ।

ਨਵਰੰਗੜੀਆ ॥ ਏਹ ਦੇਹ ਸੁ ਬਾਂਕੀ, ਜਿਤੁ ਹਰਿ ਜਾਪੀ, ਹਰਿ ਹਰਿ ਨਾਮਿ ਸੁਹਾਵੀਆ ॥ ਵਡਭਾਗੀ ਪਾਈ, ਨਾਮੁ ਸਖਾਈ, ਜਨ ਨਾਨਕ ਰਾਮਿ ਉਪਾਈਆ ॥੧॥ [1]ਦੇਹ ਪਾਵਉ ਜੀਨੁ, ਬੁਝਿ ਚੰਗਾ ਰਾਮ[1] ॥ ਚੜਿ ਲੰਘਾ ਜੀ, [2]ਬਿਖਮੁ ਭੁਇਅੰਗਾ ਰਾਮ ॥ ਬਿਖਮੁ ਭੁਇਅੰਗਾ, [3]ਅਨਤ ਤਰੰਗਾ, ਗੁਰਮੁਖਿ ਪਾਰਿ ਲੰਘਾਏ ॥ ਹਰਿ ਬੋਹਿਥਿ[4] ਚੜਿ ਵਡਭਾਗੀ ਲੰਘੇ, ਗੁਰੁ ਖੇਵਟੁ[5] ਸਬਦਿ ਤਰਾਏ ॥ ਅਨਦਿਨੁ ਹਰਿ ਰੰਗਿ, ਹਰਿ ਗੁਣ ਗਾਵੈ, ਹਰਿ ਰੰਗੀ ਹਰਿ ਰੰਗਾ ॥ ਜਨ ਨਾਨਕ ਨਿਰਬਾਣ ਪਦੁ ਪਾਇਆ, ਹਰਿ ਉਤਮੁ ਹਰਿ ਪਦੁ ਚੰਗਾ ॥ ੨ ॥ ਕੜੀਆਲੁ[6] ਮੁਖੇ, ਗੁਰਿ ਗਿਆਨੁ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥ ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ, [7]ਮਨੁ ਜਿਣੈ ਗੁਰਮੁਖਿ ਜੀਤਿਆ[7]॥ [8]ਅਘੜੋ ਘੜਾਵੈ,ਸਬਦੁ ਪਾਵੈ, ਅਪਿਉ[9] ਹਰਿ ਰਸੁ ਪੀਤਿਆ॥ ਸੁਣਿ ਸ੍ਰਵਣ ਬਾਣੀ, [10]ਗੁਰਿ ਵਖਾਣੀ, ਹਰਿ ਰੰਗੁ ਤੁਰੀ[11] ਚੜਾਇਆ ॥ ਮਹਾ ਮਾਰਗੁ ਪੰਥੁ ਬਿਖੜਾ, ਜਨ ਨਾਨਕ ਪਾਰਿ ਲੰਘਾਇਆ ॥੩॥ ਘੋੜੀ ਤੇਜਣਿ ਦੇਹ, ਰਾਮਿ ਉਪਾਈਆ ਰਾਮ ॥ ਜਿਤੁ ਹਰਿ ਪ੍ਰਭੁ ਜਾਪੈ,ਸਾ ਧਨੁ ਧੰਨੁ ਤੁਖਾਈਆ ਰਾਮ ॥ ਜਿਤੁ ਹਰਿ ਪ੍ਰਭੁ ਜਾਪੈ,ਸਾ ਧੰਨੁ ਸਾਬਾਸੈ, ਧੁਰਿ ਪਾਇਆ ਕਿਰਤੁ ਜੁੜੰਦਾ ॥ ਚੜਿ ਦੇਹੜਿ ਘੋੜੀ, ਬਿਖਮੁ ਲਘਾਏ, ਮਿਲੁ ਗੁਰਮੁਖਿ ਪਰਮਾਨੰਦਾ ॥ ਹਰਿ ਹਰਿ ਕਾਜੁ ਰਚਾਇਆ ਪੂਰੈ, ਮਿਲਿ ਸੰਤ ਜਨਾ ਜੰਞ ਆਈ ॥ ਜਨ ਨਾਨਕ ਹਰਿ ਵਰੁ ਪਾਇਆ ਮੰਗਲੁ, ਮਿਲਿ ਸੰਤ ਜਨਾ ਵਾਧਾਈ ॥੪॥੧॥੫॥

ਵਡਹੰਸੁ ਮਹਲਾ ੪ [੫੭੬]

ਦੇਹ ਤੇਜਨੜੀ[11] ਹਰਿ ਨਵਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥ ਗਿਆਨੁ ਮੰਗੀ ਹਰਿ ਕਥਾ ਚੰਗੀ,ਹਰਿਨਾਮੁ ਗਤਿ ਮਿਤਿ ਜਾਣੀਆ ॥ ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ ॥ ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ, ਹਰਿ ਭਗਤਿ ਹਰਿ ਜਨ ਮੰਗੀਆ ॥ ਜਨੁ ਕਹੈ

---

੧. ਇਸ ਸਰੀਰ ਰੂਪੀ ਘੋੜੀ ਤੇ ਐਸੀ ਕਾਠੀ ਪਾਵੋ, ਜਿਸ ਤੋਂ ਚੰਗੇ ਹਰੀ ਨੂੰ ਬੁਝ ਸਕੀਏ। ੨. ਬੜਾ ਭਾਰੀ ਸਾਗਰ। ੩. ਕਾਮਿ ਆਦਿਕ ਦੀਆਂ ਅਨੇਕਾਂ ਲਹਿਰਾਂ। ੪. ਜਹਾਜ। ੫. ਮਲਾਹ। ੬. ਲਗਾਮ। ੭. ਮਨ ਜਿੱਤ ਕੇ ਗੁਰਮੁਖ ਨੇ (ਜਗ) ਜਿੱਤ ਲਿਆ। ੮. ਨਾ ਘੜਿਆ ਜਾਣ ਵਾਲਾ ਮਨ। ੯. ਅੰਮ੍ਰਿਤ। ੧੦. ਗੁਰੂ ਦੀ ਕਹੀ ਹੋਈ। ੧੧. ਘੋੜੀ।

ਨਾਨਕੁ ਸੁਣਹੁ ਸੰਤਹੁ, ਹਰਿ ਭਗਤਿ ਗੋਵਿੰਦ ਚੰਗੀਆ ॥੧॥ ਦੇਹ ਕੰਚਨ,ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥ ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥ ਗੁਰ ਸਬਦੁ ਪਾਇਆ,ਹਰਿਨਾਮੁ ਧਿਆਇਆ,ਵਡਭਾਗੀ ਹਰਿ ਰੰਗ ਹਰਿ ਬਣੇ ॥ ਹਰਿ ਮਿਲੇ ਸੁਆਮੀ ਅੰਤਰਜਾਮੀ, ਹਰਿ ਨਵਤਨ[1] ਹਰਿ ਨਵਰੰਗੀਆ ॥ ਨਾਨਕੁ ਵਖਾਣੈ ਨਾਮੁ ਜਾਣੈ, ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥ ਕੜੀਆਲੁ[2] ਮੁਖੇ ਗੁਰਿ ਅੰਕਸੁ[3] ਪਾਇਆ ਰਾਮ ॥ ਮਨੁ ਮੈਗਲੁ[4], ਗੁਰ ਸਬਦਿ ਵਸਿ ਆਇਆ ਰਾਮ ॥ ਮਨੁ ਵਸਗਤਿ[5] ਆਇਆ,ਪਰਮ ਪਦੁ ਪਾਇਆ,ਸਾਧਨ[6]ਕੰਤਿ ਪਿਆਰੀ ॥ ਅੰਤਰਿ ਪ੍ਰੇਮੁ ਲਗਾ ਹਰਿ ਸੇਤੀ, ਘਰਿ ਸੋਹੈ ਹਰਿ ਪ੍ਰਭ ਨਾਰੀ ॥ ਹਰਿ ਰੰਗਿ ਰਾਤੀ,ਸਹਜੇ ਮਾਤੀ, ਹਰਿ ਪ੍ਰਭੁ ਹਰਿ ਹਰਿ ਪਾਇਆ॥ ਨਾਨਕ ਜਨੁ ਹਰਿ ਦਾਸੁ ਕਹਤੁ ਹੈ,ਵਡਭਾਗੀ ਹਰਿ ਹਰਿ ਧਿਆਇਆ॥੩॥ਦੇਹ ਘੋੜੀ ਜੀ, ਜਿਤੁ ਹਰਿ ਪਾਇਆ ਰਾਮ ॥ ਮਿਲਿ ਸਤਿਗੁਰ ਜੀ, ਮੰਗਲੁ ਗਾਇਆ ਰਾਮ ॥ ਹਰਿ ਗਾਇ ਮੰਗਲੁ ਰਾਮਨਾਮਾ, ਹਰਿ ਸੇਵ ਸੇਵਕ[7] ਸੇਵਕੀ ॥ ਪ੍ਰਭੁ ਜਾਇ ਪਾਵੈ ਰੰਗ ਮਹਲੀ, ਹਰਿ ਰੰਗੁ ਮਾਣੈ ਰੰਗ ਕੀ ॥ ਗੁਣ ਰਾਮ ਗਾਏ, ਮਨਿ ਸੁਭਾਏ, ਹਰਿ ਗੁਰਮਤੀ ਮਨਿ ਧਿਆਇਆ ॥ ਜਨ ਨਾਨਕ ਹਰਿ ਕਿਰਪਾਧਾਰੀ, ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥

# ਸਰਬ ਰੋਗ ਕਾ ਅਉਖਧੁ ਨਾਮੁ

(ਸਲੋਕ) ॥ ਈਧਣੁ[8] ਕੀਤੋ ਮੂ[9] ਘਣਾ, ਭੋਰੀ ਦਿਤੀਮੁ ਭਾਹਿ[10] ॥
ਮਨਿ ਵਸੰਦੜੋ ਸਚੁ ਸਹੁ, ਨਾਨਕ ਹਭੇ ਡੁਖੜੇ ਉਲਾਹਿ[11] ॥੨॥ [੫] [੭੦੬]

ਮ: ੫ ॥ ਪਾਪੜਿਆ[12] ਪਛਾੜਿ, ਬਾਣੁ ਸਚਾਵਾ [13]ਸੰਨਿ ਕੈ ॥
ਗੁਰ ਮੰਤ੍ਰੜਾ ਚਿਤਾਰਿ, ਨਾਨਕ ਦੁਖੁ ਨ ਥੀਵਈ ॥੨॥ [੧੩] [੫੨੧]

---

੧. ਜੁਆਨ । ੨. ਲਗਾਮ । ੩. ਹਾਥੀ ਚਲਾਉਣ ਦਾ ਕੁੰਡਾ । ੪. ਹਾਥੀ । ੫. ਵਸ ਆਇਆ ਹੋਇਆ । ੬. ਇਸਤ੍ਰੀ । ੭. ਟਹਿਲਣਾਂ ਦੀ ਟਹਿਲਣ । ੮.ਬਾਲਣ । ੯. ਮੈਂ । ੧੦. ਅੱਗ । ੧੧. ਲਹਿ ਜਾਣ । ੧੨. ਪਾਪਾਂ ਨੂੰ । ੧੩. ਖਿਚ ਕੇ ਮਾਰ ।

ਮ: ੫ ॥ ਜਿਸੁ ਮਨਿ ਵਸੈ ਪਾਰਬ੍ਰਹਮੁ, ਨਿਕਟਿ ਨ ਆਵੈ ਪੀਰ ॥
ਭੁਖ ਤਿਖ ਤਿਸੁ ਨ ਵਿਆਪਈ, ਜਮੁ ਨਹੀ ਆਵੈ ਨੀਰ[1] ॥੩॥ [੧੧੦੨]

ਪਉੜੀ (ਗਉੜੀ ਬਾਵਨ ਅਖਰੀ) [੨੫੯]

ਲਲਾ ਲਾਵਉ ਅਉਖਧ[2] ਜਾਹੂ ॥ ਦੂਖ ਦਰਦ ਤਿਹ ਮਿਟਹਿ ਖਿਨਾਹੂ ॥ ਨਾਮ ਅਉਖਧੁ[2] ਜਿਹ ਰਿਦੈ ਹਿਤਾਵੈ[3] ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥ ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥ ਗੁਰਿ ਪੂਰੈ ਸੰਜਮੁ ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫ [੮੧੭]

ਅਵਰਿ ਉਪਾਵ ਸਭਿ ਤਿਆਗਿਆ, ਦਾਰੂ ਨਾਮੁ ਲਇਆ ॥ ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ ॥੧॥ ਗੁਰੁ ਪੂਰਾ ਆਰਾਧਿਆ, ਸਗਲਾ ਦੁਖੁ ਗਇਆ ॥ ਰਾਖਨਹਾਰੈ ਰਾਖਿਆ, ਅਪਨੀ ਕਰਿ ਮਇਆ ॥੧॥ਰਹਾਉ॥ ਬਾਹ ਪਕੜਿ ਪ੍ਰਭਿ ਕਾਢਿਆ, ਕੀਨਾ ਅਪਨਇਆ ॥ ਸਿਮਰਿ ਸਿਮਰਿ ਮਨ ਤਨ ਸੁਖੀ, ਨਾਨਕ ਨਿਰਭਇਆ ॥੨॥੧॥੬੫॥

ਮਾਝ ਮਹਲਾ ੫ [੧੦੧]

ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ ਗਾਵਉ ॥ ਊਠਤ ਬੈਠਤ ਸੋਵਤ ਜਾਗਤ, ਹਰਿ ਧਿਆਈਐ ਸਗਲ ਅਵਰਦਾ[4] ਜੀਉ ॥੧॥ ਨਾਮੁ ਅਉਖਧੁ[2] ਮੋਕਉ ਸਾਧੂ[5] ਦੀਆ ॥ ਕਿਲਬਿਖ[6] ਕਾਟੇ ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ, ਸਗਲ ਬਿਨਾਸੇ ਦਰਦਾ ਜੀਉ ॥੨॥ ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ ਪਛਾਤਾ, ਸੋ ਕਾਹੇ ਕਉ ਡਰਦਾ ਜੀਉ ॥੩॥ ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰਿ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥

---

੧. ਨੇੜੇ । ੨. ਦਾਰੂ । ੩. ਸੁਖਾਵੇ । ੪. ਉਮਰ । ੫. ਸਤਿਗੁਰੂ । ੬. ਪਾਪ ।

ਸੋਰਠਿ ਮਹਲਾ ੫ [੬੧੮]

ਜਨਮ ਜਨਮ ਕੇ ਦੂਖ ਨਿਵਾਰੇ ਸੂਕਾ ਮਨੁ ਸਾਧਾਰੇ ॥ ਦਰਸਨੁ ਭੇਟਤ ਹੋਤ ਨਿਹਾਲਾ, ਹਰਿ ਕਾ ਨਾਮੁ ਬੀਚਾਰੇ ॥੧॥ ਮੇਰਾ ਬੈਦੁ ਗੁਰੂ ਗੋਵਿੰਦਾ ॥ ਹਰਿ ਹਰਿ ਨਾਮੁ, ਅਉਖਧੁ ਮੁਖਿ ਦੇਵੈ,ਕਾਟੈ ਜਮ ਕੀ ਫੰਧਾ ॥੧॥ ਰਹਾਉ ॥ ਸਮਰਥ ਪੁਰਖ ਪੂਰਨ ਬਿਧਾਤੇ, ਆਪੇ ਕਰਣੈਹਾਰਾ ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ, ਨਾਨਕ ਨਾਮ ਅਧਾਰਾ ॥੨॥੬॥੩੪॥

ਸੋਰਠਿ ਭੀਖਨ ਜੀਉ [੬੫੯]

ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧਵਾਨੀ[1] ॥ [2]ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ ॥੧॥ ਰਾਮਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥ ਮਾਥੇ ਪੀਰ ਸਰੀਰਿ ਜਲਨਿ ਹੈ,ਕਰਕ ਕਰੇਜੇ ਮਾਹੀ ॥ ਐਸੀ ਬੇਦਨ[3] ਉਪਜਿ ਖਰੀ ਭਈ,ਵਾ ਕਾ ਅਉਖਧੁ ਨਾਹੀ ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਾਨੁ ਭੀਖਨੁ, ਪਾਵਉ ਮੋਖ ਦੁਆਰਾ ॥੩॥੧॥

ਗਉੜੀ ਮਹਲਾ ੫ ਮਾਂਝ [੨੧੮]

ਦੁਖ ਭੰਜਨੁ ਤੇਰਾ ਨਾਮੁ ਜੀ, ਦੁਖ ਭੰਜਨੁ ਤੇਰਾ ਨਾਮੁ ॥ ਆਠ ਪਹਰ ਆਰਾਧੀਐ, ਪੂਰਨ ਸਤਿਗੁਰ ਗਿਆਨੁ ॥੧॥ਰਹਾਉ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ ਜਮ ਕੰਕਰੁ ਨੇੜਿ ਨ ਆਵਈ, ਰਸਨਾ ਹਰਿ ਗੁਣ ਗਾਉ ॥੧॥ ਸੇਵਾ ਸੁਰਤਿ ਨ ਜਾਣੀਆ, ਨਾ ਜਾਪੈ ਆਰਾਧਿ ॥ ਓਟ ਤੇਰੀ ਜਗਜੀਵਨਾ, ਮੇਰੇ ਠਾਕੁਰ ਅਗਮ ਅਗਾਧਿ ॥੨॥ ਭਏ ਕ੍ਰਿਪਾਲ ਗੁਸਾਈਆ, ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥ ਗੁਰੁ ਨਾਰਾਇਣੁ ਦਯੁ[4] ਗੁਰੁ, ਗੁਰੁ ਸਚਾ ਸਿਰਜਣਹਾਰੁ ॥ ਗੁਰਿ ਤੁਠੈ ਸਭ ਕਿਛੁ ਪਾਇਆ, ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥

---

੧. ਦੁੱਧ ਵਰਗੇ ਚਿੱਟੇ । ੨. ਗਲਾ ਰੁਕ ਗਿਆ ਹੈ । ੩. ਪੀੜਾ । ੪. ਈਸ਼ਵਰ ।

ਧਨਾਸਰੀ ਮਹਲਾ ੫ [੬੭੫]

ਅਉਖਧੁ[1] ਤੇਰੋ ਨਾਮੁ ਦਇਆਲ ॥ ਮੋਹਿ ਆਤੁਰ[2] ਤੇਰੀ ਗਤਿ ਨਹੀ ਜਾਨੀ, ਤੂੰ ਆਪਿ ਕਰਹਿ ਪ੍ਰਤਿਪਾਲ ॥੧॥ਰਹਾਉ॥ [3]ਧਾਰਿ ਅਨੁਗ੍ਰਹੁ ਸੁਆਮੀ ਮੇਰੇ, ਦੁਤੀਆ ਭਾਉ ਨਿਵਾਰਿ[4] ॥ ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥ ਤੇਰੀ ਸਰਣਿ ਪਇਆ ਹਉ ਜੀਵਾਂ,ਤੂ ਸੰਮ੍ਰਥੁ ਪੁਰਖੁ ਮਿਹਰਵਾਨੁ॥ ਆਠ ਪਹਰ ਪ੍ਰਭ ਕਉ ਆਰਾਧੀ, ਨਾਨਕ ਸਦ ਕੁਰਬਾਨੁ ॥੨॥੧੯॥

ਆਸਾ ਮਹਲਾ ੫ [੩੭੯]

ਅਉਖਧੁ[1] ਖਾਇਓ ਹਰਿ ਕੋ ਨਾਉ ॥ ਸੁਖ ਪਾਏ ਦੁਖ ਬਿਨਸਿਆ ਥਾਉ ॥੧॥ ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ਰਹਾਉ॥ ਜੀਅ ਜੰਤ ਸਗਲ ਸੁਖੁ ਪਾਇਆ ॥ ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥੨॥੩੨॥

ਆਸਾ ਮਹਲਾ ੫ [੩੯੫-੯੬]

ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥ ਕਰਿ ਕਿਰਪਾ ਗੁਰਿ ਦੀਨੋ ਨਾਉ ॥ ਬਲਿ ਬਲਿ ਤਿਸੁ ਸਤਿਗੁਰ ਕਉ ਜਾਉ ॥੧॥ ਗੁਰੁ ਪੂਰਾ ਪਾਇਓ ਮੇਰੇ ਭਾਈ ॥ ਰੋਗ ਸੋਗ ਸਭ ਦੂਖ ਬਿਨਾਸੇ, ਸਤਿਗੁਰ ਕੀ ਸਰਣਾਈ ॥ਰਹਾਉ॥ ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ[5] ਸਗਲੇ ਫਲ ਪਾਏ ॥ ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥੨॥ ਨਿਥਾਵੇਂ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥ ਬੰਧਨ ਕਾਟਿ ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥੩॥ ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥ ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥੪॥੬॥੧੦੦॥

---

੧. ਦਵਾਈ । ੨. ਦੁਖੀ । ੩. ਮਿਹਰ ਕਰੋ । ੪. ਦੂਰ ਕਰੋ । ੫. ਮਨ-ਇੱਛਤ, ਮਨ-ਮੰਗੇ ।

ਭੈਰਉ ਮਹਲਾ ੫ [੧੧੪੮]

ਗੁਰ ਮਿਲਿ ਤਿਆਗਿਓ ਦੂਜਾ ਭਾਉ ॥ ਗੁਰਮੁਖਿ ਜਪਿਓ ਹਰਿ ਕਾ ਨਾਉ ॥ ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥੧॥ ਕਰਿ ਕਿਰਪਾ ਅਪਨੀ ਸੇਵਾ ਲਾਏ ॥ ਸਾਧੂ ਸੰਗਿ ਸਰਬ ਸੁਖ ਪਾਏ ॥੧॥ਰਹਾਉ॥ ਰੋਗ ਦੋਖ ਗੁਰ ਸਬਦਿ ਨਿਵਾਰੇ ॥ ਨਾਮ ਅਉਖਧੁ ਮਨ ਭੀਤਰਿ[1] ਸਾਰੇ[2] ॥ ਗੁਰ ਭੇਟਤ ਮਨਿ ਭਇਆ ਅਨੰਦ ॥ ਸਰਬ ਨਿਧਾਨ ਨਾਮ ਭਗਵੰਤ ॥੨॥ ਜਨਮ ਮਰਣ ਕੀ ਮਿਟੀ ਜਮ ਤ੍ਰਾਸ[3] ॥ ਸਾਧ ਸੰਗਤਿ ਊਂਧ[4] ਕਮਲ ਬਿਗਾਸ ॥ ਗੁਣ ਗਾਵਤ ਨਿਹਚਲੁ ਬਿਸ੍ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥ ਦੁਲਭ ਦੇਹ ਆਈ ਪਰਵਾਨੁ ॥ ਸਫਲ ਹੋਈ ਜਪਿ ਹਰਿ ਹਰਿ ਨਾਮੁ ॥ ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥ ਸਾਸਿ ਗਿਰਾਸਿ ਜਪਉ ਹਰਿ ਹਰੀ ॥੪॥੨੯॥੪੨॥

ਟੋਡੀ ਮਹਲਾ ੫ [੭੧੪]

ਹਰਿ ਕੇ ਚਰਨ ਕਮਲ ਮਨਿ ਧਿਆਉ ॥ [5]ਕਾਢਿ ਕੁਠਾਰੁ ਪਿਤ ਬਾਤ ਹੰਤਾ, ਅਉਖਧੁ ਹਰਿ ਕੋ ਨਾਉ ॥੧॥ਰਹਾਉ॥ ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥ ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥ ਸੰਤ ਪ੍ਰਸਾਦਿ ਬੈਦ ਨਾਰਾਇਣ, ਕਰਨ ਕਾਰਣ ਪ੍ਰਭ ਏਕ ॥ [6]ਬਾਲ ਬੁਧਿ ਪੂਰਨ ਸੁਖਦਾਤਾ, ਨਾਨਕ ਹਰਿ ਹਰਿ ਟੇਕ ॥੨॥੮॥੧੩॥

ਗਉੜੀ ਮਹਲਾ ੫ [੧੯੧]

ਤਾਪ ਗਏ, ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥ ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥੧॥ਰਹਾਉ॥ ਸਿਮਰਤ ਸਿਮਰਤ ਪ੍ਰਭ ਕਾ ਨਾਉ॥ ਸਗਲ ਰੋਗ ਕਾ ਬਿਨਸਿਆ ਥਾਉ ॥੨॥ ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥ ਦੂਖੁ ਦਰਦੁ ਜਮੁ ਨੇੜਿ ਨ ਆਵੈ ॥ ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪॥੫੯॥੧੨੮॥

---

੧. ਵਿਚ । ੨. ਪਹੁੰਚਾਵੇ । ੩. ਡਰ । ੪. ਉਲਟਾ ਕਮਲ ਸਿੱਧਾ ਹੋ ਕੇ ਖਿੜ ਗਿਆ । ੫. (ਨਾਮ ਦੀ ਦਵਾਈ) ਕੁਹਾੜਾ ਕੱਢ ਕੇ ਸਰੀਰ 'ਚੋਂ ਪਿਤ ਤੇ ਵਾਈ ਗੁੱਸਾ ਤੇ ਹੰਕਾਰ ਕੱਟ ਦਿੰਦੀ ਹੈ । ੬. ਭਾਵ ਭੋਲੀ ਭਾਲੀ ਬੁੱਧੀ ਵਾਲਿਆਂ ਲਈ ।

ਸਿਰੀ ਰਾਗੁ ਮਹਲਾ ੫ [੭੦-੭੧]

ਜਾਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ ॥੧॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ, ਥਿਰੁ ਸਦਾ, ਗੁਰਸਬਦੀ ਸਚੁ ਜਾਣੁ ॥੧॥ਰਹਾਉ॥

ਜੇ ਕੋ ਹੋਵੈ ਦੁਬਲਾ,ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ,ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ, ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਹਚਲੁ ਹੋਵੈ ਰਾਜੁ ॥੨॥ ਜਾਕਉ ਚਿੰਤਾ ਬਹੁਤੁ ਬਹੁਤੁ, ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ, ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਨੁ ਮਨੁ ਸੀਤਲੁ ਹੋਇ ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ, ਕਿਰਪਨ ਲੋਭਿ ਪਿਆਰੁ ॥ [੧]ਚਾਰੇ ਕਿਲਵਿਖ ਉਨਿ ਅਘ[੨] ਕੀਏ, [੩]ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਮਖ ਸਿਮਰਤ ਤਰਿਆ ॥੪॥

ਸਾਸਤ ਸਿੰਮ੍ਰਿਤਿ ਬੇਦ ਚਾਰਿ,[੪]ਮੁਖਾਗਰ ਬਿਚਰੇ ॥ ਤਪੇ ਤਪੀਸਰ ਜੋਗੀਆ, ਤੀਰਥਿ ਗਵਨੁ ਕਰੇ ॥ [੫]ਖਟੁ ਕਰਮਾ ਤੇ ਦੁਗੁਣੇ, [੬]ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ, ਤਾਂ ਸਰਪਰ ਨਰਕੇ ਜਾਇ ॥੫॥ ਰਾਜ ਮਿਲਕ ਸਿਕਦਾਰੀਆ, ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ, ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ, ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ, ਤਾ ਸਰਪ ਕੀ ਜੂਨਿ ਗਇਆ ॥੬॥ ਬਹੁਤੁ ਧਨਾਢਿ ਅਚਾਰਵੰਤੁ, ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ[੭] ਭਾਈਆ ਸਾਜਨ ਸੰਗਿ ਪਰੀਤਿ ॥ [੮]ਲਸਕਰ ਤਰਕਸਬੰਦ ਬੰਦ ਜੀਉ, ਜੀਉ ਸਗਲੀ ਕੀਤ ॥ ਚਿਤਿ ਨ ਆਇਓ

੧. ਚਾਰ ਬਜਰ ਪਾਪ । ੨.ਪਾਪ । ੩.ਰਾਖਸ਼ਾਂ ਵਰਗਾ ਮਾਰਨ ਵਾਲਾ ਬਣ ਗਿਆ ਹੋਵੇ । ੪.ਮੂੰਹ ਜ਼ਬਾਨੀ ਉਚਰੇ। ੫.ਛੇ ਕਰਮ।
੬. ਇਸ਼ਨਾਨ ਕਰ ਕੇ ਪੂਜਾ ਪਾਠ ਕਰੇ । ੭. ਪੁੱਤਰ । ੮. ਤੀਰਾਂ ਦੇ ਭੱਥੇ ਬੰਨ੍ਹ ਹੋਏ ਯੋਧੇ ਹੱਥ ਬੰਨ੍ਹੀ ਜੀ ਜੀ ਕਰਦੇ ਹਨ।

ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ[1] ਨ ਆਵੀ ਚੀਤਿ ਤਿਸੁ, ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ, ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ, ਜਮ ਕੰਕਰ ਵਸਿ ਪਰਿਆ ॥੮॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ, ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ, ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ, ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ, ਨਾਨਕ ਸਚਾ ਨਾਉ ॥੯॥੧॥੨੬॥

ਸੋਰਠਿ ਮਹਲਾ ੫ [੬੧੧]

ਕਰਿ ਇਸਨਾਨੁ, ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ ॥ ਕੋਟਿ ਬਿਘਨ ਲਾਥੇ ਪ੍ਰਭ ਸਰਣਾ, ਪ੍ਰਗਟੇ ਭਲੇ ਸੰਜੋਗਾ ॥੧॥ ਪ੍ਰਭ ਬਾਣੀ ਸਬਦੁ ਸੁਭਾਖਿਆ[2] ॥ ਗਾਵਹੁ ਸੁਣਹੁ ਪੜਹੁ ਨਿਤ ਭਾਈ, ਗੁਰ ਪੂਰੈ ਤੂ ਰਾਖਿਆ ॥ਰਹਾਉ॥ ਸਾਚਾ ਸਾਹਿਬੁ ਅਮਿਤਿ[3] ਵਡਾਈ, ਭਗਤਿ ਵਛਲ ਦਇਆਲਾ॥ ਸੰਤਾ ਕੀ ਪੈਜ ਰਖਦਾ ਆਇਆ, ਆਦਿ ਬਿਰਦੁ ਪ੍ਰਤਿਪਾਲਾ ॥੨॥ ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ[4], ਸਰਬ ਵੇਲਾ ਮੁਖਿ ਪਾਵਹੁ ॥ ਜਰਾ[5] ਮਰਾ[6] ਤਾਪੁ ਸਭੁ ਨਾਠਾ, ਗੁਣਿ ਗੋਬਿੰਦ ਨਿਤ ਗਾਵਹੁ ॥੩॥ ਸੁਣੀ ਅਰਦਾਸਿ ਸੁਆਮੀ ਮੇਰੈ, ਸਰਬ ਕਲਾ ਬਣਿ ਆਈ ॥ ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥੪॥੧੧॥

ਬਿਲਾਵਲੁ ਮਹਲਾ ੫ [੮੦੬]

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ, ਬਾਜੇ ਅਨਹਦ ਤੂਰੇ ॥੧॥ਰਹਾਉ॥ ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥ ਅਨਦੁ ਕਰਹੁ ਮਿਲਿ [7]ਸੁੰਦਰ ਨਾਰੀ ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥

ਸੋਰਠਿ ਮਹਲਾ ੫ [੬੧੫-੧੬]

ਪ੍ਰਭ ਕੀ ਸਰਣਿ ਸਗਲ ਭੈ ਲਾਥੇ, ਦੁਖ ਬਿਨਸੇ ਸੁਖੁ ਪਾਇਆ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ,

੧. ਮੌਤ । ੨. ਸੁਭ (ਬਾਣੀ) ਉਚਰੀ । ੩. ਬੇਅੰਤ । ੪. ਛਕੋ । ੫. ਬੁਢੇਪਾ । ੬. ਮੌਤ । ੭. ਸੋਹਣੇ ਸਤਸੰਗੀਓ ।

ਪੂਰਾ ਸਤਿਗੁਰੁ ਧਿਆਇਆ ॥੧॥ ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ, ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ, ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ, ਮਨਿ ਵਸਿਆ ਅਬਿਨਾਸੀ ॥੨॥ ਤਾ ਕਉ ਬਿਘਨੁ ਨ ਕੋਊ ਲਾਗੈ, ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੇ ਰਿਦ ਅੰਤਰਿ, ਅੰਮ੍ਰਿਤ ਹਰਿ ਰਸੁ ਚਾਖੇ ॥੩॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ, ਜਿਨਿ ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ, ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥

ਸੋਰਠਿ ਮ: ੫ [੬੧੯]

ਗਏ ਕਲੇਸ ਰੋਗ ਸਭਿ ਨਾਸੇ, ਪ੍ਰਭਿ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ, ਪੂਰਨ ਘਾਲ ਹਮਾਰੀ ॥੧॥ ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ ॥ਰਹਾਉ॥ ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ, ਮਿਟਿਓ ਸਗਲ ਅੰਦੇਸਾ ॥੨॥੧੪॥੪੨॥

ਸੋਰਠਿ ਮਹਲਾ ੫ [੬੨੨-੨੩]

ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਓ ਪਰਵਾਰੇ ॥ ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥ ਪਰਮੇਸਰੁ ਆਪਿ ਹੋਆ ਰਖਵਾਲਾ ॥ ਸਾਂਤਿ ਸਹਜ ਸੁਖ ਖਿਨ ਮਹਿ ਉਪਜੇ, ਮਨੁ ਹੋਆ ਸਦਾ ਸੁਖਾਲਾ ॥ਰਹਾਉ॥ ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥ ਅਪਣੀ ਕਿਰਪਾ ਧਾਰੀ॥ ਤਿਨਿ ਸਗਲੀ ਬਾਤ ਸਵਾਰੀ ॥੨॥ ਪ੍ਰਭਿ ਅਪਨਾ ਬਿਰਦੁ ਸਮਾਰਿਆ॥ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥ ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥

ਬਿਲਾਵਲੁ ਮਹਲਾ ੫ [੮੨੧]

ਤਾਪੁ ਲਾਹਿਆ ਗੁਰ ਸਿਰਜਨਹਾਰਿ ॥ ਸਤਿਗੁਰ ਅਪਨੇ ਕਉ ਬਲਿ ਜਾਈ, ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ਰਹਾਉ॥ ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥ ਪ੍ਰਭਿ ਅੰਮ੍ਰਿਤ ਨਾਮੁ ਮਹਾਰਸੁ ਦੀਨੋ ॥੧॥ ਦਾਸ ਕੀ ਲਾਜ ਰਖੈ ਮਿਹਰਵਾਨੁ ॥ ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥੨॥੬॥੯੬॥

ਬਿਲਾਵਲੁ ਮਹਲਾ ੫ [੮੧੪]

ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥ ਦੀਨ ਦਇਆਲ ਪ੍ਰਭ ਪਾਰਬ੍ਰਹਮ, ਤਾ ਕੀ ਨਦਰਿ ਨਿਹਾਲ ॥੧॥ ਗੁਰਿ ਪੂਰੈ ਕਿਰਪਾ ਕਰੀ, ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ ਸੁਖੀ ਭਇਆ, ਪ੍ਰਭ ਧਿਆਵਨ ਜੋਗੁ ॥੧॥ ਰਹਾਉ ॥ ਅਉਖਧੁ[1] ਹਰਿ ਕਾ ਨਾਮੁ ਹੈ, ਜਿਤੁ ਰੋਗੁ ਨ ਵਿਆਪੈ ॥ ਸਾਧ ਸੰਗਿ ਮਨਿ ਤਨਿ ਹਿਤੈ[2] ਫਿਰਿ ਦੂਖੁ ਨ ਜਾਪੈ ॥੨॥ ਹਰਿ ਹਰਿ ਹਰਿ ਹਰਿ ਜਾਪੀਐ,ਅੰਤਰਿ ਲਿਵ ਲਾਈ ॥ ਕਿਲਵਿਖ[3] ਉਤਰਹਿ ਸੁਧੁ ਹੋਇ, ਸਾਧੂ ਸਰਣਾਈ ॥੩॥ ਸੁਨਤ ਜਪਤ ਹਰਿ ਨਾਮ ਜਸੁ, ਤਾ ਕੀ ਦੂਰਿ ਬਲਾਈ[4] ॥ ਮਹਾ ਮੰਤ੍ਰੁ ਨਾਨਕ ਕਥੈ, ਹਰਿ ਕੇ ਗੁਣ ਗਾਈ ॥੪॥੨੩॥੫੩॥

ਬਿਲਾਵਲੁ ਮਹਲਾ ੫ [੮੦੭]

ਰੋਗੁ ਗਇਆ, ਪ੍ਰਭਿ ਆਪਿ ਗਵਾਇਆ ॥ ਨੀਦ ਪਈ, ਸੁਖ ਸਹਜ ਘਰੁ ਆਇਆ ॥੧॥ਰਹਾਉ ॥ ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥ ਅੰਮ੍ਰਿਤ ਰਾਮੁ ਰਿਦ ਮਾਹਿ ਧਿਆਈ ॥੧॥ ਨਾਨਕ ਗੁਰ ਪੂਰੇ ਸਰਨਾਈ ॥ ਜਿਨਿ ਅਪਨੇ ਨਾਮੁ ਕੀ ਪੈਜ ਰਖਾਈ ॥੨॥੯॥੨੬॥

ਗਉੜੀ ਮਹਲਾ ੫ [੨੦੦]

ਨੇਤ੍ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥

੧. ਦਵਾਈ । ੨. ਪਿਆਰਾ ਲਗੇ । ੩. ਪਾਪ । ੪. ਬਲਾਵਾਂ ।

ਗਉੜੀ ਮਹਲਾ ੫ [੨੦੦]

ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ ਮੇਰੇ ਭਾਈ ॥੧॥ਰਹਾਉ॥ ਰਾਮ ਨਾਮੁ ਨਿਤ ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ ॥੧॥ ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥੨॥ ਨਿਰਮਲ ਗੁਣ ਗਾਵਹੁ ਨਿਤ ਨੀਤ ॥ ਗਈ ਬਿਆਧਿ ਉਬਰੇ ਜਨ ਮੀਤ ॥੩॥ ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥੧੭੧॥

ਸੋਰਠਿ ਮਹਲਾ ੫ [੬੨੦]

ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥ ਗੁਰ ਪੂਰੇ ਕੀ ਸਰਣੀ ਉਬਰੇ,ਕਾਰਜ ਸਗਲ ਸਵਾਰੇ ॥੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ, ਅਪਣੀ ਕਿਰਪਾ ਧਾਰਿ ॥ਰਹਾਉ॥ ਸਦਾ ਅਨੰਦ ਕਰਹ ਮੇਰੇ ਪਿਆਰੇ, ਹਰਿ ਗੋਵਿਦੁ ਗੁਰਿ ਰਾਖਿਆ ॥ ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥

ਸੋਰਠਿ ਮਹਲਾ ੫ [੬੨੦-੨੧]

ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ, ਹਰਿ ਗੋਵਿਦੁ ਨਵਾ ਨਰੋਆ ॥੧॥ਰਹਾਉ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ, ਜਨ ਕੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ,ਸਤਿਗੁਰ ਕੈ ਬਲਿ ਜਾਂਈ ॥੧॥ ਹਲਤੁ ਪਲਤੁ, ਪ੍ਰਭ ਦੋਵੈ ਸਵਾਰੇ, ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ, ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥

ਬਿਲਾਵਲੁ ਮਹਲਾ ੫ [੮੧੬-੧੭]

ਸਿਮਰਿ ਸਿਮਰਿ ਪੂਰਨ ਪ੍ਰਭੂ,ਕਾਰਜ ਭਏ ਰਾਸਿ ॥ ਕਰਤਾਰਪੁਰਿ ਕਰਤਾਵਸੈ, ਸੰਤਨ ਕੈ ਪਾਸਿ ॥੧॥ ਰਹਾਉ॥ ਬਿਘਨੁ ਨ ਕੋਊ ਲਾਗਤਾ,ਗੁਰ ਪਹਿ ਅਰਦਾਸਿ ॥ ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ ॥ ੧॥ ਤੋਟਿ ਨ ਆਵੈ ਕਦੇ ਮੂਲਿ, ਪੂਰਨ ਭੰਡਾਰ ॥ ਚਰਨ ਕਮਲ ਮਨਿ ਤਨਿ ਬਸੇ, ਪ੍ਰਭ ਅਗਮ ਅਪਾਰ ॥੨॥ ਬਸਤ ਕਮਾਵਤ ਸਭਿ ਸੁਖੀ, ਕਿਛੁ ਊਨ ਨ ਦੀਸੈ॥ਸੰਤ ਪ੍ਰਸਾਦਿ ਭੇਟੇ ਪ੍ਰਭੂ,ਪੂਰਨ ਜਗਦੀਸੈ ॥੩॥ ਜੈ ਜੈਕਾਰੁ

ਸਭੇ ਕਰਹਿ, ਸਚੁ ਥਾਨੁ ਸੁਹਾਇਆ॥ਜਪਿ ਨਾਨਕ ਨਾਮੁ ਨਿਧਾਨ ਸੁਖ, ਪੂਰਾ ਗੁਰੁ ਪਾਇਆ ॥੪॥੩੩॥੬੩॥

ਮਾਲੀ ਗਉੜਾ ਮਹਲਾ ੫ [੯੮੬-੮੭]

ਐਸੋ ਸਹਾਈ ਹਰਿ ਕੋ ਨਾਮ ॥ ਸਾਧ ਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥ ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ[1] ॥ ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ[2]॥ ੧॥ ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥ ਜੈਸੇ ਕਿਰਖਹਿ[3] ਬਰਸ ਮੇਘ ॥ ਜੈਸੇ ਪਾਲਨ[4] ਸਰਨਿ ਸੇਂਘ[5]॥੨॥ ਗਰੁੜ ਮੁਖਿ ਨਹੀ ਸਰਪ ਤ੍ਰਾਸ[6]॥ ਸੂਆ[7] ਪਿੰਜਰਿ ਨਹੀ ਖਾਇ ਬਿਲਾਸੁ[8] ॥ ਜੈਸੋ [9]ਆਂਡੋ ਹਿਰਦੇ ਮਾਹਿ ॥ [10]ਜੈਸੇ ਦਾਨੋ ਚਕੀ ਦਰਾਹਿ ॥੩॥ ਬਹੁਤੁ ਓਪਮਾ ਥੋਰ ਕਹੀ ॥ ਹਰਿ ਅਗਮ ਅਗਮ ਅਗਾਧਿ ਤੁਹੀ ॥ ਊਚ ਮੂਚੌ[11] ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ[12] ॥੪॥੩॥

ਦੁਰਤੁ ਗਵਾਇਆ ਹਰਿ ਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ... [ਅੰਮ੍ਰਿਤ ਕੀਰਤਨ, ਸਫ਼ਾ ੧੭੭

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ... [ਅੰਮ੍ਰਿਤ ਕੀਰਤਨ, ਸਫ਼ਾ ੧੭੯

## ਹਰਿ ਨਾਮੈ ਤੁਲਿ ਨ ਪੁਜਈ

ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ, ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ ॥੧॥ [੨੬੫]

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧ [੮੭੩]

[13]ਅਸੁਮੇਧ ਜਗਨੇ ॥ [14]ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ

---

੧.ਤੇਲ । ੨.ਦੁੱਧ । ੩.ਖੇਤੀ ਨੂੰ । ੪.ਪਾਲਣਾ ਹੁੰਦੀ ਹੈ । ੫. ਸ਼ੇਰ ਬਹਾਦਰ । ੬.ਡਰ । ੭.ਤੋਤਾ । ੮.ਬਿੱਲਾ। ੯.ਕੂੰਜ ਆਂਡਿਆਂ ਨੂੰ ਹਿਰਦੇ ਵਿਚ ਚਿਤਵਦੀ ਰਹਿੰਦੀ ਹੈ ਤੇ ਉਨ੍ਹਾਂ ਨੂੰ ਨੁਕਸਾਨ ਨਹੀਂ ਪੁਜਦਾ । ੧੦.ਦਾਣੇ ਚੱਕੀ ਦੀ ਕਿੱਲੀ ਨਾਲ ਬਚੇ ਰਹਿੰਦੇ ਹਨ। ੧੧. ਬਹੁਤਾ ਵੱਡਾ । ੧੨, ਲੋਹਾ, ਪਾਪੀ । ੧੩. ਜੇ ਅਸਮੇਧ ਜਗ ਕਰੇ । ੧੪. ਆਪਣੇ ਬਰਾਬਰ ਤੋਲ ਕੇ ਦਾਨ ਕਰੇ ।

॥ ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥ ਗਇਆ [੧]ਪਿੰਡੁ ਭਰਤਾ ॥ ਬਨਾਰਸਿ ਅਸਿ[੨] ਬਸਤਾ ॥ ਮੁਖਿ ਬੇਦ ਚਤੁਰ ਪੜਤਾ ॥੨॥ ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ[੩] ਕਰਮ ਸਹਿਤ ਰਹਤਾ ॥੩॥ [੪]ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥ ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥ (ਰਾਮਕਲੀ ਘਰੁ ੨ ਨਾਮਦੇਉ ਜੀ) [੯੭੩]

ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ, ਅਗਨਿ ਦਹੈ[੫], ਕਾਇਆ ਕਲਪੁ ਕੀਜੈ ॥ ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ ਰਾਮਨਾਮ ਸਰਿ[੬] ਤਊ ਨ ਪੂਜੈ ॥੧॥ ਛੋਡਿ ਛੋਡਿ ਰੇ ਪਾਖੰਡੀ, ਮਨ ਕਪਟੁ ਨ ਕੀਜੈ॥ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥ਗੰਗਾ ਜਉ ਗੋਦਾਵਰਿਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ, ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥ ਅਸੁ[੭] ਦਾਨ,ਗਜ[੮] ਦਾਨ, ਸਿਹਜਾ ਨਾਰੀ ਭੂਮਿ ਦਾਨ,ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ[੯] ਕੀਜੈ, ਆਪ ਬਰਾਬਰਿ ਕੰਚਨੁ[੧੦] ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥ ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ, ਨਿਰਮਲ ਨਿਰਬਾਣ ਪਦੁ ਚੀਨਿ ਲੀਜੈ ॥ ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮਚੰਦੁ, ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਸਿਰੀ ਰਾਗੁ ਮਹਲਾ ੧ [੬੨]

ਰਾਮ ਨਾਮਿ ਮਨੁ ਬੇਧਿਆ, ਅਵਰੁ ਕਿ ਕਰੀ ਵੀਚਾਰੁ ॥ ਸਬਦ ਸੁਰਤਿ ਸੁਖੁ ਊਪਜੈ, ਪ੍ਰਭ ਰਾਤਉ ਸੁਖ ਸਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥ ਮਨ ਰੇ ਸਾਚੀ ਖਸਮ ਰਜਾਇ ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ, ਤਿਸੁ ਸੇਤੀ ਲਿਵ ਲਾਇ ॥੧॥ਰਹਾਉ॥ ਤਨੁ [੧੧]ਬੈਸੰਤਰਿ ਹੋਮੀਐ,ਇਕ ਰਤੀ ਤੋਲਿ ਕਟਾਇ॥ਤਨੁ ਮਨੁ ਸਮਧਾ[੧੨] ਜੇ ਕਰੀ,ਅਨਦਿਨੁ ਅਗਨਿ ਜਲਾਇ ॥ ਹਰਿਨਾਮੈ ਤੁਲਿ ਨ ਪੂਜਈ,ਜੇ ਲਖ ਕੋਟੀ

੧. ਪਿਤਰਾਂ ਦੇ ਪਿੰਡ । ੨. ਅਸੀ ਨਦੀ ਦਾ ਨਾਂ । ੩. ਛੇ । ੪. ਸ਼ਿਵ ਜੀ ਤੇ ਪਾਰਬਤੀ ਦੇ ਚਰਚਿਆਂ ਵਿਚ ਲਗਦਾ ਹੈ । ੫. ਸਾੜ ਦੇਵੇ । ੬.ਬਰਾਬਰੀ । ੭. ਘੋੜਾ । ੮. ਹਾਥੀ । ੯.ਭੇਟਾ । ੧੦. ਸੋਨਾ । ੧੧. ਅੱਗ ਦੇ ਹਵਾਲੇ ਕਰੀਏ । ੧੨.ਲੱਕੜਾਂ ।

ਕਰਮ ਕਮਾਇ ॥੨॥ ਅਰਧ ਸਰੀਰੁ ਕਟਾਈਐ, ਸਿਰਿ ਕਰਵਤੁ ਧਰਾਇ॥ਤਨੁ [1]ਹੈਮੰਚਲਿਗਾਲੀਐ,ਭੀ ਮਨ ਤੇ ਰੋਗੁ ਨ ਜਾਇ ॥ ਹਰਿ ਨਾਮੈ ਤੁਲਿ ਨ ਪੁਜਈ, ਸਭ ਡਿਠੀ ਠੋਕਿ ਵਜਾਇ ॥੩॥ [2]ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ[3] ਗੈਵਰ[4] ਦਾਨੁ ॥ ਭੂਮਿ ਦਾਨ ਗਊਆ ਘਣੀ, ਭੀ ਅੰਤਰਿ ਗਰਬੁ ਗੁਮਾਨੁ ॥ ਰਾਮ ਨਾਮਿ ਮਨੁ ਬੇਧਿਆ, ਗੁਰਿ ਦੀਆ ਸਚੁ ਦਾਨੁ ॥੪॥ ਮਨ ਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ ॥ ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖ ਦੁਆਰ ॥ ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ[5] ॥੫॥ ਸਭੁ ਕੋ ਊਚਾ ਆਖੀਐ, ਨੀਚੁ ਨ ਦੀਸੈ ਕੋਇ ॥ ਇਕਨੈ ਭਾਂਡੇ ਸਾਜਿਐ, ਇਕੁ ਚਾਨਣੁ ਤਿਹੁ ਲੋਇ ॥ ਕਰਮਿ ਮਿਲੈ ਸਚੁ ਪਾਈਐ, ਧੁਰਿ ਬਖਸ ਨ ਮੇਟੈ ਕੋਇ ॥੬॥ ਸਾਧੁ ਮਿਲੈ ਸਾਧੂ ਜਨੈ, ਸੰਤੋਖੁ ਵਸੈ ਗੁਰ ਭਾਇ[6] ॥ ਅਕਥ ਕਥਾ ਵੀਚਾਰੀਐ,ਜੇ ਸਤਿਗੁਰ ਮਾਹਿ ਸਮਾਇ ॥ ਪੀ ਅੰਮ੍ਰਿਤੁ ਸੰਤੋਖਿਆ, ਦਰਗਹਿ ਪੈਧਾ ਜਾਇ ॥੭॥ ਘਟਿ ਘਟਿ ਵਾਜੈ ਕਿੰਗੁਰੀ, ਅਨਦਿਨੁ ਸਬਦਿ ਸੁਭਾਇ ॥ ਵਿਰਲੇ ਕਉ ਸੋਝੀ ਪਈ, ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮ ਨ ਵੀਸਰੈ, ਛੂਟੈ ਸਬਦੁ ਕਮਾਇ ॥੮॥੧੪॥

ਰਾਮਕਲੀ ਮਹਲਾ ੧ [੯੦੫]

ਹਠੁ[7] ਨਿਗ੍ਰਹੁ[8] ਕਰਿ ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥ਰਾਮਨਾਮ ਸਰਿ[9] ਅਵਰੁ ਨ ਪੂਜੈ॥੧॥ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ॥ [10]ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ, ਹਰਿ ਕਾ ਰਸੁ ਪੀਜੈ ॥੧॥ਰਹਾਉ॥ ਵਾਦੁ ਪੜੈ, ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥ ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥ ਚਾੜਸਿ ਪਵਨੁ ਸਿੰਘਾਸਨੁ ਭੀਜੈ ॥ ਨਿਉਲੀ ਕਰਮ,ਖਟੁ ਕਰਮ ਕਰੀਜੈ॥ ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥ ਅੰਤਰਿ ਪੰਚ ਅਗਨਿ, ਕਿਉ ਧੀਰਜੁ ਧੀਜੈ ॥ ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥ ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥ਅੰਤਰਿ ਮੈਲੁ ਤੀਰਥ ਭਰਮੀਜੈ ॥ ਮਨੁ ਨਹੀ ਸੂਚਾ ਕਿਆ ਸੋਚ[11]ਕਰੀਜੈ ॥ ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥ ਅੰਨੁ ਨ ਖਾਹਿ,ਦੇਹੀ ਦੁਖੁ ਦੀਜੈ ॥ ਬਿਨੁ

੧. ਹਿਮਾਲਾ ਪਹਾੜ ਵਿਚ । ੨. ਸੋਨੇ ਦੇ ਕਿਲ੍ਹੇ ਦਾਨ ਕਰਾਂ । ੩. ਘੋੜੇ । ੪. ਹਾਥੀ । ੫. ਰਹਿਣੀ । ੬.ਪ੍ਰੇਮ । ੭. ਹਠ ਯੋਗ । ੮. ਇਛਾਵਾਂ ਨੂੰ ਰੋਕਣਾ । ੯. ਬਰਾਬਰ । ੧੦. ਜ਼ਾਲਮ ਜਮ ਤੰਗ ਨਹੀਂ ਕਰ ਸਕਦਾ । ੧੧. ਇਸ਼ਨਾਨ ।

ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥ ਮਨਮੁਖਿ ਜਨਮੈ ਜਨਮਿ ਮਰੀਜੈ ॥੬॥ ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ ਨਹੀ, ਜਨਮਿ ਮਰੀਜੈ ॥ ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥੭॥ [1]ਊਂਦਰ ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ ॥ ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥

ਸੋਰਠਿ ਮਹਲਾ ੫ ਘਰੁ ੨ ਅਸਟਪਦੀਆ [੬੪੧-੪੨]

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ,ਨਿਵਲਿ[2] ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥ ਹਾਰਿ

---

ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ ਰਹਾਉ ॥ ਮੋਨਿ ਭਇਓ [3]ਕਰ ਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ ॥੩॥ ਕਨਿਕ ਕਾਮਨੀ[4] ਹੈਵਰ[5] ਗੈਵਰ[6], ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥ ੫ ॥ ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ[7] ॥ ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖਭੰਜਨੁ, ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥

---

੧, ਚੂਹੇ ਵਾਂਗ ਅੰਦਰੋਂ ਅੰਦਰ ਰੌਲਾ ਪਾਉਣ ਵਾਲੇ ਮਨ ਦਾ ਰੌਲਾ ਗੌਲਾ ਦੂਰ ਕਰੋ । ੨. ਨਿਉਲੀ ਕਰਮ । ੩. ਹੱਥਾਂ ਨੂੰ ਹੀ ਭਾਂਡੇ ਬਣਾ ਕੇ ਗੁਜ਼ਰਾਨ ਕਰੇ । ੪, ਇਸਤ੍ਰੀ । ੫, ਘੋੜੇ । ੬. ਹਾਥੀ । ੭. ਹੰਕਾਰ ਵਿਚ ।

ਸਾਰਗ ਮਹਲਾ ੫ [੧੨੨੯]

ਕੰਚਨਾ[੧] ਬਹੁ ਦਤ[੨] ਕਰਾ ॥ ਭੂਮਿ ਦਾਨੁ ਅਰਪਿ ਧਰਾ ॥ ਮਨ ਅਨਿਕ ਸੋਚ[੩] ਪਵਿਤ੍ਰ ਕਰਤ ॥ ਨਾਹੀ ਰੇ ਨਾਮ ਤੁਲਿ,ਮਨ ਚਰਨ ਕਮਲ ਲਾਗੇ ॥੧॥ਰਹਾਉ॥ ਚਾਰਿ ਬੇਦ ਜਿਹਵ ਭਨੇ ॥ ਦਸਅਸਟ[੪] ਖਟਸ[੫] ਸ੍ਰਵਨ ਸੁਨੇ ॥ ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥੧॥ ਬਰਤ ਸੰਧਿ, ਸੋਚ ਚਾਰ ॥ [੬]ਕ੍ਰਿਆ ਕੁੰਟ ਨਿਰਾਹਾਰ ॥ ਅਪਰਸ ਕਰਤ ਪਾਕਸਾਰ[੭] ॥ ਨਿਵਲੀ ਕਰਮ ਬਹੁ ਬਿਸਥਾਰ ॥ ਧੂਪ ਦੀਪ ਕਰਤੇ, ਹਰਿ ਨਾਮ ਤੁਲਿ ਨ ਲਾਗੇ ॥ ਰਾਮ ਦਇਆਰ ਸੁਨਿ ਦੀਨ ਬੇਨਤੀ ॥ ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੨॥੧੩੧॥

ਗਉੜੀ ਮਹਲਾ ੫ [੨੦੨]

ਕੋਟਿ ਮਜਨ ਕੀਨੋ ਇਸਨਾਨ॥ਲਾਖ ਅਰਬ ਖਰਬ ਦੀਨੋ ਦਾਨੁ॥ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥ ਸਗਲ ਪਵਿਤ ਗੁਨ ਗਾਏ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ ॥ਰਹਾਉ॥ ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥ ਹਰਿ ਹਰਿ ਨਾਮ ਰਸਨ ਆਰਾਧੇ॥੨॥ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥ ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥ ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥ ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧॥

ਗਉੜੀ ਮਾਲਾ ਮਹਲਾ ੫ [੨੧੬]

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ ਕਮਾਣੇ,ਇਹਿ [੮]ਓਰੈ ਮੂਸੇ ॥੧॥ਰਹਾਉ॥ ਬਰਤ ਨੇਮ ਸੰਜਮ ਮਹਿ ਰਹਤਾ,ਤਿਨ ਕਾ ਆਢੁ ਨ ਪਾਇਆ॥ਆਗੈ ਚਲਣੁ ਅਉਰੁ ਹੈ ਭਾਈ,ਊਂਹਾ ਕਾਮਿ ਨ ਆਇਆ ॥੧॥ ਤੀਰਥਿ ਨਾਇ ਅਰੁ ਧਰਨੀ ਭ੍ਰਮਤਾ, ਆਗੈ ਠਉਰ ਨ ਪਾਵੈ ॥ ਊਹਾ ਕਾਮਿ ਨ ਆਵੈ ਇਹ ਬਿਧਿ, ਓਹੁ ਲੋਗਨ ਹੀ ਪਤੀਆਵੈ ॥੨॥ ਚਤੁਰ ਬੇਦ ਮੁਖ ਬਚਨੀ ਉਚਰੈ, ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ ਏਕੁ ਸੁਧਾਖਰੁ[੯], ਓਹੁ ਸਗਲੀ ਝਾਖ ਝਖਾਈਐ ॥੩॥ ਨਾਨਕੁ ਕਹਤੋ ਇਹੁ ਬੀਚਾਰਾ, [੧੦]ਜਿ ਕਮਾਵੈ ਸੁ

੧. ਸੋਨਾ । ੨. ਦਾਨ । ੩. ਸੁਚਮ । ੪. ਅਠਾਰਾਂ ਪੁਰਾਣ । ੫. ਛੇ ਸ਼ਾਸਤ੍ਰ । ੬. ਖਾਧੇ ਪੀਤੇ ਬਿਨਾਂ ਤੀਰਥ ਯਾਤਰਾ ਕਰਨੀ । ੭. ਰਸੋਈ । ੮. ਉਰੇ ਹੀ ਲੁਟੇ ਜਾਂਦੇ ਹਨ । ੯. ਸ਼ੁੱਧ ਅੱਖਰ, ਨਾਮ । ੧੦. ਜੋ ਭੀ ਅਮਲ ਕਰਦਾ ਹੈ ।

ਪਾਰਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ, ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥

ਧਨਾਸਰੀ ਮਹਲਾ ੫ [੬੭੪]

ਪੂਜਾ ਵਰਤ ਤਿਲਕ ਇਸਨਾਨਾ,ਪੁੰਨ ਦਾਨ ਬਹੁ ਦੈਨ॥ਕਹੂੰ ਨ ਭੀਜੈ ਸੰਜਮ ਸੁਆਮੀ,ਬੋਲਹਿ ਮੀਠੇ ਬੈਨ॥੧॥ ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥ ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ, ਬਿਖਮੁ ਨ ਜਾਈ ਲੈਣ॥੧॥ਰਹਾਉ॥

ਜਾਪ ਤਾਪ [1]ਭ੍ਰਮਨ ਬਸੁਧਾ ਕਰਿ, [2]ਉਰਧ ਤਾਪ ਲੈ ਗੈਨ ॥ ਇਹਿ ਬਿਧਿ ਨਹ ਪਤੀਆਨੋ ਠਾਕੁਰ, ਜੋਗ ਜੁਗਤਿ ਕਰਿ ਜੈਨ ॥੨॥ ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ, ਤਿਨਿ ਪਾਇਓ ਜਿਸੁ ਕਿਰਪੈਨ[3] ॥ ਸਾਧਸੰਗਿ ਰੰਗਿ ਪ੍ਰਭ ਭੇਟੇ, ਨਾਨਕ ਸੁਖਿ ਜਨ ਰੈਨ ॥੩॥੧੩॥

ਗਉੜੀ ਮਹਲਾ ੫ [੨੧੩]

ਸਭਹੂ[4] ਕੋ ਰਸੁ ਹਰਿ ਹੋ ॥੧॥ਰਹਾਉ॥ ਕਾਹੂ ਜੋਗ[5] ਕਾਹੂ ਭੋਗ[6], ਕਾਹੂ ਗਿਆਨ, ਕਾਹੂ ਧਿਆਨ ॥ ਕਾਹੂ ਹੋ ਡੰਡ ਧਰਿ ਹੋ ॥੧॥ ਕਾਹੂ ਜਾਪ,ਕਾਹੂ ਤਾਪ,ਕਾਹੂ ਪੂਜਾ ਹੋਮ ਨੇਮ ॥ ਕਾਹੂ ਹੋ ਗਉਨੁ[7] ਕਰਿ ਹੋ ॥੨॥ ਕਾਹੂ ਤੀਰ[8], ਕਾਹੂ ਨੀਰ[9], ਕਾਹੂ ਬੇਦ ਬੀਚਾਰ ॥ ਨਾਨਕਾ [10]ਭਗਤਿ ਪ੍ਰਿਅ ਹੋ ॥੩॥੨॥੧੫੫॥

ਰਾਗੁ ਗੋਂਡ ਨਾਮਦੇਉ ਜੀਉ [੮੭੪]

ਭੈਰਉ ਭੂਤ ਸੀਤਲਾ ਧਾਵੈ ॥ [11]ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥ ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ[12] ਦੈਹਉ ॥੧॥ਰਹਾਉ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ[13] ਚਢੇ ਡਉਰੂ ਢਮਕਾਵੈ ॥੨॥ ਮਹਾ ਮਾਈ ਕੀ ਪੂਜਾ ਕਰੈ ॥ [14]ਨਰ ਸੈ ਨਾਰਿ ਹੋਇ ਅਉਤਰੈ ॥੩॥ ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥ ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

---

੧. ਧਰਤੀ ਤੇ ਭੌਂਦੇ ਫਿਰਨਾ । ੨.ਅਕਾਸ਼ ਵਲ ਬਾਹਵਾਂ ਕਰਕੇ ਤਪ ਕਰਨਾ । ੩.ਕ੍ਰਿਪਾ । ੪.ਸਾਰਿਆਂ । ੫.ਦੁਨੀਆਂ ਤੋਂ ਉਪਰਾਮ । ੬. ਦੁਨੀਆਂ ਵਿਚ ਖਚਤ । ੭. ਰਮਤੇ ਸਾਧੂ । ੮. ਤੀਰਥਾਂ ਦੇ ਕੰਢੇ ਤੇ । ੯. ਤੀਰਥ ਇਸ਼ਨਾਨੀ । ੧੦. ਭਗਤੀ ਦੇ ਪਿਆਰੇ । ੧੧. ਖੋਤੇ ਦੀ ਸਵਾਰੀ । ੧੨. ਬਦਲੇ ਵਿਚ । ੧੩. ਸ਼ਿਵਜੀ ਦੀ ਸਵਾਰੀ ਬਲਦ ਹੈ । ੧੪. ਮਨੁੱਖ ਤੋਂ ਇਸਤ੍ਰੀ ਹੋ ਜਾਵੇਗੀ ।

# ਹਰਿ ਕਾ ਸਿਮਰਨ ਜੋ ਕਰੇ

ਪਉੜੀ (ਬਿਲਾਵਲ ਕੀ ਵਾਰ ਮਹਲਾ ੪) [੮੫੦]

ਸਭ ਵਡਿਆਈਆ ਹਰਿਨਾਮ ਵਿਚਿ, ਹਰਿ ਗੁਰਮੁਖਿ ਧਿਆਈਐ ॥ ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥ ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ, ਤਾ ਸਰਬ ਸੁਖੁ ਪਾਈਐ ॥ ਗੁਰੁ ਪੂਰਾ ਹਰਿ ਉਪਦੇਸੁ ਦੇਇ, ਸਭ ਭੁਖ ਲਹਿ ਜਾਈਐ ॥ ਜਿਸੁ ਪੂਰਬਿ ਹੋਵੈ ਲਿਖਿਆ, ਸੋ ਹਰਿ ਗੁਣ ਗਾਈਐ ॥੩॥

ਭੈਰਉ ਮਹਲਾ ੫ ਅਸਟਪਦੀਆ ਘਰੁ ੨ [੧੧੫੫-੫੬]

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥ ਨਾਮ ਬਿਨਾ ਜਨਮੁ ਬਿਰਥਾ ਜਾਏ ॥੧॥ ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥ ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥੧॥ਰਹਾਉ॥ ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥ ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥ ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥੨॥ ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ॥ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ॥ਜਿਸੁ ਨਾਮੁ ਰਿਦੈ ਤਿਨਿ ਨਉਨਿਧਿ ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ॥੩॥ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥ ਜਿਸੁ ਨਾਮੁ ਰਿਦੈ ਤਿਸੁ ਵਡਪਰਵਾਰਾ॥ਨਾਮ ਬਿਨਾ ਮਨਮੁਖ ਗਾਵਾਰਾ॥੪॥ ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥ ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥ ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮ ਹੀਣ ਨਾਹੀ ਪਤਿ ਵੇਸਾਹੁ ॥੫॥ ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥ ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥ ਨਾਮ ਬਿਨਾ ਭ੍ਰਮਿ ਜੋਨੀ ਮੂਚਾ ॥੬॥ ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥ ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ॥ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ॥ਨਾਮ ਬਿਨਾ ਫਿਰਿ ਆਵਣ

ਜਾਣੁ ॥੭॥ ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥ ਸਾਧ ਸੰਗਤਿ ਮਹਿ ਲਖੇ ਗੋੁਪਾਲ ॥ ਆਵਨ ਜਾਣ ਰਹੇ ਸੁਖੁ ਪਾਇਆ ॥ ਕਹੁ ਨਾਨਕ ਤਤੇ ਤਤੁ ਮਿਲਾਇਆ ॥੮॥੧॥੪॥

ਸਲੋਕ ਮ: ੪ (ਵਾਰ ਗਉੜੀ ਮਹਲਾ ੪) [੩੧੦]

ਸਭਿ ਰਸ ਤਿਨ ਕੈ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ ॥ ਹਰਿ ਦਰਗਹਿ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ ॥ ਜਿਨ ਨਿਰਭਉ ਨਾਮੁ ਧਿਆਇਆ, ਤਿਨ ਕਉ ਭਉ ਕੋਈ ਨਾਹਿ ॥ ਹਰਿ ਉਤਮੁ ਤਿਨੀ ਸਰੇਵਿਆ, ਜਿਨ ਕਉ ਧੁਰਿ ਲਿਖਿਆ ਆਹਿ ॥ ਤੇ ਹਰਿ ਦਰਗਹਿ ਪੈਨਾਈਅਹਿ[1], ਜਿਨ ਹਰਿ ਵੁਠਾ ਮਨ ਮਾਹਿ ॥ ਓਇ ਆਪਿ ਤਰੇ ਸਭ ਕੁਟੰਬ ਸਿਉ,ਤਿਨ ਪਿਛੈ ਸਭੁ ਜਗਤੁ ਛਡਾਹਿ ॥ ਜਨ ਨਾਨਕ ਕਉ ਹਰਿ ਮੇਲਿ ਜਨ,ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥੧੭॥

੧. ਵਡਿਆਏ ਜਾਣਗੇ ।

ਪਉੜੀ (ਬਿਹਾਗੜੇ ਕੀ ਵਾਰ ਮਹਲਾ ੪) [੫੫੦]

ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ, ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ ਹਰਿ ਸੁਖ ਦਾਤਾ ਸਭਨਾ ਗਲਾ ਕਾ, ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ॥ ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ, ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥ ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ, ਸਭਿ ਜਨ ਕੇ ਬੰਧਨ ਤੋੜੀਐ ॥ ਹਰਿ ਕਿਰਪਾ ਤੇ ਹੋਆ ਹਰਿ ਭਗਤੁ, ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੯॥

ਕਾਨੜਾ ਮਹਲਾ ੫ [੧੨੯੯]

ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥੧॥ਰਹਾਉ॥ ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ, ਜਤ, ਕਤ ਪੇਖਉ ਆਹਿਓ ॥੧॥ ਸਭ ਤੇ ਪਰੈ, ਪਰੈ ਤੇ ਊਚਾ,ਗਹਿਰ ਗੰਭੀਰ ਅਥਾਹਿਓ ॥੨॥ ਓਤਿ ਪੋਤਿ ਮਿਲਿਓ ਭਗਤਨ ਕਉ,ਜਨ ਸਿਉ ਪਰਦਾ ਲਾਹਿਓ ॥੩॥ ਗੁਰ ਪ੍ਰਸਾਦਿ ਗਾਵੈ ਗੁਣ ਨਾਨਕ, ਸਹਜ ਸਮਾਧਿ ਸਮਾਹਿਓ ॥੪॥੬॥

ਰਾਮ ਨਾਮ ਕਉ ਨਮਸਕਾਰ...ਜਾ ਕੈ ਸਿਮਰਨਿ...... [ਅੰਮ੍ਰਿਤ ਕੀਰਤਨ, ਸਫ਼ਾ ੮੭੯

ਨਮਸਕਾਰ ਤਾ ਕਉ ਲਖ ਬਾਰ...ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ... [ਅੰਮ੍ਰਿਤ ਕੀਰਤਨ, ਸਫ਼ਾ ੯੦੩

ਸਾਰਗ ਮਹਲਾ ੫ [੧੨੨੨]

ਹਰਿ ਹਰਿ ਸੰਤ ਜਨਾ ਕੀ ਜੀਵਨਿ ॥ ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ, ਰਾਮ ਨਾਮ ਰਸੁ ਪੀਵਨਿ ॥੧॥ਰਹਾਉ॥ ਸੰਚਨਿ ਰਾਮ ਨਾਮ ਧਨੁ ਰਤਨਾ, ਮਨ ਤਨ ਭੀਤਰਿ ਸੀਵਨਿ ॥ ਹਰਿ ਰੰਗਰਾਂਗ ਭਏ ਮਨ ਲਾਲਾ,ਰਾਮ ਨਾਮ ਰਸ ਖੀਵਨਿ ॥੧॥ ਜਿਉ ਮੀਨਾ ਜਲ ਸਿਉ ਉਰਝਾਨੋ ,ਰਾਮ ਨਾਮ ਸੰਗਿ ਲੀਵਨਿ ॥ ਨਾਨਕ ਸੰਤ ਚਾਤ੍ਰਿਕ ਕੀ ਨਿਆਈ, ਹਰਿ ਬੂੰਦ ਪਾਨ ਸੁਖ ਥੀਵਨਿ ॥੨॥੬੯॥੯੧॥

ਪਉੜੀ (ਮਾਰੂ ਵਾਰ ਡਖਣੇ) [੧੧੦੦]

ਜਿਨਿ ਜਨਿ ਗੁਰਮੁਖਿ ਸੇਵਿਆ, ਤਿਨਿ ਸਭਿ ਸੁਖ ਪਾਈ ॥ ਓਹੁ ਆਪਿ ਤਰਿਆ ਕੁਟੰਬ ਸਿਉ, ਸਭੁ ਜਗਤੁ ਤਰਾਈ ॥ ਓਨਿ ਹਰਿਨਾਮਾ ਧਨੁ ਸੰਚਿਆ, ਸਭ ਤਿਖਾ ਬੁਝਾਈ ॥ ਓਨਿ ਛਡੇ ਲਾਲਚ ਦੁਨੀ ਕੇ, ਅੰਤਰਿ ਲਿਵ ਲਾਈ ॥ ਓਸੁ ਸਦਾ ਸਦਾ ਘਰਿ ਅਨੰਦੁ ਹੈ, ਹਰਿ ਸਖਾ ਸਹਾਈ ॥ ਓਨਿ ਵੈਰੀ ਮਿਤ੍ਰ ਸਮ ਕੀਤਿਆ, ਸਭ ਨਾਲਿ ਸੁਭਾਈ ॥ ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥ ਪੂਰਬਿ ਲਿਖਿਆ ਪਾਇਆ, ਹਰਿ ਸਿਉ ਬਣਿ ਆਈ ॥੧੬॥

ਪਉੜੀ (ਮਾਰੂ ਵਾਰ ਰਾਮਕਲੀ ਮ: ੫) [੯੬੦]

ਜਿਸੁ ਤੂ ਆਵਹਿ ਚਿਤਿ, ਤਿਸ ਨੋ ਸਦਾ ਸੁਖ ॥ ਜਿਸੁ ਤੂ ਆਵਹਿ ਚਿਤਿ, ਤਿਸੁ ਜਮ ਨਾਹਿ ਦੁਖ ॥ ਜਿਸੁ ਤੂ ਆਵਹਿ ਚਿਤਿ, ਤਿਸੁ ਕਿ ਕਾੜਿਆ ॥ ਜਿਸ ਦਾ ਕਰਤਾ ਮਿਤ੍ਰ, ਸਭਿ ਕਾਜ ਸਵਾਰਿਆ ॥ ਜਿਸੁ ਤੂ ਆਵਹਿ ਚਿਤਿ,ਸੋ ਪਰਵਾਣੁ ਜਨੁ ॥ ਜਿਸੁ ਤੂ ਆਵਹਿ ਚਿਤਿ, ਬਹੁਤਾ ਤਿਸੁ ਧਨੁ ॥ ਜਿਸੁ ਤੂ ਆਵਹਿ ਚਿਤਿ, ਸੋ ਵਡ ਪਰਵਾਰਿਆ ॥ ਜਿਸੁ ਤੂ ਆਵਹਿ ਚਿਤਿ, ਤਿਨਿ ਕੁਲ ਉਧਾਰਿਆ ॥੬॥

ਪਉੜੀ (ਵਾਰ ਵਡਹੰਸੁ ਮ: ੪) [੫੯੨]

ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ, ਹਰਿ ਨਾਮੋ ਤਿਨ ਕੰਉ ਰਖਣਹਾਰਾ॥ ਹਰਿ ਨਾਮੁ ਪਿਤਾ, ਹਰਿ ਨਾਮੋ ਮਾਤਾ,ਹਰਿਨਾਮੁ ਸਖਾਈ ਮਿਤ੍ਰ ਹਮਾਰਾ ॥ ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ, ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥ ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ, ਹਰਿ ਨਾਮੁ ਕੁਲੁ, ਹਰਿ ਨਾਮੁ

ਪਰਵਾਰ॥ ਜਨ ਨਾਨਕ ਕੰਉ ਹਰਿਨਾਮੁ ਹਰਿ ਗੁਰਿ ਦੀਆ,ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰ॥੧੫॥

ਆਸਾ ਮਹਲਾ ੫ [੩੯੦]

ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥੧॥ ਕਛੂ ਨ ਥੋਰਾ ਹਰਿ ਭਗਤਨ ਕਉ ਖਾਤ ਖਰਚਤ ਬਿਲਛਤ ਦੇਵਨ ਕਉ ॥੧॥ਰਹਾਉ॥ ਜਾ ਕਾ ਧਨੀ ਅਗਮ ਗੁਸਾਈ ॥ ਮਾਨੁਖ ਕੀ ਕਹੁ ਕੇਤ ਚਲਾਈ ॥੨॥ ਜਾ ਕੀ ਸੇਵਾ [1]ਦਸ ਅਸਟ ਸਿਧਾਈ ॥ ਪਲਕ ਦ੍ਰਿਸਟਿ ਤਾ ਕੀ ਲਾਗਹੁ ਪਾਈ ॥੩॥ ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥ ਕਹੁ ਨਾਨਕ ਨਾਹੀ ਤਿਨ ਕਾਮੀ ॥੪॥੨੮॥੭੯॥

੧. ੧੮ ਸਿਧੀਆਂ ।

ਦੇਵਗੰਧਾਰੀ ੫ [੫੩੧]

ਮਾਈ ਜੋ ਪ੍ਰਭ ਕੇ ਗੁਨ ਗਾਵੈ ॥ ਸਫਲ ਆਇਆ ਜੀਵਨ ਫਲੁ ਤਾ ਕੋ, ਪਾਰਬ੍ਰਹਮ ਲਿਵ ਲਾਵੈ ॥੧॥ਰਹਾਉ॥ ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥ ਨਾਮ ਉਚਾਰੁ ਕਰੇ ਹਰਿ ਰਸਨਾ, ਬਹੁੜਿ ਨ ਜੋਨੀ ਧਾਵੈ ॥੧॥ ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ, ਆਨ ਨ ਦ੍ਰਿਸਟੀ ਆਵੈ ॥ ਨਰਕ ਰੋਗ ਨਹੀ ਹੋਵਤ ਜਨ ਸੰਗਿ, ਨਾਨਕ ਜਿਸੁ ਲੜਿ ਲਾਵੈ ॥੨॥੧੪॥

ਭੈਰਉ ਮਹਲਾ ੫ [੧੧੪੧]

ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥ ਚੀਤਿ ਆਵੈ ਤਾਂ ਸਰਧਾ ਪੂਰੀ ॥ ਚੀਤਿ ਆਵੈ ਤਾਂ ਕਬਹਿ ਨ ਝੂਰੀ ॥੧॥ ਅੰਤਰਿ ਰਾਮਰਾਇ ਪ੍ਰਗਟੇ ਆਇ ॥ ਗੁਰਿ ਪੂਰੇ ਦੀਓ ਰੰਗੁ ਲਾਇ ॥੧॥ਰਹਾਉ॥ ਚੀਤਿ ਆਵੈ ਤਾਂ ਸਰਬ ਕੋ ਰਾਜਾ ॥ ਚੀਤਿ ਆਵੈ ਤਾਂ ਪੂਰੇ ਕਾਜਾ ॥ ਚੀਤਿ ਆਵੈ ਤਾਂ ਰੰਗਿ ਗੁਲਾਲ ॥ ਚੀਤਿ ਆਵੈ ਤਾਂ ਸਦਾ ਨਿਹਾਲ ॥੨॥ ਚੀਤਿ ਆਵੈ ਤਾਂ ਸਦ ਧਨਵੰਤਾ ॥ ਚੀਤਿ ਆਵੈ ਤਾਂ ਸਦ ਨਿਭਰੰਤਾ ॥ ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥ ਚੀਤਿ ਆਵੈ ਤਾਂ ਚੂਕੀ ਕਾਣੇ ॥੩॥ ਚੀਤਿ ਆਵੈ ਤਾਂ ਸਹਜ ਘਰੁ ਪਾਇਆ ॥ ਚੀਤਿ ਆਵੈ ਤਾਂ ਸੁੰਨਿ ਸਮਾਇਆ ॥ ਚੀਤਿ ਆਵੈ ਸਦ ਕੀਰਤਨੁ ਕਰਤਾ ॥ ਮਨੁ ਮਾਨਿਆ ਨਾਨਕ ਭਗਵੰਤਾ ॥੪॥੯॥੨੧॥

ਸਲੋਕ॥ ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ।
ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥੨੦੪॥ [੧੩੭੫]

ਆਸਾ ਮਹਲਾ ੫ [੩੭੬]

ਨਿਕਟਿ ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥ ਕਰ੍ਹੈ ਨ ਝੁਰੈ, ਨਾ ਮਨੁ ਰੋਵਨਹਾਰਾ॥ ਅਵਿਨਾਸੀ[1] ਅਵਿਗਤੁ[1] ਅਗੋਚਰੁ[1],ਸਦਾ ਸਲਾਮਤਿ ਖਸਮੁ ਹਮਾਰਾ ॥੧॥ਰਹਾਉ॥ ਤੇਰੇ ਦਾਸਰੇ ਕਉ ਕਿਸ ਕੀ ਕਾਣਿ[2] ॥ ਜਿਸ ਕੀ ਮੀਰਾ[3] ਰਾਖੈ ਆਣਿ ॥੨॥ ਜੋ ਲਉਡਾ[4] ਪ੍ਰਭਿ ਕੀਆ ਅਜਾਤਿ ॥ ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥

ਸਲੋਕੁ ਮ: ੪ (ਵਾਰ ਗਉੜੀ ਮ: ੪) [੩੧੩]

ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਪੂਰੇ ਪੁਰਖ ਪਰਧਾਨ ॥ ਕਰਮੀ ਸਤਿਗੁਰੁ ਪਾਈਐ, ਅਨਦਿਨੁ ਲਗੈ ਧਿਆਨੁ ॥ ਤਿਨ ਕੀ ਸੰਗਤਿ ਮਿਲਿ ਰਹਾ, ਦਰਗਹ ਪਾਈ ਮਾਨੁ ॥ ਸਉਦੇ ਵਾਹੁ ਵਾਹੁ ਉਚਰਹਿ,ਉਠਦੇ ਭੀ ਵਾਹੁ ਕਰੇਨਿ ॥ ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥

ਆਸਾ ਸੇਖ ਫਰੀਦ ਜੀਉ ਕੀ ਬਾਣੀ [੪੮੮]

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ ॥੧॥ ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ, ਤੇ ਭੁਇ ਭਾਰੁ ਥੀਏ ॥੧॥ਰਹਾਉ॥ ਆਪਿ ਲੀਏ ਲੜਿ ਲਾਇ, ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ, ਆਏ ਸਫਲੁ ਸੇ ॥੨॥ ਪਰਵਦਗਾਰ[5] ਅਪਾਰ ਅਗਮ ਬੇਅੰਤ ਤੂੰ ॥ ਜਿਨਾ ਪਛਾਤਾ ਸਚੁ, ਚੁੰਮਾ ਪੈਰ ਮੂੰ[6] ॥੩॥ ਤੇਰੀ ਪਨਹ[7] ਖੁਦਾਇ, ਤੂੰ ਬਖਸੰਦਗੀ[8] ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

---

੧, ਵਾਹਿਗੁਰੂ । ੨. ਅਧੀਨਗੀ । ੩. ਮਾਲਕ । ੪. ਸੇਵਕ । ੫. ਪਾਲਣ ਵਾਲਾ । ੬. ਮੈਂ । ੭. ਸ਼ਰਨੀ । ੮. ਬਖਸ਼ਣ ਯੋਗ ।

ਜਾ ਕੈ ਸਿਮਰਣਿ ਹੋਇ ਅਨੰਦਾ...ਜਾ ਕੋ ਨਾਮੁ ਲੈਤ ਤੂ ਸੁਖੀ... [ਅੰਮ੍ਰਿਤ ਕੀਰਤਨ, ਸਫ਼ਾ ੮੪੯

ਸਾਰਗ ਮਹਲਾ ੫ [੧੨੦੮-੯]

ਹਰਿ ਜਨ ਰਾਮ ਰਾਮ ਰਾਮ ਧਿਆਂਏ ॥ ਏਕ ਪਲਕ ਸੁਖ ਸਾਧ ਸਮਾਗਮ, ਕੋਟਿ ਬੈਕੁੰਠਹ ਪਾਂਏ ॥੧॥ ਰਹਾਉ ॥ ਦੁਲਭ ਦੇਹ ਜਪਿ ਹੋਤ ਪੁਨੀਤਾ, ਜਮ ਕੀ ਤ੍ਰਾਸ ਨਿਵਾਰੈ ॥ ਮਹਾ ਪਤਿਤ ਕੇ ਪਾਤਿਕ ਉਤਰਹਿ, ਹਰਿ ਨਾਮਾ ਉਰਿ ਧਾਰੈ ॥੧॥ ਜੋ ਜੋ ਸੁਨੈ ਰਾਮ ਜਸੁ ਨਿਰਮਲ, ਤਾ ਕਾ ਜਨਮ ਮਰਣ ਦੁਖੁ ਨਾਸਾ ॥ ਕਹੁ ਨਾਨਕ ਪਾਈਐ ਵਡਭਾਗੀ, ਮਨ ਤਨ ਹੋਇ ਬਿਗਾਸਾ ॥੨॥੪॥੨੩॥

ਜੈਤਸਰੀ ਮਹਲਾ ੫ [੭੦੨]

ਹਰਿ ਜਨ ਸਿਮਰਹੁ ਹਿਰਦੈ ਰਾਮ ॥ ਹਰਿ ਜਨ ਕਉ ਅਪਦਾ ਨਿਕਟਿ ਨ ਆਵੈ, ਪੂਰਨ ਦਾਸ ਕੇ ਕਾਮ ॥੧॥ਰਹਾਉ॥ ਕੋਟਿ ਬਿਘਨ ਬਿਨਸਹਿ ਹਰਿ ਸੇਵਾ,ਨਿਹਚਲੁ ਗੋਵਿਦ ਧਾਮ ॥ ਭਗਵੰਤ ਭਗਤ ਕਉ ਭਉ ਕਿਛੁ ਨਾਹੀ, ਆਦਰੁ ਦੇਵਤ ਜਾਮ ॥੧॥ ਤਜਿ ਗੋਪਾਲ ਆਨ ਜੋ ਕਰਣੀ, ਸੋਈ ਸੋਈ ਬਿਨਸਤ ਖਾਮ ॥ ਚਰਨ ਕਮਲ ਹਿਰਦੈ ਗਹੁ ਨਾਨਕ, ਸੁਖ ਸਮੂਹ ਬਿਸਰਾਮ ॥੨॥੯॥੧੩॥

ਰਾਗੁ ਵਡਹੰਸੁ ਮਹਲਾ ੧ ਘਰੁ ੧ [੫੫੭]

[1]ਅਮਲੀ ਅਮਲੁ ਨ ਅੰਬੜੈ, ਮਛੀ ਨੀਰ ਨ ਹੋਇ ॥ ਜੋ ਰਤੇ ਸਹਿ ਆਪਣੈ, ਤਿਨ ਭਾਵੈ ਸਭੁ ਕੋਇ ॥੧॥ ਹਉ ਵਾਰੀ ਵੰਞਾ, ਘੰਨੀਐ ਵੰਞਾ, ਤਉ ਸਾਹਿਬ ਕੇ ਨਾਵੈ ॥੧॥ਰਹਾਉ॥ ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ, ਹਉ ਤਿਨ ਬਲਿਹਾਰੈ ਜਾਉ ॥੨॥ ਮੈ ਕੀ ਨਦਰਿ ਨ ਆਵਹੀ, ਵਸਹਿ ਹਭੀਆਂ ਨਾਲਿ ॥ [2]ਤਿਖਾ ਤਿਹਾਇਆ ਕਿਉ ਲਹੈ, ਜਾ ਸਰ ਭੀਤਰਿ ਪਾਲਿ ॥੩॥ ਨਾਨਕੁ ਤੇਰਾ ਬਾਣੀਆ, ਤੂੰ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ ॥੪॥੧॥

---

੧. ਅਮਲੀ ਨੂੰ ਅਮਲ ਦੇ ਬਰਾਬਰ ਹੋਰ ਕੁਝ ਨਹੀਂ ਜਾਪਦਾ । ੨. ਤ੍ਰਿਹਾਏ ਦੀ ਤ੍ਰੇਹ ਕਿਵੇਂ ਮਿਟੇ,ਜਦੋਂ ਕਿ ਸਰੋਵਰ ਵਿਚ ਕੰਧ ਹੋਵੇ, ਭਾਵ ਮੇਰੇ ਹਿਰਦੇ ਵਿਚ ਭਰਮਾਂ ਦੀ ਕੰਧ ਹੈ, ਵਾਹਿਗੁਰੂ ਨਾਲ ਮਿਲਾਪ ਕਿਵੇਂ ਹੋਵੇ ।

ਮਲਾਰ ਮਹਲਾ ੪ [੧੨੬੩]

ਤਿਸੁ ਜਨ ਕਉ ਹਰਿ ਮੀਠ ਲਗਾਨਾ, ਜਿਸੁ ਹਰਿ ਹਰਿ ਕ੍ਰਿਪਾ ਕਰੈ ॥ ਤਿਸ ਕੀ ਭੂਖ ਦੂਖ ਸਭਿ ਉਤਰੈ,ਜੋ ਹਰਿ ਗੁਣ ਹਰਿ ਉਚਰੈ ॥੧॥ ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥ ਗੁਰ ਕੇ ਬਚਨ [1]ਕਰਨ ਸੁਨਿ ਧਿਆਵੈ, [2]ਭਵ ਸਾਗਰੁ ਪਾਰਿ ਪਰੈ ॥੧॥ਰਹਾਉ॥ ਤਿਸੁ ਜਨ ਕੇ ਹਮ [3]ਹਾਟਿ ਬਿਹਾਝੇ, ਜਿਸੁ ਹਰਿ ਹਰਿ ਕ੍ਰਿਪਾ ਕਰੈ ॥ ਹਰਿ ਜਨ ਕਉ ਮਿਲਿਆਂ ਸੁਖੁ ਪਾਈਐ, ਸਭ ਦੁਰਮਤਿ ਮੈਲੁ ਹਰੈ[4] ॥੨॥ ਹਰਿ ਜਨ ਕਉ ਹਰਿ ਭੂਖ ਲਗਾਨੀ, ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥ ਹਰਿ ਕਾ ਜਨੁ ਹਰਿ ਜਲ ਕਾ ਮੀਨਾ[5], ਹਰਿ ਬਿਸਰਤ ਫੂਟਿ ਮਰੈ ॥੩॥ ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ, [6]ਕੈ ਜਾਨੈ ਜਿਸੁ ਮਨਿ ਧਰੈ ॥ ਜਨੁ ਨਾਨਕ ਹਰਿ ਦੇਖਿ ਸੁਖੁ ਪਾਵੈ, ਸਭ ਤਨ ਕੀ ਭੂਖ ਟਰੈ ॥੪॥੩॥

# ਹਰਿ ਕੇ ਨਾਮ ਬਿਨਾ ਦੁਖੁ ਪਾਵੈ

ਸਲੋਕ ॥ ਫਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥੧੦੬॥ [੧੩੮੩]

ਮ: ੩ ॥ ਜਿਨੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ ॥
ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ ॥
ਨਾਨਕ ਨਾਮੁ ਨ ਵੀਸਰੈ, ਝੂਠੇ ਲਾਲਚ ਹੋਰਿ ॥੨॥ (੨੫) [੧੨੪੭]

ਸਲੋਕੁ ਮ: ੩ ॥ ਜਿਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮਪੁਰਿ ਬਧੇ ਮਾਰੀਅਹਿ,ਜਿਉ ਸੰਨੀ ਉਪਰਿ ਚੋਰ ॥੧॥ (੨੬) [੧੨੪੭]

---

੧. ਕੰਨੀ ਸੁਣ ਕੇ । ੨. ਸੰਸਾਰ ਸਮੁੰਦਰ । ੩. ਮੁਲ ਖ਼ਰੀਦੇ ਗ਼ੁਲਾਮ । ੪. ਦੂਰ ਕਰਦੇ ਰਹੇ । ੫. ਮੱਛੀ । ੬. ਜਾਂ ਉਹ ਜਾਣਦਾ ਹੈ ਜਿਸ ਦੇ ਮਨ ਵਿਚ ਵਾਹਿਗੁਰੂ ਇਹ ਪ੍ਰੀਤ ਧਰਦਾ ਹੈ ।

ਮ: ੫ ॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ, ਜਪੰਦਿਆ ਹਰਿ ਨਾਉ ॥
ਨਾਨਕ ਨਾਮ ਵਿਹੂਣਿਆ, ਤਿਨ ਤਨ ਖਾਵਹਿ ਕਾਉ ॥੨॥ (੨੬) [੧੨੪੭]

ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ ॥
ਨਾਨਕ ਗੁਰਮੁਖਿ ਸੋ ਬੁਝੈ, ਜਾ ਕੈ ਭਾਗ ਮਥੋਰ ॥੧॥ (੬) [੨੫੧]

ਮ: ੧ (ਸੂਹੀ ਕੀ ਵਾਰ) (੧੬) [੭੯੦]

ਸਉ ਓਲਾਮ੍ਹ੍ਹੇ ਦਿਨੈ ਕੇ, ਰਾਤੀ ਮਿਲਨਿ ਸਹੰਸ ॥ ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ,ਜਿਤੁ ਖਾਇ ਵਧਾਇਆ ਪੇਟੁ ॥ ਨਾਨਕ ਸਚੇ ਨਾਮ ਵਿਣੁ, ਸਭੋ [1]ਦੁਸਮਨੁ ਹੇਤੁ ॥੨॥

ਸਲੋਕੁ ਮ: ੫ ॥ ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ ॥
ਜਿਨਿ ਕੀਤੀ ਤਿਸੈ ਨ ਜਾਣਈ, ਨਾਨਕ ਫਿਟੁ ਅਲੂਣੀ[2] ਦੇਹ ॥੨॥ [੫੫੩-੫੪]

ਸਲੋਕ ਮ: ੫ ॥ ਕੋਟਿ ਬਿਘਨ ਤਿਸੁ ਲਾਗਤੇ, ਜਿਸ ਨੋ ਵਿਸਰੈ ਨਾਉ ॥
ਨਾਨਕ ਅਨਦਿਨੁ ਬਿਲਪਤੇ ਜਿਉ, ਸੁੰਞੈ ਘਰਿ ਕਾਉ ॥੧॥ (੧੫) [੫੨੨]

ਸਲੋਕੁ ॥ ਨਾਰਾਇਣੁ ਨਹ ਸਿਮਰਿਓ, ਮੋਹਿਓ ਸੁਆਦ ਬਿਕਾਰ ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥੯॥ [੨੯੮]

ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ, ਲਾਗਹਿ ਆਨ ਸੁਆਇ ॥
ਨਾਨਕ ਕਹੂ ਨ ਸੀਝਈ, ਬਿਨੁ ਨਾਵੈ ਪਤਿ ਜਾਇ ॥੧॥ [੨੬੮]

ਸਲੋਕ ਮਹਲਾ ੫ ॥ ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ, ਤਿਉ ਮਥੇ ਧ੍ਰਮਰਾਇ ॥੯॥ [੧੪੨੫]

---

੧. ਪਿਆਰੇ (ਅੰਤ ਵਿਚ) ਵੈਰੀ ਬਣ ਜਾਂਦੇ ਹਨ । ੨. (ਹਰੀ ਤੋਂ) ਬੇਰਸ ।

ਸਲੋਕ ॥ ਕਬੀਰ ਕੰਚਨ ਕੇ ਕੁੰਡਲ ਬਨੇ, ਊਪਰਿ ਲਾਲ ਜੜਾਉ ॥
ਦੀਸਹਿ ਦਾਧੇ ਕਾਨ ਜਿਉ, ਜਿਨ ਮਨਿ ਨਾਹੀ ਨਾਉ ॥੪॥ [੧੩੬੪]

(ਸਲੋਕ) ॥ ਕਉਤਕ ਕੋਡ ਤਮਾਸਿਆ, ਚਿਤਿ ਨ ਆਵਸੁ ਨਾਉ ॥
ਨਾਨਕ ਕੋੜੀ ਨਰਕ ਬਰਾਬਰੇ, ਉਜੜੁ ਸੋਈ ਥਾਉ ॥੨॥ (੯) [੭੦੭]

ਸਲੋਕ ਮ: ੫ ॥ ਕਿਲਵਿਖ ਸਭੇ ਉਤਰਨਿ, ਨੀਤ ਨੀਤ ਗੁਣ ਗਾਉ ॥
ਕੋਟਿ ਕਲੇਸਾ ਊਪਜਹਿ, ਨਾਨਕ ਬਿਸਰੈ ਨਾਉ ॥੧॥ (੧੬) [੫੨੨]

ਮਾਰੂ ਮਹਲਾ ੫ [੧੦੦੬]

ਜਿਨੀ ਨਾਮੁ ਵਿਸਾਰਿਆ, ਸੇ ਹੋਤ ਦੇਖੇ ਖੇਹ ॥ ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥ ਮੇਰੇ ਮਨ ਨਾਮੁ ਨਿਤ ਨਿਤ ਲੇਹੁ ॥ ਜਲਤ ਨਾਹੀ ਅਗਨਿ ਸਾਗਰ, ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥ ਬਿਰਖ ਛਾਇਆ ਜੈਸੇ ਬਿਨਸਤ, ਪਵਨ ਝੂਲਤ ਮੇਹ ॥ ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ, ਤੇਰੈ ਕਾਮਿ ਆਵਤ ਏਹ ॥੨॥੨॥੨੫॥

ਬਿਲਾਵਲੁ ਮਹਲਾ ੯ [੮੩੦-੩੧]

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥ ਭਗਤਿ ਬਿਨਾ ਸਹਸਾ ਨਹ ਚੂਕੈ, ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ॥ ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ ॥ ਜੋਗੁ ਜਗ ਨਿਹਫਲ ਤਿਹ ਮਾਨੋ, ਜੋ ਪ੍ਰਭ ਜਸੁ ਬਿਸਰਾਵੈ ॥੧॥ ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ ॥੨॥੨॥

ਪਉੜੀ (ਰਾਮਕਲੀ ਵਾਰ ਮਹਲਾ ੫) [੯੬੩-੬੪]

ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ ॥ ਜੇ ਕੀਚਨਿ ਲਖ ਉਪਾਵ, ਤਾਂ ਕਹੀ ਨ ਘੁਲੀਐ ॥ ਜਿਸ ਨੋ ਵਿਸਰੈ ਨਾਉ, ਸੁ ਨਿਰਧਨੁ ਕਾਂਢੀਐ ॥ ਜਿਸਨੋ ਵਿਸਰਿ ਨਾਉ ਸੁ ਜੋਨੀ ਹਾਂਢੀਐ ॥ ਜਿਸੁ ਖਸਮੁ ਨ ਆਵੈ

ਚਿਤਿ, ਤਿਸੁ ਜਮੁ ਡੰਡੁ ਦੇ ॥ ਜਿਸੁ ਖਸਮੁ ਨ ਆਵੀ ਚਿਤਿ, ਰੋਗੀ ਸੇ ਗਣੇ ॥ ਜਿਸੁ ਖਸਮੁ ਨ ਆਵੀ ਚਿਤਿ, ਸੋ ਖਰੋ ਅਹੰਕਾਰੀਆ ॥ ਸੋਈ ਦੁਹੇਲਾ ਜਗਿ, ਜਿਨਿ ਨਾਉ ਵਿਸਾਰੀਆ ॥੧੪॥

ਪਉੜੀ (ਵਾਰ ਬਿਲਾਵਲ ਮ: ੪) [੮੫੨]

ਜਿਨ੍ੀ ਗੁਰਮੁਖਿ ਹਰਿਨਾਮ ਧਨੁ ਨ ਖਟਿਓ, ਸੇ ਦੇਵਾਲੀਏ ਜੁਗ ਮਾਹਿ ॥ ਓਇ ਮੰਗਦੇ ਫਿਰਹਿ ਸਭ ਜਗਤ ਮਹਿ, ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥ ਪਰਾਈ ਬਖੀਲੀ ਕਰਹਿ, ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਇ ॥ ਜਿਸੁ ਧਨ ਕਾਰਣਿ ਚੁਗਲੀ ਕਰਹਿ, ਸੋ ਧਨੁ ਚੁਗਲੀ ਹਥਿ ਨ ਆਵੈ, ਓਇ ਭਾਵੈ ਤਿਥੈ ਜਾਹਿ ॥ ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ, ਤਿਥਹੁ ਕਰਮਹੀਣ ਲੈ ਨ ਸਕਹਿ, ਹੋਰਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥੯॥

ਸਾਰਗ ਮਹਲਾ ੫ [੧੨੨੫]

ਮਾਈ ਰੀ ਆਨ ਸਿਮਰਿ ਮਰਿ ਜਾਂਹਿ ॥ ਤਿਆਗਿ ਗੋਬਿਦੁ ਜੀਅਨ ਕੋ ਦਾਤਾ, ਮਾਇਆ ਸੰਗਿ ਲਪਟਾਹਿ ॥੧॥ਰਹਾਉ॥ ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥ ਅਨਿਕ ਸਜਾਂਈ ਗਣਤ ਨ ਆਵੈ,ਗਰਭੈ ਗਰਭਿ ਭ੍ਰਮਾਹਿ ॥੧॥ ਸੇ ਧਨਵੰਤੇ, ਸੇ ਪਤਿਵੰਤੇ,ਹਰਿ ਕੀ ਸਰਣਿ ਸਮਾਹਿ ॥ ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ, ਬਹੁਰਿ ਨ ਆਵਹਿ ਜਾਂਹਿ ॥੨॥੯੯॥੧੧੧॥

ਸਲੋਕ ਮ: ੩ (ਵਾਰ ਬਿਲਾਵਲੁ ਮ: ੪) [੮੫੪]

ਜਿਨੀ ਨਾਮੁ ਵਿਸਾਰਿਆ, ਕੂੜੇ ਕਹਣ ਕਹੰਨ੍ਰਿ ॥ [੧]ਪੰਚ ਚੋਰ ਤਿਨਾ ਘਰੁ ਮੁਹਨਿ[੨], [੩]ਹਉਮੈ ਅੰਦਰਿ ਸੰਨ੍ਰਿ ॥ ਸਾਕਤ ਮੁਠੇ ਦੁਰਮਤੀ, ਹਰਿ ਰਸੁ ਨ ਜਾਣੰਨ੍ਰਿ ॥ ਜਿਨੀ ਅੰਮ੍ਰਿਤੁ ਭਰਮਿ[੪] ਲੁਟਾਇਆ, ਬਿਖੁ ਸਿਉ ਰਚਹਿ ਰਚੰਨ੍ਰਿ ॥ ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਰਿ ॥ ਨਾਨਕ ਸਾਕਤ ਨਰਕ ਮਹਿ, ਜਮਿ ਬਧੇ ਦੁਖ ਸਹੰਨ੍ਰਿ ॥ ਪਇਐ ਕਿਰਤਿ ਕਮਾਵਦੇ, ਜਿਵ ਰਾਖਹਿ ਤਿਵੈ ਰਹੰਨ੍ਰਿ ॥੧॥ (੧੨)

---

੧. ਕਾਮ, ਕ੍ਰੋਧ ਆਦਿਕ । ੨. ਲੁਟਦੇ ਹਨ । ੩. ਅੰਦਰ ਹਉਮੈ ਹੋਣ ਕਾਰਨ ਉਨ੍ਹਾਂ ਦੇ ਸੰਨ੍ਹ ਲੱਗਦੀ ਹੈ । ੪. ਭਰਮ ਵਿਚ ।

ਗਉੜੀ ਮਹਲਾ ੫ [੧੯੨]

ਕਣ[1] ਬਿਨਾ ਜੈਸੇ ਥੋਥਰ[2] ਤੁਖਾ[3] ॥ ਨਾਮ ਬਿਹੂਨ ਸੂਨੇ[2] ਸੇ ਮੁਖਾ ॥੧॥ ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ਰਹਾਉ॥ ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥੨॥ ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾ ਕੀ ਆਸ ਨ ਪੂਜੈ ਕਾਇ ॥੩॥ ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨੁ ਰਾਤਿ ॥੪॥੬੫॥੧੩੪॥

ਪਉੜੀ (ਜੈਤਸਰੀ ਕੀ ਵਾਰ) [੭੦੭]

ਸੁੰਦਰ ਸੇਜ ਅਨੇਕ ਸੁਖ, ਰਸ ਭੋਗਣ ਪੂਰੇ ॥ ਗ੍ਰਿਹ ਸੋਇਨ ਚੰਦਨ ਸੁਗੰਧ, ਲਾਇ ਮੋਤੀ ਹੀਰੇ ॥ ਮਨ ਇਛੇ ਸੁਖ ਮਾਣਦਾ, ਕਿਛੁ ਨਾਹਿ ਵਿਸੂਰੇ[4] ॥ ਸੋ ਪ੍ਰਭੁ ਚਿਤਿ ਨ ਆਵਈ, ਵਿਸਟਾ ਕੇ ਕੀਰੇ ॥ ਬਿਨੁ ਹਰਿ ਨਾਮ ਨ ਸਾਂਤਿ ਹੋਇ, ਕਿਤੁ ਬਿਧਿ ਮਨੁ ਧੀਰੇ ॥੬॥

ਸਲੋਕੁ ॥ ਫਰੀਦਾ ਦਰਿ ਦਰਵਾਜੈ ਜਾਇ ਕੈ, ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥
ਘੜੀਏ ਘੜੀਏ ਮਾਰੀਐ, ਪਹਰੀ, ਲਹੈ ਸਜਾਇ ॥
[5]ਸੋਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥੪੦॥ [੧੩੭੯]

ਬਿਹਾਗੜਾ ਮਹਲਾ ੫ ਛੰਤ [੫੪੬]

ਅਨਕਾਏ ਰਾਤੜਿਆ, [6]ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ ॥ ਕੋਇ ਨ ਬੇਲੀ ਹੋਇ ਤੇਰਾ,ਸਦਾ ਪਛੋਤਾਵਹੇ ॥ ਗੁਨ ਗੁਪਾਲ ਨ ਜਪਹਿ ਰਸਨਾ, ਫਿਰਿ ਕਦਹੁ [7]ਸੇ ਦਿਹ ਆਵਹਿ ॥ ਤਰਵਰ[8] ਵਿਛੁੰਨੇ, ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥ ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ[9] ॥੧॥

---

੧. ਦਾਣੇ । ੨. ਖਾਲੀ, ਅਫਲ । ੩. ਤੋਹ । ੪. ਫਿਕਰ ਫਾਕਾ । ੫. ਘੜਿਆਲ ਵਰਗਾ ਸੁੰਦਰ ਸਰੀਰ । ੬. ਬਿਖੜਾ ਰਾਹ । ੭. ਇਹ ਦਿਨ । ੮. ਦਰਖਤ । ੯. ਦੁਖੀ ।

ਆਸਾ ਮਹਲਾ ੫ [੩੯੫]

[੧]ਪਾਵਤੁ ਰਲੀਆ, ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥ ਕਾਨ ਕੁੰਡਲੀਆ, ਬਸਤ੍ਰ ਓਢਲੀਆ ॥ ਸੇਜ ਸੁਖਲੀਆ ਮਨਿ ਗਰਬਲੀਆ[੨] ॥੧॥ਰਹਾਉ॥ ਤਲੈ ਕੁੰਚਰੀਆ[੩], ਸਿਰਿ [੪]ਕਨਿਕ ਛਤਰੀਆ ॥ ਹਰਿ ਭਗਤਿ ਬਿਨਾ ਲੇ [੫]ਧਰਨਿ ਗਡਲੀਆ ॥੨॥ ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥ ਮਾਇਆ ਛਲੀਆ, ਬਿਕਾਰ ਬਿਖਲੀਆ ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥

ਸਲੋਕੁ ਮ: ੧ (ਰਾਮਕਲੀ ਕੀ ਵਾਰ) [੯੫੩-੫੪]

ਸਹੰਸਰ ਦਾਨ[੬] ਦੇ ਇੰਦ੍ਰ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ ॥ ਅਜੈ[੭] ਸੁ ਰੋਵੈ ਭੀਖਿਆ ਖਾਇ॥ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਸਿਰੁ[੮] ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥ ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ[੯] ਰਹਤ ਹਦੂਰਿ ॥ ਰੋਵੈ ਜਨਮੇਜਾ [੧੦]ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥ ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥ ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ॥ਰੋਵਹਿ ਕਿਰਪਨ[੧੧] ਸੰਚਹਿ[੧੨] ਧਨੁ ਜਾਇ॥ਪੰਡਿਤ ਰੋਵਹਿ ਗਿਆਨੁ ਗਵਾਇ ॥ ਬਾਲੀ ਰੋਵੈ ਨਾਹਿ ਭਤਾਰੁ॥ਨਾਨਕ ਦੁਖੀਆ ਸਭੁ ਸੰਸਾਰੁ॥ਮੰਨੇ ਨਾਉ ਸੋਈ ਜਿਣਿ ਜਾਇ॥ਅਉਰੀ ਕਰਮ ਨ ਲੇਖੈ ਲਾਇ ॥੧॥

ਟੋਡੀ ਮਹਲਾ ੫ [੭੧੧-੧੨]

ਹਰਿ ਬਿਸਰਤ ਸਦਾ ਖੁਆਰੀ॥ਤਾ ਕਉ ਧੋਖਾ ਕਹਾ ਬਿਆਪੈ, ਜਾ ਕਉ ਓਟ ਤੁਹਾਰੀ ॥ਰਹਾਉ॥ ਬਿਨੁ ਸਿਮਰਨ ਜੋ ਜੀਵਨੁ ਬਲਨਾ, ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ,ਅੰਤਿ ਚਲੈਗੋ ਹਾਰੀ ॥

---

੧. ਰੰਗ ਰਲੀਆਂ ਮਾਣਦਾ ਹੈ ਜਦ ਤਕ ਕਿ ਜਵਾਨੀ ਵਿਚ ਬਲ ਹੈ। ੨. ਹੰਕਾਰ ਆਉਂਦਾ ਹੈ। ੩. ਹਾਥੀ। ੪. ਸੋਨੇ ਦਾ ਛਤਰ। ੫. ਧਰਤੀ ਵਿਚ ਗੱਡਿਆ ਜਾਵੇਗਾ। ੬. ਡੰਡ। ੭. ਰਾਜਾ ਅਜਾ। ੮. ਰਾਵਣ। ੯. ਸ੍ਰੀ ਕ੍ਰਿਸ਼ਨ ਜੀ। ੧੦. ਪੁਠੇ ਰਾਹ ਪੈ ਕੇ। ੧੧. ਕੰਜੂਸ। ੧੨. ਜੋੜਦੇ।

੧॥ ਗੁਣ ਨਿਧਾਨ ਗੁਣ ਤਿਨ ਹੀ ਗਾਏ,ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ, ਨਾਨਕ ਤਿਸੁ ਬਲਿਹਾਰੀ ॥੨॥੨॥

ਗੂਜਰੀ ਸ੍ਰੀ ਕਬੀਰ ਜੀਉ [੫੨੪]

ਚਾਰਿ ਪਾਵ, ਦੁਇ ਸਿੰਗ, ਗੁੰਗ ਮੁਖ, ਤਬ ਕੈਸੇ ਗੁਨ ਗਈ ਹੈ ॥ ਊਠਤ ਬੈਠਤ ਠੇਗਾ[1] ਪਰਿ ਹੈ, ਤਬ [2]ਕਤ ਮੂਡ ਲੁਕਈ ਹੈ ॥੧॥ ਹਰਿ ਬਿਨੁ [3]ਬੈਲ ਬਿਰਾਨੇ ਹੁਈ ਹੈ ॥ ਫਾਟੇ ਨਾਕਨ, [4]ਟੂਟੇ ਕਾਧਨ, ਕੋਦਉ ਕੋ ਭੁਸੁ[5] ਖਈ ਹੈ ॥੧॥ਰਹਾਉ॥ ਸਾਰੋ ਦਿਨੁ ਡੋਲਤ [6]ਬਨ ਮਹੀਆ, ਅਜਹੁ ਨ ਪੇਟੁ ਅਘਈ ਹੈ ॥ ਜਨ ਭਗਤਨ ਕੋ ਕਹੋ ਨ ਮਾਨੋ, ਕੀਓ ਅਪਨੋ ਪਈ ਹੈ ॥੨॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ, ਅਨਿਕ ਜੋਨਿ ਭਰਮਈ ਹੈ ॥ ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ, ਇਹੁ ਅਉਸਰੁ ਕਤ ਪਈ ਹੈ ॥੩॥ [7]ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ, ਗਤਿ ਬਿਨੁ ਰੈਨਿ ਬਿਹਈ ਹੈ ॥ ਕਹਤ ਕਬੀਰੁ ਰਾਮ ਨਾਮ ਬਿਨੁ, ਮੂੰਡ ਧੁਨੇ ਪਛੁਤਈ ਹੈ ॥੪॥੧॥

ਗਉੜੀ ਮਹਲਾ ੫ [੨੪੦]

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ॥ ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧॥ ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੧॥ ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥ ੩॥ ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ, ਪਾਜ ॥੪॥ ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥ ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ

---

੧. ਸੋਟਾ । ੨. ਕਿਥੇ ਸਿਰ ਲੁਕਾਵੇਂਗਾ ? ੩ ਨਿਖਸਮੇ ਬਲਦ । ੪. ਮੋਢਿਆਂ ਤੇ ਜ਼ਖ਼ਮ ਹਨ । ੫. ਭੂਸਾ । ੬. ਜੰਗਲ ਵਿਚ । ੭. ਤੇਲੀ ਦੇ ਬਲਦ ਵਾਂਗ ਭਟਕਦੇ ਫਿਰਦੇ ਹਨ ; ਬਿਨਾਂ ਪੰਧ ਮੁਕੇ ਹੀ ਰਾਤ ਗੁਜ਼ਰ ਜਾਂਦੀ ਹੈ ।

ਜਮਪੁਰਿ ਬਾਧਾ ॥੬॥ ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥੭॥ ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥

ਭੈਰਉ ਮਹਲਾ ੫ [੧੧੪੦]

ਬਿਨੁ ਬਾਜੇ ਕੈਸੋ ਨਿਰਤਿਕਾਰੀ[1] ਬਿਨੁ ਕੰਠੈ[2] ਕੈਸੇ ਗਾਵਨਹਾਰੀ ॥ ਜੀਲ[3] ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥੧॥ ਨਾਮ ਬਿਨਾ ਕਹਹੁ ਕੋ ਤਰਿਆ ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥੧॥ਰਹਾਉ॥ ਬਿਨੁ ਜਿਹਵਾ ਕਹਾ ਕੋ ਬਕਤਾ[4] ॥ ਬਿਨੁ ਸ੍ਰਵਨਾ[5] ਕਹਾ ਕੋ ਸੁਨਤਾ ॥ ਬਿਨੁ ਨੇਤ੍ਰਾ ਕਹਾ ਕੋ ਪੇਖੈ ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥੨॥ ਬਿਨੁ ਬਿਦਿਆ ਕਹਾ ਕੋਈ ਪੰਡਿਤ ॥ ਬਿਨੁ ਅਮਰੈ[6] ਕੈਸੇ ਰਾਜ ਮੰਡਿਤ[7]॥ਬਿਨੁ ਬੂਝੇ ਕਹਾ ਮਨੁ ਠਹਰਾਨਾ ॥ ਨਾਮ ਬਿਨਾ ਸਭੁ ਜਗੁ ਬਉਰਾਨਾ ॥੩॥ ਬਿਨੁ ਬੈਰਾਗ ਕਹਾ ਬੈਰਾਗੀ॥ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥ ਬਿਨੁ ਬਸਿ ਪੰਚ, ਕਹਾ ਮਨ ਚੂਰੇ[8] ॥ ਨਾਮ ਬਿਨਾ ਸਦ ਸਦ ਹੀ ਝੂਰੇ ॥੪॥ ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥ ਬਿਨੁ ਭੈ ਕਥਨੀ ਸਰਬ ਬਿਕਾਰ ॥ ਕਹੁ ਨਾਨਕ ਦਰ ਕਾ ਬੀਚਾਰ ॥੫॥੬॥੧੯॥

ਮਾਝ ਮਹਲਾ ੫ [੯੮-੯੯]

ਦੁਖੁ ਤਦੇ ਜਾਂ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ, ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥ ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ, ਆਪਿ ਕਰੇ ਪ੍ਰਤਿਪਾਲਾ ਜੀਉ ॥੨॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ, ਦੀਨ ਦਇਆਲ ਗੋਪਾਲਾ ਜੀਉ ॥੩॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ, ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥

---

੧. ਨਾਚ । ੨. ਰਸੀਲੇ ਗਲੇ ਤੋਂ । ੩. ਤੰਦੀ । ੪. ਵਕਤਾ, ਬੋਲਣਹਾਰ । ੫. ਕੰਨਾਂ ਤੋਂ । ੬. ਹੁਕਮ ਤੋਂ ।
੭. ਸ਼ੋਭਾ । ੮. ਭਾਵ ਕਾਬੂ ਆਵੇ ।

ਗਉੜੀ ਮਹਲਾ ੫ [੨੩੯]

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥ ਏਕ ਨਿਮਖ ਜੋ ਸਿਮਰਨ ਮਹਿ ਜੀਆ॥ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ਰਹਾਉ॥ ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ [੧]ਕਾਗ ਬਤਨ ਬਿਸਟਾ ਮਹਿ ਵਾਸ ॥੨॥ ਬਿਨੁ ਸਿਮਰਨ ਭਏ ਕੂਕਰ[੨] ਕਾਮ ॥ ਸਾਕਤ ਬੇਸੂਆ ਪੂਤ ਨਿਨਾਮ ॥੩॥ ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥ ਬਿਨੁ ਸਿਮਰਨ [੩]ਗਰਧਭ ਕੀ ਨਿਆਈ॥ਸਾਕਤ ਥਾਨ ਭਰਿਸਟ ਫਿਰਾਹੀ ॥੫॥ ਬਿਨੁ ਸਿਮਰਨ ਕੂਕਰ[੨] ਹਰਕਾਇਆ॥ਸਾਕਤ ਲੋਭੀ ਬੰਧੁ ਨ ਪਾਇਆ ॥੬॥ ਬਿਨੁ ਸਿਮਰਨ ਹੈ ਆਤਮਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥ ਜਿਸੁ ਭਇਆ ਕ੍ਰਿਪਾਲੁ, ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥

ਸਲੋਕੁ ਮ: ੩ (ਵਡਹੰਸ ਕੀ ਵਾਰ ਮਹਲਾ ੪) [੫੯੧]

ਬਿਨੁ ਸਤਿਗੁਰ ਸੇਵੇ ਜਗਤੁ ਮੁਆ, ਬਿਰਥਾ ਜਨਮੁ ਗਵਾਇ ॥
ਦੂਜੈ ਭਾਇ ਅਤਿ ਦੁਖੁ ਲਗਾ, ਮਰਿ ਜੰਮੈ ਆਵੈ ਜਾਇ ॥
ਵਿਸਟਾ ਅੰਦਰਿ ਵਾਸੁ ਹੈ, ਫਿਰਿ ਫਿਰਿ ਜੂਨੀ ਪਾਇ ॥
ਨਾਨਕ ਬਿਨੁ ਨਾਵੈ ਜਮੁ ਮਾਰਸੀ, ਅੰਤਿ ਗਇਆ ਪਛੁਤਾਇ ॥੧॥ (੧੫)

ਗਉੜੀ ਮਹਲਾ ੫ [੧੮੮]

ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ ॥੧॥ ਮਰਿ ਨ ਜਾਹੀ, ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥੧॥ਰਹਾਉ॥ ਖਾਤ ਪੀਤ ਖੇਲਤ ਹਸਤ ਬਿਸਥਾਰ[੪] ॥ ਕਵਨ ਅਰਥ ਮਿਰਤਕ ਸੀਗਾਰ ॥੨॥ ਜੋ ਨ ਸੁਨਹਿ ਜਸੁ ਪਰਮਾਨੰਦਾ॥ਪਸੁ ਪੰਖੀ ਤ੍ਰਿਗਦ[੫] ਜੋਨਿ ਤੇ ਮੰਦਾ ॥੩॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥

---

੧. ਕਾਂ ਦੇ ਮੂੰਹ ਵਾਲੇ ਹਨ, ਜਿਨ੍ਹਾਂ ਦਾ ਵਾਸਾ ਗੰਦਗੀ ਵਿਚ ਹੈ । ੨. ਕੁੱਤਾ । ੩. ਖੋਤੇ ਵਾਂਗ । ੪. ਬਹੁਤਾ । ੫. ਟੇਢੀਆਂ ਜੂਨਾਂ, ਭਾਵ ਕੀੜੇ-ਮਕੌੜੇ ।

ਜੈਤਸਰੀ ਮਹਲਾ ੯ [੭੦੨-੩]

ਭੂਲਿਓ ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚ ਲਗਿ, ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥ ਸਮਝ ਨ ਪਰੀ ਬਿਖੈ ਰਸ ਰਚਿਓ, ਜਸੁ ਹਰਿ ਕੋ ਬਿਸਰਾਇਓ ॥ ਸੰਗਿ ਸੁਆਮੀ ਸੋ ਜਾਨਿਓ ਨਾਹਿਨ, ਬਨੁ ਖੋਜਨ ਕਉ ਧਾਇਓ ॥੧॥ ਰਤਨੁ ਰਾਮੁ ਘਟ ਹੀ ਕੇ ਭੀਤਰਿ, ਤਾ ਕੋ ਗਿਆਨੁ ਨ ਪਾਇਓ ॥ ਜਨ ਨਾਨਕ ਭਗਵੰਤ ਭਜਨ ਬਿਨੁ, ਬਿਰਥਾ ਜਨਮੁ ਗਵਾਇਓ ॥੨॥੧॥

ਬਸੰਤੁ ਮਹਲਾ ੯ [੧੧੮੬-੮੭]

ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ਰਹਾਉ॥ ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥ ਧਨੁ ਦਾਰਾ[1] ਸੰਪਤਿ[2] ਗ੍ਰੇਹ[3] ਕਛੁ ਸੰਗਿ ਨ ਚਾਲੈ ਸਮਝਿ ਲੇਹੁ ॥੨॥ ਇਕ ਭਗਤਿ ਨਾਰਾਇਨ ਹੋਇ ਸੰਗਿ ॥ ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥

# ਸੁਖ ਨਾਹੀ ਰੇ ਹਰਿ ਭਗਤਿ ਬਿਨਾ

ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ, ਸਚਾ ਸੋਇ ॥
[4]ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥
ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥ [੨੨੨]

[ਗਉੜੀ ਗੁਆਰੇਰੀ ਮਹਲਾ ੧

ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ, ਬਿਨੁ ਹਰਿ ਛੂਟਨੁ ਨਾਹਿ ॥
ਨਾਨਕ ਤਿਹ ਬੰਧਨ ਕਟੇ, ਗੁਰ ਕੀ ਚਰਨੀ ਪਾਹਿ ॥੧॥ (੪੩) [੨੫੯]

---

੧. ਇਸਤਰੀ । ੨. ਪਦਾਰਥ । ੩. ਘਰ । ੪. ਉਹ ਸਾਰੇ ਖਰਾਬ ਹੋਏ, ਜਿਹੜੇ ਦਵੈਤਾ ਵਿਚ ਲਗੇ ।

ਰਾਗੁ ਗਉੜੀ ਚੇਤੀ ਮਹਲਾ ੫ [੨੧੦]

ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥ਜੀਤਿ ਜਨਮੁ ਜਨਮੁ ਇਹੁ ਰਤਨੁ ਅਮੋਲਕੁ,ਸਾਧ ਸੰਗਤਿ ਜਪਿ ਇਕ ਖਿਨਾ ॥੧॥ਰਹਾਉ॥ ਸੁਤ[੧] ਸੰਪਤਿ[੨] ਬਨਿਤਾ[੩] ਬਿਨੋਦ[੪] ॥ ਛੋਡਿ ਗਏ ਬਹੁ ਲੋਗ ਭੋਗ ॥੧॥ਹੈਵਰ[੫] ਗੈਵਰ[੬] ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥੨॥ ਚੋਆ[੭] ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥੩॥ ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥

ਗਉੜੀ ਗੁਆਰੇਰੀ ਮਹਲਾ ੫ [੧੭੯]

ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥ ਮਹਰ[੮] ਮਲੂਕ[੯] ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥ ਸੋ ਸੁਖੁ ਮੋਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ਰਹਾਉ॥ [੧੦]ਅਸੁ ਪਵਨ ਹਸਤਿ[੬] ਅਸਵਾਰੀ ॥ ਚੋਆ[੭] ਚੰਦਨੁ ਸੇਜ ਸੁੰਦਰਿ ਨਾਰੀ ॥ ਨਟ ਨਾਟਿਕ [੧੧]ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥ ਤਖਤੁ ਸਭਾ ਮੰਡਨ[੧੨] ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥ [੧੩]ਆਖੇੜ ਬਿਰਤਿ ਰਾਜਨ ਕੀ ਲੀਲਾ॥ਮਨੁ ਨ ਸੁਹੇਲਾ [੧੪]ਪਰਪੰਚੁ ਹੀਲਾ ॥੩॥ ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨਦੁ ਲਹਿਆ ॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥ ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧ ਸੰਗਿ ਮੇਲਾ ॥੧॥ਰਹਾਉ ਦੂਜਾ ॥੧੨॥੮੧॥

ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧ [੧੪]

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ॥ ਕਸਤੂਰਿ ਕੁੰਗੂ[੧੫] ਅਗਰਿ[੧੬] ਚੰਦਨਿ,ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥

---

੧. ਪੁਤਰ । ੨. ਪਦਾਰਥ । ੩. ਇਸਤ੍ਰੀ । ੪. ਰੰਗ ਰਲੀਆਂ । ੫. ਘੋੜੇ । ੬. ਹਾਥੀ । ੭. ਅਤਰ । ੮. ਚੌਧਰੀ । ੯. ਬਾਦਸ਼ਾਹ । ੧੦. ਹਵਾ ਵਾਂਗ ਤੇਜ਼ ਘੋੜੇ । ੧੧. ਥੀਏਟਰਾਂ ਵਿਚ ਗਾਣੇ ਸੁਣੇ । ੧੨. ਸਜਾਵਟ । ੧੩. ਸ਼ਿਕਾਰ ਦਾ ਸ਼ੌਂਕ : ੧੪. ਸਾਰਾ ਯਤਨ ਨਿਰੀ ਠੱਗੀ ਹੈ । ੧੫. ਕੇਸਰ । ੧੬. ਸੁਗੰਧੀ ।

ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ ॥੧॥ਰਹਾਉ॥ ਧਰਤੀ ਤ ਹੀਰੇ ਲਾਲ ਜੜਤੀ ,ਪਲਘਿ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੨॥ ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੩॥ ਸੁਲਤਾਨੁ ਹੋਵਾ ਮੇਲਿ[1] ਲਸਕਰ, ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥੧॥ ਗਉੜੀ ਮਹਲਾ ੧ [੨੨੫]

ਚੋਆ ਚੰਦਨੁ ਅੰਕਿ ਚੜਾਵਉ ॥ [2]ਪਾਟ ਪਟੰਬਰ ਪਹਿਰਿ ਹਢਾਵਉ ॥ ਬਿਨੁ ਹਰਿਨਾਮ ਕਹਾਸੁਖੁ ਪਾਵਉ ॥੧॥ ਕਿਆ ਪਹਿਰਉ ਕਿਆ ਓਢਿ ਦਿਖਾਵਉ ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ਰਹਾਉ॥ ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ[3], ਫੂਲ ਗੁਲਾਲਾ ॥ ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥ ਨੈਨ ਸਲੋਨੀ ਸੁੰਦਰ ਨਾਰੀ ॥ ਖੋੜ[4] ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥ ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥ ਬਿਨੁ ਹਰਿਨਾਮ ਸੁ ਦੇਹ ਦੁਖਾਲੀ ॥੪॥ ਹੈਵਰ[5] ਗੈਵਰ[6] ਨੇਜੇ ਵਾਜੇ ॥ ਲਸਕਰ ਨੇਬ[7] ਖਵਾਸੀ[8] ਪਾਜੇ[9] ॥ ਬਿਨੁ ਜਗਦੀਸ ਝੂਠੇ ਦਿਵਾਜੇ[9] ॥੫॥ ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥ ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥ ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥ ਪ੍ਰਣਵਤਿ ਨਾਨਕੁ ਸਰਣਿ ਤੁਮਾਰੀ ॥੮॥੧੦॥ ਭੈਰਉ ਮਹਲਾ ੫ [੧੧੪੭]

ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ ਸੁਖੁ ਨਾਹੀ ਬਹੁ ਦੇਸ ਕਮਾਏ ॥

੧. ਇਕੱਠਾ ਕਰ ਕੇ । ੨. ਰੇਸ਼ਮ ਤੇ ਰੇਸ਼ਮੀ ਕਪੜੇ । ੩. ਤੁਲਾਈ । ੪. ਸੋਲਾਂ । ੫. ਘੋੜੇ । ੬. ਹਾਥੀ । ੭. ਨਾਇਬ । ੮. ਅਹਿਲਕਾਰ । ੯. ਦਿਖਾਵੇ ।

ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥ ਸੁਖ ਸਹਜ ਆਨੰਦ ਲਹਹੁ ॥ ਸਾਧ ਸੰਗਤਿ ਪਾਈਐ ਵਡਭਾਗੀ, ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ਰਹਾਉ॥ ਬੰਧਨ ਮਾਤ ਪਿਤਾ ਸੁਤ ਬਨਿਤਾ ॥ ਬੰਧਨ ਕਰਮ ਧਰਮ ਹਉ ਕਰਤਾ ॥ ਬੰਧਨ ਕਾਟਨਹਾਰੁ ਮਨਿ ਵਸੈ ॥ ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥ ਸਭਿ ਜਾਚਕ ਪ੍ਰਭ ਦੇਵਨਹਾਰ ॥ ਗੁਣ ਨਿਧਾਨ ਬੇਅੰਤ ਅਪਾਰ ॥ ਜਿਸਨੋ ਕਰਮੁ[1] ਕਰੇ ਪ੍ਰਭੁ ਅਪਨਾ ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥ ੩ ॥ ਗੁਰ ਅਪਨੇ ਆਗੈ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ ॥ ਕਹੁ ਨਾਨਕ ਤੁਮਰੀ ਸਰਣਾਈ ॥ ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੯॥੪੧॥

੧. ਬਖਸ਼ਸ਼ ।

ਮ: ੫ (ਗਉੜੀ ਵਾਰ ਮ: ੫) [੩੨੨]

ਜੀਵਨ ਪਦੁ ਨਿਰਬਾਣੁ, ਇਕੋ ਸਿਮਰੀਐ ॥ ਦੂਜੀ ਨਾਹੀ ਜਾਇ, ਕਿਨਿ ਬਿਧਿ ਧੀਰੀਐ ॥ ਡਿਠਾ ਸਭੁ ਸੰਸਾਰੁ, ਸੁਖੁ ਨ ਨਾਮ ਬਿਨੁ ॥ ਤਨੁ ਧਨੁ ਹੋਸੀ ਛਾਰੁ, ਜਾਣੈ ਕੋਇ ਜਨੁ ॥ ਰੰਗ ਰੂਪ ਰਸ ਬਾਦਿ, ਕਿ ਕਰਹਿ ਪਰਾਣੀਆ ॥ ਜਿਸੁ ਭੁਲਾਏ ਆਪਿ, ਤਿਸੁ ਕਲ ਨਹੀ ਜਾਣੀਆ ॥ ਰੰਗਿ ਰਤੇ ਨਿਰਬਾਣੁ, ਸਚਾ ਗਾਵਹੀ ॥ ਨਾਨਕ ਸਰਣਿ ਦੁਆਰਿ, ਜੇ ਤੁਧੁ ਭਾਵਹੀ ॥੨॥੧੯॥

ਸੂਹੀ ਮਹਲਾ ੫ [੭੬੧-੬੨]

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥ ੧ ॥ ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥ ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥ ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥ ਸੁਖੁ ਨ ਪਾਇਨ੍ਹਿ ਮੂਲਿ, ਨਾਮ ਵਿਛੁੰਨਿਆ ॥੨॥ ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥ ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ ਨਾਮ ਬਿਨਾ ਸੁਖੁ ਨਾਹੀ ਸਰਪਰ ਹਾਰਿਆ॥੪॥ ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ॥ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥ ਜਿਨ੍ਹ ਕਉ ਭਏ ਦਇਆਲ,ਤਿਨ ਸਾਧੂ ਸੰਗੁ ਭਇਆ ॥ ਅੰਮ੍ਰਿਤੁ ਹਰਿ ਕਾ ਨਾਮੁ,ਤਿਨੀ ਜਨੀ ਜਪਿ ਲਇਆ ॥੬॥ ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ॥ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥

ਵਿਸਰੁ ਨਾਹੀ ਦਾਤਾਰ, ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ ॥੯॥੨॥੫॥

ਭੈਰਉ ਮਹਲਾ ੫ [੧੧੪੯]

ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥ ਹਰਿ ਸਿਮਰਨੁ ਛਾਡਿ ਪਰਮਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥੧॥ ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥ ਜਨਮ ਜਨਮ ਕੀ ਮੈਲੁ ਉਤਾਰੈ, ਬੰਧਨ ਕਾਟਿ ਹਰਿ ਸੰਗ ਮਿਲਾਇ ॥੧॥ਰਹਾਉ॥ ਤੀਰਥਿ ਨਾਇ ਕਹਾ ਸੁਚਿ ਸੈਲੁ[1] ॥ ਮਨ ਕਉ ਵਿਆਪੈ ਹਉਮੈ ਮੈਲੁ ॥ ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ[2] ॥੨॥ ਬਿਨੁ ਖਾਏ [3]ਬੂਝੈ ਨਹੀ ਭੂਖ ॥ ਰੋਗੁ ਜਾਇ ਤਾਂ ਉਤਰਹਿ ਦੂਖ ॥ ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥ ਜਿਨਿ ਪ੍ਰਭਿ ਕੀਨਾ, ਸੋ ਪ੍ਰਭੁ ਨਹੀ ਜਾਪਿਆ ॥੩॥ ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ ॥ ਧਨੁ ਹਰਿ ਭਗਤਿ ਧਨੁ ਕਰਣੈਹਾਰ ॥ ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥੩੨॥੪੫॥

ਆਸਾ ਘਰੁ ੩ ਮਹਲਾ ੫ [੩੭੯-੮੦]

ਰਾਜ ਮਿਲਕ ਜੋਬਨ ਗ੍ਰਿਹ ਸੋਭਾ, ਰੂਪਵੰਤੁ ਜੋੁਆਨੀ ॥ ਬਹੁਤੁ ਦਰਬੁ ਹਸਤੀ[4] ਅਰੁ ਘੋੜੇ,ਲਾਲ ਲਾਖ [5]ਬੈ ਆਨੀ॥ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥ ਕਾਹੇ ਏਕ ਬਿਨਾ ਚਿਤੁ ਲਾਈਐ॥ ਊਠਤ ਬੈਠਤ ਸੋਵਤ ਜਾਗਤ, ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥ ਮਹਾ ਬਚਿਤ੍ਰ ਸੁੰਦਰ ਆਖਾੜੇ, ਰਣ ਮਹਿ ਜਿਤੇ ਪਵਾੜੇ[6] ॥ ਹਉ ਮਾਰਉ, ਹਉ ਬੰਧਉ, ਛੋਡਉ, ਮੁਖ ਤੇ ਏਵ ਬਬਾੜੇ ॥ ਆਇਆ ਹੁਕਮੁ ਪਾਰਬ੍ਰਹਮ ਕਾ, ਛੋਡਿ ਚਲਿਆ ਏਕ ਦਿਹਾੜੇ ॥੨॥ ਕਰਮ ਧਰਮ ਜੁਗਤਿ ਬਹੁ ਕਰਤਾ,ਕਰਣੈਹਾਰੁ ਨ ਜਾਨੈ ॥ ਉਪਦੇਸੁ ਕਰੈ, ਆਪਿ ਨ ਕਮਾਵੈ, ਤਤੁ ਸਬਦੁ ਨ ਪਛਾਨੈ ॥ ਨਾਂਗਾ ਆਇਆ ਨਾਂਗੋ ਜਾਸੀ, ਜਿਉ ਹਸਤੀ[4] ਖਾਕੁ ਛਾਨੈ ॥੩॥ ਸੰਤ ਸਜਨ ਸੁਨਹੁ ਸਭਿ ਮੀਤਾ, ਝੂਠਾ ਏਹੁ ਪਸਾਰਾ ॥ ਮੇਰੀ ਮੇਰੀ ਕਰਿ ਕਰਿ ਡੂਬੇ, ਖਪਿ ਖਪਿ ਮੁਏ ਗਵਾਰਾ ॥ ਗੁਰ ਮਿਲਿ ਨਾਨਕ ਨਾਮੁ ਧਿਆਇਆ, ਸਾਚਿ ਨਾਮਿ ਨਿਸਤਾਰਾ ॥੪॥੧॥੩੮॥

---

੧. ਪੱਥਰ-ਚਿੱਤ । ੨. ਗੱਠਾ, ਬੋਝ । ੩. ਦੂਰ ਨਹੀਂ ਹੁੰਦੀ । ੪. ਹਾਥੀ । ੫. ਮੁੱਲ ਖਰੀਦੇ । ੬. ਝਗੜੇ ।

(ਸੋਰਠਿ ਕਬੀਰ ਜੀ) [੬੫੫-੫੬]

ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥ ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰਬਾਰਾ ॥੧॥ ਰਹਾਉ॥ ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥ ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥ ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥੩॥੭॥

ਬਿਲਾਵਲੁ ਮਹਲਾ ੫ [੮੨੧-੨੨]

ਬਿਨੁ ਹਰਿ ਕਾਮਿ ਨ ਆਵਤ ਹੇ ॥ ਜਾ ਸਿਉ ਰਾਚਿ ਮਾਚਿ ਤੁਮ ਲਾਗੇ, ਓਹ [1]ਮੋਹਨੀ ਮੋਹਾਵਤ ਹੇ ॥੧॥ ਰਹਾਉ॥ ਕਨਿਕ ਕਾਮਨੀ, ਸੇਜ ਸੋਹਨੀ, ਛੋਡਿ ਖਿਨੈ ਮਹਿ ਜਾਵਤ ਹੇ ॥ ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ, ਬਿਖੈ ਠਗਉਰੀ ਖਾਵਤ ਹੇ॥੧॥ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ,ਪਾਵਕੁ ਤਲੈ ਜਰਾਵਤ ਹੇ ॥ ਐਸੇ ਗੜ ਮਹਿ ਐਠਿ ਹਠੀਲੋ,ਫੂਲਿ ਫੂਲਿ ਕਿਆ ਪਾਵਤ ਹੇ ॥੨॥ ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ॥ਦ੍ਰਿਸਟਿ ਨ ਆਵਹਿ ਅੰਧ ਅਗਿਆਨੀ,ਸੋਇ ਰਹਿਓ ਮਦ ਮਾਵਤ ਹੇ ॥੩॥ ਜਾਲੁ ਪਸਾਰਿ ਚੋਗ ਬਿਸਥਾਰੀ,ਪੰਖੀ ਜਿਉ ਫਾਹਾਵਤ ਹੇ ॥ ਕਹੁ ਨਾਨਕ ਬੰਧਨ ਕਾਟਨ ਕਉ, ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥

ਸਾਰਗ ਮਹਲਾ ੫ [੧੨੦੫]

ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥ ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥ ੧॥ਰਹਾਉ॥ ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ, ਪਰਨਿੰਦਾ ਹਿਤਕਾਰੈ ॥ ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ[2] ਪਾਵਕੁ ਜਾਰੈ ॥੧॥ ਕਾਲਰ ਪੋਟ ਉਠਾਵੈ ਮੂੰਡਹਿ,ਅੰਮ੍ਰਿਤੁ ਮਨ ਤੇ ਡਾਰੈ॥ਓਢੈ ਬਸਤ੍ਰ ਕਾਜਰ[3]ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ॥੨॥ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥ਗਿਰਿਓ ਜਾਇ ਰਸਾਤਲਿ ਪਰਿਓ [4]ਛਿਟੀ ਛਿਟੀ ਸਿਰ ਭਾਰੈ ॥੩॥ ਨਿਰਵੈਰੈ ਸੰਗਿ ਵੈਰੁ ਰਚਾਏ,ਪਹੁਚਿ ਨ ਸਕੈ ਗਵਾਰੈ ॥ ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ॥੪॥੧੦॥

[1].ਮਾਇਆ ਠੱਗਦੀ ਹੈ । ੨.ਬੂਹੇ ਅਗੇ । ੩.ਸੁਰਮੇ।੪.ਟੋਟੇ ।

# ਇਸੁ ਮਨ ਕਉ ਕੋਈ ਖੋਜਹੁ ਭਾਈ

ਬਾਵਨ ਅਖਰੀ ਕਬੀਰ ਜੀਉ [੩੪੨]

ਮਮਾ [੧]ਮੂਲ ਗਹਿਆ ਮਨੁ ਮਾਨੈ ॥ ਮਰਮੀ[੨] ਹੋਇ ਸੁ ਮਨ ਕਉ ਜਾਨੈ ॥
ਮਤ ਕੋਈ ਮਨ ਮਿਲਤਾ ਬਿਲਮਾਵੈ[੩] ॥ ਮਗਨ ਭਇਆ ਤੇ ਸੋ ਸਚੁ ਪਾਵੈ ॥੩੧॥

ਮਮਾ ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ, ਮਨ ਸਾ[੪] ਮਿਲਿਆ ਨ ਕੋਇ ॥੩੨॥

ਇਹੁ ਮਨੁ ਸਕਤੀ[੫], ਇਹੁ ਮਨੁ ਸੀਉ[੬] ॥ ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ[੭] ਜਉ ਉਨਮਨਿ[੮] ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥

ਸਲੋਕ ॥ ਕਬੀਰ ਮੁਕਤਿ ਦੁਆਰਾ ਸੰਕੁਰਾ[੯], [੧੦]ਰਾਈ ਦਸਏਂ, ਭਾਇ ॥
ਮਨੁ ਤਉ ਮੈਗਲੁ[੧੧], ਹੋਇ ਰਹਿਓ, ਨਿਕਸੋ ਕਿਉ ਕੈ ਜਾਇ ॥੫੮॥ [੧੩੬੭]

ਮ: ੩ ॥ ਮਨੁ ਕੁੰਚਰੁ[੧੧], ਪੀਲਕੁ[੧੨] ਗੁਰੂ, ਗਿਆਨੁ ਕੁੰਡਾ, ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ, ਫਿਰਿ ਫਿਰਿ ਉਝੜਿ ਪਾਇ ॥੨॥ [੫੧੬]

---

੧. ਮੂਲ ਵਾਹਿਗੁਰੂ ਨੂੰ ਪਕੜਨ ਨਾਲ ਹੀ। ੨. ਭੇਤੀ। ੩ ਦੇਰੀ ਕਰੇ। ੪. ਵਰਗਾ। ੫. ਮਾਦੀ ਸਮਰਥਾ। ੬. ਚੇਤਨ। ੭. ਉੱਚਾ ਲਿਜਾ ਕੇ। ੮. ਤੁਰੀਆ ਬਿਵਸਥਾ ਵਿਚ। ੯. ਤੰਗ। ੧੦. ਰਾਈ ਦੇ ਦਾਣੇ ਦਾ ਦਸਵਾਂ ਹਿਸਾ। ੧੧. ਹਾਥੀ। ੧੨. ਮਹਾਵਤ।

ਸਲੋਕੁ ਮ: ੩ ॥ ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ, ਕਾਲਾ ਹੋਆ ਸਿਆਹੁ ॥ ਖੰਨਲੀ[1]
ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣਿ ਪਾਹੁ ॥ ਗੁਰ ਪਰਸਾਦੀ ਜੀਵਤੁ ਮਰੈ, ਉਲਟੀ
ਹੋਵੈ ਮਤਿ ਬਦਲਾਹੁ ॥ ਨਾਨਕ ਮੈਲੁ ਨ ਲਗਈ, ਨਾ ਫਿਰਿ ਜੋਨੀ ਪਾਹੁ ॥੧॥ (੨੨) [੬੫੧]

ਮ: ੩ ॥ ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥ ਜੇ ਰਾਚੈ ਸਚ ਰੰਗਿ, ਗੂੜੈ ਰੰਗਿ
ਅਪਾਰ ਕੈ ॥ ਨਾਨਕ ਗੁਰ ਪਰਸਾਦੀ ਛੁਟੀਐ ॥ ਜੇ ਚਿਤੁ ਲਗੈ ਸਚਿ ॥੨॥ (੭) [੧੦੮੮]

ਸਲੋਕ ਮ: ੯ ॥ ਮਨੁ ਮਾਇਆ ਮਹਿ ਫਧਿ ਰਹਿਓ, ਬਿਸਰਿਓ ਗੋਬਿੰਦ ਨਾਮ ॥
ਕਹੁ ਨਾਨਕ ਬਿਨੁ ਹਰਿ ਭਜਨ, ਜੀਵਨ ਕਉਨੇ ਕਾਮ ॥੩੦॥ [੧੪੨੭]

ਸਲੋਕ ਮ: ੯ ॥ ਮਨੁ ਮਾਇਆ ਮੈ ਰਮਿ ਰਹਿਓ, ਨਿਕਸਤ ਨਾਹਿਨ ਮੀਤ ॥
ਨਾਨਕ ਮੂਰਤਿ, ਚਿਤਰ[2] ਜਿਉ, ਛਾਡਿਤ ਨਾਹਨਿ ਭੀਤ[3] ॥੩੭॥ [੧੪੨੮]

ਭੈਰਉ ਮਹਲਾ ੩ [੧੧੨੮-੨੯]

ਸੋ ਮੁਨਿ[4]ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉਨਿਧਿ ਪਾਈ ॥੧॥ਰਹਾਉ॥ ਮੂਲੁ[5] ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ ॥੨॥ ਇਸੁ ਮਨ ਤੇ ਸਭ ਪਿੰਡ [6]ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥ ਕਰਮੁ ਹੋਵੈ, ਗੁਰੁ ਕਿਰਪਾ ਕਰੈ ॥ ਇਹੁ ਮਨੁ ਜਾਗੈ,ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭਿ ਮਹਿ ਵਸੈ ਅਤੀਤੁ[7] ਅਨਰਾਗੀ[8] ॥੫॥ ਕਹਤੁ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥

---

੧. ਤੇਲੀਆਂ ਦੀ ਥਿੰਦੀ ਲੀਰ। ੨. ਚਿਤਰੀ, ਉਕਰੀ ਹੋਈ। ੩. ਕੰਧ। ੪. ਮਹਾਤਮਾ। ੫. ਮੋਹ ਦਾ ਮੁੱਢ, ਅਗਿਆਨ। ੬. ਸਰੀਰ। ੭. ਨਿਰਲੇਪ ਹੋ ਕੇ। ੮. ਤੇ ਪ੍ਰੀਤਵਾਨ ਹੋ ਕੇ।

ਮਲਾਰ ਮਹਲਾ ੩ ਘਰੁ ੨ [੧੨੬੧]

ਇਹੁ ਮਨੁ ਗਿਰਹੀ[1] ਕਿ ਇਹੁ ਮਨੁ ਉਦਾਸੀ ॥ ਕਿ ਇਹੁ ਮਨੁ ਅਵਰਨੁ[2] ਸਦਾ ਅਵਿਨਾਸੀ ॥੧॥ ਕਿ ਇਹੁ ਮਨੁ ਚੰਚਲੁ, ਕਿ ਇਹੁ ਮਨੁ ਬੈਰਾਗੀ ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ, ਉਠਾਵਹਿ ਭਾਰੁ ॥੧॥ਰਹਾਉ॥ ਮਾਇਆ ਮਮਤਾ ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥ ਗੁਰ ਪਰਸਾਦੀ ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥੨॥ ਸੋ ਪੰਡਿਤੁ, ਜੋ ਤਿਹਾਂ ਗੁਣਾਂ ਕੀ ਪੰਡ ਉਤਾਰੈ ॥ ਅਨਦਿਨੁ ਏਕੋ ਨਾਮੁ ਵਖਾਣੈ ॥ ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥ ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥੩॥ ਸਭਨਾ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥ ਜਾ ਕਉ ਬਖਸੇ ਮੇਲੇ ਸੋਇ ॥ ਐਥੈ ਓਥੈ ਸਦਾ ਸੁਖੁ ਹੋਇ ॥੪॥ ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾਂ ਕਉ ਕਿਰਪਾ ਹੋਇ ॥ ਅਨਦਿਨੁ ਹਰਿ ਗੁਣ ਗਾਵੈ ਸੋਇ ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥

ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ [੩੩੦]

ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥ ਬਿਖਿਆ[3] ਅਜਹੁ ਸੁਰਤਿ ਸੁਖ ਆਸਾ ॥ ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ਰਹਾਉ॥ ਇਸੁ ਸੁਖ ਤੇ ਸਿਵਬ੍ਰਹਮ ਡਰਾਨਾ ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥ ਸਨਕਾਦਿਕ[4] ਨਾਰਦ ਮੁਨਿ ਸੇਖਾ[5]॥ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥ ਇਸੁ ਮਨੁ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥੪॥ ਗੁਰਪਰਸਾਦੀ ਜੈਦੇਉ ਨਾਮਾ ॥ ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ ॥੫॥ ਇਸੁ ਮਨ ਕਉ ਨਹੀ ਆਵਨ ਜਾਨਾ॥ਜਿਸ ਕਾ ਭਰਮੁ ਗਇਆ, ਤਿਨਿ

੧. ਗ੍ਰਿਹਸਤੀ । ੨. ਜਾਤ–ਪਾਤ ਰੰਗ–ਰੂਪ ਤੋਂ ਰਹਿਤ । ੩. ਵਿਸ਼ਿਆਂ ਵਿਚ । ੪. ਬ੍ਰਹਮਾਂ ਦੇ ਪੁੱਤਰ । ੫. ਸ਼ੇਸ਼ਨਾਗ ।

ਸਾਚੁ ਪਛਾਨਾ ॥੬॥ ਇਸੁ ਮਨੁ ਕਉ ਰੂਪੁ ਨ ਰੇਖਿਆ[੧] ਕਾਈ ॥ ਹੁਕਮੇ ਹੋਇਆ, ਹੁਕਮੁ ਬੂਝਿ ਸਮਾਈ ॥੭॥ ਇਸ ਮਨ ਕਾ ਕੋਈ ਜਾਨੈ ਭੇਉ[੨] ॥ ਇਹ ਮਨਿ[੩] ਲੀਣ ਭਏ ਸੁਖਦੇਉ ॥੮॥ ਜੀਉ[੪] ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥

ਧਨਾਸਰੀ ਮਹਲਾ ੩ [੬੬੫]

ਮਨੁ ਮਰੈ[੫] ਧਾਤੁ[੬] ਮਰਿ ਜਾਇ ॥ ਬਿਨੁ ਮਨ ਮੂਏ, ਕੈਸੇ ਹਰਿ ਪਾਇ ॥ ਇਹੁ ਮਨੁ ਮਰੈ, ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥ ਜਿਸ ਨੋ ਬਖਸੇ, ਹਰਿ ਦੇ ਵਡਿਆਈ ॥ ਗੁਰਪਰਸਾਦਿ ਵਸੈ ਮਨਿ ਆਈ ॥ਰਹਾਉ॥ ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨ ਮੈ[੭] ਮਤੁ[੮] ਮੈਗਲ[੯] ਮਿਕਦਾਰਾ[੧੦]॥ਗੁਰੁ ਅੰਕਸੁ[੧੧] ਮਾਰਿ ਜੀਵਾਲਣਹਾਰਾ ॥੨॥ ਮਨੁ ਅਸਾਧੁ ਸਾਧੈ ਜਾਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ਹਉਮੈ ਵਿਚਹੁ ਤਜੇ ਵਿਕਾਰ ॥੩॥ ਜੋ ਧੁਰਿ ਰਖਿਅਨੁ ਮੇਲਿ ਮੇਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥ ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥

ਗਉੜੀ ਗੁਆਰੇਰੀ ਮਹਲਾ ੧ [੨੨੨]

ਨਾ ਮਨੁ ਮਰੈ, ਨ ਕਾਰਜੁ ਹੋਇ ॥ ਮਨੁ ਵਸਿ ਦੂਤਾ[੧੨] ਦੁਰਮਤਿ ਦੋਇ[੧੩] ॥ ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥ ਨਿਰਗੁਣ ਰਾਮੁ ਗੁਣਹ ਵਸਿ ਹੋਇ ॥ ਆਪੁ ਨਿਵਾਰਿ ਬੀਚਾਰੇ ਸੋਇ ॥੧॥ਰਹਾਉ॥ ਮਨੁ ਭੂਲੋ, ਬਹੁ ਚਿਤੈ[੧੪] ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥ ਮਨੁ ਮਾਨੈ ਹਰਿ ਏਕੰਕਾਰੁ ॥੨॥ ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ ਰਹੈ ਨ ਠਾਇ ॥ ਹਰਿ ਭਜੁ ਪ੍ਰਾਣੀ ਰਸਨ ਰਸਾਇ॥੩॥[੧੫]ਗੈਵਰ ਹੈਵਰ ਕੰਚਨ

---

੧. ਚਕ੍ਰ-ਚਿਹਨ । ੨. ਭੇਦ । ੩. ਮਨ ਰਾਹੀਂ । ੪. ਆਤਮਾ । ੫. ਵੱਸ ਆ ਜਾਵੇ । ੬. ਧਾਉਣਾ, ਤ੍ਰਿਸ਼ਨਾ । ੭. ਸ਼ਰਾਬ । ੮. ਮਸਤ । ੯. ਹਾਥੀ । ੧੦. ਵਾਂਗ, ਮਨ ਹੰਕਾਰ ਰੂਪੀ ਸ਼ਰਾਬ ਨਾਲ ਹਾਥੀ ਵਾਂਗ ਮਸਤ ਹੈ । ੧੧. ਕੁੰਡਾ । ੧੨. ਪੰਜਾਂ ਕਾਮਾਦਕਾਂ ਦੇ । ੧੩. ਦਵੈਤਾ । ੧੪. ਚਿਤਵਦਾ ਹੈ । ੧੫. ਹਾਥੀ, ਘੋੜੇ ਤੇ ਸੋਨਾ ।

ਸੁਤ ਨਾਰੀ ॥ ਬਹੁ ਚਿੰਤਾ, ਪਿੜ ਚਾਲੇ ਹਾਰੀ ॥ ਜੂਐ ਖੇਲਣੁ [੧]ਕਾਚੀ ਸਾਰੀ ॥੪॥ ਸੰਪਉ[੨] ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ[੩] ਦਰਵਾਰਿ ॥ ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥ ੫ ॥ ਨਦਰਿ ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥ ਬਿਨੁ ਨਾਵੈ ਸਭ ਦੂਖ ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤ ਵਾਸੁ ॥ ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥ ੭ ॥ ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥ ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥

ਆਸਾ ਮਹਲਾ ੧ [੪੧੫]

ਮਨੁ ਮੈਗਲੁ[੪] ਸਾਕਤੁ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥ ਇਤ ਉਤ ਜਾਹਿ [੫]ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥ ਬਿਨੁ ਗੁਰ ਸਬਦੈ ਮਨੁ ਨਹੀ ਠਉਰਾ[੬] ॥ ਸਿਮਰਹੁ ਰਾਮ ਨਾਮੁ ਅਤਿ ਨਿਰਮਲੁ, ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ ॥ ਇਹੁ ਮਨੁ ਮੁਗਧੁ, ਕਹਹੁ, ਕਿਉ ਰਹਸੀ ॥ ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥ ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ[੭] ਮਾਰੇ, ਸਚੁ ਪੇਲੈ ॥੨॥ ਇਹੁ ਮਨੁ ਕਰਮਾ, ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥ ਸਾਕਤੁ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥੩॥ ਗੁਰਮੁਖਿ ਮਨੁ ਅਸਥਾਨੇ[੬] ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ ਇਹੁ ਮਨੁ ਜੋਗੀ, ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ ॥੪॥ ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥ ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥ ਇਹੁ ਮਨੁ ਰਾਜਾ, ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥ ਮਾਰੇ ਪੰਚ ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥੬॥ ਗੁਰਮੁਖਿ ਰਾਗ ਸੁਆਦ ਅਨ[੮] ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨਿ ਭਏ

੧. ਨਰਦਾਂ ਕੱਚੀਆਂ ਰਹਿੰਦੀਆਂ ਹਨ, ਭਾਵ ਜੀਵਨ ਦੀ ਬਾਜ਼ੀ ਹਾਰ ਜਾਂਦੀ ਹੈ। ੨. ਧਨ। ੩. ਖੜੇ। ੪. ਹਾਥੀ। ੫. ਕਾਲ ਦਾ ਦਬਾਇਆ ਹੋਇਆ। ੬. ਟਿਕਾਣੇ। ੭. ਦੁਖਦਾਈ। ੮. ਹੋਰ।

ਨਿਰੰਕਾਰੀ ॥੭॥ ਇਹੁ ਮਨੁ ਨਿਰਮਲੁ [1]ਦਰਿ ਘਰਿ ਸੋਈ ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥ ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥੮॥ ਰਾਮ ਰਸਾਇਣਿ ਇਹੁ ਮਨੁ ਮਾਤਾ ॥ [2]ਸਰਬ ਰਸਾਇਣੁ ਗੁਰਮੁਖਿ[3] ਜਾਤਾ ॥ ਭਗਤਿ ਹੇਤੁ ਗੁਰ ਚਰਣ ਨਿਵਾਸਾ ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥੯॥੮॥

ਆਸਾ ਮਹਲਾ ੩ ਛੰਤ ਘਰੁ ੩ [੪੪੧]

ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ ॥ ਗੁਰਪਰਸਾਦੀ ਏਕੋ ਜਾਣਹਿ ਤਾਂ [4]ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ, ਵਜੀ ਵਧਾਈ, ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ, ਅਪਣਾ ਮੂਲੁ ਪਛਾਣੁ ॥੫॥

ਮਨ ਤੂੰ [5]ਗਾਰਬਿ ਅਟਿਆ, ਗਾਰਬਿ ਲਦਿਆ ਜਾਹਿ ॥ ਮਾਇਆ ਮੋਹਣੀ ਮੋਹਿਆ, ਫਿਰਿ ਫਿਰਿ ਜੂਨੀ ਭਵਾਹਿ ॥ ਗਾਰਬਿ ਲਾਗਾ ਜਾਹਿ ਮੁਗਧ ਮਨ, ਅੰਤਿ ਗਇਆ ਪਛੁਤਾਵਹੇ ॥ ਅਹੰਕਾਰੁ ਤਿਸਨਾ ਰੋਗੁ ਲਗਾ, ਬਿਰਥਾ ਜਨਮੁ ਗਵਾਵਹੇ ॥ ਮਨਮੁਖ ਮੁਗਧ ਚੇਤਹਿ ਨਾਹੀ, ਅਗੈ ਗਇਆ ਪਛੁਤਾਵਹੇ ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ, ਗਾਰਬਿ ਲਦਿਆ ਜਾਵਹੇ ॥੬॥

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ, ਗੁਰਮੁਖਿ[3] ਨਿਮਾਣਾ ਹੋਹੁ ॥ ਅੰਤਰਿ ਅਗਿਆਨੁ ਹਉ ਬੁਧਿ ਹੈ, [6]ਸਚਿ ਸਬਦਿ ਮਲੁ ਖੋਹੁ ॥ ਹੋਹੁ ਨਿਮਾਣਾ ਸਤਿਗੁਰੂ ਅਗੈ, ਮਤ ਕਿਛੁ [7]ਆਪੁ ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ, ਮਤ ਤੂੰ [8]ਆਪਣਾ ਆਪੁ ਗਵਾਵਹੇ ॥ ਸਤਿਗੁਰ ਕੈ ਭਾਣੈ ਕਰਹਿ ਕਾਰ, ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ, ਆਪੁ ਛਡਿ ਸੁਖ ਪਾਵਹਿ,ਮਨ ਨਿਮਾਣਾ ਹੋਇ ਰਹੁ ॥੭॥

---

੧. ਉਸ ਵਾਹਿਗੁਰੂ ਦੀ ਦਰਗਾਹ ਵਿਚ। ੨. ਸਭ ਦੀ ਦਵਾਈ, ਵਾਹਿਗੁਰੂ। ੩. ਸਤਿਗੁਰੂ ਦੀ ਰਾਹੀਂ। ੪. ਕਿਸੇ ਦੂਜੇ ਦਾ ਪਿਆਰ। ੫. ਹੰਕਾਰ ਦਾ ਭਰਿਆ। ੬. ਸੱਚੇ ਗੁਰੂ-ਮੰਤ੍ਰ ਰਾਹੀਂ ਹਉਮੈ ਦੀ ਮੈਲ ਕੱਟ ਕੇ। ੭. ਆਪਣਾ ਆਪ ਨ ਜਣਾ। ੮. ਅਸਲੀਅਤ।

ਬਿਲਾਵਲੁ ਮਹਲਾ ੫ [੮੧੫]

ਕਵਨੁ ਕਵਨੁ ਨਹੀ ਪਤਰਿਆ[੧] ਤੁਮ੍ਰੀ ਪਰਤੀਤਿ ॥ ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ ॥੧॥ ਮਨ ਖੁਟਹਰ[੨] ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ[੩] ॥ ਖਰ[੪] ਕਾ ਪੈਖਰੁ[੫] ਤਉ ਛੁਟੈ, ਜਉ ਊਪਰਿ ਲਾਦਾ ॥੧॥ਰਹਾਉ॥ ਜਪ ਤਪ ਸੰਜਮ ਤੁਮ੍, ਖੰਡੇ[੬], ਜਮ ਕੇ ਦੁਖ ਡਾਂਡ ॥ ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥ ਹਰਿ ਸੰਗਿ ਸਹਾਈ ਮਹਾ ਮੀਤੁ, ਤਿਸ ਸਿਉ ਤੇਰਾ ਭੇਦੁ ॥ ਬੀਧਾ ਪੰਚ ਬਟਵਾਰਈ[੭], ਉਪਜਿਓ ਮਹਾ ਖੇਦੁ ॥੩॥ ਨਾਨਕ ਤਿਨ ਸੰਤਨ ਸਰਣਾਗਤੀ, ਜਿਨ ਮਨੁ ਵਸਿ ਕੀਨਾ ॥ ਤਨੁ ਧਨੁ ਸਰਬਸੁ ਆਪਣਾ, ਪ੍ਰਭਿ ਜਨ ਕਉ ਦੀਨਾ ॥੪॥੨੯॥੫੯॥

ਗਉੜੀ ਪੂਰਬੀ ਮਹਲਾ ੪ [੧੭੦-੭੧]

ਇਹੁ ਮਨੂਆ ਖਿਨੁ ਨ ਟਿਕੈ, ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ[੮] ॥ ਗੁਰੁ ਪੂਰਾ ਪਾਇਆ ਵਡਭਾਗੀ, ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥ ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥ ਹਮਰੈ ਮਸਤਕਿ ਦਾਗੁ ਦਗਾਨਾ,ਹਮ ਕਰਜ ਗੁਰੂ ਬਹੁ ਸਾਢੇ[੯] ॥ ਪਰਉਪਕਾਰੁ ਪੁੰਨੁ ਬਹੁ ਕੀਆ, ਭਉ ਦੁਤਰੁ ਤਾਰਿ ਪਰਾਢੇ[੧੦] ॥੨॥ ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ, ਤਿਨ ਕੂਰੇ ਗਾਢਨ ਗਾਢੇ ॥ ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ, ਤਿਉ ਮਨਮੁਖ ਗਰਭਿ ਗਲਾਢੇ[੧੧] ॥੩॥ ਹਮ ਜਾਨਿਆ ਕਛੂ ਨ ਜਾਨਹ ਆਗੈ, ਜਿਉ ਹਰਿ ਰਾਖੈ ਤਿਉ ਠਾਢੇ ॥ ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ [੧੨]ਕੁਤਰੇ ਕਾਢੇ ॥੪॥੭॥੨੧॥੫੯॥

ਵਡਹੰਸੁ ਮਹਲਾ ੩ ਘਰੁ ੧ [੫੫੮]

ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ॥ ਇਹੁ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ ॥੧॥ ਜਪਿ ਮਨ ਮੇਰੇ ਤੂ ਏਕੋ ਨਾਮੁ ॥ ਸਤਗੁਰਿ ਦੀਆ ਮੋਕਉ ਏਹੁ ਨਿਧਾਨੁ ॥੧॥

---

੧. ਡਿੱਗਿਆ । ੨. ਖੋਟੇ । ੩. ਮਸਤ । ੪. ਖੋਤਾ । ੫. ਪੈਰਾਂ ਦਾ ਢੰਗਾ । ੬. ਨਾਸ ਕੀਤੇ । ੭. ਲੁਟੇਰੇ । ੮, ਫਿਰਦਾ ਹੈ । ੯. ਜੁੜ ਗਿਆ ਹੈ । ੧੦. ਪਾਰ ਕਰ ਦਿੱਤਾ । ੧੧. ਗਲਦੇ ਹਨ । ੧੨. ਕਤੂਰੇ ਸਦਵਾਂਦੇ ਹਾਂ ।

ਰਹਾਉ॥ ਸਿਧਾ ਕੇ ਆਸਣ ਜੇ ਸਿਖੇ, ਇੰਦ੍ਰੀ ਵਸਿ ਕਰਿ ਕਮਾਇ ॥ ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ॥੨॥ ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ, ਵਿਣੁ ਸਤਿਗੁਰ ਕੀ ਸਰਣਾਇ ॥ ਸਤਗੁਰਿ ਮਿਲਿਐ [1]ਉਲਟੀ ਭਈ, ਕਹਣਾ ਕਿਛੂ ਨ ਜਾਇ ॥੩॥ ਭਣਤਿ ਨਾਨਕੁ ਸਤਿਗੁਰ ਕਉ [2]ਮਿਲਦੋ ਮਰੈ, ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥ ਮਮਤਾ ਕੀ ਮਲੁ ਉਤਰੈ, ਇਹੁ ਮਨੁ ਹਛਾ ਹੋਇ ॥੪॥੧॥

ਮ: ੩ [੬੪੪-੪੫]

ਮਨਮੁਖ ਮੰਨੁ ਅਜਿਤੁ ਹੈ, ਦੂਜੈ ਲਗੈ ਜਾਇ ॥ ਤਿਸ ਨੋ ਸੁਖੁ ਸੁਪਨੈ ਨਹੀ, ਦੁਖੇ ਦੁਖਿ ਵਿਹਾਇ ॥ ਘਰਿ ਘਰਿ ਪੜਿ ਪੜਿ ਪੰਡਿਤ ਥਕੇ, ਸਿਧ ਸਮਾਧਿ ਲਗਾਇ ॥ ਇਹੁ ਮਨੁ ਵਸਿ ਨ ਆਵਈ, ਥਕੇ ਕਰਮ ਕਮਾਇ ॥ ਭੇਖਧਾਰੀ ਭੇਖ ਕਰਿ ਥਕੇ, ਅਠਸਠਿ ਤੀਰਥ ਨਾਇ ॥ ਮਨ ਕੀ ਸਾਰ ਨ ਜਾਣਨੀ, ਹਉਮੈ ਭਰਮਿ ਭੁਲਾਇ ॥ ਗੁਰਪਰਸਾਦੀ ਭਉ[3] ਪਇਆ, ਵਡਭਾਗਿ ਵਸਿਆ ਮਨਿ ਆਇ ॥ ਭੈ[3] ਪਇਐ ਮਨੁ ਵਸਿ ਹੋਆ, ਹਉਮੈ ਸਬਦਿ ਜਲਾਇ ॥ ਸਚਿ ਰਤੇ ਸੇ ਨਿਰਮਲੇ, ਜੋਤੀ ਜੋਤਿ ਮਿਲਾਇ ॥ ਸਤਿਗੁਰਿ ਮਿਲਿਐ ਨਾਉ ਪਾਇਆ, ਨਾਨਕ ਸੁਖਿ ਸਮਾਇ ॥੨॥ (੬)

ਮ: ੩ [੮੭]

ਮਨਮੁਖੁ ਲੋਕੁ ਸਮਝਾਈਐ, ਕਦਹੁ ਸਮਝਾਇਆ ਜਾਇ ॥ ਮਨਮੁਖੁ ਰਲਾਇਆ ਨ ਰਲੈ, ਪਇਐ ਕਿਰਤਿ ਫਿਰਾਇ ॥ ਲਿਵ[4] ਧਾਤੁ[5] ਦੁਇ ਰਾਹ ਹੈ,ਹੁਕਮੀ ਕਾਰ ਕਮਾਇ ॥ ਗੁਰਮੁਖਿ ਆਪਣਾ ਮਨੁ ਮਾਰਿਆ, ਸਬਦਿ ਕਸਵਟੀ ਲਾਇ ॥ ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥ[6], ਮਨ ਹੀ ਮੰਝਿ ਸਮਾਇ ॥ ਮਨੁ ਜੋ ਇਛੇ ਸੋ ਲਹੈ, ਸਚੈ ਸਬਦਿ ਸੁਭਾਇ ॥ ਅੰਮ੍ਰਿਤ ਨਾਮੁ ਸਦ ਭੁੰਚੀਐ, ਗੁਰਮੁਖਿ ਕਾਰ ਕਮਾਇ ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ[7] ਜਾਸੀ ਜਨਮੁ ਗਵਾਇ ॥ ਮਨਮੁਖੀ ਮਨ ਹਠਿ ਹਾਰਿਆ, ਕੂੜੁ ਕੁਸਤੁ ਕਮਾਇ ॥ ਗੁਰਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥ ਨਾਨਕ ਗੁਰਮੁਖਿ ਸਚੁ ਕਮਾਵੈ, ਮਨਮੁਖਿ ਆਵੈ ਜਾਇ ॥੨॥ (੧੨)

---

੧. ਮਨ ਦਾ ਸੁਭਾ ਬਦਲਿਆ । ੨. ਮਿਲ ਕੇ ਆਪਾ ਭਾਵ ਮਾਰੇ । ੩. ਵਾਹਿਗੁਰੂ ਦਾ ਡਰ । ੪. ਜੁੜਨਾ । ੫. ਦੂਰ ਹੋਣਾ। ੬. ਨਬੇੜਨਾ । ੭. ਝਗੜਨਾ ।

ਸੋਰਠਿ ਮਹਲਾ ੯ [੬੩੨-੩੩]

ਮਾਈ ਮਨੁ ਮੇਰੋ ਬਸਿ ਨਾਹਿ ॥ [1]ਨਿਸਿ ਬਾਸੁਰ ਬਿਖਿਅਨ ਕਉ ਧਾਵਤੁ,ਕਿਹ ਬਿਧਿ ਰੋਕਉ ਤਾਹਿ ॥੧॥ ਰਹਾਉ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤੁ ਸੁਨਿ, ਨਿਮਖ ਨ ਹੀਏ ਬਸਾਵੈ ॥ ਪਰਧਨ [2]ਪਰਦਾਰਾ ਸਿਉ ਰਚਿਓ, ਬਿਰਥਾ ਜਨਮੁ ਸਿਰਾਵੈ[3] ॥੧॥ ਮਦਿ ਮਾਇਆ ਕੈ ਭਇਓ ਬਾਵਰੋ, ਸੂਝਤ ਨਹ ਕਛੁ ਗਿਆਨਾ ॥ ਘਟ ਹੀ ਭੀਤਰਿ ਬਸਤ ਨਿਰੰਜਨੁ, ਤਾ ਕੋ ਮਰਮੁ ਨ ਜਾਨਾ ॥੨॥ ਜਬ ਹੀ ਸਰਨਿ ਸਾਧ[4] ਕੀ ਆਇਓ, ਦੁਰਮਤਿ ਸਗਲ ਬਿਨਾਸੀ ॥ ਤਬ ਨਾਨਕ ਚੇਤਿਓ ਚਿੰਤਾਮਨਿ[5] ਕਾਟੀ ਜਮ ਕੀ ਫਾਸੀ ॥੩॥੭॥

ਬਿਲਾਵਲੁ ਮਹਲਾ ੫ [੮੨੩]

ਮਨ ਕਿਆ ਕਹਤਾ, ਹਉ ਕਿਆ ਕਹਤਾ ॥ ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ, ਤਿਸੁ ਆਗੈ ਕਿਆ ਕਹਤਾ ॥੧॥ਰਹਾਉ॥ ਅਨਬੋਲੇ ਕਉ ਤੁਹੀ ਪਛਾਨਹਿ, ਜੋ ਜੀਅਨ ਮਹਿ ਹੋਤਾ ॥ ਰੇ ਮਨ ਕਾਇ ਕਹਾ ਲਉ ਡਹਕਹਿ[6], ਜਉ ਪੇਖਤ ਹੀ ਸੰਗਿ ਸੁਨਤਾ ॥੧॥ ਐਸੋ ਜਾਨਿ ਭਏ ਮਨਿ ਆਨਦ, ਆਨ ਨ ਬੀਓ ਕਰਤਾ ॥ ਕਹੁ ਨਾਨਕ ਗੁਰ ਭਏ ਦਇਆਰਾ, ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥

(ਸੂਹੀ ਛੰਤ ਮਹਲਾ ੪) [੭੭੬]

ਵਸਿ ਆਣਿਹੁ ਵੇ ਜਨ ਇਸੁ ਮਨ ਕਉ, ਮਨੁ ਬਾਸੇ ਜਿਉ ਨਿਤ ਭਉਦਿਆ ॥ ਦੁਖਿ ਰੈਣਿ ਵੇ ਵਿਹਾਣੀਆ, ਨਿਤ ਆਸਾ ਆਸ ਕਰੇਦਿਆ ॥ ਗੁਰੁ ਪਾਇਆ ਵੇ ਸੰਤ ਜਨੋ, ਮਨਿ ਆਸ ਪੂਰੀ ਹਰਿ ਚਉਦਿਆ ॥ ਜਨ ਨਾਨਕ ਪ੍ਰਭ ਦੇਹੁ ਮਤੀ, ਛਡਿ ਆਸਾ ਨਿਤ ਸੁਖਿ ਸਉਦਿਆ ॥੨॥

ਗੁਰ ਕੈ ਸਬਦਿ...ਮਨੁ ਰਾਜਾ ਮਨੁ ਮਨ ਤੇ ਮਾਨਿਆ... [ਅੰਮ੍ਰਿਤ ਕੀਰਤਨ, ਸਫ਼ਾ ੩੬੪
ਮਨੁ ਦਹਦਿਸਿ ਚਲਿ ਚਲਿ ਭਰਮਿਆ... [ਅੰਮ੍ਰਿਤ ਕੀਰਤਨ, ਸਫ਼ਾ ੨੧੬
ਤਿਨ ਬਸੰਤੁ ਜੋ...ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ... [ਅੰਮ੍ਰਿਤ ਕੀਰਤਨ, ਸਫ਼ਾ ੮੦੦
ਬਸੰਤ ਚੜਿਆ ਫੂਲੀ...ਇਨ ਬਿਧਿ ਇਹੁ ਮਨੁ ਹਰਿਆ ਹੋਇ... [ਅੰਮ੍ਰਿਤ ਕੀਰਤਨ, ਸਫ਼ਾ ੮੦੦

---

੧. ਦਿਨ ਰਾਤ । ੨. ਪਰਾਈ ਇਸਤ੍ਰੀ । ੩. ਬਿਤਾ ਰਿਹਾ ਹੈ । ੪. ਸਤਿਗੁਰੂ । ੫. ਚਿੰਤਾਮਣੀ ਵਾਹਿਗੁਰੂ । ੬. ਠੱਗਦਾ ਹੈ ।

# ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ

ਰਾਗੁ ਸੂਹੀ ਛੰਤ ਮਹਲਾ ੫ ਘਰੁ ੧ [੭੭੭]

ਸੁਣਿ ਬਾਵਰੇ, ਤੂ ਕਾਏ ਦੇਖਿ ਭੁਲਾਨਾ ॥ ਸੁਣਿ ਬਾਵਰੇ ਨੇਹੁ ਕੂੜਾ ਲਾਇਓ,[1]ਕੁਸੰਭ ਰੰਗਾਨਾ ॥ ਕੂੜੀ ਡੇਖਿ ਭੁਲੋ, ਅਢੁ ਲਹੈ ਨ ਮੁਲੋ, ਗੋਵਿਦ ਨਾਮੁ ਮਜੀਠਾ[2] ॥ ਥੀਵਹਿ ਲਾਲਾ ਅਤਿ ਗੁਲਾਲਾ, [3]ਸਬਦੁ ਚੀਨਿ ਗੁਰ ਮੀਠਾ ॥ ਮਿਥਿਆ ਮੋਹਿ ਮਗਨੁ ਥੀ ਰਹਿਆ, ਝੂਠ ਸੰਗਿ ਲਪਟਾਨਾ ॥ ਨਾਨਕ ਦੀਨ ਸਰਣਿ ਕਿਰਪਾ ਨਿਧਿ, ਰਾਖੁ ਲਾਜ ਭਗਤਾਨਾ ॥੧॥ ਸੁਣਿ ਬਾਵਰੇ, ਸੇਵਿ ਠਾਕੁਰੁ [4]ਨਾਥੁ ਪਰਾਣਾ॥ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥ ਨਿਹਚਲੁ ਹਭ ਵੈਸੀ,ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥ ਹਰਿ ਪਾਈਐ ਭਾਗੀ, ਸੁਣਿ ਬੈਰਾਗੀ, ਚਰਨ ਪ੍ਰਭੂ ਗਹਿ ਰਹੀਐ ॥ ਏਹੁ ਮਨੁ ਦੀਜੈ, ਸੰਕ ਨ ਕੀਜੈ, ਗੁਰਮੁਖਿ ਤਜਿ ਬਹੁ ਮਾਣਾ ॥ ਨਾਨਕ ਦੀਨ ਭਗਤ ਭਵ ਤਾਰਣ, ਤੇਰੇ ਕਿਆ ਗੁਣ ਆਖਿ ਵਖਾਣਾ ॥੨॥ ਸੁਣਿ ਬਾਵਰੇ,ਕਿਆ ਕੀਚੈ ਕੂੜਾ ਮਾਨੋ ॥ ਸੁਣਿ ਬਾਵਰੇ, ਹਭੁ ਵੈਸੀ ਗਰਬੁ ਗੁਮਾਨੋ ॥ ਨਿਹਚਲੁ ਹਭ ਜਾਣਾ, ਮਿਥਿਆ ਮਾਣਾ, [5]ਸੰਤ ਪ੍ਰਭੂ ਹੋਇ ਦਾਸਾ ॥ ਜੀਵਤ ਮਰੀਐ ਭਉਜਲੁ ਤਰੀਐ, ਜੇ ਥੀਵੈ ਕਰਮਿ ਲਿਖਿਆਸਾ ॥ ਗੁਰੁ ਸੇਵੀਜੈ,ਅੰਮ੍ਰਿਤੁ ਪੀਜੈ, ਜਿਸੁ ਲਾਵਹਿ ਸਹਜਿ ਧਿਆਨੋ ॥ ਨਾਨਕੁ ਸਰਣਿ ਪਇਆ ਹਰਿ ਦੁਆਰੈ, ਹਉ ਬਲਿ ਬਲਿ ਸਦ ਕੁਰਬਾਨੋ ॥੩॥ ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥ ਸੁਣਿ ਬਾਵਰੇ,ਥੀਉ ਰੇਣੁ, ਜਿਨੀ ਪ੍ਰਭੁ ਧਿਆਇਆ ॥ ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ,ਵਡਭਾਗੀ ਦਰਸਨੁ ਪਾਈਐ ॥ ਥੀਉ ਨਿਮਾਣਾ ਸਦਾ ਕੁਰਬਾਣਾ,ਸਗਲਾ ਆਪੁ ਮਿਟਾਈਐ ॥ ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ,ਹਮ ਤਿਸੁ ਪਹਿ ਆਪੁ ਵੇਚਾਇਆ ॥ ਨਾਨਕ ਦੀਨ ਸਰਣਿ ਸੁਖ ਸਾਗਰ, ਰਾਖੁ ਲਾਜ ਅਪਨਾਇਆ ॥੪॥੧॥

---

੧. ਮਾਇਆ ਦਾ ਕੱਚਾ ਰੰਗ । ੨. ਪੱਕਾ ਰੰਗ । ੩. ਗੁਰ-ਮੰਤ੍ਰ ਪਛਾਣ । ੪. ਪ੍ਰਾਣ ਨਾਥ,ਵਾਹਿਗੁਰੂ । ੫. ਸਤਿਗੁਰੂ ਤੇ ਪ੍ਰਭੂ ਦਾ ।

ਵਡਹੰਸੁ ਮਹਲਾ ੩ [੫੬੯]

ਮਨ ਮੇਰਿਆ,ਤੂ ਸਦਾ ਸਚੁ ਸਮਾਲਿ ਜੀਉ ॥ ਆਪਣੈ ਘਰਿ ਤੂ ਸੁਖਿ ਵਸਹਿ, ਪੋਹਿ ਨ ਸਕੈ ਜਮਕਾਲੁ ਜੀਉ॥ਕਾਲੁ ਜਾਲੁ ਜਮੁ ਜੋਹਿ ਨ ਸਾਕੈ,ਸਾਚੈ ਸਬਦਿ ਲਿਵ ਲਾਇ॥ਸਦਾ ਸਚਿ ਰਤਾ ਮਨੁ ਨਿਰਮਲੁ, ਆਵਣੁ ਜਾਣੁ ਰਹਾਏ ॥ ਦੂਜੈ ਭਾਇ ਭਰਮਿ ਵਿਗੁਤੀ, ਮਨਮੁਖਿ ਮੋਹੀ ਜਮਕਾਲਿ ॥ ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥੧॥ ਮਨ ਮੇਰਿਆ, ਅੰਤਰਿ ਤੇਰੈ ਨਿਧਾਨੁ ਹੈ, ਬਾਹਰਿ ਵਸਤੁ ਨ ਭਾਲਿ ॥ ਜੋ ਭਾਵੈ ਸੋ ਭੁੰਚਿ ਤੂ, ਗੁਰਮੁਖਿ ਨਦਰਿ ਨਿਹਾਲਿ ॥ ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ, ਅੰਤਰਿ ਹਰਿ ਨਾਮੁ ਸਖਾਈ ॥ ਮਨਮੁਖ ਅੰਧੁਲੇ ਗਿਆਨ ਵਿਹੂਣੇ,ਦੂਜੈ ਭਾਇ ਖੁਆਈ ॥ ਬਿਨੁ ਨਾਵੈ ਕੋ ਛੂਟੈ ਨਾਹੀ,ਸਭ ਬਾਧੀ ਜਮਕਾਲਿ ॥ ਨਾਨਕ ਅੰਤਰਿ ਤੇਰੈ ਨਿਧਾਨੁ ਹੈ,ਤੂ ਬਾਹਰਿ ਵਸਤੁ ਨ ਭਾਲਿ ॥੨॥ ਮਨ ਮੇਰਿਆ, ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥ ਸਤਿਗੁਰੁ ਸੇਵਨਿ ਆਪਣਾ, ਅੰਤਰਿ ਸਬਦੁ ਅਪਾਰਾ ॥ ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ, ਨਾਮੇ ਨਉ ਨਿਧਿ ਪਾਈ ॥ ਮਨਮੁਖ ਮਾਇਆ ਮੋਹਿ ਵਿਆਪੇ, ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥ ਹਉਮੈ ਮਾਰਿ ਸਚਿ ਸਬਦਿ ਸਮਾਣੇ, ਸਚਿ ਰਤੇ ਅਧਿਕਾਈ ॥ ਨਾਨਕ ਮਾਣਸ ਜਨਮੁ ਦੁਲੰਭੁ ਹੈ, ਸਤਿਗੁਰਿ ਬੂਝ ਬੁਝਾਈ॥੩॥ਮਨ ਮੇਰੇ ਸਤਿਗੁਰੁ ਸੇਵਨਿ ਆਪਣਾ,ਸੇ ਜਨ ਵਡਭਾਗੀ ਰਾਮ ॥ ਜੋ ਮਨੁ ਮਾਰਹਿ ਆਪਣਾ,ਸੇ ਪੁਰਖ ਬੈਰਾਗੀ ਰਾਮ ॥ ਸੇ ਜਨ ਬੈਰਾਗੀ ਸਚਿ ਲਿਵ ਲਾਗੀ,ਆਪਣਾ ਆਪੁ ਪਛਾਣਿਆ ॥ ਮਤਿ ਨਿਹਚਲ ਅਤਿ ਗੂੜੀ, ਗੁਰਮੁਖਿ ਸਹਜੇ ਨਾਮੁ ਵਖਾਣਿਆ ॥ ਇਕਿ ਕਾਮਣਿ ਹਿਤਕਾਰੀ, ਮਾਇਆ ਮੋਹਿ ਪਿਆਰੀ, ਮਨਮੁਖ ਸੋਇ ਰਹੇ ਅਭਾਗੇ ॥ ਨਾਨਕ ਸਹਜੇ ਸੇਵਹਿ ਗੁਰੁ ਆਪਣਾ,ਸੇ ਪੂਰੇ ਵਡਭਾਗੇ ॥੪॥੩॥

ਤੁਖਾਰੀ ਮਹਲਾ ੧ [੧੧੧੨-੧੩]

ਏ ਮਨ ਮੇਰਿਆ,ਤੂ ਸਮਝੁ ਅਚੇਤ ਇਆਣਿਆ ਰਾਮ ॥ ਏ ਮਨ ਮੇਰਿਆ, ਛਡਿ ਅਵਗਣ, ਗੁਣੀ ਸਮਾਣਿਆ ਰਾਮ ॥ ਬਹੁ ਸਾਦ ਲੁਭਾਣੇ,ਕਿਰਤ ਕਮਾਣੇ,ਵਿਛੁੜਿਆ ਨਹੀ ਮੇਲਾ ॥ ਕਿਉ ਦੁਤਰੁ ਤਰੀਐ,ਜਮ ਡਰਿ ਮਰੀਐ,ਜਮ ਕਾ ਪੰਥੁ ਦੁਹੇਲਾ ॥ ਮਨਿ ਰਾਮੁ ਨਹੀ ਜਾਤਾ, ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥

ਬੰਧਨਿ ਬਾਧਿਆ ਇਨ ਬਿਧਿ ਛੂਟੈ, ਗੁਰਮੁਖਿ ਸੇਵੈ ਨਰਹਰੇ[1] ॥੧॥ ਏ ਮਨ ਮੇਰਿਆ, ਤੂ ਛੋਡਿ ਆਲ ਜੰਜਾਲਾ ਰਾਮ ॥ ਏ ਮਨ ਮੇਰਿਆ, ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥ ਹਰਿ ਸਿਮਰਿ ਏਕੰਕਾਰੁ ਸਾਚਾ, ਸਭੁ ਜਗਤੁ ਜਿੰਨਿ ਉਪਾਇਆ ॥ ਪਉਣੁ ਪਾਣੀ ਅਗਨਿ ਬਾਧੇ, ਗੁਰਿ ਖੇਲੁ ਜਗਤਿ ਦਿਖਾਇਆ ॥ ਆਚਾਰਿ ਤੂੰ ਵੀਚਾਰਿ ਆਪੇ, ਹਰਿਨਾਮੁ ਸੰਜਮ ਜਪ ਤਪੋ ॥ ਸਖਾ ਸੈਨੁ ਪਿਆਰ ਪ੍ਰੀਤਮੁ, ਨਾਮੁ ਹਰਿ ਕਾ ਜਪੁ ਜਪੋ ॥੨॥ ਏ ਮਨ ਮੇਰਿਆ, ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥ ਏ ਮਨ ਮੇਰਿਆ ਗੁਣ ਗਾਵਹਿ, ਸਹਜਿ ਸਮਾਵਹੀ ਰਾਮ ॥ ਗੁਣ ਗਾਇ ਰਾਮ ਰਸਾਇ ਰਸੀਅਹਿ, [2]ਗੁਰ ਗਿਆਨ ਅੰਜਨੁ ਸਾਰਹੇ ॥ [3]ਤ੍ਰੈ ਲੋਕ ਦੀਪਕੁ ਸਬਦਿ ਚਾਨਣੁ, ਪੰਚ ਦੂਤ ਸੰਘਾਰਹੇ ॥ ਭੈ ਕਾਟਿ ਨਿਰਭਉ ਤਰਹਿ ਦੁਤਰੁ, ਗੁਰਿ ਮਿਲਿਐ ਕਾਰਜ ਸਾਰਏ ॥ ਰੂਪੁ ਰੰਗੁ ਪਿਆਰੁ ਹਰਿ ਸਿਉ,ਹਰਿ ਆਪਿ ਕਿਰਪਾ ਧਾਰਏ ॥੩॥ ਏ ਮਨ ਮੇਰਿਆ, ਤੂ ਕਿਆ ਲੈ ਆਇਆ, ਕਿਆ ਲੈ ਜਾਇਸੀ ਰਾਮ ॥ ਏ ਮਨ ਮੇਰਿਆ, ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥ ਧਨੁ ਸੰਚਿ ਹਰਿ ਹਰਿ ਨਾਮ ਵਖਰੁ, ਗੁਰ ਸਬਦਿ ਭਾਉ ਪਛਾਣਹੇ ॥ ਮੈਲੁ ਪਰਹਰਿ ਸਬਦਿ ਨਿਰਮਲੁ, ਮਹਲੁ ਘਰੁ ਸਚੁ ਜਾਣਹੇ ॥ ਪਤਿ ਨਾਮੁ ਪਾਵਹਿ, ਘਰਿ ਸਿਧਾਵਹਿ, ਝੋਲਿ ਅੰਮ੍ਰਿਤ ਪੀ ਰਸੋ ॥ ਹਰਿ ਨਾਮੁ ਧਿਆਈਐ, ਸਬਦਿ ਰਸੁ ਪਾਈਐ, ਵਡ ਭਾਗਿ ਜਪੀਐ ਹਰਿ ਜਸੋ ॥੪॥ ਏ ਮਨ ਮੇਰਿਆ, ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥ ਏ ਮਨ ਮੇਰਿਆ,ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥ ਪਾਰਿ ਸਾਜਨੁ ਅਪਾਰੁ ਪ੍ਰੀਤਮੁ, ਗੁਰ ਸਬਦ ਸੁਰਤਿ ਲੰਘਾਵਏ ॥ ਮਿਲਿ ਸਾਧ ਸੰਗਤਿ ਕਰਹਿ ਰਲੀਆ, ਫਿਰਿ ਨ ਪਛੋਤਾਵਏ ॥ ਕਰਿ ਦਇਆ ਦਾਨੁ ਦਇਆਲ ਸਾਚਾ, ਹਰਿ ਨਾਮ ਸੰਗਤਿ ਪਾਵਓ ॥ ਨਾਨਕੁ ਪਇਅੰਪੈ ਸੁਣਹੁ ਪ੍ਰੀਤਮ, ਗੁਰ ਸਬਦਿ ਮਨੁ ਸਮਝਾਵਓ ॥੫॥੬॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ [੧੯੫]

ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ, ਤਿਸੁ ਸਿਉ ਮਨ ਰਚਨਾ ॥੧॥ ਕਹਹੁ ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ, ਤਿਸ ਸਿਉ ਨੇਹ ॥੧॥ਰਹਾਉ॥ ਝੂਠੁ ਬਾਤ, ਸਾ ਸਚੁ ਕਰਿ ਜਾਤੀ ॥ ਸਤਿ

੧.ਵਾਹਿਗੁਰੂ ਨੂੰ। ੨,ਗੁਰੂ ਦੇ ਗਿਆਨ ਦਾ ਸੁਰਮਾ ਪਾ। ੩.ਸਾਰੀ ਸ੍ਰਿਸ਼ਟੀ ਦੇ ਦੀਪਕ ਵਾਹਿਗੁਰੂ ਦਾ ਪ੍ਰਕਾਸ਼ ਗੁਰਮੰਤ੍ਰ ਰਾਹੀਂ ਹੋ ਜਾਵੇਗਾ।

ਹੋਵਨੁ, ਮਨਿ ਲਗੇ ਨ ਰਾਤੀ ॥੨॥ ਬਾਵੇ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥੩॥ ਦੂਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥

ਗਉੜੀ ਮਹਲਾ ੧ [੨੨੯]

ਗੁਰਪਰਸਾਦੀ ਬੂਝਿ ਲੇ, ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ, ਸੋ ਠਾਕੁਰੁ ਮੇਰਾ ॥੧॥ ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ, ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥ ਅੰਧੇ ਅਕਲੀ ਬਾਹਰੇ, ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥੁ ਨ ਸੂਝਈ, ਕਿਤੁ ਬਿਧਿ ਨਿਰਬਹੀਐ ॥੨॥ ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ, ਕਲੀ ਕਾਲ ਵਿਡਾਣੈ[1] ॥੩॥ ਸੂਤੇ ਕਉ ਜਾਗਤੁ ਕਹੈ,ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ,ਮੂਏ[2] ਨਹੀ ਰੋਤਾ॥੪॥ ਆਵਤ ਕਉ ਜਾਤਾ ਕਹੈ, ਜਾਤੇ ਕਉ ਆਇਆ ॥ ਪਰ ਕੀ ਕਉ ਅਪੁਨੀ ਕਹੈ, ਅਪੁਨੋ[3] ਨਹੀ ਭਾਇਆ ॥੫॥ ਮੀਠੇ ਕਉ ਕਉੜਾ ਕਹੈ,ਕੜੂਏ ਕਉ ਮੀਠਾ ॥ ਰਾਤੇ[4] ਕੀ ਨਿੰਦਾ ਕਰਹਿ,ਐਸਾ ਕਲਿ ਮਹਿ ਡੀਠਾ ॥੬॥ ਚੇਰੀ[5] ਕੀ ਸੇਵਾ ਕਰਹਿ, ਠਾਕੁਰੁ ਨਹੀ ਦੀਸੈ ॥ [6]ਪੋਖਰੁ ਨੀਰ ਵਿਰੋਲੀਐ, ਮਾਖਨ ਨਹੀ ਰੀਸੈ ॥੭॥ ਇਸੁ ਪਦ ਜੋ ਅਰਥਾਇ ਲੇਇ, ਸੋ ਗੁਰੂ ਹਮਾਰਾ ॥ ਨਾਨਕ ਚੀਨੈ ਆਪ ਕਉ, ਸੋ ਅਪਰ ਅਪਾਰਾ ॥੮॥ ਸਭੁ ਆਪੇ ਆਪਿ ਵਰਤਦਾ, ਆਪੇ ਭਰਮਾਇਆ ॥ ਗੁਰ ਕਿਰਪਾ ਤੇ ਬੂਝੀਐ, ਸਭੁ ਬ੍ਰਹਮੁ ਸਮਾਇਆ ॥੯॥੨॥੧੮॥

ਆਸਾ ਮਹਲਾ ੫ [੩੯੮]

ਕਿਆ ਸੋਵਹਿ ਨਾਮੁ ਵਿਸਾਰਿ, ਗਾਫਲ ਗਹਿਲਿਆ ॥ ਕਿਤੀ ਇਤੁ ਦਰੀਆਇ, [7]ਵੰਞਨ੍ਹਿ ਵਹਦਿਆ ॥੧॥ ਬੋਹਿਥੜਾ ਹਰਿ ਚਰਣ, ਮਨ ਚੜਿ ਲੰਘੀਐ ॥ ਆਠ ਪਹਰ ਗੁਣ ਗਾਇ, ਸਾਧੂ ਸੰਗੀਐ ॥੧॥ਰਹਾਉ॥ ਭੋਗਹਿ ਭੋਗ ਅਨੇਕ,ਵਿਣੁ ਨਾਵੈ ਸੁੰਞਿਆ ॥ ਹਰਿ ਕੀ ਭਗਤਿ ਬਿਨਾ, ਮਰਿ ਮਰਿ ਰੁੰਨਿਆ ॥੨॥ ਕਪੜ ਭੋਗ ਸੁਗੰਧ, ਤਨਿ ਮਰਦਨ ਮਾਲਣਾ ॥ ਬਿਨੁ ਸਿਮਰਨ ਤਨੁ ਛਾਰੁ, ਸਰਪਰ ਚਾਲਣਾ ॥੩॥ ਮਹਾ ਬਿਖਮੁ ਸੰਸਾਰੁ, ਵਿਰਲੈ ਪੇਖਿਆ ॥ ਛੂਟਨੁ ਹਰਿ ਕੀ ਸਰਣਿ, ਲੇਖੁ ਨਾਨਕ ਲੇਖਿਆ ॥੪॥੯॥੧੧੦॥

---

੧. ਅਸਚਰਜ । ੨. ਰੱਬ ਤੋਂ ਘੁੱਥਾ, ਮਾਇਆਧਾਰੀ । ੩. ਵਾਹਿਗੁਰੂ । ੪. ਪ੍ਰਭੂ ਚਰਨਾਂ ਨਾਲ ਰੱਤੇ ਹੋਏ ਦੀ । ੫. ਮਾਇਆ । ੬. ਛੱਪੜ ਦਾ ਪਾਣੀ ਰਿੜਕੀਏ । ੭. ਰੁੜ੍ਹੇ ਜਾਂਦੇ ਹਨ ।

ਭੈਰਉ ਮਹਲਾ ੫ [੧੧੪੩]

ਚਿਤਵਤ ਪਾਪ ਨ ਆਲਕੁ[1] ਆਵੈ ॥ ਬੇਸੁਆ ਭਜਤ[2] ਕਿਛੁ ਨਹ ਸਰਮਾਵੈ ॥ ਸਾਰੋ ਦਿਨਸੁ ਮਜੂਰੀ ਕਰੈ॥ ਹਰਿ ਸਿਮਰਨ ਕੀ ਵੇਲਾ ਬਜਰ[3] ਸਿਰਿ ਪਰੈ ॥੧॥ ਮਾਇਆ ਲਗਿ ਭੂਲੋ ਸੰਸਾਰੁ ॥ ਆਪਿ ਭੁਲਾਇਆ ਭੁਲਾਵਣਹਾਰੈ,ਰਾਚਿ ਰਹਿਆ ਬਿਰਥਾ ਬਿਉਹਾਰ ॥੧॥ਰਹਾਉ॥ ਪੇਖਤ ਮਾਇਆ ਰੰਗ ਬਿਹਾਇ[4] ॥ ਗੜਬੜ ਕਰੈ ਕਉਡੀ ਰੰਗੁ ਲਾਇ ॥ ਅੰਧ ਬਿਉਹਾਰ ਬੰਧ ਮਨੁ ਧਾਵੈ ॥ ਕਰਣੈਹਾਰੁ ਨ ਜੀਅ ਮਹਿ ਆਵੈ ॥੨॥ ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ ਨ ਕਾਰਜ ਮਾਇਆ ॥ ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ ॥੩॥ ਜਿਸ ਕੇ ਰਾਖੇ ਹੋਏ ਹਰਿ ਆਪਿ ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥ ਸਾਧ ਸੰਗਿ ਹਰਿ ਕੇ ਗੁਣ ਗਾਇਆ ॥ ਨਾਨਕ ਸਤਿਗੁਰੁ ਪੂਰਾ ਪਾਇਆ ॥੪॥੧੫॥੨੯॥

ਰਾਮਕਲੀ ਮਹਲਾ ੫ [੮੯੨-੯੩]

ਕਉਡੀ ਬਦਲੈ ਤਿਆਗੈ ਰਤਨੁ ॥ [5]ਛੋਡਿ ਜਾਇ ਤਾਹੂ ਕਾ ਜਤਨੁ ॥ ਸੋ ਸੰਚੈ[6] ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥੧॥ ਅਭਾਗੇ ਤੈ ਲਾਜ ਨਾਹੀ ॥ ਸੁਖ ਸਾਗਰ ਪੂਰਨ ਪਰਮੇਸਰੁ, ਹਰਿ ਨ ਚੇਤਿਓ ਮਨ ਮਾਹੀ ॥੧॥ਰਹਾਉ॥ ਅੰਮ੍ਰਿਤੁ ਕਉਰਾ, ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥ ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥ ਮਾਇਆ ਕਾਰਣਿ ਸਦ ਹੀ ਝੂਰੈ ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥ ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥ ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥ ਮੋਹ ਮਗਨ ਲਪਟਿਓ [7]ਭ੍ਰਮ ਗਿਰਹ ॥ ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥

ਰਾਮਕਲੀ ਮਹਲਾ ੫ [੮੮੯-੯੦]

[6]ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ, ਅਵਰਾ ਜੋਗ ॥ ਕਰਿ ਅਹੰਕਾਰ ਹੋਇ ਵਰਤਹਿ ਅੰਧ॥

---

੧.ਆਲਸ । ੨.ਭੋਗਦਿਆਂ । ੩.ਬਿਜ,ਮੌਤ । ੪.(ਉਮਰ) ਬੀਤ ਜਾਂਦੀ ਹੈ । ੫.ਮਾਇਆ । ੬.ਇਕੱਠਾ ਕਰਦਾ ਹੈ । ੭.ਭਰਮ ਦੀ ਗੰਢ।

ਜਮ ਕੀ ਜੇਵੜੀ ਤੂ ਆਗੇ ਬੰਧ ॥੧॥ ਛਾਡਿ ਵਿਡਾਣੀ ਤਾਤਿ ਮੂੜੇ ॥ ਈਹਾ ਬਸਨਾ ਰਾਤਿ ਮੂੜੇ ॥ ਮਾਇਆ ਕੇ ਮਾਤੇ ਤੈ ਉਠਿ ਚਲਨਾ ॥ ਰਾਚਿ ਰਹਿਓ ਤੂੰ ਸੰਗਿ ਸੁਪਨਾ ॥੧॥ਰਹਾਉ॥ਬਾਲ ਬਿਵਸਥਾ ਬਾਰਿਕੁ ਅੰਧ[1]॥ ਭਰਿ ਜੋਬਨਿ ਲਾਗਾ ਦੁਰਗੰਧ ॥ ਤ੍ਰਿਤੀਆ ਬਿਵਸਥਾ ਸਿੰਚੇ ਮਾਇ[2] ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥ ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ[3] ਹੋਈ ਖੇਹ ॥ ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ[4] ਨ ਬੂਝੈ ਜਿਨਿ ਏਹ ਸਿਰੀ[5] ॥੩॥ ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ ਸਦਾ ਕਿਰਪਾਲ ॥ ਤੁਮਹਿ ਛਡਾਵਹੁ ਛੁਟਕਹਿ ਬੰਧ ॥ ਬਖਸਿ ਮਿਲਾਵਹੁ ਨਾਨਕ ਜਗ ਅੰਧ ॥੪॥੧੨॥੨੩॥

ਗਉੜੀ ਮਹਲਾ ੫ [੧੯੫]

ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥ ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥੧॥ਰਹਾਉ॥ ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ[6] ਸਲਾਮੁ ਕਰਤ ਕਤ ਸੋਭਾ॥੨॥ ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ[7] ॥੩॥ ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥

ਗਉੜੀ ਬੈਰਾਗਣਿ ਮਹਲਾ ੧ [੧੫੬-੫੭]

ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ ॥੧॥ ਨਾਮੁ ਨ ਜਾਨਿਆ ਰਾਮ ਕਾ, ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ਰਹਾਉ॥ ਅਨਤਾ[8] ਧਨੁ ਧਰਣੀ ਧਰੇ, ਅਨਤੁ[9] ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ,ਸੇ ਆਇ ਅਨਤ ਗਵਾਇ ॥੨॥ ਆਪਣ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ ॥ ਕਰਮਾ ਉਪਰਿ ਨਿਬੜੈ, ਜੇ ਲੋਚੈ ਸਭੁ ਕੋਇ ॥੩॥ ਨਾਨਕ ਕਰਣਾ ਜਿਨਿ ਕੀਆ, ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ[10] ਖਸਮ ਕਾ, ਕਿਸੈ ਵਡਾਈ ਦੇਇ ॥੪॥੧॥੧੮॥

---

੧. ਬੇ-ਸਮਝ । ੨. ਮਾਇਆ । ੩. ਬਿਨਾਂ । ੪. ਉਸ ਵਾਹਿਗੁਰੂ ਨੂੰ । ੫. ਬਣਾਈ ਹੈ । ੬. (ਮਾਇਆ) ਦਾਸੀ ਨੂੰ । ੭. ਕੁੱਤੇ । ੮. ਬੇਅੰਤ । ੯. ਬੇਅੰਤ ਹਰੀ । ੧੦. ਜਾਣਿਆ ।

ਰਾਮਕਲੀ ਮਹਲਾ ੫ [੯੦੧]

ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ, [1]ਮਾਇਆ ਛਲੇ ਕਨਿਕ ਕਾਮਿਨੀ ॥੧॥ਰਹਾਉ॥ ਭੰਡਾਰ ਦਰਬ[2] ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ,ਨਹ ਸੰਗਿ ਗਾਮਨੀ ॥੧॥ ਸੁਤ[3] ਕਲਤ੍ਰ[4] ਭ੍ਰਾਤ ਮੀਤ ਉਰਝਿ ਪਰਿਓ, ਭਰਮਿ ਮੋਹਿਓ, ਇਹ [5]ਬਿਰਖ ਛਾਮਨੀ ॥ ਚਰਨ ਕਮਲ ਸਰਨ ਨਾਨਕ, ਸੁਖੁ ਸੰਤ ਭਾਵਨੀ ॥੨॥੨॥੬੦॥

ਮਾਰੂ ਮਹਲਾ ੫ [੧੦੧੯-੨੦]

ਬਿਰਖੈ[6] ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥ ਅਸਤੁ ਉਦੋਤੁ ਭਇਆ ਉਠਿ ਚਲੇ, ਜਿਉ ਜਿਉ ਅਉਧ ਵਿਹਾਣੀਆ ॥੧॥ ਪਾਪ ਕਰੇਦੜ ਸਰ ਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥੨॥ ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ, ਛੋਡਿ ਵਞੇਸਾ[7] ॥ ਕਰਣ ਕਰੀਮ ਨ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ ॥੩॥ ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ[8] ॥ ਦੁਨੀਆ ਲਬਿ ਪਇਆ ਖਾਤ ਅੰਦਰਿ, ਅਗਲੀ ਗਲ ਨ ਜਾਣੀਆ ॥੪॥ ਜਮਿ ਜਮਿ ਮਰੈ, ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ, ਤਾ ਦੁਖੁ ਸਹੈ ਪਰਾਣੀਆ ॥੫॥ ਖਾਲਕ[8] ਥਾਵਹੁ[9] ਭੁਲਾ ਮੁਠਾ[10] ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ [11]ਸਿਦਕੁ ਸਬੂਰੀ ਸੰਤੁ ਨ ਮਿਲਿਓ, ਵਤੈ ਆਪਣ ਭਾਣੀਆ ॥੬॥ ਮਉਲਾ[8] ਖੇਲ ਕਰੇ ਸਭਿ ਆਪੇ ॥ [12]ਇਕਿ ਕਢੇ, ਇਕਿ ਲਹਰਿ ਵਿਆਪੇ ॥ ਜਿਉ ਨਚਾਏ ਤਿਉ ਤਿਉ ਨਚਨਿ, ਸਿਰਿ ਸਿਰਿ ਕਿਰਤ ਵਿਹਾਣੀਆ ॥੭॥ ਮਿਹਰ ਕਰੇ ਤ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ, ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥

---

੧. ਮਾਇਆ ਦੇ ਛਲੇ ਹੋਏ ਹਨ ਸੋਨਾ ਤੇ ਇਸਤਰੀ। ੨. ਧਨ। ੩. ਪੁੱਤਰ। ੪. ਇਸਤਰੀ। ੫. ਬ੍ਰਿਛ ਦੀ ਛਾਂ। ੬. ਸੰਸਾਰ ਰੂਪ ਬਿਰਖ। ੭. ਜਾਵੇਂਗਾ। ੮. ਵਾਹਿਗੁਰੂ। ੯. ਵਲੋਂ। ੧੦. ਲੁੱਟਿਆ ਗਿਆ। ੧੧. ਸਿਦਕ ਤੇ ਸਬਰ ਵਾਲੇ ਗੁਰੂ ਸੰਤ ਨੂੰ। ੧੨. ਕਈਆਂ ਨੂੰ ਮਾਇਆ ਤੋਂ ਬਚਾਂਦਾ ਹੈ।

# ਮੇਰੈ ਮਨਿ ਬੈਰਾਗੁ ਭਇਆ ਜੀਉ

ਸਲੋਕੁ ॥ ਕਬੀਰ ਬਿਰਹੁ ਭੁਯੰਗਮੁ[1] ਮਨਿ ਬਸੈ, ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥੭੬॥ [੧੩੬੮]

ਮ: ੫ ॥ ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥ ੩ ॥ (੧੮) [੧੧੦੦]

ਸਲੋਕ ਮ: ੨ ॥ ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ [2]ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ[3] ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ ॥੧॥ (੧੫) [੮੯]

ਕਬਿੱਤ (ਭਾਈ ਗੁਰਦਾਸ ਜੀ)

ਬਿਰਹ ਬਿਓਗ ਰੋਗ ਦੁਖਤ ਹੈ [4]ਬਿਰਹਨੀ, ਕਹਿਤ ਸੰਦੇਸ [5]ਪਥਿਕਨ ਪੈ ਉਸਾਸ ਤੇ।
ਦੇਖਹੁ ਤ੍ਰਿਗਦ[6] ਜੋਨਿ ਪਰੇਮ ਕੈ ਪਰੇਵਾ[7] ਪਰ ਕਰ, ਨਾਰਿ ਦੇਖੈ ਟੂਟਤ[8] ਅਕਾਸ ਤੇ।
ਤੁਮ ਤੋ ਚਤੁਰਦਸ[9] ਬਿਦਯਾ ਕੇ ਨਿਧਾਨ ਪ੍ਰਿਅ, ਤ੍ਰਿਆ[10] ਨ ਛਡਾਵਹੁ ਬਿਰਹਿ ਰਿਪੁ[11] ਤ੍ਰਾਸ[12] ਤੇ।
ਚਰਨ ਬਿਮੁਖ ਦੁਖ ਤਾਰਿਕ[13] ਚਮਤਕਾਰ ਹੇਰਤ ਹਿਰਾਹ ਰਵਿ[14] ਦਰਸ ਪ੍ਰਗਾਸ ਤੇ ॥੨੦੭॥

---

੧. ਸੱਪ। ੨. ਕੱਟ ਦੇ। ੩. ਸਰੀਰ। ੪. ਵਿਯੋਗਣ। ੫. ਰਾਹੀਆਂ ਨੂੰ। ੬ ਟੇਢੀਆਂ,ਨੀਚ। ੭ ਪਰਾਂ ਨਾਲ ਉੱਡਣ ਵਾਲੇ ਪੰਖੀ। ੮. ਟੁੱਟ ਕੇ, ਨੱਸ ਕੇ। ੯. ਚੌਦਾਂ। (ਇਥੇ ਭਾਈ ਸਾਹਿਬ ਕਾਂਸ਼ੀ ਬੈਠੇ ਸਤਿਗੁਰਾਂ ਦੇ ਵਿਛੋੜੇ ਵਿਚ ਬਿਹਬਲ ਹੋ ਕੇ ਅਰਜ਼ ਕਰਦੇ ਹਨ), ਸੱਚੇ ਪਾਤਸ਼ਾਹ ! ਇਕ ਪੰਛੀ ਆਕਾਸ਼ ਤੋਂ ਆਪਣੀ ਇਸਤਰੀ ਨੂੰ ਹੇਠਾਂ ਧਰਤੀ ਤੇ ਵੇਖਦਾ ਹੈ ਤਾਂ ਉਹ ਤੀਰ ਵਾਂਗੂੰ ਉਸ ਵਲ ਨੱਸਦਾ ਹੈ। ਪਰ ਆਪ ਹਰ ਇਕ ਵਿਦਿਆ ਵਿਚ ਨਿਪੁੰਨ ਮੈਨੂੰ (ਆਪਣੀ ਇਸਤਰੀ ਨੂੰ) ਬਿਰਹੋਂ ਦੇ ਪੰਜੇ ਤੋਂ ਕਿਉਂ ਨਹੀਂ ਛੁਡਾਉਂਦੇ,ਅਤੇ ਆ ਕੇ ਦਰਸ਼ਨ ਬਖ਼ਸ਼ਦੇ। ੧੦. ਇਸਤਰੀ। ੧੧. ਦੁਸ਼ਮਨ। ੧੨. ਦੁੱਖ। ੧੩. ਤਾਰੇ। ੧੪. ਸੂਰਜ (ਰਾਤ ਨੂੰ ਤਾਰੇ ਦੇਖ ਕੇ ਅਤੇ ਦਿਨੇ ਸੂਰਜ ਦਾ ਪ੍ਰਕਾਸ਼ ਦੇਖ ਕੇ ਦੁਖੀ ਰਹਿੰਦੀ ਹਾਂ ਦਿਨ ਰਾਤ ਦੁਖੀ ਹੀ ਦੁਖੀ ਰਹਿੰਦੀ ਹਾਂ)।

### ਕਬਿੱਤ ਭਾਈ ਗੁਰਦਾਸ ਜੀ

ਬਿਰਹ ਬਿਓਗ ਰੋਗ ਸੇਤ[1] ਰੂਪ ਹੋਇ ਕ੍ਰਿਤਾਸ[2] ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ ।
ਬਿਰਹ ਅਗਨਿ ਸੇ ਸਵਾਨੀ ਮਾਸ ਕ੍ਰਿਸਨ[3] ਹੁਇ, ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ ।
ਬਿਰਹ ਬਿਓਗ ਰੋਗ ਲੇਖਨ ਕੀ ਛਾਤੀ ਫਟੀ, ਰੁਦਨ ਕਰਤ ਲਿਖੇ ਆਤਮ ਅਵੇਸ ਤੇ ।
ਬਿਰਹ ਉਸਾਸਨ[4] ਪ੍ਰਗਾਸਨ ਦੁਖਿਤ ਗਤਿ, ਬਿਰਹਨੀ ਕੈਸੇ ਜੀਐ ਬਿਰਹ ਪਰਵੇਸ ਤੇ ॥੨੧੦॥

### ਕਬਿੱਤ ਭਾਈ ਗੁਰਦਾਸ ਜੀ

ਦਰਸ ਧਿਆਨ ਬਿਰਹਾ ਬਿਆਪੇ ਦ੍ਰਿਗਨ[5] ਹੁਇ, ਸ੍ਰਵਨ ਬਿਰਹੁ ਬਿਆਪੇ ਮਧੁਰ ਬਚਨ ਕੇ ।
[6]ਸੰਗਮ ਸਮਾਗਮ ਬਿਰਹੋਂ ਬਿਆਪੈ ਜਿਹਬਾ ਕੇ, ਪਾਰਸ ਪਰਸ ਅੰਕ ਮਾਲ ਕੀ ਰਚਨ ਕੇ ।
ਸਿਹਜਾ ਗਵਨ ਬਿਰਹਾ ਬਿਆਪੇ ਚਰਣ ਹੁਇ ਪ੍ਰੇਮ ਰਸ ਬਿਰਹ ਸ੍ਰਬੰਗ ਹੁਇ ਸਚਨ ਕੇ ।
ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ, ਸਸਾ[7] ਜਿਉ ਬਹੀਰ[8] ਪੀਰ ਪ੍ਰਬਲ ਤਚਨ ਕੇ ॥੨੦੩॥

### ਕਬਿੱਤ ਭਾਈ ਗੁਰਦਾਸ ਜੀ

ਬਿਨ ਪ੍ਰਿਯ ਸਿਹਜਾ ਭਵਨ ਆਨ ਰੂਪ ਰੰਗ, ਦੇਖੀਐ ਸਕਲ ਜਮਦੂਤ [9]ਭੈ ਭਯਾਨ ਹੈ ।
ਬਿਨ ਪ੍ਰਿਯ ਰਾਗ ਨਾਦ ਬਾਦ ਗਯਾਨ ਆਨ ਕਥਾ, [10]ਲਾਗੈ ਤਨ ਤੀਛਨ ਦੁਸਹਿ ਉਰ ਬਾਨ ਹੈ ।
ਬਿਨ ਪ੍ਰਿਯ ਅਸਨ[11] ਬਸਨ[12] [13]ਅੰਗ ਅੰਗਸੁਖ[14]ਬਿਖਧਾ ਬਿਖਮੁ ਅਉ ਬੈਸੰਤਰ ਸਮਾਨ ਹੈ ।
ਬਿਨ ਪ੍ਰਿਯ ਮਾਨੋ ਮੀਨ [15]ਸਲਿਲ ਅੰਤਰਗਤਿ ਜੀਵਨ ਜਤਨ ਬਿਨ ਪ੍ਰੀਤਮ ਨ ਆਨ ਹੈ ॥੫੭੪॥

---

੧. ਚਿੱਟਾ । ੨. ਕਾਗਜ਼ ਵਰਗਾ । ੩. ਕਾਲਾ । ੪. ਹੌਕਿਆਂ । ੫. ਅੱਖੀਆਂ । ੬. ਮਿਲਾਪ ਦੀ ਘੜੀ । ੭. ਸਹਿਆ । ੮.ਸ਼ਿਕਾਰੀਆਂ ਦਾ ਝੁੰਡ । ੯.ਡਰਾਉਣੇ ਤੇ ਭਿਆਨਕ ਲਗਦੇ ਹਨ । ੧੦. ਸਰੀਰ ਤੇ ਹਿਰਦੇ ਨੂੰ ਤ੍ਰਿਖੇ ਤੇ ਅਸਹਿ ਤੀਰ ਲਗਦੇ ਹਨ । ੧੧. ਭੋਜਨ । ੧੨. ਬਸਤਰ । ੧੩. ਤੇ ਹੋਰ ਕਈ ਤਰ੍ਹਾਂ ਦੇ ਸੁਖ । ੧੪. ਕਰੜੀ, ਜ਼ਹਿਰ ਤੇ ਅਗਨੀ ਸਮਾਨ ਹਨ । ੧੫. ਜਲ ਵਿਚ ਪ੍ਰਵੇਸ਼, ਭਾਵ ਜਿਵੇਂ ਪਾਣੀ ਤੋਂ ਬਿਨਾਂ ਮਛਲੀ ਦਾ ਜੀਵਨ, ਪਾਣੀ ਵਿਚ ਪ੍ਰਵੇਸ਼ ਕਰਨ ਨਾਲ ਹੈ, ਤਿਵੇਂ ਮੇਰੇ ਜੀਵਨ ਦਾ ਸਾਧਨ ਪਿਆਰੇ ਤੋਂ ਬਿਨਾਂ ਹੋਰ ਨਹੀਂ ਹੈ ।

ਕਬਿੱਤ ਭਾਈ ਗੁਰਦਾਸ ਜੀ

ਬਾਯਸ[1] ਉਡਹ ਬਲ ਜਾਉ, ਬੇਗ[2] ਮਿਲੌ ਪੀਯ, ਮਿਟੈ ਦੁਖ ਰੋਗੁ ਸੋਗੁ ਬਿਰਹ ਬਿਯੋਗ ਕੋ ।
ਅਵਧ ਬਿਕਟ[3] ਕਟੈ ਕਪਟ ਅੰਤਰਿ ਪਟੁ, ਦੇਖਉ[4] ਦਿਨ ਪ੍ਰੇਮ ਰਸ ਸਹਜ ਸੰਜੋਗ ਕੋ ।
ਲਾਲ ਨ ਆਵਤ ਸੁਭ ਲਗਨ ਸਗਨ ਭਲੇ, ਹੋਇ ਨ ਬਿਲੰਬ[5] ਕਛੂ ਭੇਦੁ ਬੇਦ ਲੋਕ ਕੋ ।
ਅਤਿਹਿ[6] ਆਤੁਰ ਭਈ ਅਧਿਕ ਔਸੇਰ[7] ਲਾਗੀ,ਧੀਰਜ ਨ ਧਰੋ ਖੋਜੌ ਧਾਰਿ ਭੇਖ ਜੋਗ[8] ਕੋ ॥੫੭੧॥

ਕਬਿੱਤ ਭਾਈ ਗੁਰਦਾਸ ਜੀ

[9]ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ[10], ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ ।
ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ, ਗ੍ਰੀਖਮ[11] ਔਸੀਤ ਬਰਖ ਮਾਹਿ[12]ਨਿਸ ਪ੍ਰਾਤ ਹੈ ।
ਗੋ ਦ੍ਵਿਜ,ਬਧੂ ਬਿਸ੍ਵਾਸ ਬੰਸ, ਬਧਿ[13]ਕੋਟਿ ਹਤਯਾ, ਤ੍ਰਿਸਨਾ ਅਨਕ ਦੂਖ ਦੋਖਬਸਿ[14]ਗਾਤ ਹੈ ।
ਅਨਿਕ ਪ੍ਰਕਾਰ ਜੋਰਿ ਸਕਲ ਸੰਸਾਰ ਸੋਧਿ, ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ ॥੫੭੨॥

ਸਬਦੁ (ਮਾਰੂ ਮਹਲਾ ੧) [੯੯੦]

ਸਖੀ ਸਹੇਲੀ [15]ਗਰਬਿ ਗਹੇਲੀ ॥ ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥ ਜੋ ਮੈ ਬੇਦਨ, ਸਾ ਕਿਸੁ ਆਖਾ ਮਾਈ ॥ ਹਰਿ ਬਿਨੁ ਜੀਉ ਨ ਰਹੈ,ਕੈਸੇ ਰਾਖਾ ਮਾਈ ॥੧॥ਰਹਾਉ॥ਹਉ ਦੋਹਾਗਣਿ[16]ਖਰੀ ਰੰਞਾਣੀ॥ ਗਇਆ ਸੋ ਜੋਬਨੁ, ਧਨ ਪਛੁਤਾਣੀ ॥੨॥ ਤੂ ਦਾਨਾ ਸਾਹਿਬੁ [17]ਸਿਰਿ ਮੇਰਾ ॥ ਖਿਜਮਤਿ ਕਰੀ ਜਨੁ ਬੰਦਾ ਤੇਰਾ ॥੩॥ ਭਣਤਿ ਨਾਨਕੁ ਅੰਦੇਸਾ ਏਹੀ ॥ ਬਿਨੁ ਦਰਸਨੁ ਕੈਸੇ [18]ਰਵਉ ਸਨੇਹੀ ॥੪॥੫॥

---

੧. ਹੇ ਕਾਵਾਂ । ੨. ਛੇਤੀ । ੩. ਔਖੀ । ੪. ਕਿਵੇਂ ਦੇਖਾਂ ? ੫. ਦੇਰੀ । ੬. ਬਹੁਤ ਹੀ । ੭. ਚਿੰਤਾ । ੮. ਜੋਗਣ । ੯. ਅੱਗ ਸਾੜੇ । ੧੦. ਡੰਗ ਮਾਰੇ । ੧੧. ਗਰਮ ਰੁਤ । ੧੨. ਰਾਤ ਦਿਨ । ੧੩. ਇਸ ਤਰ੍ਹਾਂ ਦੀਆਂ ਕਰੋੜਾਂ ਹਤਿਆਂ ਦੀ ਪੀੜਾ ਹੋਵੇ । ੧੪. ਸਰੀਰ । ੧੫. ਹੰਕਾਰ ਵਿਚ ਮੱਤੀ ਹੋਈ । ੧੬. ਬਹੁਤ ਦੁਖੀ । ੧੭. ਪਰਬਤਾਂ ਦੇ ਸਿਰ, ਭਾਵ ਬਹੁਤ ਉਚਾ । ੧੮. ਪਿਆਰੇ ਨੂੰ ਮਿਲਾਂ ।

ਸਾਰਗ ਮਹਲਾ ੫ ਘਰੁ ੨ [੧੨੦੬-੭]

ਕੈਸੇ ਕਹਉ ਮੋਹਿ ਜੀਅ ਬੇਦਨਾਈ[1] ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ, ਮਨ ਨ ਰਹੈ ਬਹੁ ਬਿਧਿ ਉਮਕਾਈ ॥੧॥ਰਹਾਉ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ,ਕਦਿ ਪਾਵਉ ਹਰਿ ਦਰਸਾਈ ॥ ਜਤਨ ਕਰਉ ਇਹੁ ਮਨੁ ਨਹੀ ਧੀਰੈ, ਕੋਊ ਹੈ ਰੇ ਸੰਤੁ ਮਿਲਾਈ ॥੧॥ ਜਪ ਤਪ ਸੰਜਮ ਪੁੰਨ ਸਭਿ ਹੋਮਉ[2] ਤਿਸੁ ਅਰਪਉ ਸਭਿ ਸੁਖ ਜਾਂਈ ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ, ਤਿਸੁ ਸੰਤਨ ਕੈ ਬਲਿ ਜਾਂਈ ॥ ੨ ॥ ਕਰਉ ਨਿਹੋਰਾ ਬਹੁਤੁ ਬੇਨਤੀ,ਸੇਵਉ ਦਿਨੁ ਰੈਨਾਈ ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ, ਜੋ ਪ੍ਰਿਅ ਬਾਤ ਸੁਨਾਈ ॥੩॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ[3], ਗੁਰਿ ਸਤਿਗੁਰਿ ਪੁਰਖਿ ਮਿਲਾਈ ॥ [4]ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ ॥੪॥੧॥੧੫॥

ਮਾਝ ਮਹਲਾ ੫ ਚਉਪਦੇ ਘਰੁ ੧ [੯੬-੯੭]

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ[5] ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ, ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ, ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ [6]ਸਾਰਿੰਗ ਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ, ਮੇਰੇਸਜਣ ਮੀਤ ਮੁਰਾਰੇ ਜੀਉ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ,ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ, ਤਿਸੁ ਸਚੇ ਗੁਰਦਰਬਾਰੇ ਜੀਉ ॥ ੧ ॥ ਰਹਾਉ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ,ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ॥੧॥੮॥

---

੧. ਪੀੜਾ । ੨. ਵਾਰ ਦਿਆਂ । ੩. ਬਿਸਮਾਦ, ਹੈਰਾਨ । ੪. ਰੰਗੀਲਾ ਤੇ ਦਇਆਲੂ ਵਾਹਿਗੁਰੂ । ੫. ਪਪੀਹੇ । ੬. ਵਾਹਿਗੁਰੂ ।

ਰਾਗੁ ਗਉੜੀ (ਕਬੀਰ ਜੀ) [੩੩੭-੩੮]

ਪੰਥੁ ਨਿਹਾਰੇ ਕਾਮਨੀ, ਲੋਚਨ ਭਰੀ, ਲੇ ਉਸਾਸਾ ॥ ਉਰ ਨ ਭੀਜੈ, ਪਗੁ ਨ ਖਿਸੈ, ਹਰਿ ਦਰਸਨ ਕੀ ਆਸਾ ॥੧॥ ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ ਰਹਾਉ ॥ ਕਹਿ ਕਬੀਰ ਜੀਵਨ ਪਦ ਕਾਰਨਿ,ਹਰਿ ਕੀ ਭਗਤਿ ਕਰੀਜੈ॥ਏਕੁ ਆਧਾਰੁ ਨਾਮ ਨਾਰਾਇਨ,ਰਸਨਾ ਰਾਮ ਰਵੀਜੈ॥੨॥੧॥

ਬਿਲਾਵਲੁ ਮਹਲਾ ੪ [੮੩੫-੩੬]

ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥ ਮਨ ਕੀ ਬਿਰਥਾ ਮਨ ਹੀ ਜਾਣੈ, ਅਵਰੁ ਕਿ ਜਾਣੈ ਕੋ ਪੀਰ ਪਰਈਆ ॥ ੧ ॥ ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ, ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥ ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ,ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥ ਮਨੁ ਤਨੁ ਕਾਟਿ ਦੇਉ ਗੁਰ ਆਗੈ,ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥ ੨ ॥ ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ, ਰਿਦ ਅੰਤਰਿ ਮਨਿ ਤਨਿ ਮੀਠ ਲਗਈਆ॥ਮਸਤਕੁ ਕਾਟਿ ਦੇਉ ਚਰਣਾ ਤਲਿ,ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥ ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ,ਗੁਣ ਕਾਮਣ[1] ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ, ਸਰਣਿ ਪ੍ਰਭੁ ਤਿਸੁ ਪਾਛੈ ਪਈਆ ॥ ੪ ॥ ਖਿਮਾ ਸੀਗਾਰ ਕਰੇ ਪ੍ਰਭ ਖੁਸੀਆ, ਮਨਿ ਦੀਪਕ ਗੁਰ ਗਿਆਨੁ ਬਲਈਆ ॥ ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ, ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥ ਹਰਿ ਹਰਿ ਹਾਰੁ [2]ਕੰਠਿ ਹੈ ਬਨਿਆ, ਮਨੁ ਮੋਤੀ ਚੂਰੁ[3], ਵਡ ਗਹਨ ਗਹਨਈਆ ॥ ਹਰਿ ਹਰਿ ਸਰਧਾ ਸੇਜ ਵਿਛਾਈ,ਪ੍ਰਭੁ ਛੋਡਿ ਨ ਸਕੈ, ਬਹੁਤੁ ਮਨਿ ਭਈਆ ॥੬॥ ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ, ਸਭੁ ਬਾਦਿ ਸੀਗਾਰ ਫੋਕਟ ਫੋਕਟਈਆ ॥ ਕੀਓ ਸੀਗਾਰੁ ਮਿਲਣ ਕੈ ਤਾਈ, ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥੭॥ ਹਮ ਚੇਰੀ ਤੂ ਅਗਮ ਗੁਸਾਈ, ਕਿਆ ਹਮ ਕਰਹ ਤੇਰੈ ਵਸਿ ਪਈਆ ॥ ਦਇਆ ਦੀਨ ਕਰਹੁ ਰਖਿ ਲੇਵਹੁ, ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥

੧. ਟੂਣੇ । ੨. ਗਲ ਵਿਚ । ੩. ਇਕ ਗਹਿਣਾ ।

ਸਲੋਕੁ ॥ ਬਿਰਹਾ[1] ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥੩੬॥ [੧੩੭੯]

ਬਿਲਾਵਲੁ ਮਹਲਾ ੪ [੮੩੬-੩੭]

ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ, ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ ॥ ਗੁਰ ਦੇਖੇ ਸਰਧਾ ਮਨ ਪੂਰੀ,ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ॥੧॥ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥ ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ ॥ ਰੋਮਿ ਰੋਮਿ ਮਨਿ ਤਨਿ ਇਕ ਬੇਦਨ[2],ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ ਬੈਦਕ[3] ਨਾਟਿਕ[4] ਦੇਖਿ ਭੁਲਾਨੇ,ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥ ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ, ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥ ਜਿਨ ਕਉ ਪਿਆਸ ਹੋਇ ਪ੍ਰਭ ਕੇਰੀ, ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥ ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ, ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥ ਅਨੇਕ ਜਨਮ ਕੇ ਵਿਛੁੜੇ ਜਨ ਮੇਲੇ, ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥੪॥ ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥ ਗੁਰੁ ਗੁਰੁ ਕਰਤ ਸਰਣਿ ਜੇ ਆਵੈ, ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥ [5]ਕਰਿ ਕਰਿ ਕਿਰਿਆ ਚਾਰ ਵਧਾਏ, ਮਨਿ ਪਾਖੰਡ ਕਰਮੁ ਕਪਟ ਲੋਭਈਆ ॥ ਬੇਸੁਆ ਕੈ ਘਰਿ ਬੇਟਾ ਜਨਮਿਆ, ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥ ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥ ਭਗਤਿ ਭਗਤਿ ਕਰਤੇ ਹਰਿ ਪਾਇਆ,ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥ ਪ੍ਰਭਿ ਆਣਿ ਆਣਿ ਮਹਿੰਦੀ[6] ਪੀਸਾਈ, ਆਪੇ ਘੋਲਿ ਘੋਲਿ ਅੰਗਿ ਲਈਆ ॥ ਜਿਨ ਕਉ ਠਾਕੁਰਿ ਕਿਰਪਾ ਧਾਰੀ, ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥

---

੧.ਵੈਰਾਗ,ਬਿਰਹੋਂ । ੨.ਪੀੜਾ । ੩. ਵੇਦ । ੪. ਨਬਚ ਦੇਖਣ ਵਾਲੇ । ੫. ਕਈ ਤਰ੍ਹਾਂ ਦੇ ਬੜੇ ਕਰਮ ਧਰਮ ਕੀਤੇ । ੬. ਪ੍ਰੇਮ ।

ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ [੮੩੦]

ਮੋਹਨ ਨੀਦ ਨ ਆਵੈ, ਹਾਵੈ, ਹਾਰ ਕਜਰ ਬਸਤ੍ਰ ਅਭਰਨ[1] ਕੀਨੇ ॥ ਉਡੀਨੀ [2]ਉਡੀਨੀ ਉਡੀਨੀ॥ਕਬ ਘਰਿ ਆਵੈ ਰੀ ॥੧॥ਰਹਾਉ॥ ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥੧॥ ਸੁਨਹੁ ਸਹੇਰੀ ਮਿਲਨ ਬਾਤ ਕਹਉ, ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨੁ ਪਾਵਹੁ ॥ ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥੨॥ ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥੧॥੧੨੯॥

ਸੂਹੀ ਮਹਲਾ ੫ [੭੩੭-੩੮]

ਉਮਕਿਓ ਹੀਉ, ਮਿਲਨ ਪ੍ਰਭ ਤਾਈ ॥ ਖੋਜਤ ਚਰਿਓ, ਦੇਖਉ ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ, ਤਉ ਨਦਰਿ ਨ ਪਾਈ ॥੧॥ ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ, ਹਉ ਤੁਝੁ ਕੁਰਬਾਨੋ ॥੧॥ਰਹਾਉ॥ ਏਕਾ ਸੇਜ ਵਿਛੀ, ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ [3]ਪੀਓ ਮਦਰੋ, ਧਨ ਮਤਵੰਤਾ ॥ ਧਨ ਜਾਗੈ, ਜੇ ਪਿਰੁ ਬੋਲੰਤਾ ॥੨॥ ਭਈ ਨਿਰਾਸੀ, ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ, ਮੈ ਸਗਲੇ ਝਾਗੇ ॥ ਖਿਨੁ ਰਹਨੁ ਨ ਪਾਵਉ,ਬਿਨੁ [4]ਪਗ [5]ਪਾਗੇ ॥ ਹੋਇ ਕ੍ਰਿਪਾਲੁ, ਪ੍ਰਭ ਮਿਲਹ ਸਭਾਗੇ ॥੩॥ ਭਇਓ ਕ੍ਰਿਪਾਲੁ, ਸਤਸੰਗਿ ਮਿਲਾਇਆ ॥ ਬੂਝੀ ਤਪਤਿ, ਘਰਹਿ ਪਿਰੁ ਪਾਇਆ ॥ ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥ ਜਹ ਦੇਖਾ, ਤਹ ਪਿਰੁ ਹੈ ਭਾਈ ॥ ਖੋਲ੍ਹਿਓ ਕਪਾਟੁ, ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥

---

੧. ਗਹਿਣੇ । ੨. ਉਦਾਸ ਹਾਂ । ੩. ਮਾਇਆ ਦੇ ਨਸ਼ੇ ਵਿਚ ਇਸਤਰੀ (ਜਗਯਾਸੂ) ਤਾਂ ਬੇ-ਸੁਰਤ ਹੋਈ ਹੈ ।
੪. ਪੈਰ । ੫. ਪਾ ਕੇ, ਰੰਗ ਕੇ ।

ਰਾਗੁ ਸੋਰਠਿ ਮਹਲਾ ੫ [੬੨੪]

[1]ਦਹਦਿਸ ਛਤ੍ਰ, ਮੇਘ ਘਟਾ ਘਟ, ਦਾਮਨਿ[2] ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸਰੋ ਮਾਇਓ ॥ [3]ਏਕ ਕੋਸਰੋ ਸਿਧਿ ਕਰਤ ਲਾਲੁ [4]ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ, ਨੈਨ ਨੀਰਿ ਭਰਿ ਆਇਓ ॥੨॥ [5]ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ [6]ਭਾਂਭੀਰੀ ਕੇ ਪਾਤ ਪਾਰਦੋ, ਬਿਨੁ ਪੇਖੇ ਦੂਰਾਇਓ ॥੩॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥

ਮਾਝ ਮਹਲਾ ੪ [੯੫]

ਹਰਿ ਗੁਣ ਪੜੀਐ,ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥ ਮਿਲਿ ਸਤ ਸੰਗਤਿ ਹਰਿ ਗੁਣ ਗਾਏ, ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥ ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥ ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ, ਮੈ ਦਸੇ ਹਰਿ ਨਰਹਰੀਐ ਜੀਉ ॥੨॥ ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥ ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥ ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥ ਹਰਿ ਜਲਨਿਧਿ ਹਮ ਜਲ ਕੇ ਮੀਨੇ, ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥

---

੧. ਸਾਰੇ ਪਾਸੇ ਗੂੜ੍ਹੇ ਬਦਲਾਂ ਦੀ ਛੱਤਰੀ ਦੀ ਛਾਂ ਹੋਈ ਹੈ। ੨. ਬਿਜਲੀ। ੩. ਅਗੇ ਜੇ ਗੁਰੂ ਜੀ ਇਕ ਕੋਹ ਭੀ ਜਾਂਦੇ ਸੀ। ੪. ਤਾਂ ਚਾਰ ਚਿੱਠੀਆਂ ਪਾ ਦਿੰਦੇ ਸਨ। ੫. ਹੰਕਾਰ ਦੀ ਕੰਧ ਵਿਚ ਹੈ। ੬. ਤਿਤਲੀ ਦੇ ਖੰਭ ਜਿੰਨਾ ਪਤਲਾ ਪਰਦਾ ਹੈ।

ਰਾਗੁ ਗਉੜੀ ਛੰਤ ਮਹਲਾ ੫ [੨੪੭]

ਮੇਰੈ ਮਨਿ ਬੈਰਾਗੁ ਭਇਆ ਜੀਉ, ਕਿਉ ਦੇਖਾ ਪ੍ਰਭ ਦਾਤੇ ॥ ਮੇਰੇਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ॥ਪੁਰਖੁ ਬਿਧਾਤਾ ਏਕੁ ਸ੍ਰੀ ਧਰੁ ਕਿਉ ਮਿਲਹ ਤੁਝੈ ਉਡੀਣੀਆ[1] ॥ ਕਰ[2] ਕਰਹਿ ਸੇਵਾ ਸੀਸੁ ਚਰਣੀ, ਮਨਿ ਆਸ ਦਰਸ ਨਿਮਾਣੀਆ ॥ ਸਾਸਿ ਸਾਸਿ ਨ ਘੜੀ ਵਿਸਰੈ, ਪਲੁ ਮੂਰਤੁ ਦਿਨੁ ਰਾਤੇ ॥ ਨਾਨਕ ਸਾਰਿੰਗ ਜਿਉ ਪਿਆਸੇ, ਕਿਉ ਮਿਲੀਐ ਪ੍ਰਭ ਦਾਤੇ ॥੧॥

ਇਕ ਬਿਨਉ ਕਰਉ ਜੀਉ, ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ ਚਲਤਾ ਤੁਮਾਰੇ ਦੇਖਿ ਮੋਹੀ, ਉਦਾਸ ਧਨ[3] ਕਿਉ ਧੀਰਏ ॥ ਗੁਣਵੰਤ ਨਾਹੁ ਦਇਆਲੁ ਬਾਲਾ[4] ਸਰਬ ਗੁਣ ਭਰਪੂਰਏ ॥ ਪਿਰਦੋਸੁ ਨਾਹੀ ਸੁਖਹ ਦਾਤੇ, ਹਉ ਵਿਛੁੜੀ ਬੁਰਿਆਰੇ॥ਬਿਨਵੰਤਿ ਨਾਨਕ ਦਇਆ ਧਾਰਉ, ਘਰਿ ਆਵਹੁ ਨਾਹ ਪਿਆਰੇ ॥੨॥

ਹਉ ਮਨੁ ਅਰਪੀ ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥ ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ, ਜੋ ਪ੍ਰਭ ਦੇਇ ਸਦੇਸਾ ॥ ਅਰਪਿਆ ਤ ਸੀਸੁ ਸੁਥਾਨਿ[5] ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥ ਖਿਨ ਮਾਹਿ ਸਗਲਾ ਦੂਖੁ ਮਿਟਿਆ, ਮਨਹੁ ਚਿੰਦਿਆ ਪਾਇਆ ॥ ਦਿਨੁ ਰੈਣਿ ਰਲੀਆ ਕਰੈ ਕਾਮਣਿ[3],ਮਿਟੇ ਸਗਲ ਅੰਦੇਸਾ ॥ ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥ ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥ ਸਭ ਮੀਤ ਬੰਧਪ[6]ਹਰਖੁ ਉਪਜਿਆ, ਦੂਤ[7] ਥਾਉ ਗਵਾਇਆ ॥ ਅਨਹਤ ਵਾਜੇ ਵਜਹਿ ਘਰ ਮਹਿ, ਪਿਰ ਸੰਗਿ ਸੇਜ ਵਿਛਾਈ ॥ ਬਿਨਵੰਤਿ ਨਾਨਕੁ ਸਹਜਿ ਰਹੈ, ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥

---

੧. ਉਡੀਕ ਵਿਚ ਉਦਾਸ । ੨. ਹੱਥ । ੩. ਇਸਤਰੀ । ੪. ਸਦਾ ਜੁਆਨ । ੫. ਸ਼ੁਭ ਥਾਂ ਭਾਵ ਸਾਧ ਸੰਗਤ ਵਿਚ । ੬. ਆਨੰਦ ਹੋਇਆ । ੭. ਕਾਮ ਆਦਿਕ ਵੈਰੀ ।

ਬਿਹਾਗੜਾ ਮਹਲਾ ੫ [੫੪੫-੪੬]

ਖੋਜਤ ਸੰਤ ਫਿਰਹਿ, ਪ੍ਰਭ ਪ੍ਰਾਣ ਅਧਾਰੇ ਰਾਮ ॥ ਤਾਣੁ ਤਨੁ ਖੀਨ ਭਇਆ, ਬਿਨੁ ਮਿਲਤ ਪਿਆਰੇ ਰਾਮ ॥ ਪ੍ਰਭ ਮਿਲਹੁ ਪਿਆਰੇ ਮਇਆ ਧਾਰੇ, ਕਰਿ ਦਇਆ ਲੜਿ ਲਾਇ ਲੀਜੀਐ ॥ ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥ ਸਮਰਥ ਪੂਰਨ ਸਦਾ ਨਿਹਚਲ, ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਮਿਲਹੁ ਪ੍ਰਾਨ ਪਿਆਰੇ ॥੧॥

ਜਪ ਤਪ ਬਰਤ ਕੀਨੇ, ਪੇਖਨ ਕਉ ਚਰਣਾ ਰਾਮ ॥ ਤਪਤਿ ਨ ਕਤਹਿ ਬੁਝੈ,ਬਿਨੁ ਸੁਆਮੀ ਸਰਣਾ ਰਾਮ ॥ ਪ੍ਰਭ ਸਰਣਿ ਤੇਰੀ, ਕਾਟਿ ਬੇਰੀ[1], ਸੰਸਾਰੁ ਸਾਗਰੁ ਤਾਰੀਐ ॥ ਅਨਾਥ ਨਿਰਗੁਨਿ ਕਛੁ ਨ ਜਾਨਾ, ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਦੀਨ ਦਇਆਲ ਗੋਪਾਲ ਪ੍ਰੀਤਮ, ਸਮਰਥ ਕਾਰਣ ਕਰਣਾ ॥ ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ, ਜਪਿ ਜੀਵਾ ਹਰਿ ਹਰਿ ਚਰਣਾ ॥੨॥

ਅਮਿਅ ਸਰੋਵਰੋ ਪੀਉ, ਹਰਿ ਹਰਿ ਨਾਮਾ ਰਾਮ ॥ ਸੰਤਹ ਸੰਗਿ ਮਿਲੈ,ਜਪਿ ਪੂਰਨ ਕਾਮਾ ਰਾਮ ॥ ਸਭ ਕਾਮ ਪੂਰਨ, [2]ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥ ਆਨੰਦ ਅਨਦਿਨੁ ਸਦਾ ਸਾਚਾ, ਸਰਬ ਗੁਣ ਜਗਦੀਸਰੈ॥ਅਗਣਤ ਊਚ ਅਪਾਰ ਠਾਕੁਰ, [3]ਅਗਮ ਜਾ ਕੋ ਧਾਮਾ ॥ ਬਿਨਵੰਤਿ ਨਾਨਕ ਮੇਰੀ ਇਛ ਪੂਰਨ, ਮਿਲੇ ਸ੍ਰੀ ਰੰਗ ਰਾਮਾ ॥੩॥

ਕਈ ਕੋਟਿਕ ਜਗ ਫਲਾ, ਸੁਣਿ ਗਾਵਨਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ, ਕੁਲ ਸਗਲੇ ਤਾਰੇ ਰਾਮ ॥ ਹਰਿ ਨਾਮੁ ਜਪਤ ਸੋਹੰਤ ਪ੍ਰਾਣੀ, ਤਾ ਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥ ਸੁਭ ਦਿਵਸ ਆਏ, [4]ਗਹਿ ਕੰਠਿ ਲਾਏ, ਪ੍ਰਭ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਸਫਲੁ ਸਭੁ ਕਿਛੁ, ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥

---

੧. ਬੇੜੀ (ਜਨਮ ਮਰਨ) ਦੀ । ੨. ਦੁਖਾਂ ਨੂੰ ਮੇਟਣ ਵਾਲਾ । ੩. ਜਿਸ ਦੇ ਅਸਥਾਨ ਤਕ ਪੁਜਣਾ ਔਖਾ ਹੈ । ੪. ਪਿਆਰੇ ਹਰੀ ਨੇ ਫੜ ਕੇ ਗਲ ਨਾਲ ਲਾ ਲਈ ।

ਸਾਰਗ ਮਹਲਾ ੫ [੧੨੦੩-੪]

ਮਾਈ [1]ਧੀਰਿ ਰਹੀ, ਪ੍ਰਿਅ ਬਹੁਤੁ ਬਿਰਾਗਿਓ ॥ ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ ਸਿਉ ਰੁਚੇ ਨ ਲਾਗਿਓ॥੧॥ਰਹਾਉ॥ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ, ਨੀਂਦ ਪਲਕ ਨਹੀ ਜਾਗਿਓ ॥ ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ, ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥ ਪੂਛਉ ਪੂਛਉ ਦੀਨ ਭਾਂਤਿ ਕਰਿ, ਕੋਊ ਕਹੈ ਪ੍ਰਿਅ ਦੇਸਾਂਗਿਓ॥ਹੀਉਂ ਦੇਉਂ ਸਭੁ ਮਨੁ ਤਨੁ ਅਰਪਉ,ਸੀਸੁ ਚਰਣ ਪਰਿ ਰਾਖਿਓ ॥੨॥ ਚਰਣ ਬੰਦਨਾ ਅਮੋਲ ਦਾਸਰੋ, ਦੇਉਂ ਸਾਧ ਸੰਗਤਿ ਅਰਦਾਗਿਓ[2] ॥ ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ, ਨਿਮਖ ਦਰਸੁ ਪੇਖਾਗਿਓ ॥੩॥ ਦ੍ਰਿਸਟਿ ਭਈ ਤਬ ਭੀਤਰਿ[3] ਆਇਓ, ਮੇਰਾ ਮਨੁ ਅਨਦਿਨੁ ਸੀਤਲਾਗਿਓ ॥ ਕਹੁ ਨਾਨਕ ਰਸਿ ਮੰਗਲ ਗਾਏ,ਸਬਦੁ ਅਨਾਹਦੁ ਬਾਜਿਓ ॥੪॥੫॥ ਪਿਰੁ ਬਿਨੁ ਖਰੀ ਨਿਮਾਣੀ...ਮਿਲੁ ਮੇਰੇ ਪ੍ਰੀਤਮਾ ਵੇਖੋ ਤਤਕਰਾ

ਰਾਗੁ ਗਉੜੀ ਪੂਰਬੀ ਛੰਤ ਮਹਲਾ ੩ [੨੪੪]

ਧਨ ਏਕਲੜੀ ਜੀਉ ਬਿਨੁ ਨਾਹ[4] ਪਿਆਰੇ ॥ ਦੂਜੈ ਭਾਇ ਮੁਠੀ[5] ਜੀਉ, ਬਿਨੁ ਗੁਰ ਸਬਦ ਕਰਾਰੇ[6] ॥ ਬਿਨੁ ਸਬਦ ਪਿਆਰੇ ਕਉਣੁ ਦੂਤਰੁ[7] ਤਾਰੇ, ਮਾਇਆ ਮੋਹਿ ਖੁਆਈ[8] ॥ ਕੂੜਿ ਵਿਗੁਤੀ[9] ਤਾ ਪਿਰਿ ਮੁਤੀ[10] ਸਾਧਨ[11] ਮਹਲੁ ਨ ਪਾਈ ॥ ਗੁਰ ਸਬਦੇ ਰਾਤੀ ਸਹਜੇ ਮਾਤੀ, ਅਨਦਿਨੁ ਰਹੈ ਸਮਾਏ ॥ ਨਾਨਕ ਕਾਮਣਿ[11] ਸਦਾ ਰੰਗਿ ਰਾਤੀ, ਹਰਿ ਜੀਉ ਆਪਿ ਮਿਲਾਏ ॥੩॥

ਗੋਂਡ ਮਹਲਾ ੪ [੮੬੧-੬੨]

ਹਰਿ ਦਰਸਨ ਕਉ ਮੇਰਾ ਮਨ ਬਹੁ ਤਪਤੈ, ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ, ਸੋ ਭਾਈ ਸੋ ਮੇਰਾ ਬੀਰ ॥੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ, ਲੇ ਸਤਿਗੁਰ ਕੀ ਮਤਿ ਧੀਰ ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥

---

੧. ਧੀਰਜ ਮੁਕ ਗਈ। ੨. ਅਰਦਾਸ (ਇਹ ਹੈ ਕਿ ਸਾਧ ਸੰਗਤ ਦਿਓ)। ੩.ਹਿਰਦੇ ਵਿਚ । ੪.ਪਤੀ। ੫. ਲੁਟੀ ਗਈ । ੬.ਤਕੜੇ । ੭. ਔਖਾ ਤਰਿਆ ਜਾਣ ਵਾਲਾ ਸੰਸਾਰ ਸਮੁੰਦਰ । ੮. ਭੁਲੀ ਫਿਰਦੀ ਹੈ। ੯. ਖਰਾਬ ਹੋਈ। ੧੦. ਛੱਡ ਦਿੱਤੀ। ੧੧.ਇਸਤਰੀ।

ਸੋਰਠਿ ਮਹਲਾ ੪ [੬੦੭]

ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ, ਹਰਿ ਬਿਨੁ ਰਹਣੁ ਨ ਜਾਈ ॥ ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥ ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥ ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ, ਨਾਮੇ ਹੀ ਸਾਂਤਿ ਪਾਈ ॥ ਰਹਾਉ ॥ ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥ ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥ ੨ ॥ ਮਨਮੁਖ ਭੂਖੇ ਦਹਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥ ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ[1] ਮਿਲੈ ਸਜਾਈ ॥੩॥ ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥ ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥

(ਤੁਖਾਰੀ ਮਹਲਾ ੧) [੧੧੧੧]

ਸਾਜਨ ਦੇਸਿ ਵਿਦੇਸੀਅੜੇ[2] ਸਾਨੇਹੜੇ ਦੇਦੀ ॥ ਸਾਰਿ ਸਮਾਲੇ ਤਿਨ ਸਜਣਾ, ਮੁੰਧ[3] ਨੈਣ ਭਰੇਦੀ ॥ ਮੁੰਧ[3] ਨੈਣ ਭਰੇਦੀ ਗੁਣ ਸਾਰੇਦੀ[4], ਕਿਉ ਪ੍ਰਭ ਮਿਲਾ ਪਿਆਰੇ ॥ ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥ ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥ ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ, ਮਿਲਿ ਪ੍ਰੀਤਮ ਰਸੁ ਚਾਖੈ ॥੩॥

ਗਉੜੀ ਮਹਲਾ ੫ [੨੦੪]

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ ਲਗਉ ਮੋਹਿ ਕਰਉ ਬੇਨਤੀ,ਕੋਊ ਸੰਤੁ ਮਿਲੈ ਬਡ-ਭਾਗੀ॥੧॥ਰਹਾਉ॥ਮਨੁ ਅਰਪਉ ਧਨੁ ਰਾਖਉ ਆਗੈ,ਮਨ ਕੀ ਮਤਿ ਮੋਹਿ ਸਗਲ ਤਿਆਗੀ॥ਜੋ ਪ੍ਰਭ ਕੀ ਹਰਿ ਕਥਾ ਸੁਨਾਵੈ, ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥ ਪੂਰਬ ਕਰਮ ਅੰਕੁਰ ਜਬ ਪ੍ਰਗਟੇ,ਭੇਟਿਓ ਪੁਰਖੁ ਰਸਿਕ ਬੈਰਾਗੀ ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥

---

੧. (ਮਨਮੁਖਾਂ ਨੂੰ) ਦਰਗਾਹ ਵਿਚ । ੨. ਪਰਦੇਸੀ । ੩. ਇਸਤਰੀ । ੪. ਯਾਦ ਕਰਦੀ ਹੈ ।

ਰਾਗੁ ਬਿਹਾਗੜਾ ਮਹਲਾ ੫ [੫੪੨-੪੩]

ਅਤਿ ਪ੍ਰੀਤਮ ਮਨਮੋਹਨਾ,ਘਟ ਸੋਹਨਾ,ਪ੍ਰਾਨ ਅਧਾਰਾ ਰਾਮ ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ,ਅਪਰ ਅਪਾਰਾ ਰਾਮ ॥ ਗੋਪਾਲ ਦਇਆਲ ਗੋਬਿੰਦ ਲਾਲਨ,ਮਿਲਹੁ ਕੰਤ ਨਿਮਾਣੀਆ ॥ ਨੈਨ ਤਰਸਨ, ਦਰਸ, ਪਰਸਨ, ਨਹ ਨੀਦ ਰੈਣਿ ਵਿਹਾਣੀਆ ॥ ਗਿਆਨ ਅੰਜਨ ਨਾਮ ਬਿੰਜਨ[1], ਭਏ ਸਗਲ ਸੀਗਾਰਾ ॥ ਨਾਨਕੁ [2]ਪਇਅੰਪੈ [3]ਸੰਤ ਜੰਪੈ, ਮੇਲਿ ਕੰਤੁ ਹਮਾਰਾ ॥੧॥

ਲਾਖ ਉਲਾਹਨੇ ਮੋਹਿ,ਹਰਿ ਜਬ ਲਗੁ ਨਹ ਮਿਲੈ ਰਾਮ ॥ ਮਿਲਨ ਕਉ ਕਰਉ ਉਪਾਵ,ਕਿਛੁ ਹਮਾਰਾ ਨਹ ਚਲੈ ਰਾਮ ॥ [4]ਚਲਚਿਤ ਬਿਤ ਅਨਿਤ, ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥ ਖਾਨ ਪਾਨ ਸੀਗਾਰ ਬਿਰਥੇ, ਹਰਿ ਕੰਤ ਬਿਨੁ ਕਿਉ ਜੀਜੀਐ ॥ ਆਸਾ ਪਿਆਸੀ ਰੈਨਿ ਦਿਨੀਅਰੁ, ਰਹਿ ਨ ਸਕੀਐ ਇਕੁ ਤਿਲੈ॥ ਨਾਨਕੁ ਪਇਅੰਪੈ[2] ਸੰਤ ਦਾਸੀ, ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥

ਸੇਜ ਏਕ ਪ੍ਰਿਉ ਸੰਗਿ, ਦਰਸੁ ਨ ਪਾਈਐ ਰਾਮ ॥ ਅਵਗਨ ਮੋਹਿ ਅਨੇਕ, ਕਤ ਮਹਲਿ ਬੁਲਾਈਐ ਰਾਮ ॥ ਨਿਰਗੁਨਿ ਨਿਮਾਣੀ ਅਨਾਥਿ ਬਿਨਵੈ, ਮਿਲਹੁ ਪ੍ਰਭ ਕਿਰਪਾਨਿਧੇ ॥ ਭ੍ਰਮ ਭੀਤਿ ਖੋਈਐ ਸਹਜਿ ਸੋਈਐ, ਪ੍ਰਭ ਪਲਕ ਪੇਖਤ ਨਵ ਨਿਧੇ ॥ ਗ੍ਰਿਹਿ ਲਾਲੁ ਆਵੈ, ਮਹਲੁ ਪਾਵੈ, ਮਿਲਿ ਸੰਗਿ ਮੰਗਲੁ ਗਾਈਐ ॥ ਨਾਨਕੁ ਪਇਅੰਪੈ[2] ਸੰਤ ਸਰਨੀ, ਮੋਹਿ ਦਰਸੁ ਦਿਖਾਈਐ ॥੩॥

ਸੰਤਨ ਕੈ ਪਰਸਾਦਿ, ਹਰਿ ਹਰਿ ਪਾਇਆ ਰਾਮ॥ ਇਛ ਪੁੰਨੀ ਮਨਿ ਸਾਂਤਿ,ਤਪਤਿ ਬੁਝਾਇਆ ਰਾਮ॥ ਸਫਲਾ ਸੁ ਦਿਨਸੁ ਰੈਣੇ ਸੁਹਾਵੀ,ਅਨਦ ਮੰਗਲ ਰਸੁ ਘਨਾ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ, ਕਵਨ ਰਸਨਾ ਗੁਣ ਭਨਾ ॥ ਭ੍ਰਮ ਲੋਭ ਮੋਹ ਬਿਕਾਰ ਥਾਕੇ,ਮਿਲਿ ਸਖੀ ਮੰਗਲੁ ਗਾਇਆ ॥ ਨਾਨਕੁ ਪਇਅੰਪੈ,[2] ਸੰਤ ਜੰਪੈ[3] ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥

---

੧. ਭੋਜਨ । ੨. ਕਹਿੰਦਾ ਹੈ । ੩. ਚੇਤੇ ਕਰਦਾ ਹੈ ਗੁਰੂ ਸੰਤ ਨੂੰ । ੪. ਚੰਚਲ ਮਨ ਅਤੇ ਥਿਰ ਨ ਰਹਿਣ ਵਾਲੇ ਮਨ ਨਾਲ ਵਾਸਤਾ ਪਿਆ ਹੈ ।

ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧ [੧੨੩੨]

ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥ ਜੈ ਜਗਦੀਸ ਤੇਰਾ ਜਸੁ ਜਾਚਉ,ਮੈ ਹਰਿ ਬਿਨੁ ਰਹਨੁ ਨ ਜਾਈ ॥ ੧॥ਰਹਾਉ॥ ਹਰਿ ਕੀ ਪਿਆਸ ਪਿਆਸੀ ਕਾਮਨਿ[1],ਦੇਖਉ ਰੈਨਿ ਸਬਾਈ ॥ ਸ੍ਰੀਧਰ ਨਾਥ ਮੇਰਾ ਮਨੁ ਲੀਨਾ, ਪ੍ਰਭੁ ਜਾਨੈ ਪੀਰ ਪਰਾਈ ॥੧॥ ਗਣਤ[2] ਸਰੀਰਿ ਪੀਰ ਹੈ ਹਰਿ ਬਿਨੁ, ਗੁਰ ਸਬਦੀ ਹਰਿ ਪਾਂਈ ॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ, ਹਰਿ ਸਿਉ ਰਹਾਂ ਸਮਾਈ ॥ ੨ ॥ ਐਸੀ ਰਵਤ[3] ਰਵਹੁ ਮਨ ਮੇਰੇ, ਹਰਿ ਚਰਣੀ ਚਿਤੁ ਲਾਈ ॥ ਬਿਸਮ ਭਏ ਗੁਣ ਗਾਇ ਮਨੋਹਰ,ਨਿਰਭਉ,ਸਹਜਿ ਸਮਾਈ ॥੩॥ ਹਿਰਦੈ ਨਾਮੁ ਸਦਾ ਧੁਨਿ ਨਿਹਚਲ, ਘਟੈ ਨ ਕੀਮਤਿ ਪਾਈ ॥ ਬਿਨੁ ਨਾਵੈ ਸਭੁ ਕੋਈ ਨਿਰਧਨੁ, ਸਤਿਗੁਰਿ ਬੂਝ ਬੁਝਾਈ ॥ ੪ ॥ [4]ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ,ਦੂਤ ਮੁਏ ਬਿਖੁ ਖਾਈ ॥ ਜਬ ਕੀ ਉਪਜੀ ਤਬ ਕੀ ਤੈਸੀ,ਰੰਗੁਲ ਭਈ ਮਨਿ ਭਾਈ ॥ ੫ ॥ ਸਹਜ ਸਮਾਧਿ ਸਦਾ ਲਿਵ ਹਰਿ ਸਿਉ, ਜੀਵਾਂ ਹਰਿ ਗੁਨ ਗਾਈ ॥ ਗੁਰ ਕੈ ਸਬਦਿ ਰਤਾ ਬੈਰਾਗੀ,ਨਿਜ ਘਰਿ ਤਾੜੀ ਲਾਈ ॥੬॥ ਸੁਧ ਰਸ ਨਾਮੁ ਮਹਾ ਰਸੁ ਮੀਠਾ,ਨਿਜ ਘਰਿ ਤਤੁ ਗੁਸਾਂਈ ॥ ਤਹ ਹੀ ਮਨੁ ਜਹ ਹੀ ਤੈ ਰਾਖਿਆ, ਐਸੀ ਗੁਰਮਤਿ ਪਾਈ ॥੭॥ ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ, ਭਗਤਿ ਰਤੇ ਬਨਿਆਈ ॥ ਨਾਨਕ ਹਰਿ ਬਿਨੁ ਘਰੀ ਨ ਜੀਵਾਂ, ਹਰਿ ਕਾ ਨਾਮੁ ਵਡਾਈ ॥੮॥੧॥

ਸਾਰਗ ਮਹਲਾ ੫ [੧੨੦੭]

ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥ ਜਾ ਕੇ ਬਿਛੁਰਤ ਹੋਤ ਮਿਰਤਕਾ,ਗ੍ਰਿਹ ਮਹਿ ਰਹਨੁ ਨ ਪਾਈ ॥ ੧॥ਰਹਾਉ॥ ਜੀਅ ਹੀਅ ਪ੍ਰਾਨ ਕੋ ਦਾਤਾ, ਜਾ ਕੈ ਸੰਗਿ ਸੁਹਾਈ ॥ ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ, ਪ੍ਰਭ ਮੰਗਲ ਗੁਣ ਗਾਈ ॥੧॥ ਚਰਨ ਸੰਤਨ ਕੇ ਮਾਥੇ ਮੇਰੇ ਊਪਰਿ, ਨੈਨਹੁ ਧੂਰਿ ਬਾਂਛਾਈਂ ॥ ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥੨॥੩॥੧੭॥

---

੧. ਇਸਤਰੀ । ੨. ਫਿਕਰ । ੩. ਚਾਲ ਚਲੋ । ੪. ਅਕਾਲ ਪੁਰਖ ਮੇਰਾ ਪ੍ਰਾਣਾਂ ਜੈਸਾ ਪਿਆਰਾ ਬਣ ਗਿਆ ਹੈ ।

ਆਸਾਵਰੀ ਮਹਲਾ ੪ [੩੬੯-੭੦]

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ, ਜੈਸੇ ਕਰਹਲੁ[1] ਬੇਲਿ ਰੀਝਾਈ ॥੧॥ਰਹਾਉ॥ ਹਮਰਾ ਮਨੁ ਬੈਰਾਗ ਬਿਰਕਤੁ[2] ਭਇਓ, ਹਰਿ ਦਰਸਨੁ ਮੀਤ ਕੈ ਤਾਈ ॥ ਜੈਸੇ ਅਲਿ[3] ਕਮਲਾ[4] ਬਿਨੁ ਰਹਿ ਨ ਸਕੈ, ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥ ੧ ॥ ਰਾਖੁ ਸਰਣਿ ਜਗਦੀਸੁਰ ਪਿਆਰੇ, ਮੋਹਿ ਸਰਧਾ ਪੂਰਿ ਹਰਿ ਗੁਸਾਈ ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੬੭॥

ਗਉੜੀ ਛੰਤ ਮਹਲਾ ੧ [੨੪੩]

ਸੁਣਿ ਨਾਹ ਪ੍ਰਭੂ ਜੀਉ, ਏਕਲੜੀ ਬਨ ਮਾਹੇ ॥ ਕਿਉ ਧੀਰੈਗੀ ਨਾਹ ਬਿਨਾ, ਪ੍ਰਭ ਵੇਪਰਵਾਹੇ ॥ ਧਨ ਨਾਹ ਬਾਝਹੁ ਰਹਿ ਨ ਸਾਕੈ, ਬਿਖਮ ਰੈਣਿ ਘਣੇਰੀਆ ॥ ਨਹ ਨੀਦ ਆਵੈ ਪ੍ਰੇਮੁ ਭਾਵੈ, ਸੁਣਿ ਬੇਨੰਤੀ ਮੇਰੀਆ ॥ ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥ ਨਾਨਕ ਸਾਧਨ[5] ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥

ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪ [੯੪]

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿਨਾਮੁ ਧਿਆਇਆ ॥ ਗੁਰਿ ਪੂਰੈ ਹਰਿਨਾਮ ਸਿਧਿ ਪਾਈ, ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥ ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ, ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥ ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥ ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ, ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥ ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥

---

੧. ਊਠ । ੨. ਤਿਆਗੀ । ੩. ਭੌਰਾ । ੪. ਕੌਲ ਫੁਲ । ੫. ਇਸਤਰੀ ।

ਗਉੜੀ ਮਾਝ ਮਹਲਾ ੪ [੧੭੫]

ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥ ਗੁਣ ਗਾਵਹੁ ਸੰਤ ਜੀਉ, ਮੇਰੇ ਹਰਿ ਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ ਨਾਮੁ ਜੀਉ, ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ, ਪ੍ਰਾਨ ਹਰਿ ਮੇਰੇ ਜੀਉ ॥ ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥ ਕਿਉ ਹਰਿ ਪ੍ਰਭੁ ਵੇਖਾ,ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ,ਮਨ ਲਗਾ ਭਾਉ ਜੀਉ ॥ ਗੁਰਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥੩॥ ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ, ਗੋਵਿਦ ਪ੍ਰਭ ਪਾਸਾ ਜੀਉ ॥ [1]ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥

ਗਉੜੀ ਮਾਝ ਮਹਲਾ ੪ [੧੭੫]

ਮੇਰਾ ਬਿਰਹੀ[2] ਨਾਮੁ ਮਿਲੈ ਤਾ ਜੀਵਾ ਜੀਉ ॥ ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ ਮਨ ਹਰਿ ਰੰਗਿ ਰਤੜਾ,ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥ ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥ ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥ ੨ ॥ ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ[3] ਜੀਉ ॥ ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ ਦਸੇ, ਹਰਿ ਪਾਈ ਜੀਉ ॥ ਹਰਿਨਾਮੇ ਨਾਮਿ ਸਮਾਈ ਜੀਉ ॥੩॥ ਮੈ ਵੇਦਨ ਪ੍ਰੇਮੁ, ਹਰਿ ਬਿਰਹੁ ਲਗਾਈ ਜੀਉ ॥ ਗੁਰ ਸਰਧਾ ਪੂਰਿ, ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ਹੋਹੁ ਦਇਆਲੁ, ਹਰਿ ਨਾਮੁ ਧਿਆਈ ਜੀਉ ॥ ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੨੦॥੧੮॥੩੨॥੭੦॥

---

੧. ਸਤਿਗੁਰੂ ਜੀ ਦੀ ਮਤ ਰਾਹੀਂ । ੨. ਬੈਰਾਗੀਅੜਾ । ੩. ਪੁਛਦਾ ਹਾਂ ।

ਕਬਿੱਤ ਭਾਈ ਗੁਰਦਾਸ ਜੀ

[1] ਪੂਰਨ ਸਰਦ ਸਸਿ ਸਕਲ ਸੰਸਾਰ ਕਹੈ, ਮੇਰੇ ਜਾਨੇ ਬਰ [2]ਬੈਸੰਤਰ ਕੀ ਊਕ ਹੈ।
ਅਗਨ ਅਗਨ ਤਨ ਮਧਜ ਚਿਨਗਾਰੀ ਛਾਡੈ, ਬਿਰਹ ਉਸਾਸ ਮਾਨੋ ਫੰਨਗ[3] ਕੀ ਫੂਕ ਹੈ।
ਪਰਸਤ ਪਾਵਕ[4] ਪਖਾਨ[5] ਫੂਟਿ ਟੂਟਿ ਜਾਤ, [6]ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ।
ਪੀਯ ਕੇ ਸਿਧਾਰੇ[7] ਭਾਰੀ[8] ਜੀਵਨ ਮਰਨ ਭਏ, ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ[9] ਹੈ ॥੫੭੩॥

ਸਾਰਗ ਮਹਲਾ ੫ [੧੨੩੦]

ਮਨਿ ਬਿਰਾਗੈਗੀ ॥ ਖੋਜਤੀ ਦਰਸਾਰ ॥ ੧ ॥ ਰਹਾਉ ॥ ਸਾਧੂ ਸੰਤਨ ਸੇਵਿ ਕੈ, ਪ੍ਰਿਉ ਹੀਅਰੈ ਧਿਆਇਓ ॥ ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥ ੧ ॥ ਕਾਮਕਰੀ[10] ਸਭ ਤਿਆਗਿ ਕੈ, ਹਉ ਸਰਣਿ ਪਰਉਗੀ ॥ ਨਾਨਕ ਸੁਆਮੀ ਗਰਿ[11] ਮਿਲੇ, ਹਉ ਗੁਰ ਮਨਾਵਉਗੀ ॥੨॥੭॥੧੩੬॥

ਰਾਗੁ ਗਉੜੀ ਪੂਰਬੀ ਮਹਲਾ ੫ [੨੦੪]

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ ਰੂਪ ਹੀਨ ਬੁਧਿ ਬਲ ਹੀਨੀ, ਮੋਹਿ ਪਰਦੇਸਨਿ ਦੂਰ ਤੇ ਆਈ ॥੧॥ ਨਾਹਿਨ ਦਰਬੁ ਨ ਜੋਬਨ ਮਾਤੀ, ਮੋਹਿ ਅਨਾਥ ਕੀ ਕਰਹੁ ਸਮਾਈ ॥੨॥ ਖੋਜਤ ਖੋਜਤ ਭਈ ਬੈਰਾਗਨ, ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ, ਸਾਧ ਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥

---

੧. ਸਰਦ ਰੁਤ ਦੀ ਪੁੰਨਿਆਂ ਦਾ ਚੰਦਰਮਾ। ੨. ਅੱਗ ਦਾ ਲੰਬੂ। ੩. ਫਨੀਅਰ। ੪. ਅਗਨੀ। ੫. ਪੱਥਰ। ੬. ਬਹੁਤ ਉਪਾਵ ਕਰਨ ਦੇ ਬਾਵਜੂਦ ਵੀ ਛਾਤੀ ਦੋ ਟੁਕ ਹੋ ਰਹੀ ਹੈ। ੭. ਤੁਰ ਜਾਣ ਨਾਲ। ੮. ਭਾਰੂ ਬੋਝਲ। ੯. ਉਕਾਈ ਰਹਿਣੀ। ੧੦. ਕੰਮ ਧੰਦੇ। ੧੧. ਗਲੇ ਨਾਲ।

ਆਸਾ ਮਹਲਾ ੫ [੩੭੩]

ਜਉ ਮੈ ਕੀਓ ਸਗਲ ਸੀਗਾਰਾ ॥ ਤਉ ਭੀ ਮੇਰਾ ਮਨੁ ਨ ਪਤੀਆਰਾ ॥ ਅਨਿਕ ਸੁਗੰਧਤ ਤਨ ਮਹਿ ਲਾਵਉ ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥ ਮਨ ਮਹਿ ਚਿਤਵਉ ਐਸੀ ਆਸਾਈ ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥ਮਾਈ ਕਹਾ ਕਰਉ ਇਹੁ ਮਨੁ ਨ ਧੀਰੈ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ[1] ॥੧॥ਰਹਾਉ॥ ਬਸਤ੍ਰ ਬਿਭੂਖਨ[2] ਸੁਖ ਬਹੁਤ ਬਿਸੇਖੈ[3]॥ ਓਇ ਭੀ ਜਾਨਉ ਕਿਤੈ ਨ ਲੇਖੈ ॥ ਪਤਿ ਸੋਭਾ ਅਰੁ ਮਾਨੁ ਮਹਤੁ ॥ ਆਗਿਆਕਾਰੀ ਸਗਲ ਜਗਤੁ ॥ ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ ॥੨॥ ਬਿੰਜਨ[4] ਭੋਜਨ ਅਨਿਕ ਪਰਕਾਰ॥ ਰੰਗ ਤਮਾਸੇ ਬਹੁਤੁ ਬਿਸਥਾਰ॥ ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ॥ ਮਨੁ ਨਹੀ ਧ੍ਰਾਪੈ[5], ਤ੍ਰਿਸਨਾ ਨ ਜਾਇਸਿ ॥ ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥੩॥ ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧ ਸੰਗਤਿ ਬਿਨੁ ਤਰਿਓ ਨ ਕੋਇ ॥ ਜਿਸੁ ਮਸਤਕਿ ਭਾਗੁ, ਤਿਨਿ ਸਤਿਗੁਰੁ ਪਾਇਆ ॥ ਪੂਰੀ ਆਸਾ ਮਨੁ ਤ੍ਰਿਪਤਾਇਆ ॥ ਪ੍ਰਭ ਮਿਲਿਆ ਤਾ ਚੂਕੀ ਡੰਝਾ[6]॥ ਨਾਨਕ ਲਧਾ ਮਨ ਤਨ ਮੰਝਾ ॥੪॥੧੧॥

ਧਨਾਸਰੀ ਮਹਲਾ ੪ [੬੬੮]

ਹਰਿ ਹਰਿ ਬੂੰਦ ਭਏ ਹਰਿ ਸੁਆਮੀ, ਹਮ ਚਾਤ੍ਰਿਕ ਬਿਲਲ ਬਿਲਲਾਤੀ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ, ਮੁਖਿ ਦੇਵਹੁ ਹਰਿ ਨਿਮਖਾਤੀ ॥੧॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥ ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ, ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥ ਤੁਮ ਹਰਿ ਸਰਵਰ ਅਤਿ ਅਗਾਹ, ਹਮ ਲਹਿ ਨ ਸਕਹਿ ਅੰਤੁ ਮਾਤੀ[7] ॥ ਤੂ ਪਰੈ ਪਰੈ ਅਪਰੰਪਰੁ ਸੁਆਮੀ, ਮਿਤਿ ਜਾਨਹੁ ਆਪਨ ਗਾਤੀ[8] ॥੨॥ ਹਰਿ ਕੇ ਸੰਤ ਜਨਾ ਹਰਿ ਜਪਿਓ,ਗੁਰ ਰੰਗਿ ਚਲੂਲੈ ਰਾਤੀ ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ, ਹਰਿ ਜਪਿਓ ਊਤਮ ਪਾਤੀ[9] ॥੩॥ ਆਪੇ ਠਾਕੁਰੁ ਆਪੇ ਸੇਵਕੁ, ਆਪਿ ਬਨਾਵੈ ਭਾਤੀ[10] ॥ ਨਾਨਕੁ ਜਨੁ ਤੁਮਰੀ ਸਰਣਾਈ, ਹਰਿ ਰਾਖਹੁ ਲਾਜ ਭਗਾਤੀ ॥੪॥੫॥

---

੧. ਖਿਚਾਂ ਪਾਉਂਦਾ ਹੈ। ੨. ਗਹਿਣੇ । ੩, ਵਿਸ਼ੇਸ਼। ੪. ਛਰਾਂ ਦੇ ਪਦਾਰਥ। ੫. ਰਜਦਾ। ੬. ਸੜਨ। ੭. ਰੱਤੀ ਮਾਤਰ। ੮. ਹਾਲਤ। ੯. ਇੱਜ਼ਤ। ੧੦. ਰੀਤੀ।

ਆਸਾ ਮਹਲਾ ੫ ਬਿਰਹੜੇ ਘਰੁ ੪ [੪੩੧-੩੨]

ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ,ਦਰਸਨ ਕਉ ਬਲਿ ਜਾਉ ॥੧॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ, ਸੋ ਕਿਉ ਤਜਣਾ ਜਾਇ ॥੨॥ ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥ ਸੁਖ ਸੀਗਾਰ ਬਿਖਿਆ ਕੇ ਫੀਕੇ, ਤਜਿ ਛੋਡੇ ਮੇਰੀ ਮਾਇ ॥ ੪ ॥ ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ, ਸਤਿਗੁਰ ਚਰਨੀ ਪਾਇ ॥੫॥ ਜੋ ਜਨ ਰਾਤੇ ਰਾਮ ਸਿਉ ਪਿਆਰੇ, ਅਨਤ[੧] ਨ ਕਾਹੂ ਜਾਇ ॥ ੬ ॥ ਹਰਿ ਰਸੁ ਜਿਨ੍ਹੀ ਚਾਖਿਆ,ਪਿਆਰੇ,ਤ੍ਰਿਪਤਿ ਰਹੇ ਆਘਾਇ ॥੭॥ ਅੰਚਲੁ[੨]ਗਹਿਆ[੩]ਸਾਧ[੪]ਕਾ,ਨਾਨਕ [੫]ਭੈ ਸਾਗਰੁ ਪਾਰਿ ਪਰਾਇ[੬] ॥੮॥੧॥ ੧.ਹੋਰ ਕਿਤੇ । ੨.ਲੜ।੩.ਪੱਲਾ । ਪਕੜਿਆ । ੪.ਸਤਿਗੁਰੂ । ੫, ਸੰਸਾਰ-ਸਮੁੰਦਰ । ੬. ਹੋ ਗਏ।

ਜਨਮ ਮਰਣ ਦੁਖੁ ਕਟੀਐ ਪਿਆਰੇ,ਜਬ ਭੇਟੈ ਹਰਿ ਰਾਇ ॥੧॥ ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ, ਜੀਵਨੁ ਦਰਸੁ ਦਿਖਾਇ ॥੨॥ ਜੋ ਜੀਅ ਤੁਝ ਤੇ ਬੀਛੁਰੇ ਪਿਆਰੇ, ਜਨਮਿ ਮਰਹਿ ਬਿਖੁ[੭] ਖਾਇ ॥੩॥ ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ, ਤਿਸ ਕੈ ਲਾਗਉ ਪਾਇ[੮] ॥ ੪ ॥ ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ ॥੫॥ ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ ॥ ੬ ॥ ਜੋ ਤੁਧੁ ਭਾਵੈ ਸੁ ਭਲਾ ਪਿਆਰੇ ਤੇਰੀ ਅਮਰੁ[੯] ਰਜਾਇ ॥੭॥ ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ, ਮਾਤੇ[੧੦] ਸਹਜਿ ਸੁਭਾਇ ॥੮॥੨॥ ੭. ਵਿਸ਼ੇ ਰੂਪ ਜ਼ਹਿਰ । ੮ ਚਰਨੀਂ । ੯. ਅਮਿਟ । ੧੦. ਲਿਵ-ਲੀਨ ਹੋਏ ।

ਸਭ ਬਿਧਿ ਤੁਮ ਹੀ ਜਾਨਤੇ ਪਿਆਰੇ, ਕਿਸੁ ਪਹਿ ਕਹਉ ਸੁਨਾਇ ॥ ੧ ॥ ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥੨॥ ਸੁਖੁ ਦੁਖੁ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ ॥੩॥ ਜੋ ਤੂੰ ਕਰਾਵਹਿ ਸੋ ਕਰੀ ਪਿਆਰੇ, ਅਵਰੁ ਕਿਛੁ ਕਰਣੁ ਨ ਜਾਇ ॥੪॥ ਦਿਨੁ ਰੈਣਿ ਸਭ ਸੁਹਾਵਣੇ ਪਿਆਰੇ, ਜਿਤੁ ਜਪੀਐ ਹਰਿ ਨਾਉ ॥੫॥ ਸਾਈ ਕਾਰ ਕਮਾਵਣੀ ਪਿਆਰੇ,ਧੁਰਿ ਮਸਤਕਿ ਲੇਖੁ ਲਿਖਾਇ ॥੬॥ ਏਕੋ ਆਪਿ ਵਰਤਦਾ ਪਿਆਰੇ, ਘਟਿ ਘਟਿ ਰਹਿਆ ਸਮਾਇ ॥੭॥ ਸੰਸਾਰ ਕੂਪ[੧੧] ਤੇ [੧੨]ਉਧਰਿ ਲੈ ਪਿਆਰੇ, ਨਾਨਕ ਹਰਿ ਸਰਣਾਇ ॥੮॥੩॥੧॥੩॥ ੧੧. ਖੂਹ । ੧੨. ਉਧਾਰ ਲਓ, ਕੱਢ ਲਉ ।

# ਪ੍ਰਿਅ ਕੀ ਪ੍ਰੀਤਿ ਪਿਆਰੀ

ਇਸ਼ਕਿ ਮੌਲਾ ਮਰ ਤੁਰਾ ਮੌਲਾ ਕੁਨਦ ॥ ਦਰਦਿ ਗ਼ਮਹਾ ਬਿਹਤਰੋ ਔਲਾ ਕੁਨਦ ॥੪੫੫॥

[ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

[ ਰੁਬਾਈ ]

ਹਰ ਕਸ ਕਿ ਜ਼ਿ ਸ਼ੌਕ ਤੋ ਕਦਮ ਅਜ਼ ਸਰ ਸਾਖ਼ਤੁ ॥ ਬਰ ਨੁਹ ਤਬਕੇ ਚਰਖ਼ ਅਲਮ ਬਰ ਅਫ਼ਰਾਖ਼ਤੁ ॥

ਸ਼ੁਦ ਆਮਦਨਸ਼ ਮੁਬਾਰਕੋ ਰਫ਼ਤਨ ਹਮ ॥ 'ਗੋਯਾ' ਆਂ ਕਸ ਕਿ ਰਾਹਿ ਹਕ ਰਾ ਬਿਸ਼ਨਾਖ਼ਤੁ ॥

[ਦੀਵਾਨ ਗੋਯਾ ਭਾਈ ਨੰਦ ਲਾਲ ਜੀ

ਸ਼ੌਕਿ ਮੌਲਾ ਮਰ ਤੁਰਾ ਗਰ ਦਸਤੁ ਦਾਦ ॥ ਦੌਲਤੇ ਦਾਇਮ ਬ ਦਸਤਤ ਓ ਫ਼ਿਤਾਦ ॥੩੨੩॥

ਦੌਲਤੇ ਦੁਨੀਆ ਨ ਬਾਸ਼ਦ ਪਾਇਦਾਰ ॥ ਦਰ ਤਰੀਕੇ ਆਰਫ਼ਾਨੇ ਹਕ ਗੁਜ਼ਾਰ ॥੩੨੪॥

[ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

(ਸਲੋਕ ਮਹਲਾ ੪) [੧੪੨੧]

ਮੂੰ[੧] ਪਿਰੀਆ ਸਉ ਨੇਹੁ, ਕਿਉ ਸਜਣ ਮਿਲਹਿ ਪਿਆਰਿਆ ॥ ਹਉ ਢੂਢੇਦੀ ਤਿਨ ਸਜਣ, ਸਚਿ ਸਵਾਰਿਆ ॥ ਸਤਿਗੁਰੁ ਮੈਡਾ ਮਿਤੁ ਹੈ, ਜੇ ਮਿਲੇ ਤ ਇਹੁ ਮਨੁ ਵਾਰਿਆ ॥ ਦੇਂਦਾ ਮੂੰ[੧] ਪਿਰੁ ਦਸਿ, ਹਰਿ ਸਜਣੁ ਸਿਰਜਣਹਾਰਿਆ ॥ ਨਾਨਕ ਹਉ ਪਿਰੁ ਭਾਲੀ ਆਪਣਾ,ਸਤਿਗੁਰ ਨਾਲਿ ਦਿਖਾਲਿਆ ॥੪॥

---

[੪੫੫] ਹਰੀ ਦਾ ਪ੍ਰੇਮ ਤੈਨੂੰ ਹਰੀ ਹੀ ਬਣਾਵੇਗਾ ਅਤੇ ਤੈਨੂੰ ਦੁਖਾਂ ਕਲੇਸ਼ਾਂ ਤੋਂ ਮੁਕਤ ਕਰਕੇ ਦੇਵਤਾ ਬਣਾਵੇਗਾ ।

ਰੁਬਾਈ–ਜਿਸ ਕਿਸੇ ਨੇ ਤੇਰੇ ਪ੍ਰੇਮ ਵਿਚ ਸਿਰ ਨੂੰ ਪੈਰ ਬਣਾਇਆ, ਉਹਨੇ ਨੌਂ ਖੰਡਾਂ ਵਿਚ ਆਪਣਾ ਝੰਡਾ ਝੁਲਾਇਆ । ਉਹਦਾ ਸੰਸਾਰ ਵਿਚ ਆਉਣਾ ਸਫਲਾ ਹੈ ਅਤੇ ਜਾਣਾ ਵੀ ਧੰਨ, ਜਿਸ ਨੇ ਹਰੀ ਦਾ ਰਾਹ ਪਛਾਣ ਲਿਆ ।

[੩੨੩] ਜੇ ਸਚੇ ਸਾਈਂ ਦਾ ਪਰੇਮ ਤੈਨੂੰ ਲਗ ਗਿਆ ਹੈ ਤਾਂ ਤੈਂ ਨਿਹਚਲ ਧਨ ਪਾ ਲਿਆ ਹੈ ।

[੩੨੪] ਦੁਨਿਆਵੀ ਧਨ ਸਦਾ ਥਿਰ ਨਹੀਂ ਰਹਿੰਦਾ ਸੰਤਾਂ ਵਾਂਗ ਠੀਕ ਜੀਵਨ ਬਿਤਾ । ੧. ਮੈਨੂੰ ।

ਮ: ੨ ॥ ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥੨॥ (੩) [੮੩]

ਸਲੋਕੁ ॥ ਅਤਿ ਸੁੰਦਰ ਕੁਲੀਨ[1] ਚਤੁਰ, ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥ (੧੬) [੨੫੩]

ਮਹਲਾ ੧ ॥ ਜਾਲਉ ਐਸੀ ਰੀਤਿ, ਜਿਤੁ ਮਹਿ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ,ਜਿਤੁ ਸਾਹਿਬੁ ਸੇਤੀ ਪਤਿ ਰਹੈ ॥੨॥੧੦॥ [੫੯੦]

ਸਲੋਕੁ ॥ ਫਰੀਦਾ ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ ॥੨੪॥
ਭਿਜਉ ਸਿਜਉ[2] ਕੰਬਲੀ, ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਸਲੋਕ ॥ ਜੋਬਨ ਜਾਂਦੇ ਨ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥੩੪॥ [੧੩੭੯]

ਸਲੋਕ ॥ ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ,ਬਰਜੈ ਲੋਗੁ ਅਜਾਨੁ ॥
ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ ॥੨੧੭॥ [੧੩੭੬]

ਡਖਣੇ ਮ: ੫ ॥ ਜੇ ਤੂ ਮਿਤ੍ਰੂ ਅਸਾਡੜਾ, ਹਿਕ ਭੋਰੀ ਨਾ ਵੇਛੋੜਿ ॥
ਜੀਉ ਮਹਿੰਜਾ[3] ਤਉ ਮੋਹਿਆ,ਕਦਿ ਪਸੀ[4] ਜਾਨੀ ਤੋਹਿ ॥੧॥ (੨) [੧੦੯੪]

ਡਖਣੇ ਮ: ੫ ॥ ਜੇ ਤੂ [5]ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ ॥੧॥ (੩) [੧੦੯੫]

---

੧. ਉਚੀ ਕੁਲ ਦਾ । ੨. ਭਿਜਣਾ । ੩. ਮੇਰਾ । ੪. ਵੇਖਾਂ । ੫. ਹਿਰਦੇ ਰੂਪੀ ਵਿਹੜੇ ਵਿਚ ਜਾਵੇਂ ।

ਸਲੋਕ ਮਹਲਾ ੪ [੧੪੨੨]

ਜਿਨਾ ਪਿਰੀ ਪਿਆਰੁ, ਬਿਨੁ ਦਰਸਨ ਕਿਉ ਤ੍ਰਿਪਤੀਐ ॥
ਨਾਨਕ ਮਿਲੇ ਸੁਭਾਇ, ਗੁਰਮੁਖਿ ਇਹੁ ਮਨੁ ਰਹਸੀਐ ॥੭॥
ਜਿਨਾ ਪਿਰੀ ਪਿਆਰੁ, ਕਿਉ ਜੀਵਨਿ ਪਿਰ ਬਾਹਰੇ ॥
ਜਾ ਸਹੁ ਦੇਖਨਿ ਆਪਣਾ, ਨਾਨਕ ਥੀਵਨਿ ਭੀ ਹਰੇ ॥੮॥
ਜਿਨਾ ਗੁਰਮੁਖਿ ਅੰਦਰਿ ਨੇਹੁ, ਤੈ ਪ੍ਰੀਤਮ ਸਚੈ ਲਾਇਆ ॥
ਰਾਤੀ ਅਤੈ ਡੇਹੁ, ਨਾਨਕ ਪ੍ਰੇਮਿ ਸਮਾਇਆ ॥੯॥
ਗੁਰਮੁਖਿ ਸਚੀ ਆਸਕੀ, ਜਿਤੁ ਪ੍ਰੀਤਮੁ ਸਚਾ ਪਾਈਐ ॥
ਅਨਦਿਨੁ ਰਹਹਿ ਅਨੰਦਿ, ਨਾਨਕ ਸਹਜਿ ਸਮਾਈਐ ॥੧੦॥
ਸਚਾ ਪ੍ਰੇਮ ਪਿਆਰੁ, ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ, ਨਾਨਕ ਹਰਿ ਗੁਣ ਗਾਈਐ ॥੧੧॥
ਜਿਨ੍ਾ ਅੰਦਰਿ ਸਚਾ ਨੇਹੁ, ਕਿਉ ਜੀਵਨ੍ਿ ਪਿਰੀ ਵਿਹੂਣਿਆ ॥
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥੧੨॥
ਜਿਨ ਕਉ ਪ੍ਰੇਮ ਪਿਆਰੁ, ਤਉ ਆਪੇ ਲਾਇਆ ਕਰਮੁ ਕਰਿ ॥
ਨਾਨਕ ਲੇਹੁ ਮਿਲਾਇ, ਮੈ ਜਾਚਕ ਦੀਜੈ ਨਾਮੁ ਹਰਿ ॥੧੩॥

ਮ: ੫ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦ ॥
ਤਿਸੁ ਸਿਉ ਕਿਉ ਮਨ ਰੂਸੀਐ, ਜਿਸਹਿ ਹਮਾਰੀ ਚਿੰਦ ॥੨॥ (੧੦) [੧੦੯੭]

ਮ: ੫ ॥ ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ ॥
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰ ॥੩॥ (੩) [੧੦੯੫]

ਡਖਣੇ ਮ: ੫ ॥ ਡੇਖਣ[1] ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥
ਫਿਰਦਾ ਕਿਤੈ ਹਾਲਿ, ਜਾ ਡਿਠਮੁ, ਤਾ ਮਨੁ ਧ੍ਰਾਪਿਆ[2] ॥੧॥ (੮) [੧੦੯੬]

ਡਖਣੇ ਮ: ੫ ॥ ਜਾ ਮੂੰ ਆਵਹਿ ਚਿਤਿ ਤੂ, ਤਾ ਹਭੇ ਸੁਖ ਲਹਾਉ ॥
ਨਾਨਕ ਮਨ ਹੀ ਮੰਝਿ[3] ਰੰਗਾਵਲਾ[4] ਪਿਰੀ ਤਹਿਜਾ ਨਾਉ ॥੧॥ (੧੧) [੧੦੯੮]

ਮ: ੫ ॥ ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥
ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥੩॥ (੧੨) [੧੦੯੮]

ਡਖਣੇ ਮ: ੫ ॥ ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥
[5]ਪਾਵ ਮਿਲਾਵੇ ਕੋਲਿ, ਕਵਲ ਜਿਵੈ ਬਿਗਸਾਵਦੋ ॥੧॥ (੧੩) [੧੦੯੮]

ਮ: ੫ ॥ ਲੋਇਣ ਲੋਈ[6] ਡਿਠ, ਪਿਆਸ, ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥ (੧੩) [੧੦੯੯]

ਮ: ੫ ॥ ਆਸਕੁ ਆਸਾ ਬਾਹਰਾ, ਮੂ ਮਨਿ ਵਡੀ ਆਸ ॥
ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈਆਸ ॥੨॥ (੧੮) [੧੧੦੦]

ਸਲੋਕ ॥ ਫਰੀਦਾ ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥
ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥
ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥੯੨॥ [੧੩੮੨]

---

੧. ਦਰਸ਼ਨ ਦੀ ਚਾਹਵਾਨ ਹਾਂ । ੨. ਅਨੰਦ ਹੋ ਗਿਆ । ੩. ਵਿਚ । ੪. ਸੁੰਦਰ । ੫. ਚਰਨ ਮੇਰੇ ਨਾਲ ਛੁਹਾਵੇਂ । ੬. ਜੋਤ ।

ਆਸਾ ਮਹਲਾ ੫ ਤਿਪਦੇ [੪੦੬-੭]

ਓਹਾ ਪ੍ਰੇਮ ਪਿਰੀ ॥੧॥ ਰਹਾਉ ॥ ਕਨਿਕ[1] ਮਾਣਿਕ ਗਜ[2] ਮੋਤੀਅਨ ਲਾਲਨ ਨਹ ਨਾਹ ਨਹੀ ॥੧॥ ਰਾਜ ਨ ਭਾਗ ਨ ਹੁਕਮ ਨ ਸਾਦਨ[3] ॥ ਕਿਛੁ ਕਿਛੁ ਨ ਚਾਹੀ ॥੨॥ ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥ ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥੩॥੩॥੧੪੩॥

ਕੇਦਾਰਾ ਮਹਲਾ ੫ [੧੧੨੦]

ਪ੍ਰਿਅ ਕੀ ਪ੍ਰੀਤਿ ਪਿਆਰੀ ॥ ਮਗਨ ਮਨੈ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ ॥ ਰਹਾਉ ॥ ਓਇ ਦਿਨ ਪਹਰ ਮੂਰਤ[4] ਪਲ ਕੈਸੇ ਓਇ ਪਲ ਘਰੀ ਕਿਹਾਰੀ ॥ ਖੂਲੇ ਕਪਟ[5] ਧਪਟ[6] ਬੁਝਿ ਤ੍ਰਿਸਨਾ, ਜੀਵਉ ਪੇਖਿ ਦਰਸਾਰੀ ॥ ੧ ॥ ਕਉਨੁ ਸੁ ਜਤਨੁ ਉਪਾਉ ਕਿਨੇਹਾ, ਸੇਵਾ ਕਉਨ ਬੀਚਾਰੀ ॥ ਮਾਨੁ ਅਭਿਮਾਨੁ ਮੋਹੁ ਤਜਿ ਨਾਨਕ, ਸੰਤਹ ਸੰਗਿ ਉਧਾਰੀ ॥੨॥੩੫॥

ਆਸਾ ਮਹਲਾ ੫ ਘਰੁ ੧੪ [੪੦੭-੮]

ਓਹੁ ਨੇਹੁ ਨਵੇਲਾ ॥ ਅਪਨੇ ਪ੍ਰੀਤਮ ਸਿਉ ਲਾਗਿ ਰਹੈ ॥ ੧ ॥ ਰਹਾਉ ॥ ਜੋ ਪ੍ਰਭ ਭਾਵੈ ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥ ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥ ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥

(ਧਨਾਸਰੀ ਭਗਤ ਰਵਿਦਾਸ ਜੀ) [੬੯੪]

ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ, ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥ ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ, ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥ ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ[7] ਘਟੈ ॥ ਮੈ ਤਉ ਮੋਲਿ ਮਹਗੀ ਲਈ,ਜੀਅ ਸਟੈ[8] ॥੧॥ਰਹਾਉ॥ ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ, ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ,ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥

---

੧. ਸੋਨਾ । ੨, ਹਾਥੀ । ੩. ਘਰ (ਮਹੱਲ) । ੪. ਮਹੂਰਤ । ੫. ਦਸਮ ਦੁਆਰ । ੬. ਝੱਟ ਦੇ ਕੇ । ੭. ਨਾ । ੮. ਬਦਲੇ ਵਿਚ ।

ਸਲੋਕ ਮ: ੫ ॥ ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥
ਦਾਨਾ ਬੀਨਾ ਸਾਈ ਮੈਡਾ, ਨਾਨਕ ਸਾਰ ਨ ਜਾਣਾ ਤੇਰੀ ॥੧॥ (੮) [੫੨੦]

ਸਲੋਕ ਮ: ੪ ॥ [1]ਸੁਣਿ ਸਾਜਨ ਪ੍ਰੇਮ, ਸੰਦੇਸਰਾ, ਅਖੀ ਤਾਰ ਲਗੰਨਿ ॥
ਗੁਰਿ ਤੁਠੈ ਸਜਣੁ ਮੇਲਿਆ, ਜਨ ਨਾਨਕ ਸੁਖਿ ਸਵੰਨਿ ॥੨॥ (੫) [੩੦੨]

ਆਸਾ (ਕਬੀਰ ਜੀਉ) [੪੮੪]

ਕਰਵਤੁ[2] ਭਲਾ, ਨ ਕਰਵਟ[3] ਤੇਰੀ, ਲਾਗੁ ਗਲੇ ਸੁਨੁ ਬਿਨਤੀ ਮੇਰੀ ॥ ੧ ॥ ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ[3] ਦੇ ਮੋ ਕਉ ਕਾਹੇ ਕਉ ਮਾਰੇ ॥੧॥ ਰਹਾਉ ॥ ਜਉ ਤਨੁ ਚੀਰਹਿ, ਅੰਗੁ[4] ਨ ਮੋਰਉ ॥ [5]ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥ ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ, ਨਾਰਿ ਹਮ ਸੋਈ ॥੩॥ ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥

ਘਰੁ ੪ ਸੋਰਠਿ (ਨਾਮਦੇਵ ਜੀ) [੬੫੭]

[6]ਪਾੜ ਪੜੋਸਣਿ ਪੂਛਿ ਲੇ ਨਾਮਾ, ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੇਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ਰਹਾਉ॥ ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ, ਸਭ ਅੰਤਰਿ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ, ਪੂਛੇ ਕਹਨੁ ਨ ਜਾਈ ਹੋ ॥ ੩ ॥ ਬੇਢੀ ਕੇ ਗੁਣ ਸੁਨਿ ਰੀ ਬਾਈ [7]ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ [8]ਸੀਅ ਬਹੋਰੀ, ਲੰਕ ਭਭੀਖਣ [9]ਆਪਿਓ ਹੋ ॥੪॥੨॥

---

੧. ਸਜਨ ਦਾ ਪ੍ਰੇਮ ਸੁਨੇਹਾ ਸੁਣਕੇ । ੨. ਆਰਾ । ੩. ਪਾਸਾ ਫੇਰਨਾ । ੪. ਭਾਵ ਮੁਖ । ੫. ਸਰੀਰ ਨਾਸ ਹੋ ਜਾਵੇ । ੬. ਪਾਸ ਤੋਂ । ੭. ਜਲ ਦੇ ਸਮੁੰਦਰ ਨੂੰ ਬੰਨ੍ਹਿਆ ਹੈ । ੮. ਸੀਤਾ ਨੂੰ ਮੋੜਿਆ । ੯. ਸੌਂਪ ਦਿਤੀ ।

ਡਖਣੇ ਮ: ੫ ॥ ਤੂ ਚਉ[੧] ਸਜਣ ਮੈਡਿਆ, ਡੇਈ[੨] ਸਿਸੁ ਉਤਾਰਿ ॥
ਨੈਣ ਮਹਿੰਜੇ[੩] ਤਰਸਦੇ ਕਦਿ ਪਸੀ[੪] ਦੀਦਾਰੁ ॥੧॥ (੧) [੧੦੯੪]

ਕਬਿੱਤ (ਭਾਈ ਗੁਰਦਾਸ ਜੀ)

ਸਲਿਲ[੫] ਨਿਵਾਸ ਜੈਸੇ, ਮੀਨ ਕੀ ਨ ਘਟੈ ਰੁਚਿ, ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ।
ਕੁਸਮ[੬] ਸੁਬਾਸ[੭] ਜੈਸੋ ਤ੍ਰਿਪਤ ਨ ਮਧੁਪ[੮] ਕੌ, ਉਡਤ ਅਕਾਸ ਆਸ ਘਟੈ ਨ ਬਿਹੰਗ[੯] ਕੀ।
ਘਟਾ ਘਨਘੋਰ ਮੋਰ ਚਾਤ੍ਰਿਕ[੧੦] ਰਿਦੈ ਉਲਾਸ[੧੧], ਨਾਦ[੧੨] ਬਾਦ[੧੩] ਸੁਨਿ ਰਤਿ[੧੪] ਘਟੈ ਨ ਕੁਰੰਗ[੧੫] ਕੀ।
ਤੈਸੇ ਪ੍ਰਿਅ ਪ੍ਰੇਮ ਰਸ [੧੬]ਰਸਿਕ ਰਸਾਲ[੧੭] ਸੰਤ, ਘਟਤ ਨ ਤ੍ਰਿਸਨਾ [੧੮]ਪ੍ਰਬਲ ਅੰਗ ਅੰਗ ਕੀ ॥੪੨੪॥

ਵਾਰ ੨੭, ਪਉੜੀ ੧

ਲੇਲੇ ਮਜਨੂੰ ਆਸਕੀ, [੧੯]ਚਹੁ ਚਕੀ ਜਾਤੀ ॥ [੨੦]ਸੋਰਠਿ ਬੀਜਾ ਗਾਵੀਐ [੨੧]ਜਸੁ ਸੁਘੜਾ ਵਾਤੀ ॥ ਸਸੀ ਪੁੰਨੂੰ ਦੋਸਤੀ, ਹੋਇ ਜਾਤਿ ਅਜਾਤੀ ॥ ਮੇਹੀਵਾਲ ਨੋ ਸੋਹਣੀ, ਨੈ[੨੨] ਤਰਦੀ ਰਾਤੀ ॥ ਰਾਂਝਾ ਹੀਰ ਵਖਾਣੀਐ, ਓਹੁ ਪਿਰਮ ਪਰਾਤੀ ॥ ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ ॥੧॥

ਵਾਰ ੨੭, ਪਉੜੀ ੪

ਚੰਦ ਚਕੋਰ ਪਰੀਤ ਹੈ, ਲਾਇ ਤਾਰ ਨਿਹਾਲੇ[੨੩] ॥ ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ ॥ ਨੇਹੁ ਕਵਲ ਜਲ ਜਾਣੀਐ, ਖਿੜਿ ਮੁਹ ਵੇਖਾਲੇ ॥ ਮੋਰ ਬਬੀਹੇ ਬੋਲਦੇ, ਵੇਖਿ ਬਦਲ ਕਾਲੇ ॥ ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮ੍ਹਾਲੇ ॥ ਪੀਹ ਮੁਰੀਦਾ ਪਿਰਹੜੀ, ਓਹੁ ਨਿਬਹੈ ਨਾਲੇ ॥੪॥

---

੧. ਬੋਲ। ੨. ਦੇਵਾਂ। ੩. ਮੇਰੇ। ੪. ਵੇਖਾਂ। ੫. ਜਲ। ੬. ਫੂਲ। ੭. ਸੁਗੰਧੀ। ੮. ਭੌਰਾ। ੯. ਪੰਛੀ। ੧੦. ਪਪੀਹਾ। ੧੧. ਖੁਸ਼ੀ। ੧੨. ਵਾਜੇ ਦੀ ਘੰਡੇਹੜੇ ਦੀ। ੧੩. ਅਵਾਜ਼, ਸ਼ਬਦ। ੧੪. ਪ੍ਰੀਤ। ੧੫. ਹਿਰਨ। ੧੬. ਵਡਾ ਰਸੀਆ, ਪ੍ਰਮੇਸ਼ਰ। ੧੭. ਰਸ ਵਾਲੇ। ੧੮. ਜ਼ੋਰਾਂ ਵਿਚ। ੧੯. ਚਾਰੇ ਕੂੰਡਾਂ। ੨੦. ਨਾਉਂ। ੨੧. ਇਨ੍ਹਾਂ ਦੀ ਉਸਤਤੀ ਸਿਆਣੇ ਲੋਕਾਂ ਦੇ ਮੂੰਹ ਉਤੇ ਹੈ। ੨੨. ਨਦੀ। ੨੩. ਵੇਖਦਾ ਹੈ।

ਗਉੜੀ ਬੈਰਾਗਣਿ ਮਹਲਾ ੧ [੧੫੭]

ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ ॥ ਗੁਰ ਪਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ ॥੧॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥ ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦ ਬੀਚਾਰੁ ॥ ਸਹਿਜ ਸੁਭਾਇ ਮੇਰਾ, ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥ ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥ ਨਾਗਨਿ ਹੋਵਾ ਧਰ ਵਸਾ, ਸਬਦੁ ਵਸੈ ਭਉ ਜਾਇ ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

ਗਉੜੀ ਗੁਆਰੇਰੀ ਮਹਲਾ ੪ [੧੬੪]

ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥ ਤੇ ਹਰਿਜਨ ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥ ੨ ॥ ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿਜਨ ਪ੍ਰੀਤਿ ਜਪੈ ਨਿਰੰਕਾਰਾ ॥ ੩ ॥ ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੦॥

ਗਉੜੀ ਮਹਲਾ ੫ [੧੯੮]

ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥ ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿਜਨੁ ਜੀਵੈ ਨਾਮੁ ਚਿਤਾਰੀ ॥੧॥ ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥ ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥ ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੬੩॥੧੩੨॥

ਮਲਾਰ ਮਹਲਾ ੧ ਅਸਟਪਦੀਆ ਘਰੁ ੧ [੧੨੭੩]

ਚਕਵੀ ਨੈਨ ਨੀਂਦ ਨਹਿ ਚਾਹੈ, ਬਿਨੁ ਪਿਰ ਨੀਂਦ ਨ ਪਾਈ ॥ [1]ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ, ਨਿਵਿ ਨਿਵਿ ਲਾਗੈ ਪਾਈ ॥੧॥ [2]ਪਿਰ ਭਾਵੈ ਪ੍ਰੇਮੁ ਸਖਾਈ ॥ ਤਿਸੁ ਬਿਨੁ ਘੜੀ ਨਹੀ ਜਗਿ ਜੀਵਾ, ਐਸੀ ਪਿਆਸ ਤਿਸਾਈ ॥੧॥ ਰਹਾਉ ॥ ਸਰਵਰਿ ਕਮਲੁ ਕਿਰਣਿ ਆਕਾਸੀ, ਬਿਗਸੈ ਸਹਜਿ ਸੁਭਾਈ ॥ ਪ੍ਰੀਤਮ ਪ੍ਰੀਤਿ ਬਨੀ ਅਭ ਐਸੀ, ਜੋਤੀ ਜੋਤਿ ਮਿਲਾਈ ॥੨॥ ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ, ਬਿਲਪ ਕਰੈ ਬਿਲਲਾਈ ॥ ਘਨਹਰ ਘੋਰ ਦਸੌ ਦਿਸਿ ਬਰਸੈ, ਬਿਨੁ ਜਲ ਪਿਆਸ ਨ ਜਾਈ ॥੩॥ ਮੀਨ ਨਿਵਾਸ ਉਪਜੈ ਜਲ ਹੀ ਤੇ, ਸੁਖ ਦੁਖ ਪੁਰਬਿ ਕਮਾਈ ॥ ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ, ਮਰਨੁ ਜੀਵਨੁ ਤਿਸੁ ਤਾਈ ॥੪॥ [3]ਧਨ ਵਾਂਢੀ ਪਿਰੁ ਦੇਸ ਨਿਵਾਸੀ [4]ਸਚੇ ਗੁਰ ਪਹਿ ਸਬਦੁ ਪਠਾਈ ॥ ਗੁਣ ਸੰਗ੍ਰਹਿ[5] ਪ੍ਰਭੁ ਰਿਦੈ ਨਿਵਾਸੀ, ਭਗਤਿ ਰਤੀ ਹਰਖਾਈ ॥੫॥ ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈ ॥ ਪ੍ਰਿਉ ਨਾਲੇ ਸਦ ਹੀ ਸਚਿ, ਸੰਗੇ ਨਦਰੀ ਮੇਲਿ ਮਿਲਾਈ ॥੬॥ ਸਭ ਮਹਿ ਜੀਉ ਜੀਉ ਹੈ ਸੋਈ, ਘਟਿ ਘਟਿ ਰਹਿਆ ਸਮਾਈ ॥ ਗੁਰਪਰਸਾਦਿ ਘਰ ਹੀ ਪਰਗਾਸਿਆ, ਸਹਜੇ ਸਹਜਿ ਸਮਾਈ ॥੭॥ ਅਪਨਾ ਕਾਜੁ ਸਵਾਰਹੁ ਆਪੇ, ਸੁਖਦਾਤੇ ਗੋਸਾਈਂ ॥ ਗੁਰਪਰਸਾਦਿ ਘਰ ਹੀ ਪਿਰੁ ਪਾਇਆ, ਤਉ ਨਾਨਕ ਤਪਤਿ ਬੁਝਾਈ ॥੮॥੧॥

ਸਲੋਕ ਮ: ੫ ॥ [6]ਬਾਰਿ ਵਿਡਾਨੜੈ ਹੁੰਮਸ ਧੁੰਮਸ, ਕੂਕਾ ਪਈਆ ਰਾਹੀ ॥
ਤਉ ਸਹ ਸੇਤੀ ਲਗੜੀ ਡੋਰੀ,ਨਾਨਕ ਅਨਦ ਸੇਤੀ ਬਨੁ ਗਾਹੀ[7] ॥੧॥ (੨੦) [੫੨੦]

---

੧. ਸੂਰਜ ਚੜ੍ਹੇ । ੨. ਸਹਾਇਤਾ ਕਰਨ ਵਾਲੇ ਪਿਆਰੇ ਦਾ ਪ੍ਰੇਮ ਭਾਉਂਦਾ ਹੈ । ੩. (ਜੀਵ) ਇਸਤਰੀ ਦਾ ਮਨ ਤਾਂ ਬਾਹਰ ਪਰਦੇਸੀਂ ਫਿਰ ਰਿਹਾ ਹੈ, ਪਰ ਵਾਹਿਗੁਰੂ ਹਿਰਦੇ ਅੰਦਰ ਹੀ ਵਸ ਰਹੇ ਹਨ । ੪. ਸਚੇ ਸਤਿਗੁਰ ਦੇ ਰਾਹੀਂ ਸੁਨੇਹਾ ਭੇਜਦੀ ਹੈ । ੫. ਇਕੱਠੇ ਕਰਨਾ । ੬. ਅਸਚਰਜ ਸੰਸਾਰ ਰੂਪੀ ਜੰਗਲ ਵਿਚ ਰੌਲਾ-ਗੌਲਾ ਹੈ ਅਤੇ ਰਾਹਾਂ ਵਿਚ ਚੀਕ ਪੁਕਾਰ ਹੈ, ਪਰ ਜੇ । ੭. ਲੰਘ ਜਾਈਦਾ ਹੈ ।

ਗਉੜੀ ਗੁਆਰੇਰੀ ਮਹਲਾ ੪ [੧੬੪]

ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ ਗੁਰਸਿਖ ਪ੍ਰੀਤਿ ਗੁਰ ਮਿਲਿ, ਆਘਾਏ ॥੧॥ ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥ ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ਰਹਾਉ॥ ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ੨॥ ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥ ੩॥ ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥ ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥

ਭੈਰਉ ਨਾਮਦੇਉ ਜੀਉ ਘਰੁ ੨ [੧੧੬੪]

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥ ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥ ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ॥ ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ॥ ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥ ਸਾਈ ਪ੍ਰੀਤਿ ਜਿ ਆਪੇ ਲਾਏ॥ਗੁਰਪਰਸਾਦੀ ਦੁਬਿਧਾ ਜਾਏ ॥ ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥ ੩ ॥ ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥ ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥

ਪਉੜੀ (ਜੈਤਸਰੀ ਵਾਰ ਮਹਲਾ ੫) [੭੦੮]

ਜਿਉ ਮਛੁਲੀ ਬਿਨੁ ਪਾਣੀਐ,ਕਿਉ ਜੀਵਣੁ ਪਾਵੈ ॥ ਬੂੰਦ ਵਿਹੂਣਾ ਚਾਤ੍ਰਿਕੋ,ਕਿਉ ਕਰਿ ਤ੍ਰਿਪਤਾਵੈ ॥ ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥ ਭਵਰੁ ਲੋਭੀ ਕੁਸਮ ਬਾਸੁ ਕਾ,ਮਿਲਿ ਆਪੁ ਬੰਧਾਵੈ ॥ ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ ॥੧੨॥

ਮ: ੫ ॥ ਨੀਹੁ ਮਹਿੰਜਾ ਤਊ ਨਾਲਿ, ਬਿਆ ਨੇਹ ਕੂੜਾਵੇ ਡੇਖੁ ॥
ਕਪੜ ਭੋਗ ਡਰਾਵਣੇ, ਜਿਚਰੁ ਪਿਰੀ ਨ ਡੇਖੁ ॥੨॥ (੧) [੧੦੯੪]

ਗੋਂਡ (ਨਾਮਦੇਉ ਜੀ) [੮੭੪]

ਮੋਹਿ ਲਾਗਤੀ ਤਾਲਾਬੇਲੀ[੧] ॥ ਬਛਰੇ ਬਿਨੁ ਗਾਇ ਅਕੇਲੀ ॥੧॥ ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮਨਾਮਾ ਬਿਨੁ ਬਾਪਰੋ ਨਾਮਾ ॥੧॥ਰਹਾਉ॥ ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥੨॥ ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥੩॥ ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥ ੪ ॥ [੨]ਜੈਸੇ ਤਾਪਤੇ ਨਿਰਮਲ ਘਾਮਾ ॥ ਤੈਸੇ ਰਾਮਨਾਮਾ ਬਿਨੁ ਬਾਪੁਰੋ ਨਾਮਾ ॥੫॥੪॥

ਰਾਮਕਲੀ ਨਾਮਦੇਉ ਜੀਉ [੯੭੨]

ਆਨੀਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥ [੩]ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੋ ਡੋਰੀ ਰਾਖੀਅਲੇ ॥੧॥ ਮਨੁ ਰਾਮਨਾਮਾ ਬੇਧੀਅਲੇ ॥ [੪]ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥ ਆਨੀਲੇ ਕੁੰਭੁ[੫] ਭਰਾਈ ਲੇ ਊਦਕ[੬],ਰਾਜ ਕੁਆਰਿ ਪੁਰੰਦਰੀਏ[੭] ॥ ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥੨॥ ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ[੮] ਪਉਢੀਅਲੇ[੯] ॥ ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

---

੧. ਤੜਫਨ। ੨. ਜਿਵੇਂ ਸਾਫ਼ (ਤਿਖੀ) ਧੁੱਪ ਵਿਚ ਮਨੁੱਖ ਤਪਦੇ ਸੜਦੇ ਹਨ। ੩. ਮਿੱਤਰਾਂ ਨਾਲ। ੪. ਸੋਨੇ ਦੀ ਚਿਤ੍ਰਕਾਰੀ ਵਿਚ ਜਿਵੇਂ ਸੁਨਿਆਰਾ ਧਿਆਨ ਗੱਡ ਦਿੰਦਾ ਹੈ। ੫. ਘੜਾ। ੬. ਪਾਣੀ। ੭. (ਪੁਰ ਅੰਦਰ) ਸ਼ਹਿਰ ਦੇ ਅੰਦਰ। ੮. ਪੰਘੂੜੇ। ੯. ਲਿਟਾਉਂਦੀ ਹੈ।

ਤੁਖਾਰੀ ਛੰਤ ਮਹਲਾ ੪ [੧੧੧੩-੧੪]

ਅੰਤਰਿ ਪਿਰੀ ਪਿਆਰੁ,ਕਿਉ ਪਿਰ ਬਿਨੁ ਜੀਵੀਐ ਰਾਮ ॥ ਜਬ ਲਗੁ ਦਰਸੁ ਨ ਹੋਇ,ਕਿਉ ਅੰਮ੍ਰਿਤੁ ਪੀਵੀਐ ਰਾਮ ॥ ਕਿਉ ਅੰਮ੍ਰਿਤੁ ਪੀਵੀਐ, ਹਰਿ ਬਿਨ ਜੀਵੀਐ,ਤਿਸੁ ਬਿਨੁ ਰਹਨੁ ਨ ਜਾਏ ॥ ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ, ਪਿਰ ਬਿਨੁ ਪਿਆਸ ਨ ਜਾਏ ॥ ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ, ਹਰਿ ਹਰਿ ਨਾਮੁ ਸਦ ਸਾਰਿਆ ॥ ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥੧॥

ਜਬ ਦੇਖਾਂ ਪਿਰੁ ਪਿਆਰਾ, ਹਰਿ ਗੁਣ ਰਸਿ ਰਵਾ ਰਾਮ ॥ ਮੇਰੈ ਅੰਤਰਿ ਹੋਇ ਵਿਗਾਸੁ, ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥ ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ, ਬਿਨੁ ਦੇਖੇ ਤ੍ਰਿਪਤਿ ਨ ਆਵਏ ॥ ਸਬਦਿ ਸੀਗਾਰੁ ਹੋਵੈ ਨਿਤ ਕਾਮਣਿ, ਹਰਿ ਹਰਿ ਨਾਮੁ ਧਿਆਵਏ ॥ ਦਇਆ ਦਾਨੁ ਮੰਗਤ ਜਨ ਦੀਜੈ, ਮੈ ਪ੍ਰੀਤਮੁ ਦੇਹੁ ਮਿਲਾਏ ॥ ਅਨਦਿਨੁ ਗੁਰੁ ਗੋਪਾਲੁ, ਧਿਆਈ, ਹਮ ਸਤਿਗੁਰ ਵਿਟਹੁ ਘੁਮਾਏ ॥੨॥

ਹਮ ਪਾਥਰ ਗੁਰੁ ਨਾਵ, ਬਿਖੁ ਭਵਜਲੁ ਤਾਰੀਐ ਰਾਮ ॥ ਗੁਰ ਦੇਵਹੁ ਸਬਦੁ ਸੁਭਾਇ, ਮੈ ਮੂੜ ਨਿਸਤਾਰੀਐ ਰਾਮ ॥ ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ, ਤੂ ਅਗੰਮੁ ਵਡ ਜਾਣਿਆ ॥ ਤੂ ਆਪਿ ਦਇਆਲੁ ਦਇਆ ਕਰਿ ਮੇਲਹਿ, ਹਮ ਨਿਰਗੁਣੀ ਨਿਮਾਣਿਆ ॥ ਅਨੇਕ ਜਨਮ ਪਾਪ ਕਰਿ ਭਰਮੇ, ਹੁਣਿ ਤਉ ਸਰਣਾਗਤਿ ਆਏ ॥ ਦਇਆ ਕਰਹੁ ਰਖਿ ਲੇਵਹੁ ਹਰਿ ਜੀਉ, ਹਮ ਲਾਗਹ ਸਤਿਗੁਰ ਪਾਏ ॥੩॥

ਗੁਰ ਪਾਰਸ ਹਮ ਲੋਹ,ਮਿਲਿ ਕੰਚਨੁ ਹੋਇਆ ਰਾਮ ॥ ਜੋਤੀ ਜੋਤਿ ਮਿਲਾਇ, ਕਾਇਆ ਗੜੁ ਸੋਹਿਆ ਰਾਮ ॥ ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ, ਕਿਉ ਸਾਸਿ ਗਿਰਾਸਿ ਵਿਸਾਰੀਐ ॥ ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ, ਹਉ ਸਤਿਗੁਰ ਕੈ ਬਲਿਹਾਰੀਐ ॥ ਸਤਿਗੁਰ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰ ਸਾਚੇ ਭਾਵੈ ॥ ਆਪੇ ਦਇਆ ਕਰਹੁ ਪ੍ਰਭ ਦਾਤੇ, ਨਾਨਕ ਅੰਕਿ ਸਮਾਵੈ ॥੪॥੧॥

ਅੰਮ੍ਰਿਤਾ ਪ੍ਰਿਅ ਬਚਨ..... ਰਾਜ ਨ ਚਾਹਉ ਮੁਕਤਿ ਨ ਚਾਹਉ ....... [ਅੰਮ੍ਰਿਤ ਕੀਰਤਨ, ਸਫ਼ਾ ੧੨੪

ਮਨੁ ਰਤਾ ਗੋਵਿੰਦ.........ਪ੍ਰੀਤਿ ਲਗੀ ਹਰਿਨਾਮ ਸਿਉ......... [ਅੰਮ੍ਰਿਤ ਕੀਰਤਨ, ਸਫ਼ਾ ੯੫

ਧਨਾਸਰੀ ਮਹਲਾ ੫ [੬੮੪]

ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥੧॥ਰਹਾਉ॥ ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥੧॥ ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥

ਸਿਰੀ ਰਾਗੁ ਮਹਲਾ ੧ [੫੯-੬੦]

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਕਮਲੇਹਿ[1] ॥ ਲਹਰੀ ਨਾਲਿ ਪਛਾੜੀਐ, ਭੀ ਵਿਗਸੈ ਅਸਨੇਹਿ ॥ ਜਲ ਮਹਿ ਜੀਅ ਉਪਾਇ ਕੈ, ਬਿਨੁ ਜਲ ਮਰਣੁ ਤਿਨੇਹਿ ॥੧॥ ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ ਰਹਿਆ,ਬਖਸੇ ਭਗਤਿ ਭੰਡਾਰ ॥੧॥ਰਹਾਉ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ,ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ,ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ, ਪ੍ਰਭੁ ਜਾਣੈ [2]ਅਭ ਪੀਰ ॥੨॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹ ॥ ਸਰ ਭਰਿ ਥਲ ਹਰੀਆਵਲੇ,ਇਕ ਬੂੰਦ ਨ ਪਵਈ ਕੇਹ[3] ॥ ਕਰਮਿ ਮਿਲੈ ਸੋ ਪਾਈਐ, [4]ਕਿਰਤੁ ਪਇਆ ਸਿਰਿ ਦੇਹ ॥੩॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ,ਜੈਸੀ ਜਲ ਦੁਧ ਹੋਇ ॥ ਆਵਟਣੁ[5] ਆਪੇ ਖਵੈ[6], ਦੁਧ ਕਉ ਖਪਣਿ ਨ ਦੇਇ ॥ ਆਪੇ ਮੇਲਿ ਵਿਛੁੰਨਿਆ, ਸਚਿ ਵਡਿਆਈ ਦੇਇ ॥ ੪ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਕਵੀ ਸੂਰ[7] ॥ ਖਿਨੁ ਪਲੁ ਨੀਦ ਨ ਸੋਵਈ, [8]ਜਾਣੈ ਦੂਰਿ ਹਜੂਰਿ ॥ ਮਨਮੁਖਿ ਸੋਝੀ ਨਾ ਪਵੈ, ਗੁਰਮੁਖਿ ਸਦਾ ਹਜੂਰਿ ॥ ੫ ॥ ਮਨਮੁਖਿ [9]ਗਣਤ ਗਣਾਵਣੀ, ਕਰਤਾ ਕਰੇ ਸੁ ਹੋਇ ॥ ਤਾ ਕੀ ਕੀਮਤਿ ਨਾ ਪਵੈ,ਜੇ ਲੋਚੈ ਸਭੁ ਕੋਇ ॥ ਗੁਰਮਤਿ ਹੋਇ ਤ ਪਾਈਐ, ਸਚਿ ਮਿਲੈ ਸੁਖੁ ਹੋਇ ॥

---

੧. ਕੰਵਲ ਨਾਲ । ੨. ਹਿਰਦੇ ਦੀ ਪੀੜਾ । ੩. ਜੇ ਕਿਸੇ ਸਵਾਂਤੀ ਬੂੰਦ ਨਹੀਂ ਪੈਂਦੀ ਤਾਂ ਉਹ (ਪਪੀਹੇ) ਨੂੰ ਕੀ (ਜੇ ਸਰ ਪਾਣੀ ਨਾਲ ਭਰੇ ਹੋਏ ਹਨ ਅਤੇ ਥਲ ਹਰੇ ਭਰੇ ਹਨ) । ੪. ਕਰਮਾਂ ਅਨੁਸਾਰ ਸਭ ਨੂੰ ਦਿੰਦਾ ਹੈ । ੫. ਉਬਾਲੇ । ੬. ਸਹਾਰਦਾ ਹੈ । ੭. ਸੂਰਜ । ੮. ਦੂਰ ਹੁੰਦੇ ਸੂਰਜ ਨੂੰ ਵੀ ਚਕਵੀ ਨੇੜੇ ਹੀ ਸਮਝਦੀ ਹੈ । ੯. ਲੇਖੇ ਗਿਣਦਾ ਹੈ ।

੬॥ ਸਚਾ ਨੇਹੁ ਨ ਤੁਟਈ, ਜੇ ਸਤਿਗੁਰੁ ਭੇਟੈ ਸੋਇ ॥ ਗਿਆਨ ਪਦਾਰਥੁ ਪਾਈਐ, ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥ [1]ਖੇਲਿ ਗਏ ਸੇ ਪੰਖਣੂੰ, ਜੋ ਚੁਗਦੇ ਸਰਤਲਿ ॥ ਘੜੀ ਕਿ ਮੁਹਤਿ ਕਿ ਚਲਣਾ, ਖੇਲਣੁ, ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ, ਜਾਇ ਸਚਾ ਪਿੜੁ[2] ਮਲਿ ॥੮॥ ਬਿਨੁ ਗੁਰ ਪ੍ਰੀਤਿ ਨ ਊਪਜੈ, ਹਉਮੈ ਮੈਲੁ ਨ ਜਾਇ ॥ ਸੋਹੰ[3] ਆਪੁ ਪਛਾਣੀਐ, ਸਬਦਿ ਭੇਦਿ[4] ਪਤੀਆਇ ॥ ਗੁਰਮੁਖਿ ਆਪੁ ਪਛਾਣੀਐ, ਅਵਰ ਕਿ ਕਰੇ ਕਰਾਇ ॥੯॥ ਮਿਲਿਆ ਕਾ ਕਿਆ ਮੇਲੀਐ, ਸਬਦਿ ਮਿਲੇ ਪਤੀਆਇ ॥ ਮਨਮੁਖਿ ਸੋਝੀ ਨਾਪਵੈ, ਵੀਛੁੜਿ ਚੋਟਾ ਖਾਇ ॥ ਨਾਨਕ ਦਰੁ ਘਰੁ ਏਕੁ ਹੈ, ਅਵਰੁ ਨ ਦੂਜੀ ਜਾਇ ॥੧੦॥੧੧॥

ਮਲਾਰ ਮਹਲਾ ੧ [੧੨੭੪]

ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ, ਸਾਰਿੰਗ ਸਬਦਿ ਸੁਹਾਈ ॥੧॥ ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ ਰਹਾਉ ॥ ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ, ਜੋ ਤੈ ਭਾਵੈ ਸਾਈ ॥੨॥ ਨੀਦ ਗਈ ਹਉਮੈ ਤਨਿ ਥਾਕੀ, ਸਚ ਮਤਿ ਰਿਦੈ ਸਮਾਈ ॥੩॥ [5]ਰੂਖੀ ਬਿਰਖੀ ਊਡਉ ਭੂਖਾ, [6]ਪੀਵਾ ਨਾਮੁ ਸੁਭਾਈ ॥੪॥ [7]ਲੋਚਨ ਤਾਰ [8]ਲਲਤਾ ਬਿਲਲਾਤੀ, ਦਰਸਨ ਪਿਆਸ ਰਜਾਈ ॥੫॥ ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ, ਕਾਪਰੁ ਅੰਗਿ ਨ ਸੁਹਾਈ ॥੬॥ ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ, ਬਿਨੁ ਮਿਲੇ ਨੀਦ ਨ ਪਾਈ ॥੭॥ ਪਿਰੁ ਨਜੀਕਿ ਨ ਬੂਝੈ ਬਪੁੜੀ, ਸਤਿਗੁਰਿ ਦੀਆ ਦਿਖਾਈ ॥੮॥ ਸਹਜਿ ਮਿਲਿਆ ਤਬ ਹੀ ਸੁਖੁ ਪਾਇਆ, ਤ੍ਰਿਸਨਾ ਸਬਦਿ ਬੁਝਾਈ ॥੯॥ ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥੧੦॥੩॥

---

੧. ਭਾਵ ਚਲੇ ਗਏ ਉਹ ਮਨੁਖ, ਜੋ ਐਸ਼ਾਂ ਬਹਾਰਾਂ ਕਰਦੇ ਸਨ । ੨. ਭਾਵ ਸਾਧ ਸੰਗਤ । ੩. ਮੈਂ ਹਰੀ ਹਾਂ । ੪. ਮਨ ਵਿਚ ਪਰੋ ਕੇ । ੫. ਰੁਖਾਂ ਬਿਰਖਾਂ ਤੇ ਉਡਦਿਆਂ (ਸੋਹਣੇ, ਥਾਵਾਂ ਤੇ ਜਾਂਦਿਆਂ) ਵੀ ਭੁਖਾ ਹਾਂ । ੬. ਰਜਦਾ ਓਦੋਂ ਹੀ ਹਾਂ ਜਦ ਅੰਮ੍ਰਿਤ ਨਾਮ ਪੀਂਦਾ ਹਾਂ । ੭. ਅੱਖਾਂ ਦੀ ਤਾੜੀ ਲਗੀ ਹੋਈ ਹੈ । ੮. ਜੀਭਾ ਵਿਲਲਾ ਰਹੀ ਹੈ ।

ਆਸਾ ਮਹਲਾ ੫ ਛੰਤੁ ਘਰੁ ੬ [੪੫੪-੫੫]

ਜਲ ਦੁਧ ਨਿਆਈ ਰੀਤਿ, ਅਬ ਦੁਧ ਆਚ[1] ਨਹੀ, ਮਨ ਐਸੀ ਪ੍ਰੀਤਿ ਹਰੇ ॥ ਅਬ ਉਰਝਿਓ ਅਲਿ[2] ਕਮਲੇਹ, ਬਾਸਨ[3] ਮਾਹਿ ਮਗਨ, ਇਕੁ ਖਿਨੁ ਭੀ ਨਾਹਿ ਟਰੇ ॥ ਖਿਨੁ ਨਾਹਿ ਟਰੀਐ, ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥ ਜਹਿ ਦੂਖੁ ਸੁਣੀਐ, ਜਮ ਪੰਥੁ ਭਣੀਐ, ਤਹ ਸਾਧ ਸੰਗਿ ਨ ਡਰਪੀਐ ॥ ਕਰਿ ਕੀਰਤਿ ਗੋਵਿੰਦ ਗੁਣੀਐ, ਸਗਲ ਪ੍ਰਾਛਤ ਦੁਖ ਹਰੇ ॥ ਕਹੁ ਨਾਨਕ ਛੰਤ ਗੋਵਿੰਦ ਹਰਿ ਕੇ, ਮਨ ਹਰਿ ਸਿਉ ਨੇਹੁ ਕਰੇਹੁ, ਐਸੀ ਮਨ ਪ੍ਰੀਤਿ ਹਰੇ ॥੧॥

ਜੈਸੀ ਮਛੁਲੀ ਨੀਰ, ਇਕੁ ਖਿਨੁ ਭੀ ਨਾ ਧੀਰੇ[4], ਮਨ ਐਸਾ ਨੇਹੁ ਕਰੇਹੁ ॥ ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ[5], ਬਰਸੁ ਸੁਹਾਵੇ ਮੇਹੁ ॥ ਹਰਿ ਪ੍ਰੀਤਿ ਕਰੀਜੈ, ਇਹੁ ਮਨੁ ਦੀਜੈ, ਅਤਿ ਲਾਈਐ ਚਿਤੁ ਮੁਰਾਰੀ ॥ ਮਾਨੁ ਨ ਕੀਜੈ, ਸਰਣਿ ਪਰੀਜੈ, ਦਰਸਨ ਕਉ ਬਲਿਹਾਰੀ ॥ ਗੁਰ ਸੁਪ੍ਰਸੰਨੇ, ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥ ਕਹੁ ਨਾਨਕ ਛੰਤ ਅਨੰਤ ਠਾਕੁਰ ਕੇ, ਹਰਿ ਸਿਉ ਕੀਜੈ ਨੇਹਾ, ਮਨ ਐਸਾ ਨੇਹੁ ਕਰੇਹੁ ॥੨॥

ਚਕਵੀ ਸੂਰ[6] ਸਨੇਹੁ, ਚਿਤਵੈ ਆਸ ਘਣੀ, ਕਦਿ ਦਿਨੀਅਰੁ[6] ਦੇਖੀਐ ॥ ਕੋਕਿਲ[7] ਅੰਬ ਪਰੀਤਿ ਚਵੈ ਸੁਹਾਵੀਆ, ਮਨ ਹਰਿ ਰੰਗੁ ਕੀਜੀਐ ॥ ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ, ਇਕ ਰਾਤੀ ਕੇ ਹਭਿ ਪਾਹੁਣਿਆ ॥ ਅਬ ਕਿਆ ਰੰਗੁ ਲਾਇਓ, ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥ ਥਿਰੁ[8] ਸਾਧੂ ਸਰਣੀ, ਪੜੀਐ ਚਰਣੀ, ਅਬ ਟੂਟਸਿ ਮੋਹੁ ਜੁ ਕਿਤੀਐ ॥ ਕਹੁ ਨਾਨਕ ਛੰਤ ਦਇਆਲ ਪੁਰਖ ਕੇ, ਮਨ ਹਰਿ ਲਾਇ ਪਰੀਤਿ, ਕਬ ਦਿਨੀਅਰੁ ਦੇਖੀਐ ॥੩॥

---

੧. ਸੇਕ । ੨. ਭੌਰਾ । ੩. ਸੁਗੰਧੀ । ੪. ਧੀਰਜ ਕਰਦੀ । ੫. ਕੂਕਦਾ ਹੈ । ੬. ਸੂਰਜ । ੭. ਕੋਇਲ । ੮. ਟਿਕਾਉ ।

ਨਿਸਿ[੧] ਕੁਰੰਕ[੨] ਜੈਸੇ ਨਾਦ[੩] ਸੁਣਿ, ਸ੍ਰਵਣੀ [੪]ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥ ਜੈਸੀ ਤਰੁਣਿ[੫] ਭਤਾਰ ਉਰਝੀ ਪਿਰਹਿ ਸਿਵੈ[੬] ਇਹੁ ਮਨੁ ਲਾਲ ਦੀਜੈ ॥ ਮਨ ਲਾਲਹਿ ਦੀਜੈ, ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥ ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ, ਅਤੇ ਮਿਲਿਓ ਮਿਤ੍ਰ ਚਿਰਾਣੇ ॥ ਗੁਰੁ ਥੀਆ ਸਾਖੀ ਤਾ ਡਿਠਮੁ ਆਖੀ, ਪਿਰ ਜੇਹਾ ਅਵਰ ਨ ਦੀਸੈ ॥ ਕਹੁ ਨਾਨਕ ਛੰਤ ਦਇਆਲ ਮੋਹਨ ਕੇ, ਮਨ ਹਰਿ ਚਰਣ ਗਹੀਜੈ[੭], ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥

(ਧਨਾਸਰੀ ਨਾਮਦੇਵ ਜੀ) [੬੯੩]

ਮਾਰਵਾੜਿ ਜੈਸੇ ਨੀਰੁ ਬਾਲਹਾ[੮], ਬੇਲਿ ਬਾਲਹਾ ਕਰਹਲਾ[੯] ॥ ਜਿਉ ਕੁਰੰਕ ਨਿਸਿ[੧] ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥ ੧ ॥ ਤੇਰਾ ਨਾਮੁ ਰੂੜੋ[੧੦], ਰੂਪੁ, ਰੂੜੋ, ਅਤਿ ਰੰਗੁ ਰੂੜੋ ਮੇਰੋ ਰਾਮਈਆ ॥੧॥ ਰਹਾਉ ॥ ਜਿਉ ਧਰਣੀ[੧੧] ਕਉ ਇੰਦ੍ਰ[੧੨] ਬਾਲਹਾ, [੧੩]ਕੁਸਮ ਬਾਸੁ ਜੈਸੇ ਭਵਰਲਾ ॥ ਜਿਉ ਕੋਕਿਲ ਕਉ ਅੰਬੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੨॥ ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨ ਸਰੋਵਰ ਹੰਸੁਲਾ ॥ ਜਿਉ ਤਰਣੀ ਕਉ ਕੰਤੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੩॥ ਬਾਰਿਕ ਕਉ ਜੈਸੇ ਖੀਰੁ ਬਾਲਹਾ, ਚਾਤ੍ਰਿਕ ਮੁਖ ਜੈਸੇ ਜਲਧਰਾ ॥ ਮਛੁਲੀ ਕਉ ਜੈਸੇ ਨੀਰੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥ ੪ ॥ ਸਾਧਿਕ ਸਿਧ ਸਗਲ ਮੁਨਿ ਚਾਹਹਿ, ਬਿਰਲੇ ਕਾਹੂ ਡੀਠੁਲਾ ॥ ਸਗਲ ਭਵਣ ਤੇਰੋ ਨਾਮੁ ਬਾਲਹਾ, ਤਿਉ ਨਾਮੇ ਮਨਿ ਬੀਠੁਲਾ ॥੫॥੩॥

ਸਲੋਕ ਮ: ੪ [੩੦੧]

ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ, ਅਠੇ ਪਹਰ ਲਗੰਨਿ ॥
ਜਨ ਨਾਨਕ ਕਿਰਪਾ ਧਾਰਿ ਪ੍ਰਭ, ਸਤਿਗੁਰ ਸੁਖਿ ਵਸੰਨਿ ॥ ੧ ॥ (੪)

---

੧. ਰਾਤ । ੨. ਹਿਰਨ । ੩. ਰਾਗ । ੪. ਦਿਲ ਦਿੰਦਾ ਹੈ । ੫. ਜਵਾਨ । ੬. ਚੇਤੇ ਕਰਦੀ ਹੈ । ੭. ਪਕੜੀਏ । ੮. ਪਿਆਰਾ । ੯. ਊਠ । ੧੦. ਸੁੰਦਰ । ੧੧. ਧਰਤੀ । ੧੨. ਬਦਲ । ੧੩. ਫੁਲ ਦੀ ਖੁਸ਼ਬੋ ।

ਕੇਦਾਰਾ ਮਹਲਾ ੫ ਘਰੁ ੫ [੧੧੨੧]

ਬਿਸਰਤ ਨਾਹਿ ਮਨ ਤੇ ਹਰੀ ॥ ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ, [1]ਆਨ ਬਿਖੈ ਜਰੀ ॥ ਰਹਾਉ ॥ ਬੂੰਦ ਕਹਾ ਤਿਆਗਿ ਚਾਤ੍ਰਿਕ, ਮੀਨ ਰਹਤ ਨ ਘਰੀ ॥ ਗੁਨ ਗੋਪਾਲ ਉਚਾਰੁ ਰਸਨਾ, ਟੇਵ[2]ਏਹ ਪਰੀ ॥੧॥ ਮਹਾ ਨਾਦ ਕੁਰੰਕ[3] ਮੋਹਿਓ, [4]ਬੇਧਿ ਤੀਖਨ ਸਰੀ ॥ ਪ੍ਰਭ ਚਰਨ ਕਮਲ ਰਸਾਲ, ਨਾਨਕ ਗਾਠਿ ਬਾਧਿ ਧਰੀ ॥੨॥੧॥੯॥

ਮਾਝ ਮਹਲਾ ੫ [੧੦੦]

ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ,ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ,ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥ ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ॥ਤ੍ਰਿਖਾਵੰਤੁ ਜਲੁ ਪੀਵਤ ਠੰਢਾ,ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥ ਜਿਉ ਅੰਧਿਆਰੇ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ, ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥ ਸੰਤਨ ਮੋ ਕਉ ਹਰਿ ਮਾਰਗਿ ਪਾਇਆ॥ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥ ਹਰਿ ਹਮਰਾ ਹਮ ਹਰਿ ਕੇ ਦਾਸੇ, ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥

(ਸੋਰਠਿ ਰਵਿਦਾਸ ਜੀਉ) [੬੫੮-੫੯]

ਜਉ ਤੁਮ ਗਿਰਿਵਰ[5] ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥ ਮਾਧਵੇ ਤੁਮ ਨ ਤੋਰਹੁ, ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ,ਕਵਨ ਸਿਉ ਜੋਰਹਿ ॥੧॥ਰਹਾਉ॥ਜਉ ਤੁਮ ਦੀਵਰਾ, ਤਉ ਹਮ ਬਾਤੀ ॥ ਜਉ ਤੁਮ ਤੀਰਥ, ਤਉ ਹਮ ਜਾਤੀ[6] ॥੨॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ, ਅਵਰ ਸੰਗਿ ਤੋਰੀ ॥੩॥ ਜਹ ਜਹ ਜਾਉ, ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ[7] ॥੪॥ ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤਿ ਗਾਵੈ ਰਵਿਦਾਸਾ ॥੫॥੫॥

---

੧. ਹੋਰ ਵਿਸ਼ਿਆਂ ਦੀ ਪ੍ਰੀਤ ਸੜ ਗਈ ਹੈ। ੨. ਲਿਵ, ਧੁਨ। ੩. ਹਿਰਨ। ੪. ਤਿਖੇ ਤੀਰਾਂ ਨਾਲ ਵਿੰਨਿਆ ਜਾਂਦਾ ਹੈ। ੫. ਪਹਾੜ। ੬. ਯਾਤਰੀ। ੭. ਪੂਜਣ ਯੋਗ ਦੇਵਤਾ।

ਮ: ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ, ਜਿਉ ਬੋਲਨਿ ਤਿਵੈ ਸੋਹੰਨਿ ॥
ਨਾਨਕ ਹਰਿ ਆਪੇ ਜਾਣਦਾ, ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥ (੪) [੩੦੧]

ਸਲੋਕ ॥ ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿਨ੍ਾ ਵਾਸੁ ॥
ਕਕਰ ਚੁਗਨਿ ਥਲਿ ਵਸਨਿ, ਰਬ ਨ ਛੋਡਨਿ ਪਾਸੁ ॥੧੦੧॥ [੧੩੮੩]

ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ [੭੪੬]

ਪ੍ਰੀਤਿ ਪ੍ਰੀਤਿ ਗੁਰੀਆ, ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ,ਸੰਤ ਲਾਗੁ ਮਨਹਿਛਾਡੁ ਦੁਬਿਧਾ ਕੀ ਕੁਰੀਆ[1] ॥੧॥ਰਹਾਉ॥ ਨਿਰਗੁਨ ਹਰੀਆ[2],ਸਰਗੁਨ ਧਰੀਆ, ਅਨਿਕਕੋਠਰੀਆ[3] ਭਿੰਨ ਭਿੰਨ ਭਿੰਨ ਭਿਨ ਕਰੀਆ॥ਵਿਚਿ ਮਨ ਕੋਟਵਰੀਆ[4]॥ਨਿਜ ਮੰਦਰਿਪਿਰੀਆ ॥ਤਹਾ ਆਨਦ ਕਰੀਆ॥ ਨਹ ਮਰੀਆ ਨਹ ਜਰੀਆ ॥੧॥ ਕਿਰਤਨਿ ਜੁਰੀਆ,ਬਹੁ ਬਿਧਿ ਫਿਰੀਆ,ਪਰ ਕਉ ਹਿਰੀਆ[5] ॥ ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ॥ਹਰਿ ਦੁਆਰੈ ਖਰੀਆ॥ਦਰਸਨੁ ਕਰੀਆ॥ਨਾਨਕ ਗੁਰੁ ਮਿਰੀਆ ॥ ਬਹੁਰਿ ਨ ਫਿਰੀਆ ॥੨॥੧॥੪੪॥

੧. ਪਹਿਆ । ੨. ਵਾਹਿਗੁਰੂ । ੩. ਸਰੀਰ । ੪. ਕੋਤਵਾਲ । ੫. ਚੁਰਾਂਦਾ ਹੈ ।

ਆਸਾ ਮਹਲਾ ੪ [੩੬੮]

ਕਬ ਕੋ ਭਾਲੈ ਘੁੰਘਰੂ ਤਾਲਾ, ਕਬ ਕੋ ਬਜਾਵੈ ਰਬਾਬੁ ॥ ਆਵਤ ਜਾਤ ਬਾਰ ਖਿਨੁ ਲਾਗੈ, ਹਉ ਤਬ ਲਗੁ ਸਮਾਰਉ ਨਾਮੁ॥੧॥ਮੇਰੈ ਮਨਿ ਐਸੀ ਭਗਤਿ ਬਨਿ ਆਈ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥ ੧ ॥ ਰਹਾਉ ॥ ਕਬ ਕੋਊ ਮੇਲੈ ਪੰਚ ਸਤ ਗਾਇਣ, ਕਬ ਕੋ ਰਾਗ ਧੁਨਿ ਉਠਾਵੈ ॥ ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ, ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥ ਕਬ ਕੋ ਨਾਚੈ ਪਾਵ ਪਸਾਰੈ, ਕਬ ਕੋ ਹਾਥ ਪਸਾਰੈ ॥ ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ,ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ ॥੩॥ ਕਬ ਕਉ ਲੋਗਨ ਕਉ ਪਤੀਆਵੈ, ਲੋਕਿ ਪਤੀਣੈ ਨ ਪਤਿ ਹੋਇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ, ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥

ਸਲੋਕੁ ਮ: ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ, ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ ਰਾਮੁ ਸਿਉ, ਭੇਟਤ ਸਾਧ ਸੰਗਾਤ ॥੧॥ (੧੪) [੫੨੧)

ਮਾਰੂ ਮਹਲਾ ੩ ਘਰੁ ੫ ਅਸਟਪਦੀ [੧੦੧੬]

ਜਿਸ ਨੋ ਪ੍ਰੇਮੁ ਮੰਨਿ ਵਸਾਏ ॥ ਸਾਚੈ ਸਬਦਿ ਸਹਜਿ ਸੁਭਾਏ ॥ ਏਹਾ ਵੇਦਨ ਸੋਈ ਜਾਣੈ, ਅਵਰੁ ਕਿ ਜਾਣੈ ਕਾਰੀ ਜੀਉ ॥੧॥ ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥ ਪ੍ਰੇਮ ਕੀ ਸਾਰ ਸੋਈ ਜਾਣੈ, ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥ ਦਿਬ ਦ੍ਰਿਸਟਿ ਜਾਗੈ, ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥ ਸੋ ਜੋਗੀ ਇਹ ਜੁਗਤਿ ਪਛਾਣੈ, ਗੁਰ ਕੈ ਸਬਦਿ ਬੀਚਾਰੀ ਜੀਉ ॥੨॥ ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ ਖੋਵੈ ॥ ਰੰਗ ਸਿਉ ਨਿਤ ਰਲੀਆ ਮਾਣੈ, ਅਪਣੇ ਕੰਤ ਪਿਆਰੀ ਜੀਉ ॥੩॥ ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥ ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ ॥੪॥ ਏਹੁ ਸਬਦੁ ਸਾਰੁ ਜਿਸ ਨੋ ਲਾਏ ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥ ਆਪਣ ਲੀਆ ਕਿਛੂ ਨ ਪਾਈਐ, ਕਰਿ ਕਿਰਪਾ ਕਲ ਧਾਰੀ ਜੀਉ ॥੫॥ ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥ ਅੰਜਨ ਮਾਹਿ ਨਿਰੰਜਨੁ ਜਾਤਾ, ਜਿਨ ਕਉ ਨਦਰਿ ਤੁਮਾਰੀ ਜੀਉ ॥੬॥ ਗੁਰਮੁਖਿ ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥ ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ, ਵੇਖਹੁ ਮਨਿ ਵੀਚਾਰੀ ਜੀਉ ॥੭॥ ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ ਹਉਮੈ ਮਾਰੀ ॥ ਸਚੈ ਸਬਦਿ ਰਤੇ ਬੈਰਾਗੀ, ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥ ਗੁਰਮੁਖਿ ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥ ਅਗੈ ਵਿਣੁ ਨਾਵੈ ਕੋ ਬੇਲੀ ਨਾਹੀ, ਬੂਝੈ ਗੁਰ ਬੀਚਾਰੀ ਜੀਉ ॥੯॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ ਗੁਰਿ ਪੂਰੈ ਜੁਗ ਚਾਰੇ ਜਾਤਾ ॥ ਜਿਸੁ ਤੂ ਦੇਵਹਿ ਸੋਈ ਪਾਏ, ਨਾਨਕ ਤਤੁ ਬੀਚਾਰੀ ਜੀਉ ॥੧੦॥੧॥

ਰਾਗੁ ਮਾਰੂ ਮਹਲਾ ੧ ਘਰੁ ੫ [੯੯੩]

ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥ ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥ ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ, ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥ ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥ ਸਹਜ ਸੇਤੀ ਧਨ ਖਰੀ ਸੁਹੇਲੀ, ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥ ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ, ਸੁੰਦਰਿ ਜੋਗਾਧਾਰੀ ਜੀਉ ॥੩॥ ਹਉਮੈ ਜਲਿਆ ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ ॥ ਅਬ ਕੈ ਕਹਿਐ ਨਾਮੁ ਨ ਮਿਲਈ, ਤੂ ਸਹੁ ਜੀਅੜੇ ਭਾਰੀ ਜੀਉ ॥੪॥ ਮਾਇਆ ਮਮਤਾ ਪਵਹਿ ਖਿਆਲੀ ॥ ਜਮਪੁਰਿ ਫਾਸਹਿਗਾ ਜਮ ਜਾਲੀ ॥ ਹੇਤ ਕੇ ਬੰਧਨ ਤੋੜਿ ਨ ਸਾਕਹਿ, ਤਾ ਜਮੁ ਕਰੇ ਖੁਆਰੀ ਜੀਉ ॥੫॥ ਨ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ, ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥

ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ [੧੨੬੨]

ਅਨਦਿਨੁ ਹਰਿ ਹਰਿ ਧਿਆਇਓ ਹਿਰਦੈ,ਮਤਿ ਗੁਰਮਤਿ ਦੂਖ ਵਿਸਾਰੀ ॥ ਸਭ ਆਸਾ ਮਨਸਾ ਬੰਧਨ ਤੂਟੇ, ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਨੈਨੀ ਹਰਿ ਹਰਿ ਲਾਗੀ ਤਾਰੀ ॥ ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ, ਜਨੁ ਹਰਿ ਭੇਟਿਓ ਬਨਵਾਰੀ ॥੧॥ਰਹਾਉ॥ ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥ ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥ ੨॥ ਹਰਿ ਹਰਿ ਆਨਿ ਮਿਲਾਵਹੁ ਗੁਰ ਸਾਧੂ ਜਿਸੁ ਅਹਿਨਿਸਿ ਹਰਿ ਉਰਿਧਾਰੀ ॥ ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ,ਜਿਉ ਬਾਰਿਕੁ ਦੇਖਿ ਮਹਤਾਰੀ ॥੩॥ ਧਨ ਪਿਰ ਕਾ ਇਕ ਹੀ ਸੰਗਿ ਵਾਸਾ, ਵਿਚਿ ਹਉਮੈ ਭੀਤਿ ਕਰਾਰੀ ॥ ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥੪॥੧॥

ਸੋਰਠਿ ਮ: ੪ ਦੁਤੁਕੇ [੬੦੭]

ਅਨਿਕ ਜਨਮ ਵਿਛੁੜੇ ਦੁਖੁ ਪਾਇਆ, ਮਨਮੁਖਿ ਕਰਮ ਕਰੈ ਅਹੰਕਾਰੀ ॥ ਸਾਧੂ ਪਰਸਤ ਹੀ ਪ੍ਰਭੁ ਪਾਇਆ, ਗੋਬਿਦ ਸਰਣਿ ਤੁਮਾਰੀ ॥੧॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤਸੰਗ ਭਏ ਸਾਧੂ ਜਨ, ਹਿਰਦੈ ਮਿਲਿਆ ਸਾਂਤਿ[1] ਮੁਰਾਰੀ ॥ਰਹਾਉ॥ ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ,ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ, ਗੁਣ ਗਾਵੈ ਗੁਣ ਵੀਚਾਰੀ ॥੨॥ ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ,ਦੁਰਮਤਿ ਬੁਧਿ ਨਿਵਾਰੀ ॥ [2]ਆਤਮ ਬ੍ਰਹਮੁ ਚੀਨਿ ਸੁਖੁ ਪਾਇਆ,ਸਤਸੰਗਤਿ ਪੁਰਖ ਤੁਮਾਰੀ ॥੩॥ ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ, ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ ਅਤੁਲੁ ਸਹਜ ਸੁਖੁ ਪਾਇਆ, ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥

ਸਾਰਗ ਮਹਲਾ ੪ [੧੧੯੯]

ਗੋਬਿਦ ਕੀ ਐਸੀ ਕਾਰ ਕਮਾਇ ॥ ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ, ਗੁਰਮੁਖਿ ਨਾਮਿ ਰਹਹੁ ਲਿਵਲਾਇ ॥੧॥ ਰਹਾਉ ॥ ਗੋਬਿਦ ਪ੍ਰੀਤਿ ਲਗੀ ਅਤਿ ਮੀਠੀ, ਅਵਰ ਵਿਸਰਿ ਸਭ ਜਾਇ ॥ ਅਨਦਿਨੁ ਰਹਸੁ[3] ਭਇਆ ਮਨੁ ਮਾਨਿਆ, ਜੋਤੀ ਜੋਤਿ ਮਿਲਾਇ ॥੧॥ ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ, ਸਾਂਤਿ ਵਸੈ ਮਨਿ ਆਇ ॥ ਗੁਰ ਕਿਰਪਾਲ ਭਏ ਤਬ ਪਾਇਆ, ਹਰਿ ਚਰਣੀ ਚਿਤੁ ਲਾਇ ॥ ੨ ॥ ਮਤਿ ਪ੍ਰਗਾਸ ਭਈ ਹਰਿ ਧਿਆਇਆ, ਗਿਆਨਿ ਤਤਿ ਲਿਵਲਾਇ ॥ ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ, ਹਰਿ ਸਹਜਿ ਸਮਾਧਿ ਲਗਾਇ ॥੩॥ ਹਿਰਦੈ ਕਪਟੁ ਨਿਤ ਕਪਟੁ ਕਮਾਵਹਿ, ਮੁਖਹੁ ਹਰਿ ਹਰਿ ਸੁਣਾਇ ॥ ਅੰਤਰਿ ਲੋਭੁ ਮਹਾ ਗੁਬਾਰਾ, ਤੁਹ[4] ਕੂਟੈ ਦੁਖ ਖਾਇ ॥੪॥ ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥ ਨਾਨਕ ਨਾਮ ਨਿਰੰਜਨੁ ਪਾਇਆ, ਨਾਮੁ ਜਪਤ ਸੁਖੁ ਪਾਇ ॥੫॥੪॥

---

੧. ਸ਼ਾਂਤੀ ਸਰੂਪ ਹਰੀ । ੨. ਜੀਵਾਤਮਾ ਅਤੇ ਬ੍ਰਹਮ ਦੇ ਭੇਦਾਂ ਨੂੰ ਸਮਝ ਕੇ । ੩. ਅਨੰਦ । ੪. ਛਿੱਲੜ ।

ਕਾਨੜਾ ਮਹਲਾ ੫ [੧੩੦੧]

ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥ ਕੋਟਿ ਜਾਪ ਤਾਪ ਸੁਖ ਪਾਏ, ਆਇ ਮਿਲੇ ਪੂਰਨ ਬਡਭਾਗੀ ॥੧॥ਰਹਾਉ॥ ਮੋਹਿ ਅਨਾਥੁ ਦਾਸੁ ਜਨੁ ਤੇਰਾ, ਅਵਰ ਓਟ ਸਗਲੀ ਮੋਹਿ ਤਿਆਗੀ ॥ [1]ਭੋਰ ਭਰਮ ਕਾਟੇ ਪ੍ਰਭ ਸਿਮਰਤ, ਗਿਆਨ ਅੰਜਨ ਮਿਲਿ ਸੋਵਤ ਜਾਗੀ ॥ ੧ ॥ ਤੂ ਅਥਾਹੁ ਅਤਿ ਬਡੋ ਸੁਆਮੀ, ਕ੍ਰਿਪਾ ਸਿੰਧੁ ਪੂਰਨ ਰਤਨਾਗੀ[2] ॥ ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ, ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥੨॥੭॥੧੯॥

ਟੋਡੀ ਮਹਲਾ ੫ ਘਰੁ ੪ ਦੁਪਦੇ [੭੧੫]

ਰੂੜੋ[3] ਮਨੁ ਹਰਿ ਰੰਗੋ ਲੋੜੈ ॥ ਗਾਲੀ[4] ਹਰਿ ਨੀਹੁ ਨ ਹੋਇ॥ਰਹਾਉ॥ ਹਉ ਢੂਢੇਦੀ ਦਰਸਨ ਕਾਰਣਿ, ਬੀਥੀ[5] ਬੀਥੀ ਪੇਖਾ ॥ ਗੁਰ ਮਿਲਿ ਭਰਮੁ ਗਵਾਇਆ ਹੇ ॥੧॥ ਇਹ ਬੁਧਿ ਪਾਈ ਮੈ ਸਾਧੂ ਕੰਨਹੁ[6] ਲੇਖੁ ਲਿਖਿਓ ਧੁਰਿ ਮਾਥੈ ॥ ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥੨॥੧॥੧੯॥

ਸਾਰਗ ਮਹਲਾ ੫ [੧੨੨੭]

ਹਰਿ ਕੇ ਨਾਮ ਕੇ ਜਨ ਕਾਂਖੀ[7] ॥ ਮਨਿ ਤਨਿ ਬਚਨਿ ਏਹੀ ਸੁਖੁ ਚਾਹਤ, ਪ੍ਰਭ ਦਰਸੁ ਦੇਖਹਿ ਕਬ ਆਖੀ ॥੧॥ ਰਹਾਉ ॥ ਤੂ ਬੇਅੰਤੁ ਪਾਰਬ੍ਰਹਮ ਸੁਆਮੀ, ਗਤਿ ਤੇਰੀ ਜਾਇ ਨ ਲਾਖੀ ॥ ਚਰਨ ਕਮਲ ਪ੍ਰੀਤਿ ਮਨੁ ਬੇਧਿਆ [8]ਕਰਿ ਸਰਬਸੁ ਅੰਤਰਿ ਰਾਖੀ ॥੧॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ, ਇਹ ਬਾਣੀ ਰਸਨਾ ਭਾਖੀ ॥ ਜਪਿ ਰਾਮ ਨਾਮੁ ਨਾਨਕ ਨਿਸਤਰੀਐ, ਹੋਰ ਦੁਤੀਆ ਬਿਰਥੀ ਸਾਖੀ ॥੨॥੬੮॥੧੨੧॥

ਬਿਲਾਵਲੁ ਮਹਲਾ ੫ [੮੦੭]

ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥ ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥ ੧ ॥ ਐਸੀ ਪ੍ਰੀਤਿ ਕਰਹੁ ਮਨ ਮੇਰੇ ॥ ਆਠ ਪਹਰ ਪ੍ਰਭ ਜਾਨਹੁ ਨੇਰੇ ॥ ੧ ॥ ਰਹਾਉ ॥ ਕਹੁ ਨਾਨਕ ਜਾ ਕੈ ਨਿਰਮਲ ਭਾਗ ॥ ਹਰਿ ਚਰਨੀ ਤਾ ਕਾ ਮਨੁ ਲਾਗ ॥੨॥੭॥੨੫॥

---

੧.ਬੋੜਾ । ੨ ਰਤਨਾਂ ਦੀ ਖਾਣ । ੩.ਰੰਗੀਲਾ । ੪.ਗੱਲਾਂ ਨਾਲ । ੫.ਗਲੀ । ੬. ਪਾਸੋਂ । ੭. ਚਾਹਵਾਨ । ੮.ਸਭ ਕੁਝ ਸਮਝ ਕੇ ।

ਸਲੋਕ ਮ: ੪ ॥ ਹਰਿ ਪ੍ਰਭ ਰਤੇ ਲੋਇਣਾ, ਗਿਆਨ ਅੰਜਨੁ ਗੁਰੁ ਦੇਇ ॥
ਮੈ ਪ੍ਰਭੁ ਸਜਣੁ ਪਾਇਆ, ਜਨ ਨਾਨਕ ਸਹਜਿ ਮਿਲੇਇ ॥ (੧) [੧੩੧੭]

ਤਿਲੰਗ ਮਹਲਾ ੫ [੭੨੪]

ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ, ਸਚੁ ਸਾਹ ਬੰਦੀ ਮੋਚ ॥੧॥ਰਹਾਉ॥ [1]ਦੀਦਨੇ ਦੀਦਾਰ ਸਾਹਿਬ,ਕਛੁ ਨਹੀ ਇਸ ਕਾ ਮੋਲੁ ॥ ਪਾਕ ਪਰਵਦਗਾਰ ਤੂ, ਖੁਦਿ ਖਸਮੁ ਵਡਾ ਅਤੋਲੁ[2] ॥੧॥ ਦਸ੍ਤਗੀਰੀ[3] ਦੇਹਿ ਦਿਲਾਵਰ[4], ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ, ਨਾਨਕ ਤੇਰੀ ਟੇਕ ॥੨॥੫॥

ਬਿਲਾਵਲੁ ਮਹਲਾ ੫ [੮੨੭]

ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥ ਤੋਰੀ ਨ ਤੂਟੈ, ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥ ੧॥ ਦਿਨਸੁ ਰੈਨਿ ਮਨ ਮਾਹਿ ਬਸਤੁ ਹੈ, ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥ ਬਲਿ ਬਲਿ ਜਾਉ ਸਿਆਮ ਸੁੰਦਰ ਕਉ, ਅਕਥ ਕਥਾ ਜਾ ਕੀ ਬਾਤ ਸੁਨੀ ॥੩॥ ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ, ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥

ਕਾਨੜਾ ਮਹਲਾ ੫ [੧੩੦੩]

ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ॥ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ, ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ ਰਹਾਉ ॥ ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ, ਕਲਮਲ ਦੋਖ ਸਗਲ ਮਲ ਹਰਸਨ[5] ॥ [6]ਪਾਵਨ ਧਾਵਨ ਸੁਆਮੀ ਸੁਖ ਪੰਥਾ, ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥ ਸਰਨਿ ਗਹੀ ਪੂਰਨ ਅਬਿਨਾਸੀ, ਆਨ ਉਪਾਵ ਥਕਿਤ ਨਹੀ ਕਰਸਨ ॥ ਕਰੁ ਗਹਿ ਲੀਏ ਨਾਨਕ ਜਨ ਅਪਨੇ, ਅੰਧ ਘੋਰ ਸਾਗਰ ਨਹੀ ਮਰਸਨ ॥੨॥੧੦॥੨੯॥

---

੧.ਸਚੇ ਸਾਹਿਬ ਦਾ ਦਰਸ਼ਨ । ੨. ਬੇਅੰਤ । ੩. ਮਦਦ । ੪. ਸੂਰਮੇ । ੫. ਨਾਸ ਹੁੰਦੇ ਹਨ । ੬. ਪੈਰ ਜਾਂਦੇ ਹਨ ।

ਮ: ੫ ॥ ਸਜਣੁ ਮੈਡਾ ਚਾਈਆ[੧], ਹਭ ਕਹੀ ਦਾ ਮਿਤੁ ॥

ਹਭੇ ਜਾਣਨਿ ਆਪਣਾ, [੨]ਕਹੀ ਨ ਠਾਹੇ ਚਿਤੁ ॥੨॥ (੭) [੧੦੯੬]

ਮ: ੫ ॥ ਗੁਝੜਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ ॥

ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥ (੭) [੧੦੯੬]

(ਰਾਗੁ ਸੋਰਠਿ ਰਵਿਦਾਸ ਜੀ) [੬੫੮]

ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬੰਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ ॥੧॥ ਮਾਧਵੇ ਜਾਨਤ ਹਹੁ [੩]ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥

ਮੀਨੁ[੪] ਪਕਰਿ ਫਾਂਕਿਓ[੫] ਅਰੁ ਕਾਟਿਓ, [੬]ਰਾਂਧਿ ਕੀਓ ਬਹੁ ਬਾਨੀ ॥ [੭]ਖੰਡ ਖੰਡ ਕਰਿ ਭੋਜਨੁ ਕੀਨੋ, ਤਊ ਨ ਬਿਸਰਿਓ ਪਾਨੀ ॥੨॥ ਆਪਨ ਬਾਪੈ ਨਾਹੀ ਕਿਸੀ ਕੋ ਭਾਵਨ[੮] ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ, ਭਗਤ ਨਹੀ ਸੰਤਾਪਾ ॥੩॥ ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ, ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ ॥੪॥੨॥

ਵਾਰ ੨੬, ਪਉੜੀ ੨੭

ਮਛੀ ਦੇ ਪਰਵਾਰ ਵਾਂਗਿ, ਜੀਵਣਿ ਮਰਣਿ ਨ ਵਿਸਰੈ ਪਾਣੀ ॥ ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰ ਸੁਜਾਣੀ ॥ ਜਿਉ ਜਲ ਕਵਲੁ ਪਿਆਰੁ ਹੈ, ਭਵਰ ਕਵਲ ਕੁਲ ਪ੍ਰੀਤਿ ਵਖਾਣੀ ॥ ਬੂੰਦ ਬਬੀਹੇ, ਮਿਰਗ ਨਾਦ, ਕੋਇਲ ਜਿਉ ਫਲ ਅੰਬਿ ਲੁਭਾਣੀ ॥ ਮਾਨ ਸਰੋਵਰੁ ਹੰਸੁਲਾ, ਓਹੁ ਅਮੋਲਕ ਰਤਨਾ ਖਾਣੀ ॥ ਚਕਵੀ ਸੂਰਜ ਹੇਤੁ ਹੈ, ਚੰਦ ਚਕੋਰੈ ਚੋਜ ਵਿਡਾਣੀ ॥ ਗੁਰਸਿਖ ਵੰਸੀ ਪਰਮ ਹੰਸ, ਸਤਿਗੁਰ ਸਹਜਿ ਸਰੋਵਰੁ ਜਾਣੀ ॥ ਮੁਰਗਾਈ [੯]ਨੀਸਾਣੁ ਨੈਸਾਣੀ ॥੨੭॥

---

੧. ਚਾ ਵਾਲਾ । ੨. ਕਿਸੇ ਦਾ ਦਿਲ ਦੁਖਾਂਦਾ ਨਹੀਂ । ੩. ਜਿਹੀ ਸਾਡੀ ਪ੍ਰੀਤ ਹੈ, ਤਿਹੀ । ੪. ਮੱਛੀ । ੫. ਫਾੜਨਾ । ੬. ਕਈ ਤਰ੍ਹਾਂ ਨਾਲ ਰਿੰਨ੍ਹਿਆਂ । ੭. ਰਤਾ ਟਤਾ ਟੋਟੇ । ੮. ਪ੍ਰੀਤਿ । ੯. ਮੁਰਗਾਈ ਵਾਂਗ ਨਦੀ ਦੇ ਸਾਹਮਣੇ ਜਾਣਾ ।

ਚਉ ਬੋਲੇ ਮਹਲਾ ੫ ॥ ਸੰਮਨ ਜਉ ਇਸ ਪ੍ਰੇਮ ਕੀ, [1]ਦਮ ਕਿ੍ਹੁ ਹੋਤੀ ਸਾਟ[2] ॥
ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ, [3]ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ, ਬੂਝਨੁ[4] ਸੁਰਤਿ ਸੰਜੋਗ ॥੨॥ [੧੩੬੩-੬੪]

ਗਉੜੀ ਕਬੀਰ ਜੀ ਤਿਪਦੇ [੩੨੭]

ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥ ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥ ਸਹਜ ਸੁਭਾਇ ਮੇਰਾ ਮਨੁ ਮਾਨਿਆ ॥੧॥ਰਹਾਉ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥ ਰਾਮ ਭਗਤਿ ਬੈਠੇ ਘਰਿ ਆਇਆ ॥੨॥ ਕਹੁ ਕਬੀਰ ਚੰਚਲ ਮਤਿ ਤਿਆਗੀ ॥ ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧॥੧੯॥

ਬਿਲਾਵਲੁ ਮਹਲਾ ੫ [੮੪੭]

ਮੋਹਿ ਮਛੁਲੀ ਤੁਮ ਨੀਰ, ਤੁਝ ਬਿਨੁ ਕਿਉ ਸਰੈ ॥ ਮੋਹਿ ਚਾਤ੍ਰਿਕ ਤੁਮ੍ ਬੂੰਦ, ਤ੍ਰਿਪਤਉ ਮੁਖਿ ਪਰੈ ॥ ਮੁਖਿ ਪਰੈ ਹਰੈ ਪਿਆਸ ਮੇਰੀ, ਜੀਅ ਹੀਆ ਪ੍ਰਾਨ ਪਤੇ ॥ ਲਾਡਿਲੇ ਲਾਡ ਲਡਾਇ ਸਭ ਮਹਿ, ਮਿਲੁ ਹਮਾਰੀ ਹੋਇ ਗਤੇ ॥ ਚੀਤਿ ਚਿਤਵਉ, ਮਿਟੁ ਅੰਧਾਰੇ, ਜਿਉ ਆਸ ਚਕਵੀ ਦਿਨੁ ਚਰੈ ॥ ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ, ਮਛੁਲੀ ਨੀਰੁ ਨ ਵੀਸਰੈ ॥੪॥

ਬਿਲਾਵਲੁ ਮਹਲਾ ੫ [੮੩੦]

ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥ ਰਾਚਹੁ ਨਾਥ ਹੀ ਸਹਾਈ ਸੰਤਨਾ ॥ ਅਬ ਚਰਨ ਗਹੇ ॥੧॥ ਰਹਾਉ ॥ ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ, ਉਲਝਿਓ ਅਲਿ[5] ਮਕਰੰਦ[6] ਕਮਲ ਜਿਉ ॥ ਅਨਰਸ ਨਹੀ ਚਾਹੈ ਏਕੈ ਹਰਿ ਲਾਹੈ ॥੧॥ ਅਨ[7] ਤੇ ਟੂਟੀਐ, ਰਿਖ[8] ਤੇ ਛੂਟੀਐ, ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ ॥ ਅਨ ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥

---

੧. ਧਨ ਕਰਕੇ । ੨. ਅਦਲ ਬਦਲ । ੩. ਵਿਚ ਰਾਈ ਜਿੰਨਾ ਭੇਦ ਨਹੀਂ । ੪. ਜਾਣਿਆ ਜਾਂਦਾ ਹੈ । ੫. ਭੌਰਾ । ੬. ਸੁਗੰਧੀ । ੭. ਹੋਰ । ੮. ਧਰਮਰਾਜ ।

ਟੋਡੀ ਮਹਲਾ ੫ [੭੧੬]

ਮਾਈ ਮੇਰੇ ਮਨ ਕੀ ਪ੍ਰੀਤਿ ॥ ਏਹੀ ਕਰਮ ਧਰਮ ਜਪ ਏਹੀ, ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥ ਪ੍ਰਾਨ ਅਧਾਰ ਜੀਵਨ ਧਨ ਮੋਰੈ, ਦੇਖਨ ਕਉ ਦਰਸਨ ਪ੍ਰਭ ਨੀਤਿ ॥ ਬਾਟ ਘਾਟ ਤੋਸਾ ਸੰਗਿ ਮੋਰੈ, ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥ ਸੰਤ ਪ੍ਰਸਾਦਿ ਭਏ ਮਨ ਨਿਰਮਲ, ਕਰਿ ਕਿਰਪਾ ਅਪੁਨੇ ਕਰਿ ਲੀਤ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ, ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥

ਬਿਲਾਵਲੁ ਮਹਲਾ ੫ [੮੩੮]

ਹਰਿ ਗੁਣ ਨਿਧੇ ਗੁਪਾਲ ॥ ਸਰਬ ਘਟ ਪ੍ਰਤਿਪਾਲ ॥ ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥ ਇਕ ਨਿਮਖ ਰਹਨੁ ਨ ਜਾਇ ॥ ਵਡਭਾਗਿ ਨਾਨਕ ਪਾਇ ॥੫॥ ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥ ਜਿਉ ਮੀਨ ਜਲ ਸਿਉ ਹੇਤੁ ॥ ਅਲਿ[੧] ਕਮਲ ਭਿੰਨੁ ਨ ਭੇਤੁ॥ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ ॥੬॥ ਜਿਉ ਤਰੁਨਿ[੨] ਭਰਤ[੩] ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥ ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ[੪] ਭੋਗੁ ॥ ਜਿਉ ਮਾਤ ਪੂਤਹਿ ਹੇਤੁ॥ਹਰਿ ਸਿਮਰਿ ਨਾਨਕ ਨੇਤ ॥੭॥ ਜਿਉ ਦੀਪ[੫] ਪਤਨ[੬] ਪਤੰਗ ॥ ਜਿਉ ਚੋਰੁ ਹਿਰਤ[੭] ਨਿਸੰਗ॥ਮੈਗਲਹਿ[੮] ਕਾਮੈ ਬੰਧੁ॥ਜਿਉ ਗ੍ਰਸਤ ਬਿਖਈ ਧੰਧੁ ॥ ਜਿਉ ਜੂਆਰ ਬਿਸਨੁ[੯] ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥ ਕੁਰੰਕ[੧੦] ਨਾਦੈ[੧੧] ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥੯॥ [੧੨]ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥ ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥ ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧ ਸੰਗਿ ਜਸੁ ਗਾਹਿ ॥ ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥

---

੧. ਭੌਰਾ । ੨. ਇਸਤਰੀ । ੩. ਪਤੀ । ੪. ਭੁੱਖਾ । ੫. ਦੀਵੇ ਤੇ । ੬. ਡਿਗਦੇ ਹਨ । ੭. ਚੋਰੀ ਕਰਦਾ ਹੈ । ੮. ਹਾਥੀ । ੯. ਬੁਰੀ ਆਦਤ । ੧੦. ਹਿਰਨ । ੧੧. ਰਾਗ ਨਾਲ । ੧੨. ਜੋ ਹਰੀ ਦੇ ਗੁਣ ਗਾਵੇ, ਸੁਣੇ ਜਾਂ ਲਿਖ ਕੇ ਦੇਵੇ ।

# ਦਰਸਨ ਪਿਆਸੀ ਦਿਨਸੁ ਰਾਤਿ

ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ, ਚਿਤਵਉ ਅਨਦਿਨੁ ਨੀਤ ॥
ਖੋਲਿ੍ ਕਪਟ ਗੁਰਿ ਮੇਲੀਆ, ਨਾਨਕ ਹਰਿ ਸੰਗਿ ਮੀਤ ॥੧॥ (ਛੰਤ) [੭੦੩]

ਮ: ੪ ॥ ਅਖੀ ਪ੍ਰੇਮਿ ਕਸਾਈਆ[1], ਹਰਿ ਹਰਿ ਨਾਮੁ ਪਿਖੰਨਿ੍[2] ॥
ਜੇ ਕਰਿ ਦੂਜਾ ਦੇਖਦੇ, ਜਨ ਨਾਨਕ ਕਢਿ ਦਿਚੰਨਿ੍ ॥੨॥ (੧੩) [੧੩੧੮]

ਸਲੋਕ ਮ: ੫ ॥ ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ, ਨਾਮੁ ਜਪੰਦੜੀ ਲਾਲੀ ॥
[3]ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰ ਦਰਸਨੁ ਦੇਖਿ ਨਿਹਾਲੀ ॥ (੧੭) [੯੬੪]

ਫੁਨਹੇ ਮਹਲਾ ੫ ॥ ਊਪਰਿ ਬਨੈ[4] ਅਕਾਸੁ, ਤਲੈ ਧਰ ਸੋਹਤੀ ॥
ਦਹਦਿਸ ਚਮਕੈ ਬੀਜੁਲਿ[5] ਮੁਖ[6] ਕਉ ਜੋਹਤੀ ॥
ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥

---

ਹਰਿਹਾਂ ਜੇ ਮਸਤਕਿ ਹੋਵੈ ਭਾਗੁ, ਤ ਦਰਸਿ ਸਮਾਈਐ ॥੯॥ [੧੩੬੨]

ਫੁਨਹੇ ਮਹਲਾ ੫ ॥ [7]ਚਾਤ੍ਰਿਕ ਚਿਤ ਸੁਚਿਤ, ਸੁ ਸਾਜਨੁ ਚਾਹੀਐ ॥
ਜਿਸੁ ਸੰਗਿ ਲਾਗੇ ਪ੍ਰਾਣ, ਤਿਸੈ ਕਉ ਆਹੀਐ ॥
ਬਨੁ ਬਨੁ ਫਿਰਤ ਉਦਾਸ, ਬੂੰਦ ਜਲ ਕਾਰਣੇ ॥
ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ, ਨਾਨਕ ਬਲਿਹਾਰਣੇ ॥੧੧॥

---

੧. ਖਿਚੀਆਂ । ੨. ਦੇਖਦੀਆਂ ਹਨ । ੩. ਤੇਰੇ ਰਾਹ ਚਲਦੀ । ੪. ਫਬਿਆ ਹੈ । ੫. ਬਿਜਲੀ । ੬. ਪ੍ਰੀਤਮ ਦੇ ਮੁਖੜੇ ਨੂੰ ਵੇਖਦੀ ਹੈ । ੭. ਪਾਪੀਹੇ ਵਾਂਗ ਸੁਚੇਤ ਚਿਤ ਹੋ ਕੇ ।

ਗਉੜੀ ਮਹਲਾ ੫ [੨੦੪]

ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥ ਆਸ ਪਿਆਸੀ ਚਿਤਵਉ ਦਿਨੁ ਰੈਨੀ,ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ ॥ ਸੇਵਾ ਕਰਉ ਦਾਸ ਦਾਸਨ ਕੀ,ਅਨਿਕ ਭਾਂਤਿ ਤਿਸੁ ਕਰਉ ਨਿਹੋਰਾ[1] ॥ [2]ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥ ਸੰਤ ਪ੍ਰਸਾਦਿ ਗਾਏ ਗੁਨ ਸਾਗਰ, ਜਨਮ ਜਨਮ ਕੋ ਜਾਤ ਬਹੋਰਾ[3]॥ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥

ਪਉੜੀ (ਡਖਣੇ ਮ: ੫ ਮਾਰੂ ਵਾਰ) [੧੦੯੮]

ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥ ਮੈ ਲਖ ਵਿੜਤੇ[4] ਸਾਹਿਬਾ, ਜੇ ਬਿੰਦ[5] ਬੋੁਲਾਈਆ ॥ ਮੈ ਚਾਰੇ ਕੁੰਡਾ ਭਾਲੀਆ, ਤੁਧੁ ਜੇਵਡੁ ਨ ਸਾਈਆ ॥ ਮੈ ਦਸਿਹੁ ਮਾਰਗੁ ਸੰਤਹੋ, ਕਿਉ ਪ੍ਰਭੂ ਮਿਲਾਈਆ ॥ ਮਨੁ ਅਰਪਿਹੁ ਹਉਮੈ ਤਜਹੁ, ਇਤੁ ਪੰਥਿ ਜੁਲਾਈਆ[6] ॥ ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ ॥ ਸਭੇ ਆਸਾ ਪੂਰੀਆ,ਗੁਰ ਮਹਲਿ ਬੁਲਾਈਆ ॥ ਤੁਧੁ ਜੇਵਡੁ ਹੋਰੁ ਨ ਸੁਝਈ, ਮੇਰੇ ਮਿਤ੍ਰ ਗੋੁਸਾਈਆ ॥੧੨॥

ਪਉੜੀ (ਜੈਤਸਰੀ ਕੀ ਵਾਰ) [੭੦੮]

ਆਸਾਵੰਤੀ ਆਸ ਗੁਸਾਈ ਪੂਰੀਐ ॥ ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ॥ ਦੇਹੁ ਦਰਸੁ ਮਨਿ ਚਾਉ, ਲਹਿ ਜਾਹਿ ਵਿਸੂਰੀਐ ॥ ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ॥ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ॥੧੩॥

ਕੇਦਾਰਾ ਮਹਲਾ ੫ ਘਰੁ ੨ [੧੧੧੯]

ਮਾਈ ਸੰਤ ਸੰਗਿ ਜਾਗੀ ॥ ਪ੍ਰਿਅ ਰੰਗ ਦੇਖੈ, ਜਪਤੀ ਨਾਮੁ ਨਿਧਾਨੀ ॥ ਰਹਾਉ ॥ ਦਰਸਨ ਪਿਆਸ ਲੋਚਨ ਤਾਰ ਲਾਗੀ ॥ ਬਿਸਰੀ [7]ਤਿਆਸ ਬਿਡਾਨੀ ॥੧॥ ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ,ਦਰਸਨੁ ਪੇਖਤ ਮਨੁ ਲਪਟਾਨੀ ॥ ਦੇਖਿ ਦਮੋਦਰ ਰਹਸੁ ਮਨਿ ਉਪਜਿਓ, ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥੧॥

---

੧.ਬੇਨਤੀ ਰੂਪ ਮਿਹਣਾ । ੨.ਤਕੜੀ ਵਿਚ ਪਾਕੇ । ੩.ਮੋੜਿਆ । ੪.ਵਟਾਂ,ਖਟਾਂ । ੫.ਰਤਾ ਕੁ । ੬. ਚਲਾਂ । ੭.ਹੋਰਨਾਂ ਦੀ ਪਿਆਸ ।

ਸਲੋਕੁ ਮ: ੧

ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥ ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ॥ ਗੁਰ ਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥ ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥

ਸਲੋਕੁ ਮ: ੧॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥ ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥ ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥ ਅੰਨੁ ਦੇਵਤਾ ਪਾਨੀ ਦੇਵਤਾ ਬੈਸੰਤਰੁ ਦੇਵਤਾ ਲੂਣੁ ॥ ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥ ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥ ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥ ਮ: ੧ ॥ ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥ ਪਉੜੀ ॥ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥ ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥ ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥ ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੁ ਬੁਝੀਐ ॥ ਮੂਰਖੈ ਨਾਲਿ ਨ ਲੁਝੀਐ ॥੧੯॥

ਗੁਰ ਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮਰਾਜੇ ॥ ਕੋਈ ਕਹਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ ॥ ਹਰਿ ਦਰਗਹ ਗੁਰ ਸਿਖ ਪੈਨਾਈਅਹਿ ਜਿਨ੍ਹਾ ਮੇਰਾ ਸਤਿਗੁਰੁ ਤੁਠਾ ॥ ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥੪॥

## ਸਲੋਕੁ ਮਹਲਾ ੧ ॥

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥ ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥ ਮ: ੧ ॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥ ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥ ਜਿਨ੍ਹ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥ ਤਿਨ੍ਹ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ ॥ ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥ ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥ ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਹਾ ਮੇਲੁ ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥ਪਉੜੀ ॥ ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥ ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥ ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥ ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥ ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥

---

ਆਸਾ ਮਹਲਾ ੪ ॥ ਜਿਨਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿਨਾਮੁ ਦ੍ਰਿੜਾਵੈ ਰਾਮਰਾਜੇ ॥ ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥ ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥੧॥

## ਸਲੋਕੁ ਮਹਲਾ ੨ ॥

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥ ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥ ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥ ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥ ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ ॥ ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥ ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥ ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥ ਕਿਛੁ ਲਾਹੇ ਉਪਰਿ ਘਾਲੀਐ ॥੨੧॥

---

ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥ ਜਿਨੀ ਸਤਿਗੁਰ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥ ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥ ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥੨॥

ਸਲੋਕੁ ਮਹਲਾ ੨

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥ ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥ ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥ ਮਹਲਾ ੧॥ ਜੋ ਜੀਇ ਹੋਇ ਸੋ ਉਗਵੈ ਮੁਹ ਕਾ ਕਹਿਆ ਵਾਉ ॥ ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥ ਮਹਲਾ ੨॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥ ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥ ਮਹਲਾ ੨॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥ ਮਹਲਾ ੨॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥ ਪਉੜੀ ॥ ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥ ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥ ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥ ਵਜਹੁ ਗਵਾਇ ਅਗਲਾ ਮੁਹੇ ਮੁਹਿ ਪਾਣਾ ਖਾਇ ॥ ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥ ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥

---

ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ ਹਰਿ ਰਖਣਹਾਰਾ ਰਾਮ ਰਾਜੇ ॥ ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥ ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੂਸਟ ਝਖ ਮਾਰਾ ॥ ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥੩॥

## ਸਲੋਕ ਮਹਲਾ ੨ ॥

ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥ ਮਹਲਾ ੨ ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥ ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥ ਪਉੜੀ ॥ ਨਾਨਕ ਅੰਤ ਨ ਜਾਪਨ੍ਹੀ ਹਰਿ ਤਾ ਕੇ ਪਾਰਾਵਾਰ ॥ ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥ ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥ ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥ ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥

---

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ ॥ ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥

**ਸਲੋਕ ਮ: ੧ ॥**

**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥ ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥ ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥ ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥ ਮਹਲਾ ੨॥ ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥ ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥ ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥ ਪਉੜੀ ॥ ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥ ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥ ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥ ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥ ਸੋ ਕਰੇ ਜਿ ਤਿਸੈ ਰਜਾਇ ॥੨੪॥੧॥ ਸੁਧੁ ॥**

---

# ਆਉ ਹਮਾਰੈ ਰਾਮ ਪਿਆਰੇ ਜੀਉ

ਮ: ੫ (ਗਉੜੀ ਕੀ ਵਾਰ) [੩੧੮]

ਭਲਕੇ[੧] ਉਠਿ ਪਰਾਹੁਣਾ[੨], ਮੇਰੈ ਘਰਿ ਆਵਉ ॥ ਪਾਉ ਪਖਾਲਾ[੩] ਤਿਸ ਕੇ, ਮਨਿ ਤਨਿ ਨਿਤ ਭਾਵਉ ॥ ਨਾਮੁ ਸੁਣੇ ਨਾਮੁ ਸੰਗ੍ਰਹੈ, ਨਾਮੇ ਲਿਵ ਲਾਵਉ ॥ ਗ੍ਰਿਹੁ[੪] ਧਨੁ ਸਭੁ ਪਵਿਤ੍ਰੁ ਹੋਇ, ਹਰਿ ਕੇ ਗੁਣ ਗਾਵਉ ॥ ਹਰਿ ਨਾਮ ਵਾਪਾਰੀ ਨਾਨਕਾ, ਵਡਭਾਗੀ ਪਾਵਉ ॥੨॥

ਬਿਲਾਵਲੁ ਮਹਲਾ ੫ ਛੰਤ [੮੪੭]

ਸਖੀ ਆਉ ਸਖੀ, ਵਸਿ ਆਉ ਸਖੀ, ਅਸੀ ਪਿਰ ਕਾ ਮੰਗਲੁ ਗਾਵਹ ॥ ਤਜਿ ਮਾਨੁ ਸਖੀ, ਤਜਿ ਮਾਨੁ ਸਖੀ, ਮਤੁ ਆਪਣੇ ਪ੍ਰੀਤਮ ਭਾਵਹ ॥ ਤਜਿ ਮਾਨੁ ਮੋਹੁ ਬਿਕਾਰੁ ਦੂਜਾ, ਸੇਵਿ ਏਕੁ ਨਿਰੰਜਨੋ ॥ ਲਗੁ ਚਰਣ ਸਰਣ ਦਇਆਲ ਪ੍ਰੀਤਮ, ਸਗਲ ਦੁਰਤ[੫] ਬਿਖੰਡਨੋ[੬] ॥ ਹੋਇ ਦਾਸ ਦਾਸੀ, ਤਜਿ ਉਦਾਸੀ, ਬਹੁੜਿ ਬਿਧੀ ਨ ਧਾਵਾ ॥ ਨਾਨਕੁ ਪਇਅੰਪੈ[੭] ਕਰਹੁ ਕਿਰਪਾ, ਤਾਮਿ ਮੰਗਲੁ ਗਾਵਾ ॥੧॥

ਮਾਰੂ ਮਹਲਾ ੫ [੧੦੧੮]

ਆਉ ਜੀ ਤੂ ਆਉ ਹਮਾਰੈ, ਹਰਿ ਜਸੁ ਸ੍ਰਵਨ ਸੁਨਾਵਨਾ ॥੧॥ਰਹਾਉ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ, ਹਰਿ ਜਸੁ ਤੁਮ ਸੰਗਿ ਗਾਵਨਾ ॥੧॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ, ਦੂਜਾ ਭਾਉ ਮਿਟਾਵਨਾ ॥੨॥ ਭਗਤ ਦਇਆ ਤੇ ਬੁਧਿ ਪਰਗਾਸੈ,ਦੁਰਮਤਿ ਦੂਖ ਤਜਾਵਨਾ ॥੩॥ ਦਰਸਨੁ ਭੇਟਤ ਹੋਤ ਪੁਨੀਤਾ, ਪੁਨਰਪਿ ਗਰਭਿ ਨ ਪਾਵਨਾ ॥੪॥ ਨਉਨਿਧਿ ਰਿਧਿ ਸਿਧਿ ਪਾਈ, ਜੋ ਤੁਮਰੈ ਮਨਿ ਭਾਵਨਾ ॥੫॥ ਸੰਤ ਬਿਨਾ ਮੈ ਥਾਉ ਨ ਕੋਈ, ਅਵਰ ਨ ਸੂਝੈ ਜਾਵਨਾ ॥੬॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ, ਸੰਤਾ ਸੰਗਿ ਸਮਾਵਨਾ ॥੭॥ ਕਹੁ ਨਾਨਕ ਗੁਰਿ ਚਲਤੁ ਦਿਖਾਇਆ, ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥

---

੧, ਸਵੇਰੇ । ੨, ਸੰਤੋ, ਪ੍ਰਾਹੁਣਿਓਂ । ੩, ਧੋਵਾਂ । ੪, ਘਰ । ੫, ਪਾਪ । ੬, ਨਾਸ ਕਰਨ ਵਾਲਾ । ੭, ਬਿਨੈ ਕਰਦਾ ਹੈ ।

ਗਉੜੀ ਮਹਲਾ ੫ ਮਾਝ [੨੧੭]

ਆਉ ਹਮਾਰੇ ਰਾਮ ਪਿਆਰੇ ਜੀਉ ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥ ਸੰਤ ਦੇਉ ਸੰਦੇਸਾ, ਪੈ ਚਰਣਾਰੇ ਜੀਉ ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥ ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ ਸੁਖੁ ਪਰਮਾਨੰਦਾ ਜੀਉ ॥ ਸੇਜ ਸੁਹਾਵੀ ਇਹ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥ ਚਰਣ ਪਖਾਰਿ[1] ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥ ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥ ਇਛ ਪੁੰਨੀ ਮੇਰੀ, ਮਨੁ ਤਨੁ ਹਰਿਆ ਜੀਉ ॥ ਦਰਸਨ ਪੇਖਤ ਸਭ ਦੁਖ ਪਰਹਰਿਆ[2] ਜੀਉ ॥ ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥ ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥

ਕਾਨੜਾ ਮਹਲਾ ੫ [੧੩੦੧]

ਸਾਜਨਾ ਸੰਤ ਆਉ ਮੇਰੈ ॥੧॥ਰਹਾਉ॥ ਆਨਦਾ ਗੁਨ ਗਾਇ ਮੰਗਲ, ਕਸਮਲਾ[3] ਮਿਟਿ ਜਾਹਿ ਪਰੇਰੈ ॥੧॥ ਸੰਤ ਚਰਨ ਧਰਉ ਮਾਥੈ, ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥੨॥ [4]ਸੰਤ ਪ੍ਰਸਾਦਿ ਕਮਲੁ ਬਿਗਸੈ, ਗੋਬਿੰਦ ਭਜਉ ਪੇਖਿ ਨੇਰੈ ॥੩॥ ਪ੍ਰਭ ਕਿਰਪਾ ਤੇ ਸੰਤ ਪਾਏ, ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੬॥

ਮਾਝ ਮਹਲਾ ੪ [੯੫]

ਹਰਿਜਨ ਸੰਤ ਮਿਲਹੁ ਮੇਰੇ ਭਾਈ ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ॥ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ॥ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥ ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥ ਬਿਨੁ ਭਾਗਾ ਸਤਸੰਗੁ ਨ ਲਭੈ, ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ॥ਗੁਰਮਤਿ ਨਾਮੁ ਮੀਠਾ ਮਨਿ ਭਾਇਆ,ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥

---

੧. ਧੋ ਕੇ । ੨. ਦੂਰ ਹੋ ਗਿਆ । ੩. ਪਾਪ । ੪. ਸਤਿਗੁਰੂ ਦੀ ਕਿਰਪਾ ਨਾਲ ਹਿਰਦਾ-ਕੌਲ ਖਿੜਦਾ ਹੈ ।

ਆਸਾ ਮਹਲਾ ੫ [੩੯੯]

ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥ ਅੰਮ੍ਰਿਤ ਨਾਮੁ ਹਰਿ ਹਰਿ ਜਪਹ, ਮਿਲਿ ਪਾਪਾ ਮੁੰਚਹ[1] ॥੧॥ ਤਤੁ ਵੀਚਾਰਹੁ ਸੰਤ ਜਨਹੁ, ਤਾ ਤੇ ਬਿਘਨੁ ਨ ਲਾਗੈ ॥ ਖੀਨ ਭਏ ਸਭਿ ਤਸਕਰਾ[2] ਗੁਰਮੁਖਿ ਜਨੁ ਜਾਗੈ ॥੧॥ਰਹਾਉ॥ ਬੁਧਿ ਗਰੀਬੀ ਖਰਚੁ ਲੈਹੁ, ਹਉਮੈ ਬਿਖੁ ਜਾਰਹੁ ॥ ਸਾਚਾ ਹਾਟੁ ਪੂਰਾ ਸਉਦਾ, ਵਖਰੁ ਨਾਮੁ ਵਾਪਾਰਹੁ ॥੨॥ ਜੀਉ ਪਿੰਡੁ ਧਨੁ ਅਰਪਿਆ, ਸੇਈ ਪਤਿਵੰਤੇ ॥ ਆਪਨੜੇ ਪ੍ਰਭ ਭਾਣਿਆ, ਨਿਤ ਕੇਲ ਕਰੰਤੇ ॥੩॥ ਦੁਰਮਤਿ ਮਦੁ[3] ਜੋ ਪੀਵਤੇ, [4]ਬਿਖਲੀਪਤਿ ਕਮਲੀ ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥੧੨॥੧੧੪॥

ਮਾਝ ਮਹਲਾ ੫ [੧੦੪-੫]

ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹੁ ਗੁਣ ਅਗਮ ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ, ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ, ਰਿਜਕੁ ਸਭਸੁ ਕਉ ਦੀਏ ਜੀਉ ॥੨॥ ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰਗਿਰਾਮੀ, ਕਾਰਜ ਸਗਲੇ ਥੀਏ ਜੀਉ ॥੩॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ, ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੯॥੩੫॥

ਆਸਾ ਮਹਲਾ ੪ (ਛੰਤ) [੪੪੯]

ਗੁਰਮੁਖਿ ਪਿਆਰੇ ਆਇ ਮਿਲੁ, ਮੈ ਚਿਰੀ ਵਿਛੁੰਨੇ ਰਾਮ ਰਾਜੇ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ, ਹਰਿ ਨੈਣ ਰਸਿ ਭਿੰਨੇ ॥ ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੂ,
ਮਿਲਿ ਹਰਿ ਮਨੁ ਮੰਨੇ ॥ ਹਉ ਮੂਰਖੁ ਕਾਰੈ ਲਾਈਆ, ਨਾਨਕ ਹਰਿ ਕੰਮੇ ॥੩॥ (੧੬)

---

੧. ਤਿਆਗੀਏ । ੨. ਚੋਰ, ਕਾਮ ਆਦਿਕ । ੩. ਸ਼ਰਾਬ । ੪. ਉਹ ਕਮਲੀ ਵਿਭਚਾਰਨ ਇਸਤਰੀ ਦੇ ਪਤੀ ਵਾਂਗ ਹਨ ।

ਮਾਝ ਮਹਲਾ ੪ [੯੬]

ਆਵਹੁ ਭੈਣੇ, ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ, ਤਿਸ ਕੈ ਹਉ ਵਾਰੀਆ ॥ ਮਿਲਿ ਸਤਸੰਗਤਿ ਲਧਾ ਹਰਿ ਸਜਣੁ, ਹਉ ਸਤਿਗੁਰ ਵਿਟਹੁ ਘੁਮਾਈਆ[1] ਜੀਉ ॥੧॥ ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ, ਹਉ ਸਤਿਗੁਰ ਵਿਟਹੁ ਸਦ ਵਾਰਿਆ[1] ਜੀਉ ॥੨॥ ਏਕੋ ਪਵਣੁ ਮਾਟੀ ਸਭ ਏਕਾ, ਸਭ ਏਕਾ ਜੋਤਿ ਸਬਾਈਆ ॥ ਸਭ ਇਕਾ ਜੋਤਿ ਵਰਤੈ ਭਿਨਿ ਭਿਨਿ, ਨ ਰਲਈ ਕਿਸੈ ਦੀ ਰਲਾਈਆ ॥ ਗੁਰ ਪਰਸਾਦੀ ਇਕੁ ਨਦਰੀ ਆਇਆ, ਹਉ ਸਤਿਗੁਰ ਵਿਟਹੁ ਵਤਾਇਆ[1] ਜੀਉ ॥੩॥ ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ, ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥

ਰਾਮਕਲੀ ਮਹਲਾ ੪ [੮੮੧-੮੨]

ਜੇ ਵਡਭਾਗ ਹੋਵਹਿ ਵਡ ਮੇਰੇ, ਜਨ ਮਿਲਦਿਆ ਢਿਲ ਨ ਲਾਈਐ ॥ [2]ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ, ਵਡਭਾਗੀ ਤਿਤੁ ਨਾਵਾਈਐ ॥੧॥ ਰਾਮ ਮੋਕਉ ਹਰਿ ਜਨ ਕਾਰੈ ਲਾਈਐ ॥ ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ਰਹਾਉ॥ ਹਰਿ ਜਨ ਵਡੇ ਵਡੇ ਵਡ ਊਚੇ, ਜੋ ਸਤਗੁਰ ਮੇਲਿ ਮਿਲਾਈਐ ॥ ਸਤਗੁਰ ਜੇਵਡੁ ਅਵਰੁ ਨ ਕੋਈ, ਮਿਲਿ ਸਤਗੁਰ ਪੁਰਖ ਧਿਆਈਐ ॥੨॥ ਸਤਗੁਰ ਸਰਣਿ ਪਰੇ ਤਿਨ ਪਾਇਆ, ਮੇਰੇ ਠਾਕੁਰ ਲਾਜ ਰਖਾਈਐ ॥ ਇਕਿ ਅਪਣੈ ਸੁਆਇ[3] ਆਇ ਬਹਹਿ ਗੁਰ ਆਗੈ, ਜਿਉ ਬਗੁਲ ਸਮਾਧਿ ਲਗਾਈਐ ॥੩॥ ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ[4] ਬਿਖੂ[5] ਮੁਖਿ ਲਾਈਐ ॥ ਨਾਨਕ ਮੇਲਿ ਮੇਲਿ ਪ੍ਰਭ ਸੰਗਤਿ, ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥

---

੧. ਕੁਰਬਾਨ । ੨. ਹਰੀ ਦੇ ਸੰਤ ਅੰਮ੍ਰਿਤ ਕੁੰਡ ਦੇ ਉਤਮ ਸਰੋਵਰ ਹਨ । ੩, ਮਤਲਬ ਲਈ । ੪. ਪਿੰਜਰ । ੫. ਵਿਸ਼ਟਾ ।

ਰਾਮਕਲੀ ਮਹਲਾ ੪ [੮੮੧]

ਹਰਿ ਕੇ ਸਖਾ ਸਾਧ ਜਨ ਨੀਕੇ, ਤਿਨ ਊਪਰਿ ਹਾਥੁ ਵਤਾਵੈ ॥ ਗੁਰਮੁਖਿ ਸਾਧ ਸੇਈ ਪ੍ਰਭ ਭਾਏ, ਕਰਿ ਕਿਰਪਾ ਆਪਿ ਮਿਲਾਵੈ ॥੧॥ ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥ ਅਮਿਉ ਅਮਿਉ ਹਰਿ ਰਸੁ ਹੈ ਮੀਠਾ,ਮਿਲਿ ਸੰਤ ਜਨਾ ਮੁਖਿ ਪਾਵੈ ॥੧॥ਰਹਾਉ॥ ਹਰਿ ਕੇ ਲੋਗ ਰਾਮ ਜਨ ਊਤਮ, ਮਿਲਿ ਊਤਮ ਪਦਵੀ ਪਾਵੈ ॥ ਹਮ ਹੋਵਤ ਚੇਰੀ ਦਾਸ ਦਾਸਨ ਕੀ, ਮੇਰਾ ਠਾਕੁਰੁ ਖੁਸੀ ਕਰਾਵੈ ॥੨॥ ਸੇਵਕ ਜਨ ਸੇਵਹਿ ਸੇ ਵਡਭਾਗੀ,ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥ ਬਿਨੁ ਪ੍ਰੀਤੀ ਕਰਹਿ ਬਹੁ ਬਾਤਾ, ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥ ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥ ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ, ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥

ਆਸਾ ਮਹਲਾ ੫ [੩੯੯]

ਗੋਬਿੰਦੁ ਗੁਣੀ ਨਿਧਾਨੁ, ਗੁਰਮੁਖਿ ਜਾਣੀਐ ॥ ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ ॥੧॥ ਆਵਹੁ ਸੰਤ ਮਿਲਾਹ, ਹਰਿ ਕਥਾ ਕਹਾਣੀਆ ॥ ਅਨਦਿਨੁ ਸਿਮਰਹ ਨਾਮੁ, ਤਜਿ ਲਾਜ ਲੋਕਾਣੀਆ ॥੧॥ ਰਹਾਉ ॥ ਜਪਿ ਜਪਿ ਜੀਵਾ ਨਾਮੁ,ਹੋਵੈ ਅਨਦੁ ਘਣਾ ॥ ਮਿਥਿਆ ਮੋਹ ਸੰਸਾਰੁ,ਝੂਠਾ ਵਿਣਸਣਾ ॥੨॥ ਚਰਣ ਕਮਲ ਸੰਗਿ ਨੇਹੁ, ਕਿਨੈ ਵਿਰਲੈ ਲਾਇਆ ॥ ਧੰਨੁ ਸੁਹਾਵਾ ਮੁਖੁ, ਜਿਨਿ ਹਰਿ ਧਿਆਇਆ ॥੩॥ ਜਨਮ ਮਰਣ ਦੁਖ ਕਾਲ, ਸਿਮਰਤ ਮਿਟਿ ਜਾਵਈ ॥ ਨਾਨਕ ਕੈ ਸੁਖੁ ਸੋਇ, ਜੋ ਪ੍ਰਭ ਭਾਵਈ ॥੪॥੧੧॥੧੧੩॥

ਸੂਹੀ ਮਹਲਾ ੫ [੭੪੨]

ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥ ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥ ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ਚਰਣੀ ਪਾਹਾ ॥੧॥ਰਹਾਉ॥ ਕਰਿ ਬੇਨਤੀ ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥ ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥ ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥ ਦੀਨ ਦਇਆਲ ਕਰਹੁ ਉਤਸਾਹਾ ॥ ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥

ਰਾਗੁ ਸੂਹੀ ਛੰਤ ਮਹਲਾ ੪ ਘਰੁ ੩ [੭੭੫]

ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥ ਗੁਰਮੁਖਿ ਮਿਲਿ ਰਹੀਐ, ਘਰਿ ਵਾਜਹਿ ਸਬਦ ਘਨੇਰੇ[1] ਰਾਮ ॥ ਸਬਦ ਘਨੇਰੇ ਹਰਿ ਪ੍ਰਭ ਤੇਰੇ, ਤੂ ਕਰਤਾ ਸਭ ਥਾਈ ॥ ਅਹਿਨਿਸਿ[2] ਜਪੀ ਸਦਾ ਸਾਲਾਹੀ, ਸਾਚ ਸਬਦਿ ਲਿਵ ਲਾਈ ॥ ਅਨਦਿਨੁ[2] ਸਹਜਿ ਰਹੈ ਰੰਗਿ ਰਾਤਾ, ਰਾਮ ਨਾਮੁ ਰਿਦ ਪੂਜਾ ॥ ਨਾਨਕ ਗੁਰਮੁਖਿ ਏਕੁ ਪਛਾਣੈ, ਅਵਰੁ ਨ ਜਾਣੈ ਦੂਜਾ ॥੧॥

(ਗਉੜੀ ਪੂਰਬੀ ਛੰਤ ਮਹਲਾ ੧) [੨੪੨]

ਮਿਲੁ ਸਖੀ ਸਹੇਲੜੀਹੋ, ਹਮ ਪਿਰੁ ਰਾਵੇਹਾ[3] ॥ ਗੁਰ ਪੁਛਿ ਲਿਖਉਗੀ ਜੀਉ, ਸਬਦਿ ਸਨੇਹਾ ॥ ਸਬਦੁ ਸਾਚਾ ਗੁਰਿ ਦਿਖਾਇਆ, ਮਨਮੁਖੀ ਪਛੁਤਾਣੀਆ ॥ ਨਿਕਸਿ ਜਾਤਉ ਰਹੈ ਅਸਥਿਰੁ, ਜਾਮਿ ਸਚੁ ਪਛਾਣਿਆ ॥ ਸਾਚ ਕੀ ਮਤਿ ਸਦਾ ਨਉਤਨ[4], ਸਬਦਿ ਨੇਹੁ ਨਵੇਲਓ[5] ॥ ਨਾਨਕ ਨਦਰੀ ਸਹਜਿ ਸਾਚਾ, ਮਿਲਹੁ ਸਖੀ ਸਹੇਲੀਹੋ ॥੩॥

ਬਸੰਤੁ ਮਹਲਾ ੫ ਘਰੁ ੨ ਹਿੰਡੋਲ [੧੧੮੫]

ਹੋਇ ਇਕਤ੍ਰ ਮਿਲਹੁ ਮੇਰੇ ਭਾਈ, ਦੁਬਿਧਾ ਦੂਰਿ ਕਰਹੁ ਲਿਵ ਲਾਇ ॥ ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥ ਇਨ ਬਿਧਿ ਪਾਸਾ[6] ਢਾਲਹੁ[7] ਬੀਰ ॥ ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ, ਅੰਤ ਕਾਲਿ ਨਹ ਲਾਗੈ ਪੀਰ ॥੧॥ਰਹਾਉ॥ ਕਰਮ ਧਰਮ ਤੁਮ੍ ਚਉਪੜਿ ਸਾਜਹੁ, ਸਤੁ ਕਰਹੁ ਤੁਮ੍, ਸਾਰੀ[8] ॥ ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥ ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥ ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ, ਸੁਖ ਸਹਜ ਸੇਤੀ ਘਰਿ ਜਾਤੇ ॥੩॥ ਹਰਿ ਆਪੇ ਖੇਲੈ ਆਪੇ ਦੇਖੈ, ਹਰਿ ਆਪੇ ਰਚਨੁ ਰਚਾਇਆ ॥ ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ, ਸੋ ਜਿਣਿ ਬਾਜੀ ਘਰਿ ਆਇਆ ॥੪॥੧॥੧੯॥

---

੧. ਬਹੁਤੇ । ੨. ਦਿਨ ਰਾਤ । ੩. ਸਿਮਰੀਏ । ੪. ਨਵੀਂ । ੫. ਤਾਜ਼ਾ । ੬. ਚੌਪੜ । ੭. ਖੇਡੋ । ੮. ਨਰਦਾਂ ।

# ਹੈ ਕੋਊ ਹਮਰਾ ਮੀਤੁ

ਮ: ੫ ॥ ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ॥
ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ॥੨॥ (੯) [੫੨੦]

ਮ: ੫ ॥ ਸਚੀ ਬੈਸਕ ਤਿਨਾ ਸੰਗਿ, ਜਿਨ ਸੰਗਿ ਜਪੀਐ ਨਾਉ ॥
ਤਿਨ ਸੰਗਿ ਸੰਗੁ ਨ ਕੀਚਈ, ਨਾਨਕ ਜਿਨਾ ਆਪਣਾ ਸੁਆਉ ॥੨॥ (੧੦) [੫੨੦]

ਸਲੋਕੁ ॥ ਤਨੁ ਮਨੁ ਧਨੁ ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ ॥
ਨਾਨਕ ਭ੍ਰਮ ਭਉ ਕਾਟੀਐ, ਚੂਕੈ ਜਮ ਕੀ ਜੋਹ ॥੧॥ (੩੨) [੨੫੬]

ਧਨਾਸਰੀ ਮਹਲਾ ੫ [੬੭੪]

ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ,ਹਰਿ ਹਰਿ ਨਾਮੁ ਸੁਨਾਵੈ ॥ ਅਸਥਿਰੁ ਕਰੇ ਨਿਹਚਲੁ ਇਹੁ ਮਨੂਆ, ਬਹੁਰਿ ਨ ਕਤਹੂ ਧਾਵੈ ॥੧॥ ਹੈ ਕੋਊ ਐਸੋ ਹਮਰਾ ਮੀਤੁ ॥ ਸਗਲ ਸਮਗ੍ਰੀ ਜੀਉ ਹੀਉ ਦੇਉ,ਅਰਪਉ ਅਪਨੋ ਚੀਤੁ ॥੧॥ਰਹਾਉ॥ ਪਰਧਨ ਪਰਤਨ ਪਰ ਕੀ ਨਿੰਦਾ, ਇਨ ਸਿਉ ਪ੍ਰੀਤਿ ਨ ਲਾਗੈ ॥ ਸੰਤਹ ਸੰਗੁ, ਸੰਤ ਸੰਭਾਖਨੁ[1],ਹਰਿ ਕੀਰਤਨਿ ਮਨੁ ਜਾਗੈ ॥੨॥ ਗੁਣ ਨਿਧਾਨ ਦਇਆਲ ਪੁਰਖ ਪ੍ਰਭ, ਸਰਬ ਸੂਖ ਦਇਆਲਾ॥ ਮਾਗੈ ਦਾਨੁ ਨਾਮੁ ਤੇਰੋ ਨਾਨਕੁ, ਜਿਉ ਮਾਤਾ ਬਾਲ ਗੁਪਾਲਾ ॥੩॥੧੪॥

ਨਟ ਪੜਤਾਲ ਮਹਲਾ ੫ [੯੮੦]

ਕੋਊ ਹੈ ਮੇਰੋ ਸਾਜਨੁ ਮੀਤ ॥ ਹਰਿਨਾਮੁ ਸੁਨਾਵੈ ਨੀਤ ॥ ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ਰਹਾਉ॥ ਕੋਈ ਵਿਰਲਾ ਆਪਨ ਕੀਤ॥ਸੰਗਿ ਚਰਨ ਕਮਲ ਮਨੁ ਸੀਤ ॥ ਕਰਿ ਕਿਰਪਾ ਹਰਿ ਜਸੁ ਦੀਤ ॥੧॥ ਹਰਿ ਭਜਿ ਜਨਮੁ ਪਦਾਰਥੁ ਜੀਤ ॥ ਕੋਟਿ ਪਤਿਤ ਹੋਇ ਪੁਨੀਤ ॥ ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥

੧. ਗੱਲ ਬਾਤ।

ਸੂਹੀ ਮਹਲਾ ੫ [੭੩੯]

ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥ ਓਇ ਸਾਜਨ, ਓਇ ਮੀਤ ਪਿਆਰੇ ॥ ਜੋ ਹਮ ਕਉ ਹਰਿਨਾਮੁ ਚਿਤਾਰੇ ॥੧॥ ਰਹਾਉ ॥ ਜਾ ਕਾ ਸਬਦੁ ਸੁਨਤ ਸੁਖ ਸਾਰੇ ॥ ਜਾ ਕੀ ਟਹਲ ਜਮ ਦੂਤ ਬਿਦਾਰੇ ॥੨॥ ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥ ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ ਸਰਣਿ ਨਾਨਕ ਤਿਨ ਸਦ ਬਲਿਹਾਰੇ ॥੪॥੭॥੧੩॥

ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧ [੧੨੬੭]

[1]ਪ੍ਰਭ ਮੇਰੇ ਓਇ ਬੈਰਾਗੀ ਤਿਆਗੀ ॥ ਹਉ ਇਕ ਖਿਨੁ ਤਿਸੁ ਬਿਨੁ ਰਹਿ ਨ ਸਕਉ, ਪ੍ਰੀਤਿ ਹਮਾਰੀ ਲਾਗੀ ॥੧॥ਰਹਾਉ॥ ਉਨ ਕੈ ਸੰਗਿ, ਮੋਹਿ ਪ੍ਰਭੁ ਚਿਤਿ ਆਵੈ,ਸੰਤ ਪ੍ਰਸਾਦਿ [2]ਮੋਹਿ ਜਾਗੀ ॥ ਸੁਨਿ ਉਪਦੇਸੁ ਭਏ ਮਨ ਨਿਰਮਲ, ਗੁਨ ਗਾਏ ਰੰਗਿ ਰਾਂਗੀ ॥੧॥ ਇਹੁ ਮਨੁ ਦੇਇ ਕੀਏ ਸੰਤ ਮੀਤਾ, ਕ੍ਰਿਪਾਲ ਭਏ ਬਡਭਾਗੀ ॥ ਮਹਾ ਸੁਖੁ ਪਾਇਆ, ਬਰਨਿ ਨ ਸਾਕਉ, ਰੇਨੁ ਨਾਨਕ ਜਨ ਪਾਗੀ ॥੨॥੧॥੫॥

ਗਉੜੀ ਮਹਲਾ ੫ [੨੦੭-੮]

ਹਉ ਤਾਕੈ ਬਲਿਹਾਰੀ ॥ ਜਾ ਕੈ ਕੇਵਲ ਨਾਮੁ ਅਧਾਰੀ ॥੧॥ ਰਹਾਉ॥ ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ॥ ਸੂਖ ਸਹਜ ਆਨੰਦ ਤਿਨਾ ਸੰਗਿ,ਉਨ ਸਮਸਰਿ ਅਵਰ ਨ ਦਾਤੇ ॥੧॥ ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥ ਉਨ ਕੀ ਸਰਣਿ ਪਰੈ ਸੋ ਤਰਿਆ,ਸੰਤ ਸੰਗਿ ਪੂਰਨ ਆਸਾ ॥੨॥ ਤਾ ਕੈ ਚਰਣਿ ਪਰਉ ਤਾ ਜੀਵਾ, ਜਨ ਕੈ ਸੰਗਿ ਨਿਹਾਲਾ ॥ ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥੩॥ ਰਾਜੁ ਜੋਬਨੁ ਅਵਧ ਜੋ ਦੀਸੈ, ਸਭੁ ਕਿਛੁ ਜੁਗ ਮਹਿ ਘਾਟਿਆ ॥ ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ, ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥

ਜਿਨ ਸਤਿਗੁਰੁ ਪੁਰਖੁ ਭਾਈ ਰੇ ਮੋਕਉ ਕੋਈ ਆਇ ਮਿਲੈ ਹਰਿਨਾਮੁ ਦ੍ਰਿੜਾਵੈ ॥ [ਵੇਖੋ ਤਤਕਰਾ
ਸਭਿ ਰਸ ਤਿਨ...ਤਿਨ ਵੇਖਿ ਵੇਖਿ ਹਮ ਜੀਵਾਹਿ ॥ [ਅੰਮ੍ਰਿਤ ਕੀਰਤਨ, ਸਫ਼ਾ ੪੫੭

---

੧. ਮੇਰੇ ਪ੍ਰਭੂ ਦੇ ਪਿਆਰੇ ਬੈਰਾਗੀ ਤਿਆਗੀ ਜੋ ਸੰਤ ਹਨ, ਉਨ੍ਹਾਂ ਬਿਨਾਂ । ੨. ਮੈਂ ਵਿਕਾਰਾਂ ਵਿਚ ਸੁੱਤੀ ਹੋਈ ਜਾਗੀ ਹਾਂ ।

ਗਉੜੀ ਮਹਲਾ ੫ [੨੪੯]

ਸੁਣਿ ਸਖੀਏ, ਮਿਲਿ ਉਦਮੁ ਕਰੇਹਾ, ਮਨਾਹਿ ਲੈਹਿ ਹਰਿ ਕੰਤੈ ॥ ਮਾਨੁ ਤਿਆਗਿ ਕਰਿ [1]ਭਗਤਿ ਠਗਉਰੀ, [2]ਮੋਹਹ ਸਾਧੂ ਮੰਤੈ ॥ ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ, ਇਹ ਰੀਤਿ ਭਲੀ ਭਗਵੰਤੈ ॥ ਨਾਨਕ ਜਰਾ ਮਰਣ ਭੈ ਨਰਕ ਨਿਵਾਰੈ, ਪੁਨੀਤ ਕਰੈ ਤਿਸੁ ਜੰਤੈ ॥੧॥

ਸੁਣਿ ਸਖੀਏ ਇਹ ਭਲੀ ਬਿਨੰਤੀ, ਏਹੁ ਮਤਾਂਤੁ[3] ਪਕਾਈਐ ॥ ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ ॥ ਕਲਿ[4] ਕਲੇਸ ਮਿਟਹਿ ਭ੍ਰਮ ਨਾਸਹਿ, ਮਨਿ ਚਿੰਦਿਆ ਫਲੁ ਪਾਈਐ ॥ ਪਾਰਬ੍ਰਹਮ ਪੂਰਨ ਪਰਮੇਸਰ, ਨਾਨਕ ਨਾਮੁ ਧਿਆਈਐ ॥੨॥

ਸਖੀ ਇਛ ਕਰੀ ਨਿਤ ਸੁਖ ਮਨਾਈ, ਪ੍ਰਭੁ ਮੇਰੀ ਆਸ ਪੁਜਾਏ ॥ ਚਰਨ ਪਿਆਸੀ ਦਰਸ ਬੈਰਾਗਨਿ, ਪੇਖਉ ਥਾਨ ਸਬਾਏ ॥ ਖੋਜਿ ਲਹਉ ਹਰਿ ਸੰਤ ਜਨਾ ਸੰਗੁ, ਸੰਮ੍ਰਿਥ ਪੁਰਖ ਮਿਲਾਏ ॥ ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ, ਸੇ ਵਡਭਾਗੀ ਮਾਏ ॥੩॥

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ,ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ ਸੁਣਿ ਸਖੀਏ ਮੇਰੀ ਨੀਦ ਭਲੀ, ਮੈ ਅਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ, ਪਰਗਾਸੁ ਭਇਆ ਕਉਲੁ ਖਿਲਿਆ ॥ ਵਰੁ ਪਾਇਆ ਪ੍ਰਭੁ ਅੰਤਰਜਾਮੀ, ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥

ਗਉੜੀ ਮਹਲਾ ੫ [੧੯੩]

ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮ ਨਾਮਿ ਲਿਵ ਲਾਗੀ ॥ ੧ ॥ ਜਾ ਕੈ ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ਰਹਾਉ॥ ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥ ੨ ॥ ਜਨ ਕੀ ਮਹਿਮਾ ਕਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥ ਕਰਿ ਕ੍ਰਿਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥

---

੧. ਪ੍ਰੇਮ ਸ਼ਰਧਾ ਭਰਪੂਰ ਪ੍ਰੀਤਮ ਦਾ ਮਨ ਚੁਰਾਉਣ ਵਾਲੀ ਭਗਤੀ । ੨ ਗੁਰੂ ਦੇ ਮੰਤਰ ਦੁਆਰਾ ਮੋਹੀਏ । ੩. ਮਤਾ । ੪. ਦੁਖ ।

ਸਲੋਕ ਦੋਹਾ ਮ: ੫ ॥ ਏਕੁ ਜਿ ਸਾਜਨੁ ਮੈ ਕੀਆ, ਸਰਬ ਕਲਾ ਸਮਰਥੁ ॥
ਜੀਉ ਹਮਾਰਾ ਖੰਨੀਐ, ਹਰਿ ਮਨ ਤਨ ਸੰਦੜੀ ਵਥੁ ॥੧॥ (੧੯) [੩੨੨]

ਬਿਲਾਵਲੁ ਮਹਲਾ ੫ [੮੨੮]

ਐਸੀ ਦੀਖਿਆ ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ, ਤੁਮ੍ਾਰੋ ਰੰਗਾ ॥ ਤੁਮ੍ਰੀ ਸੇਵਾ ਤੁਮ੍ਾਰੇ ਅੰਗਾ ॥੧॥ ਰਹਾਉ ॥ ਜਨ ਕੀ ਟਹਲ, ਸੰਭਾਖਨੁ[1] ਜਨ ਸਿਉ, ਊਠਨੁ ਬੈਠਨੁ ਜਨ ਕੈ ਸੰਗਾ ॥ ਜਨ ਚਰ[2] ਰਜ[3] ਮੁਖਿ ਮਾਥੈ ਲਾਗੀ, ਆਸਾ ਪੂਰਨ ਅਨੰਤ ਤਰੰਗਾ ॥ ੧ ॥ ਜਨ ਪਾਰਬ੍ਰਹਮ, ਜਾ ਕੀ ਨਿਰਮਲ ਮਹਿਮਾ, ਜਨ ਕੇ ਚਰਨ ਤੀਰਥ ਕੋਟਿ ਗੰਗਾ ॥ ਜਨ ਕੀ ਧੂਰਿ ਕੀਓ ਮਜਨੁ ਨਾਨਕ, ਜਨਮ ਜਨਮ ਕੇ ਹਰੇ[4] ਕਲੰਗਾ[5] ॥ ੨ ॥ ੪ ॥ ੧੨੦ ॥

(ਮਾਰੂ ਮਹਲਾ ੧) [੧੦੧੦]

ਸਾਜਨੁ ਦੇਖਾ ਤਾ ਗਲਿ ਮਿਲਾ [6]ਸਾਚੁ ਪਠਾਇਓ ਲੇਖੁ ॥ [7]ਮੁਖਿ ਧਿਮਾਣੈ ਧਨ ਖੜੀ, ਗੁਰਮੁਖਿ[8] ਆਖੀ ਦੇਖੁ ॥ ਤੁਧੁ ਭਾਵੈ ਤੂ ਮਨਿ ਵਸਹਿ, [9]ਨਦਰੀ ਕਰਮਿ ਵਿਸੇਖੁ ॥ ੫ ॥

(ਸੂਹੀ ਮਹਲਾ ੧) [੭੬੬-੬੭]

ਸਾਜਨ ਹੋਵਨਿ ਆਪਣੇ, ਕਿਉ ਪਰ ਘਰਿ ਜਾਹੀ ॥ ਸਾਜਨ ਰਾਤੇ ਸਚ ਕੇ, ਸੰਗੇ ਮਨ ਮਾਹੀ ॥ ਮਨ ਮਾਹਿ ਸਾਜਨ, ਕਰਹਿ ਰਲੀਆ, ਕਰਮ ਧਰਮ [10]ਸਬਾਇਆ ॥ ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥ ਆਪੇ ਸਾਜੇ, ਥਾਪਿ ਵੇਖੈ ਤਿਸੈ ਭਾਣਾ ਭਾਇਆ ॥ ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ ॥੫॥

ਜੋ ਜੋ ਜੂਨੀ ਆਇਓ...ਕੋਈ ਐਸੋ ਰੇ ਭੇਟੈ ਸੰਤੁ, ਮੇਰੀ ਲਾਹੈ ਸਗਲ ਚਿੰਤ, ਠਾਕੁਰ ਸਿਉ ਮੇਰਾ ਰੰਗੁ ਲਾਵੈ ॥ (ਵੇਖੋ ਤਤਕਰਾ)

---

੧. ਬਾਤ ਚੀਤ। ੨. ਚਰਨਾਂ ਦੀ। ੩. ਧੂੜੀ। ੪. ਨਾਸ਼ ਕੀਤੇ। ੫. ਪਾਪ। ੬. ਸੱਚੀ ਪੱਤ੍ਰਕਾ ਲਿਖੀ ਹੈ।
੭. ਇਸਤਰੀ ਸੋਚ ਵਿਚਾਰ ਵਿਚ ਖੜੀ ਤੱਕਦੀ ਹੈ। ੮. ਗੁਰੂ ਰਾਹੀਂ। ੯. ਕਿਰਪਾ ਨਾਲ ਸੋਭਾ ਪ੍ਰਾਪਤ ਹੁੰਦੀ ਹੈ।
੧੦. ਸਾਰੇ [ਕਰਮ ਧਰਮ ਪੂਰੇ ਹਨ] ਜੇ ਸੱਚਾ ਸਜਨ ਮਨ ਵਸ ਜਾਵੇ।

ਗਉੜੀ ਮਾਝ ਮਹਲਾ ੫ [੨੧੭]

ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥ ਮਨੁ ਤਨੁ ਤੇਰਾ,ਇਹੁ ਜੀਉ ਭਿ ਵਾਰੇ ਜੀਉ ॥ ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥ ੧ ॥ ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥ ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥ ਸਭ ਕਿਛੁ ਪ੍ਰਭ ਕਾ ਪ੍ਰਭ ਕੀਆ, ਜਾਈ ਜੀਉ ॥ ਪ੍ਰਭ ਕਉ ਸਦ ਬਲਿ ਜਾਈ ਜੀਉ ॥੨॥ ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ ਲਿਵਲਾਗੀ ਜੀਉ ॥ ਗੁਰੁ ਪੂਰਾ ਪਾਇਆ, ਸਭੁ ਦੁਖੁ ਮਿਟਾਇਆ ਜੀਉ ॥ ਆਠ ਪਹਰ ਗੁਣ ਗਾਇਆ ਜੀਉ ॥ ੩ ॥ ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥

ਪਉੜੀ (ਵਾਰ ਸੋਰਠਿ ਮ: ੪) [੬੫੦]

ਹਉ ਬਲਿਹਾਰੀ ਤਿੰਨ ਕੰਉ,ਜੋ ਗੁਰਮੁਖਿ ਸਿਖਾ ॥ ਜੋ ਹਰਿਨਾਮੁ ਧਿਆਇਦੇ, ਤਿਨ ਦਰਸਨੁ ਪਿਖਾ ॥ ਸੁਣਿ ਕੀਰਤਨੁ ਹਰਿ ਗੁਣ ਰਵਾ,ਹਰਿ ਜਸੁ ਮਨਿ ਲਿਖਾ ॥ ਹਰਿ ਨਾਮੁ ਸਲਾਹੀ ਰੰਗ ਸਿਉ, ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰ ਥਾਨੁ ਹੈ, ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥

(ਫੁਨਹੇ ਮਹਲਾ ੫) [੧੩੬੧]

ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ, ਇਹੁ ਜੀਉ ਸਭੁ ਦਿਵਾ ॥
ਆਸ ਪਿਆਸੀ ਸੇਜ,ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ, ਤ ਸਾਜਨੁ ਪਾਈਐ ॥੨॥

ਗਉੜੀ ਕਬੀਰ ਜੀ [੩੨੮]

ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥ ੧ ॥ ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥੧॥ਰਹਾਉ॥ ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ ਪੰਕਜ ਹਮ ਧੂਰਿ ॥੨॥ ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥੬॥੨੬॥

# ਸਭੇ ਕੰਤੈ ਰਤੀਆ, ਮੈ ਦੋਹਾਗਣਿ ਕਿਤੁ

ਕਬਿੱਤ (ਭਾਈ ਗੁਰਦਾਸ ਜੀ)

ਜੋਈ ਪ੍ਰਿਅ ਭਾਵੈ ਤਾਹਿ ਦੇਖਿ ਔ ਦਿਖਾਵੈ ਆਪ, ਦ੍ਰਿਸਟਿ ਦਰਸ ਮਿਲ ਸੋਭਾ ਦੇ ਸੁਹਾਵਈ ।
ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੈ ਤਾਹਿ, ਸਬਦਿ ਸੁਰਤਿ ਗੁਰ ਗਿਆਨ ਉਪਜਾਵਈ ।
ਜੋਈ ਪ੍ਰਿਅ ਭਾਵੈ ਦਸ ਦਿਸ ਪ੍ਰਗਟਾਵੈ ਤਾਹਿ, ਸੋਈ ਬਹੁ ਨਾਇਕ[1] ਕੀ ਨਾਇਕਾ[2] ਕਹਾਵਈ ।
ਜੋਈ ਪ੍ਰਿਅ ਭਾਵੈ ਸਿਹਜਾਸਨੁ[3] ਮਿਲਾਵੈ ਤਾਹਿ, ਪ੍ਰੇਮ ਰਸ ਬਸ ਕਰਿ ਅਪਿਓ[4] ਪੀਆਵਈ ॥੨੦੮॥
ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ, ਸੋਈ ਸੁੰਦਰੀ ਕਹਾਵੈ ਛਬਿ[5] ਕੈ ਛਬੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਬਾਨਕ[6] ਬਧੂ[7] ਬਨਾਵੈ, ਸੋਈ ਬਨਿਤਾ[7] ਕਹਾਵੈ ਰੰਗ ਮੈ ਰੰਗੀਲੀ ਹੈ ।
ਜੋਈ ਪ੍ਰਿਅ ਭਾਵੈ ਤਾਕੀ ਸਬੈ ਕਾਮਨਾ ਪੁਜਾਵੈ, ਸੋਈ ਕਾਮਨੀ ਕਹਾਵੈ ਸੀਲ[8] ਕੈ [9]ਸੁਸੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮ ਰਸ ਲੈ ਪੀਆਵੈ, ਸੋਈ ਪ੍ਰੇਮਨੀ ਕਹਾਵੈ ਰਸਿਕ ਰਸੀਲੀ ਹੈ ॥੨੦੯॥

ਕਬਿੱਤ (ਭਾਈ ਗੁਰਦਾਸ ਜੀ)

ਜੋਈ ਪ੍ਰਭੁ ਭਾਵੈ ਤਾਹਿ ਸੋਵਤ ਜਗਾਵੈ ਜਾਇ, [10]ਜਾਗਤ ਬਿਹਾਵੈ ਜਾਹਿ ਤਾਹਿ ਨ ਬੁਲਾਵਈ ।
ਜੋਈ ਪ੍ਰਭੁ ਭਾਵੈ ਤਾਹਿ ਮਾਨਨਿ [11]ਮਨਾਵੈ ਧਾਇ, ਸੇਵਕ ਸ੍ਰੂਪ ਸੇਵਾ ਕਰਤ ਨ ਭਾਵਈ ।
ਜੋਈ ਪ੍ਰਭੁ ਭਾਵੈ ਤਾਹਿ ਰੀਝ ਕੈ ਰੀਝਾਵੈ ਆਪਾ, ਕਾਛਿ ਕਾਛਿ[12] ਆਵੈ ਤਾਹਿ ਪਗ ਨ ਲਗਾਵਈ ।
ਜੋਈ ਪ੍ਰਭੁ ਭਾਵੈ ਤਾਹਿ ਸਬੈ ਬਨਿ ਆਵੈ, ਤਾ ਕੀ ਮਹਿਮਾ ਅਪਾਰ ਨ ਕਹਤ ਬਨਿ ਆਵਈ ॥੫੯੪॥

---

੧. ਪਤੀ (ਪਰਮੇਸ਼ਰ) ੨. ਇਸਤਰੀ । ੩. ਸੇਜਾ, ਆਸਣ । ੪. ਅੰਮ੍ਰਿਤ । ੫. ਸੁੰਦਰਤਾ । ੬. ਸਜਾ ਕੇ । ੭. ਇਸਤਰੀ । ੮. ਸੀਲ ਸੁਭਾਉ । ੯. ਪਤਿਬ੍ਰਤਾ । ੧੦. (ਪਰ ਕਈ ਵੇਰ) ਜਿਨ੍ਹਾਂ ਦੀ ਜਾਗਦਿਆਂ ਬੀਤਦੀ ਹੈ ਉਨ੍ਹਾਂ ਨੂੰ ਵਾਹਿਗੁਰੂ ਬੁਲਾਉਂਦਾ ਹੀ ਨਹੀਂ । ੧੧. ਮਾਣ-ਮੱਤੀ । ੧੨. ਸਜ ਸਜਾ ਕੇ ।

ਕਬਿੱਤ (ਭਾਈ ਗੁਰਦਾਸ ਜੀ)

ਏਕ ਸੇ ਅਧਿਕ ਏਕ ਨਾਇਕਾ[੧] ਅਨੇਕ ਜਾ ਕੇ, ਦੀਨ ਕੇ ਦਿਆਲ ਹੋਇ,ਕ੍ਰਿਪਾਲ ਕ੍ਰਿਪਾ ਧਾਰੀ ਹੈ।
ਸਜਨੀ ਰਜਨੀ[੨] ਸਸਿ, ਪ੍ਰੇਮ ਰਸ ਔਸਰ ਮੈ, ਅਬਲੇ ਅਧੀਨ ਗਤਿ ਬੇਨਤੀ ਉਚਾਰੀ ਹੈ।
ਜੋਈ ਜੋਈ ਆਗਿਆ ਹ੍ਵੈ ਸੋਈ ਸੋਈ ਮਾਨਿ ਜਾਨਿ,ਹਾਥ ਜੋਰੇ ਅਗ੍ਰਭਾਗਿ[੩]ਹੋਇ ਆਗਜਾਕਾਰੀ ਹੈ।
ਭਾਵੰਨੀ ਭਗਤਿ ਭਾਇ, ਚਾਇਕੈ[੪] ਚਈਲੋ[੫]ਭਜੋ[੬], ਸਫਲ ਜਨਮ ਧੰਨਿ ਆਜੁ ਮੇਰੀ ਬਾਰੀ ਹੈ ॥੨੧੨॥

[੭]ਨਿਮਖ ਨਿਮਖ ਨਿਸ ਨਿਸ ਪਰਮਾਨ ਹੋਇ, ਪਲ ਪਲ ਮਾਸ[੮] ਪ੍ਰਯੰਤ[੯] ਹ੍ਵੈ ਬਿਥਾਰੀ ਹੈ।
ਬਰਖ[੧੦] ਬਰਖ ਪਰਯੰਤ ਘਟਿਕਾ ਬਿਹਾਇ, ਜੁਗ ਜੁਗ ਸਮ ਜਾਮ[੧੧] ਜਾਮਨੀ ਪਿਆਰੀ ਹੈ।
[੧੨]ਕਲਾ ਕਲਾ ਕੋਟਿ ਗੁਨ ਜਗਮਗ ਜੋਤਿ ਸਸਿ, ਪ੍ਰੇਮ ਰਸ ਪ੍ਰਬਲ ਪ੍ਰਤਾਪ ਅਧਿਕਾਰੀ ਹੈ।
ਮਨ ਬਚ ਕ੍ਰਮ[੧੩] ਪ੍ਰਿਯਾ ਸੇਵਾ ਸਨਮੁਖ ਰਹੋਂ, ਆਰਸੁ[੧੪] ਨ ਆਵੈ ਨਿੰਦ੍ਰਾ,ਅਜ ਮੇਰੀ ਬਾਰੀ ਹੈ ॥੬੫੪॥

[੧੫]ਕੋਟਨ ਕੋਟਾਨਿ ਸੁਖ ਪੁਜੈ ਨ ਸਮਾਨਿ ਸੁਖ[੧੬], ਆਨੰਦ ਕੋਟਾਨਿ ਤੁਲ ਆਨੰਦ ਨ ਆਵਈ।
ਸਹਜਿ[੧੭] ਕੋਟਾਨ ਕੋਟ ਪੁਜੇ ਨ, ਸਹਜ ਸਰ, ਮੰਗਲ ਕੋਟਾਨਿ ਸਮ ਮੰਗਲ ਨ ਪਾਵਈ।
ਕੋਟਨ ਕੋਟਾਨ ਪਰਤਾਪ ਨ ਪ੍ਰਤਾਪ ਸਰ, ਕੋਟਨ ਕੋਟਾਨ ਛਬਿ ਛਬਿ ਨ ਪੁਜਾਵਈ।
[੧੮]ਅਰਥ ਧਰਮ ਕਾਮ ਮੋਖ ਨ ਕੋਟਾਨ ਸਮ, ਅਉਸਰ ਅਭੀਚ ਨਾਹ[੧੯] ਸਿਹਜਾ ਬੁਲਾਵਈ ॥੬੫੧॥

ਦੇਖਬੇ ਕੇ ਦ੍ਰਿਸਟਿ ਨ ..... ਕੈਸੇ ਬਹੁ ਨਾਇਕ ਕੀ ਨਾਇਕਾ ਕਹਾਈਐ...... [ਅੰਮ੍ਰਿਤ ਕੀਰਤਨ, ਸਫ਼ਾ ੯੬

---

੧. ਇਸਤਰੀਆਂ। ੨. ਰਾਤ ਨੂੰ (ਸੰਜਨੀ ਪ੍ਰੇਮ ਵੇਲੇ ਇਸਤਰੀ ਨਿਆਈਂ ਬਿਨੈ ਕਰਦੀ ਹੈ)। ੩. ਸਾਹਮਣੇ। ੪. ਖੁਸ਼ੀ ਵਿਚ। ੫. ਅਨੰਦ ਵਿਚ। ੬. ਰਵ੍ਹੋ। ੭. ਇਕ ਇਕ ਨਿਮਖ ਇਕ ਇਕ ਰਾਤ ਬਰਾਬਰ ਹੋ ਜਾਵੇ। ੮. ਮਹੀਨੇ। ੯. ਜਿੱਡਾ। ੧੦. ਵਰ੍ਹੇ। ੧੧. ਰਾਤ ਦਾ ਪਹਿਰ। ੧੨. ਚੰਦ੍ਰਮਾ ਦੀ ਕਲਾ ਵਿਚ ਕਰੋੜਾਂ ਗੁਣ ਪ੍ਰਕਾਸ਼ਨ ਤੇ ਉਸ ਦੀ ਜੋਤ ਜਗਮਗਾਂਦੀ ਰਹੇ। ੧੩. ਕਰਮਾਂ ਕਰਕੇ। ੧੪. ਆਲਸ। ੧੫. ਕ੍ਰੋੜਾਨ ਕ੍ਰੋੜ। ੧੬. ਉਸ ਸੁਖ ਬਰਾਬਰ। ੧੭. ਗਿਆਨ। ੧੮. ਕ੍ਰੋੜਾਂ ਹੀ ਚਾਰੇ ਪਦਾਰਥ ਉਸ ਸੁਖ ਬਰਾਬਰ ਨਹੀਂ। ੧੯. ਪਤੀ।

ਵਡਹੰਸੁ ਮਹਲਾ ੪ [੫੬੧]

ਮੇਰਾ ਹਰਿ ਪ੍ਰਭੁ ਸੁੰਦਰੁ,ਮੈ ਸਾਰ ਨ ਜਾਣੀ ॥ ਹਉ ਹਰਿ ਪ੍ਰਭੁ ਛੋਡਿ ਦੂਜੈ ਲੋਭਾਣੀ ॥੧॥ ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥ ਜੋ ਪਿਰ ਭਾਵੈ ਸਾ ਸੋਹਾਗਣਿ, ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥ ਮੈ ਵਿਚਿ ਦੋਸ,ਹਉ ਕਿਉ ਕਰਿ ਪਿਰੁ ਪਾਵਾ ॥ ਤੇਰੇ ਅਨੇਕ ਪਿਆਰੇ,ਹਉ ਪਿਰ ਚਿਤਿ ਨ ਆਵਾ॥ ੨॥ ਜਿਨਿ ਪਿਰੁ ਰਾਵਿਆ, ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ, ਹਉ ਕਿਆ ਕਰੀ ਦੁਹਾਗਣਿ ॥੩॥ ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮ ਹੀਣ ਕਬਹੀ ਗਲਿ ਲਾਵੈ ॥੪॥ ਤੂ ਪਿਰੁ ਗੁਣਵੰਤਾ, ਹਉ ਅਉਗੁਣਿਆਰਾ ॥ ਮੈ ਨਿਰਗੁਣ ਬਖਸਿ, ਨਾਨਕੁ ਵੇਚਾਰਾ ॥੫॥੨॥

ਭੈਰਉ ਮਹਲਾ ੩ [੧੧੨੮]

ਮੈ ਕਾਮਣਿ[1] ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ ਗੁਰਪਰਸਾਦੀ [2]ਪਿਰਮ ਕਸਾਈ ॥ ਮਿਲਉਗੀ ਦਇਆਲ [3]ਪੰਚ ਸਬਦ ਵਜਾਈ ॥੩॥ ਭਨਤਿ[4] ਨਾਨਕੁ ਕਰੇ ਕਿਆ ਕੋਇ ॥ ਜਿਸਨੋ ਆਪਿ ਮਿਲਾਵੈ ਸੋਇ ॥੪॥੪॥

(ਭੈਰਉ ਨਾਮਦੇਉ ਜੀਉ) [੧੧੬੪]

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥ ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨ ਰਾਮ ਪਿਆਰੇ ਜੋਗੁ ॥੧॥ ਰਹਾਉ ॥ ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥ ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥ ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀ ਰੰਗੁ[5] ਭੇਟਲ[6] ਸੋਈ ॥੪॥੪॥

---

੧. ਇਸਤਰੀ। ੨. ਪਿਆਰੇ ਦੇ ਪ੍ਰੇਮ ਵਿਚ ਵਿੰਨ੍ਹੀ ਹੋਈ। ੩. ਅਨਹਦ ਸ਼ਬਦ ਵਜਾ ਕੇ। ੪. ਕਹਿੰਦੇ ਹਨ। ੫. ਅਕਾਲ ਪੁਰਖ। ੬. ਮਿਲਾਪ।

ਰਾਗੁ ਸੂਹੀ ਮਹਲਾ ੧ ਕੁਚਜੀ [੭੬੨]

ਮੰਞੁ[1] ਕੁਚਜੀ ਅੰਮਾਵਣਿ[2] ਡੋਸੜੇ[3] ਹਉ ਕਿਉ ਸਹੁ ਰਾਵਣਿ[4] ਜਾਉ ਜੀਉ ॥ ਇਕ ਦੂ ਇਕਿ ਚੜੰਦੀਆ, ਕਉਣੁ ਜਾਣੈ ਮੇਰਾ ਨਾਉ ਜੀਉ ॥ ਜਿਨ੍ਹੀ ਸਖੀ ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ ॥ ਸੇ ਗੁਣ ਮੰਞੁ ਨ ਆਵਨੀ, ਹਉ ਕੈ ਜੀ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ, ਹਉ ਕਿਆ ਕਿਆ ਘਿਨਾ[5] ਤੇਰਾ ਨਾਉ ਜੀਉ ॥ ਇਕਤੁ ਟੋਲਿ[6] ਨ ਅੰਬੜਾ, ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ਸੁਇਨਾ ਰੁਪਾ[7] ਰੰਗੁਲਾ, ਮੋਤੀ ਤੈ ਮਾਣਿਕੁ ਜੀਉ ॥ ਸੇ ਵਸਤੂ ਸਹ ਦਿਤੀਆ, ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥ ਮੰਦਰ ਮਿਟੀ ਸੰਦੜੇ, ਪਥਰ ਕੀਤੇ ਰਾਸਿ ਜੀਉ ॥ ਹਉ ਏਨੀ ਟੋਲੀ ਭੁਲੀਅਸੁ, ਤਿਸੁ ਕੰਤ ਨ ਬੈਠੀ ਪਾਸਿ ਜੀਉ ॥ ਅੰਬਰਿ ਕੂੰਜਾ ਕੁਰਲੀਆ, [8]ਬਗ ਬਹਿਠੇ ਆਇ ਜੀਉ ॥ ਸਾਧਨ ਚਲੀ ਸਾਹੁਰੈ, ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ [9]ਸੁਤੀ ਸੁਤੀ ਝਾਲੁ ਥੀਆ, ਭੁਲੀ ਵਾਟੜੀਆਸੁ[10] ਜੀਉ ॥ ਤੈ ਸਹ ਨਾਲਹੁ ਮੁਤੀਅਸੁ[11] ਦੁਖਾ ਕੂੰ ਧਰੀਆਸੁ[12] ਜੀਉ ॥ ਤੁਧੁ ਗੁਣ ਮੈ ਸਭਿ ਅਵਗਣਾ, ਇਕ ਨਾਨਕ ਕੀ ਅਰਦਾਸਿ ਜੀਉ ॥ ਸਭਿ ਰਾਤੀ ਸੋਹਾਗਣੀ, ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

ਸੂਹੀ ਛੰਤ ਮਹਲਾ ੧ ਘਰੁ ੧ [੭੬੩]

ਭਰਿ ਜੋਬਨਿ ਮੈ ਮਤ, ਪੇਈਅੜੈ ਘਰਿ ਪਾਹੁਣੀ ਬਲਿਰਾਮ ਜੀਉ ॥ ਮੈਲੀ ਅਵਗਣਿ ਚਿਤਿ, ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥ ਗੁਣ ਸਾਰ ਨ ਜਾਣੀ ਭਰਮਿ ਭੁਲਾਣੀ, ਜੋਬਨੁ ਬਾਦਿ ਗਵਾਇਆ ॥ ਵਰੁ ਘਰੁ ਦਰੁ ਦਰਸਨੁ ਨਹੀ ਜਾਤਾ, ਪਿਰ ਕਾ ਸਹਜੁ ਨ ਭਾਇਆ ॥ ਸਤਿਗੁਰ ਪੂਛਿ ਨ ਮਾਰਗਿ ਚਾਲੀ, ਸੂਤੀ ਰੈਣਿ ਵਿਹਾਣੀ ॥ ਨਾਨਕ ਬਾਲਤਣਿ ਰਾਡੇਪਾ, ਬਿਨੁ ਪਿਰ ਧਨ ਕੁਮਲਾਣੀ ॥੧।

ਸਭਿ ਅਵਗੁਣ ਮੈ...ਕਿਉ ਕਰਿ ਕੰਤ ਮਿਲਾਵਾ ਹੋਈ... [ਅੰਮ੍ਰਿਤ ਕੀਰਤਨ ਸਫ਼ਾ ੯੭

ਪਿਰ ਬਿਨੁ ਖਰੀ ਨਿਮਾਣੀ ਜੀਉ, ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥ [ਵੇਖੋ ਤਤਕਰਾ

---

੧. ਮੈਂ । ੨. ਬਹੁਤ । ੩. ਦੋਸ਼ । ੪. ਮੇਲ ਕਰਨ । ੫. ਲਵਾਂ । ੬. ਵਡਿਆਈ । ੭. ਚਾਂਦੀ । ੮. ਕੇਸ ਚਿੱਟੇ ਹੋ ਗਏ ਹਨ । ੯. ਅਗਿਆਨਤਾ ਵਿਚ ਸੁਤੀ ਨੂੰ ਉਮਰ ਮੁਕ ਗਈ । ੧੦. ਅਸਲ ਰਾਹ । ੧੧. ਵਿਛੜ ਗਈ । ੧੨. ਇਕੱਠਾ ਕੀਤਾ ਹੈ ।

ਤੁਖਾਰੀ ਮਹਲਾ ੧ [੧੧੧੧]

ਭੋਲਾਵੜੈ ਭੁਲੀ, ਭੁਲਿ ਭੁਲਿ ਪਛੋਤਾਣੀ ॥ ਪਿਰਿ ਛੋਡਿਅੜੀ ਸੁਤੀ, ਪਿਰ ਕੀ ਸਾਰ ਨ ਜਾਣੀ ॥ ਪਿਰਿ ਛੋਡੀ ਸੁਤੀ, ਅਵਗਣਿ ਮੁਤੀ, ਤਿਸੁ ਧਨ ਵਿਧਣ ਰਾਤੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ, ਹਉਮੈ ਲਗੀ ਤਾਤੇ ॥ ਉਡਰਿ ਹੰਸੁ ਚਲਿਆ ਫੁਰਮਾਇਆ, ਭਸਮੈ ਭਸਮ ਸਮਾਣੀ ॥ ਨਾਨਕ ਸਚੇ ਨਾਮ ਵਿਹੂਣੀ, ਭੁਲਿ ਭੁਲਿ ਪਛੋਤਾਣੀ ॥੧॥

ਸੁਣਿ ਨਾਹ ਪਿਆਰੇ, ਇਕ ਬੇਨੰਤੀ ਮੇਰੀ ॥ ਤੂ ਨਿਜਘਰਿ ਵਸਿਅੜਾ, ਹਉ ਰੁਲਿ ਭਸਮੈ ਢੇਰੀ ॥ ਬਿਨੁ ਅਪਨੇ ਨਾਹੈ ਕੋਇ ਨ ਚਾਹੇ, ਕਿਆ ਕਹੀਐ ਕਿਆ ਕੀਜੈ ॥ ਅੰਮ੍ਰਿਤ ਨਾਮੁ ਰਸਨ ਰਸੁ ਰਸਨਾ, ਗੁਰਸਬਦੀ ਰਸੁ ਪੀਜੈ ॥ ਵਿਣੁ ਨਾਵੈ ਕੋ ਸੰਗਿ ਨ ਸਾਥੀ, ਆਵੈ ਜਾਇ ਘਨੇਰੀ ॥ ਨਾਨਕ ਲਾਹਾ ਲੈ ਘਰਿ ਜਾਈਐ, ਸਾਚੀ ਸਚੁ ਮਤਿ ਤੇਰੀ ॥੨॥

(ਆਸਾ ਸ੍ਰੀ ਕਬੀਰ ਜੀ) [੪੮੨]

ਸਾਸੁ[੧] ਕੀ ਦੁਖੀ, [੨]ਸਸੁਰ ਕੀ ਪਿਆਰੀ, ਜੇਠ[੩] ਕੇ ਨਾਮਿ ਡਰਉ ਰੇ ॥ ਸਖੀ ਸਹੇਲੀ, ਨਨਦ[੪] ਗਹੇਲੀ[੫] ਦੇਵਰ[੬] ਕੈ ਬਿਰਹਿ ਜਰਉ ਰੇ ॥ ੧ ॥ ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ॥ ਕਿਨ ਬਿਧਿ ਰਹਨਿ[੭] ਰਹਉ ਰੇ ॥ ਸੇਜੈ ਰਮਤੁ, ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ ॥ ੧॥ ਰਹਾਉ ॥ ਬਾਪੁ ਸਾਵਕਾ[੮] ਕਰੈ ਲਰਾਈ, ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ, ਤਬ ਹਉ ਨਾਹ ਪਿਆਰੀ ॥ ੨ ॥ ਕਹਤ ਕਬੀਰੁ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥

ਮ: ੧ ॥ ਸਭੇ ਕੰਤੈ ਰਤੀਆ, ਮੈ ਦੋਹਾਗਣਿ ਕਿਤੁ ॥
ਮੈ ਤਨਿ ਅਵਗਣ ਏਤੜੇ, ਖਸਮੁ ਨ ਫੇਰੇ ਚਿਤੁ ॥੩॥ (੧੫) [੭੯੦]

---

੧. ਮਾਇਆ । ੨. ਹਰੀ । ੩. ਜਮ । ੪. ਖੋਟੀ ਮਤ । ੫. ਪਕੜ ਲਿਆ । ੬. ਗਿਆਨ ਮਤ । ੭. ਸਹੀ ਰਹਿਣੀ । ੮. ਮਤਰੇਆ, ਭਾਵ ਸਰੀਰ ।

ਮ: ੧ ॥ ਹਉ ਬਲਿਹਾਰੀ ਤਿਨ ਕਉ, ਸਿਫਤਿ ਜਿਨਾ ਦੈ ਵਾਤਿ[1] ॥
ਸਭਿ ਰਾਤੀ ਸੋਹਾਗਣੀ, ਇਕ ਮੈ ਦੋਹਾਗਣਿ ਰਾਤਿ ॥੪॥ (੧੫) [੭੯੦]

ਆਸਾ ਮਹਲਾ ੫ [੩੯੯]

ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥ [2]ਭੋਰੁ ਭਇਆ ਬਹੁਰਿ ਪਛੁਤਾਨੀ ॥੧॥ ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥ ਪ੍ਰਭ ਮਿਲਬੇ ਕੀ ਲਾਲਸਾ, ਤਾ ਤੇ ਆਲਸੁ ਕਹਾ ਕਰਉ ਰੀ ॥੧॥ਰਹਾਉ॥ [3]ਕਰ ਮਹਿ ਅੰਮ੍ਰਿਤੁ ਆਨਿ ਨਿਸਾਰਿਓ[3]॥ਖਿਸਰਿ ਗਇਓ ਭੂਮ ਪਰਿ ਡਾਰਿਓ॥੨॥ ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ॥੩॥ਸਾਧ ਸੰਗਿ ਮਿਟੇ ਭਰਮ ਅੰਧਾਰੇ ॥ ਨਾਨਕ ਮੇਲੀ ਸਿਰਜਣਹਾਰੇ॥੪॥੨੫॥੭੬॥

ਸਲੋਕ ਮ: ੫ (ਵਾਰ ਰਾਮਕਲੀ ਮ: ੫) [੯੫੯]

[4]ਹਰਣਾਖੀ ਕੂ[5] ਸਚੁ ਵੈਣੁ ਸੁਣਾਈ, ਜੋ ਤਉ ਕਰੇ ਉਧਾਰਣੁ ॥ ਸੁੰਦਰ ਬਚਨ ਤੁਮ ਸੁਣਹੁ ਛਬੀਲੀ, ਪਿਰੁ ਤੈਡਾ ਮਨ ਸਾਧਾਰਣੁ[6] ॥ ਦੁਰਜਨ[7] ਸੇਤੀ ਨੇਹੁ ਰਚਾਇਓ, ਦਸਿ ਵਿਖਾ ਮੈ ਕਾਰਣੁ ॥ ਊਣੀ[8] ਨਾਹੀ ਝੂਣੀ[9] ਨਾਹੀ, ਨਾਹੀ ਕਿਸੈ ਵਿਹੂਣੀ॥ਪਿਰੁ ਛੈਲੁ ਛਬੀਲਾ ਛਡਿ ਗਵਾਇਓ, ਦੁਰਮਤਿ ਕਰਮਿ ਵਿਹੂਣੀ ॥ ਨਾ ਹਉ ਭੁਲੀ ਨ ਹਉ ਚੁਕੀ,ਨਾ ਮੈ ਨਾਹੀ ਦੋਸਾ ॥ ਜਿਤੁ ਹਉ ਲਾਈ ਤਿਤੁ ਹਉ ਲਗੀ, ਤੂ ਸੁਣਿ ਸਚੁ ਸੰਦੇਸਾ ॥ ਸਾਈ ਸੋੁਹਾਗਣਿ ਸਾਈ ਭਾਗਣਿ, ਜੈ ਪਿਰਿ ਕਿਰਪਾ ਧਾਰੀ ॥ ਪਿਰਿ ਅਉਗਣ ਤਿਸਕੇ ਸਭਿ ਗਵਾਏ, ਗਲ ਸੇਤੀ ਲਾਇ ਸਵਾਰੀ ॥ ਕਰਮਹੀਣ ਧਨ[10] ਕਰੈ ਬਿਨੰਤੀ, ਕਦਿ ਨਾਨਕ ਆਵੈ ਵਾਰੀ ॥ ਸਭਿ ਸੁਹਾਗਣਿ ਮਾਣਹਿ ਰਲੀਆ, ਇਕ ਦੇਵਹੁ ਰਾਤਿ ਮੁਰਾਰੀ ॥੧॥੬॥

ਮ: ੨ ॥ ਜਾਂ ਸੁਖੁ ਤਾ ਸਹੁ ਰਾਵਿਓ[11] ਦੁਖਿ ਭੀ ਸੰਮ੍ਹਾਲਿਓਇ[11] ॥
ਨਾਨਕੁ ਕਹੈ ਸਿਆਣੀਏ, ਇਉ ਕੰਤ ਮਿਲਾਵਾ ਹੋਇ ॥੨॥ (੨੦) [੭੯੨]

੧. ਮੂੰਹ ਵਿਚ । ੨. ਸਾਰੀ ਉਮਰ ਬੀਤ ਗਈ । ੩. ਹਰੀ ਨੇ ਤੇਰੇ ਹੱਥਾਂ ਵਿਚ ਅੰਮ੍ਰਿਤ ਦਿਤਾ । ੪. ਸੁੰਦਰ ਨੇਤਰਾਂ ਵਾਲੀ । ੫. ਨੂੰ । ੬. ਆਸਰਾ । ੭. ਕ੍ਰੋਧ ਆਦਿਕ । ੮. ਘਟ । ੯. ਉਦਾਸ । ੧੦. ਇਸਤਰੀ । ੧੧. ਸਿਮਰਿਆ ।

ਸੂਹੀ ਮਹਲਾ ੫ [੭੩੯]

ਲਾਲਨੁ ਰਾਵਿਆ ਕਵਨ ਗਤੀ ਰੀ ॥ ਸਖੀ ਬਤਾਵਹੁ ਮੁਝਹਿ ਮਤੀ ਰੀ॥੧॥ [1]ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ਰਹਾਉ॥ ਪਾਵ ਮਲੋਵਉ[2] ਸੰਗਿ ਨੈਨ ਭਤੀਰੀ[3] ॥ ਜਹਾ ਪਠਾਵਹੁ[4] ਜਾਂਉ ਤਤੀਰੀ ॥੨॥ ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨ ਪਤੀ ਰੀ ॥੩॥ ਮਾਣੁ ਤਾਣੁ ਅਹੰਬੁਧਿ ਹਤੀ[5] ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥

ਰਾਗੁ ਆਸਾ ਘਰੁ ੭ ਮਹਲਾ ੫ [੩੮੪]

ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ[6] ਭਾਨੀ ਤਾਂ ਮਨੁ ਮੋਹਿਆ ॥੧॥ ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥੧॥ਰਹਾਉ॥ ਤੁਮ ਹੀ ਸੁੰਦਰਿ, ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥ ਤੂੰ ਸਤਵੰਤੀ, ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ, ਤੁਹੀ ਸੁਰ ਗਿਆਨਿ ॥੩॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥੪॥ ਸੁਨਿ ਰੀ ਸਖੀ ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ਰਹਾਉ ਦੂਜਾ ॥੧॥੫੨॥

ਆਸਾ ਮਹਲਾ ੫ [੩੮੩-੮੪]

ਮੋਹ ਮਲਨ[7] ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ[8] ਭਇਓ ਰੀ ॥ ਮਹਾ ਮੋਹਨੀ ਤੁਧੁ ਨ ਵਿਆਪੈ, ਤੇਰਾ ਆਲਸੁ ਕਹਾ ਗਇਓ ਰੀ ॥੧॥ਰਹਾਉ॥ ਕਾਮੁ ਕ੍ਰੋਧੁ ਅਹੰਕਾਰੁ ਗਾਖਰੋ[9] ਸੰਜਮਿ ਕਉਨ ਛੁਟਿਓ ਰੀ ॥ ਸੁਰਿਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥ ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ ॥ ਐਸੋ ਸਮਰਥੁ ਵਰਨਿ ਨ ਸਾਕਉ, ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥ ਕਾਜਰ ਕੋਠ ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ ॥ ਮਹਾ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ ॥੩॥ ਕਰਿ ਕ੍ਰਿਪਾ ਪ੍ਰਭੁ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ॥ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ ॥੪॥੧੨॥੫੧॥

---

੧ ਲਾਲੋ ਲਾਲ । ੨.ਮਲਾਂ । ੩. ਝਿਮਣੀਆਂ।੪. ਭੇਜੋ । ੫. ਮਾਰਿਆ । ੬.ਸਰੇਸ਼ਟ ਪਤੀ । ੭.ਮੈਲ । ੮.ਕਿਰਪਾ । ੯.ਡਰਾਉਣਾ ।

ਸੂਹੀ ਮਹਲਾ ੫ [੭੩੭]

ਧਨੁ ਸੋਹਾਗਨਿ, ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ, ਤਜੈ ਅਭਿਮਾਨੈ ॥ ਪ੍ਰਿਅ ਸਿਉ ਰਾਤੀ ਰਲੀਆ, ਮਾਨੈ ॥੧॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਣੀ ॥ ਮਨੁ ਤਨੁ ਅਰਪਿ, ਤਜਿ ਲਾਜ ਲੋਕਾਨੀ ॥੧॥ਰਹਾਉ॥ ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ ਅੰਕਿ[1] ਸਮਾਵੈ ॥੨॥ [2]ਗਰਬਿ ਗਹੇਲੀ, ਮਹਲੁ ਨ ਪਾਵੈ ॥ ਫਿਰਿ ਪਛੁਤਾਵੈ, ਜਬ ਰੈਣਿ ਬਿਹਾਵੈ ॥ ਕਰਮਹੀਣਿ ਮਨਮੁਖਿ ਦੁਖੁ ਪਾਵੈ ॥ ੩॥ ਬਿਨਉ ਕਰੀ, ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥ ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥

ਮਾਝ ਮਹਲਾ ੫ [੯੭-੯੮]

ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ[3] ਤਿਤੈ ਘਰਿ ਸੋਹਹਿ, ਜੋ ਧਨ ਕੰਤਿ ਸਿਗਾਰੀ ਜੀਉ॥੧॥ ਸਾ ਗੁਣਵੰਤੀ ਸਾ ਵਡਭਾਗਣਿ॥ਪੁਤ੍ਰਵੰਤੀ ਸੀਲਵੰਤਿ[4] ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ[5] ਜੋ ਧਨ ਕੰਤ ਪਿਆਰੀ ਜੀਉ ॥੨॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ,ਜੋ ਪਿਰ ਕੈ ਰੰਗਿ ਸਵਾਰੀ ਜੀਉ ॥੩॥ ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ, ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥

ਮ: ੩ (ਸਿਰੀ ਰਾਗ ਕੀ ਵਾਰ) [੯੦]

ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥ ਸਦਾ ਰਾਵੇ ਪਿਰੁ ਆਪਣਾ,ਸਚੈ ਪ੍ਰੇਮਿ ਪਿਆਰਿ ॥ ਅਤਿ ਸੁਆਲਿਉ[6]ਸੁੰਦਰੀ, ਸੋਭਾਵੰਤੀ ਨਾਰਿ ॥ ਨਾਨਕ ਨਾਮਿ ਸੋਹਾਗਣੀ, ਮੇਲੀ ਮੇਲਣਹਾਰਿ ॥੨॥੭॥

ਸਲੋਕੁ ਮ: ੩ ॥ ਸਭਨਾ ਕਾ ਪਿਰੁ ਏਕੁ ਹੈ, ਪਿਰ ਬਿਨੁ ਖਾਲੀ ਨਾਹਿ ॥
ਨਾਨਕ ਸੇ ਸੋਹਾਗਣੀ, ਜਿ ਸਤਿਗੁਰ ਮਾਹਿ ਸਮਾਹਿ ॥੧॥ (੭) [੧੦੮੯]

---

੧. ਝੋਲੀ ਵਿਚ । ੨. ਹੰਕਾਰ ਦੇ ਕਾਬੂ ਵਿਚ । ੩. ਤਮਾਸ਼ੇ । ੪. ਸ਼ੁਧ ਅਚਾਰ ਵਾਲੀ । ੫. ਸਿਆਣੀ । ੬. ਸੁੰਦਰ ।

ਰਾਗੁ ਸੂਹੀ ਬਾਣੀ ਰਵਿਦਾਸ ਜੀਉ ਕੀ [੭੯੩]

ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ,[1]ਨ ਅੰਤਰੁ ਰਾਖੈ॥ਅਵਰਾ ਦੇਖਿ ਨ ਸੁਨੈ ਅਭਾਖੈ ॥੧॥ ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥ ੧॥ਰਹਾਉ॥ ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ[2] ਨਿਰੰਤਰਿ[3] ਭਗਤਿ ਨ ਕੀਨੀ ॥ ਪੁਰਸਲਾਤ[4] ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥ ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ ਪਿਆਸ[5] ਜਬਾਬੁ ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

ਸਲੋਕ ॥ ਹਰਿ ਧਨੁ ਪਾਇਆ ਸੋਹਾਗਣੀ, ਡੋਲਤ ਨਾਹੀ ਚੀਤ ॥<br>
ਸੰਤ ਸੰਜੋਗੀ ਨਾਨਕਾ, ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥<br>
ਨਾਦ ਬਿਨੋਦ ਅਨੰਦ ਕੋਡ, ਪ੍ਰਿਅ ਪ੍ਰੀਤਮ ਸੰਗਿ ਬਨੇ ॥<br>
ਮਨ ਬਾਂਛਤ ਫਲ ਪਾਇਆ, ਹਰਿ ਨਾਨਕ ਨਾਮ ਭਨੇ ॥੨॥ (ਛੰਤ ੭) [੯੨੯]

ਮ: ੧ ॥ ਸਸੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥<br>
ਨਾਨਕ ਧੰਨੁ ਸੋਹਾਗਣੀ, ਜੋ ਭਾਵਹਿ ਵੇਪਰਵਾਹ ॥੨॥ [੬] [੧੦੮੮]

ਸਲੋਕੁ ਮ: ੧ (ਰਾਗੁ ਸੋਰਠਿ ਵਾਰ ਮਹਲੇ ੪ ਕੀ) [੬੪੨]

ਸੋਰਠਿ ਸਦਾ ਸੁਹਾਵਣੀ, ਜੇ ਸਚਾ ਮਨਿ ਹੋਇ ॥ [6]ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ ਸਸੁਰੈ ਪੇਈਐ ਭੈ ਵਸੀ, ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ,ਖੁਸੀ ਰਾਵੈ ਪਿਰੁ ਸੰਗਿ ॥ ਸਦਾ ਸੀਗਾਰੀ ਨਾਉ ਮਨਿ, ਕਦੇ ਨ ਮੈਲੁ ਪਤੰਗੁ ॥ [7]ਦੇਵਰ ਜੇਠ ਮੁਏ ਦੁਖਿ,ਸਸੂ[8] ਕਾ ਡਰੁ ਕਿਸੁ ॥ ਜੇ ਪਿਰ ਭਾਵੈ ਨਾਨਕਾ,ਕਰਮ ਮਣੀ ਸਭੁ ਸਚੁ ॥੧॥ [੧]

---

੧. ਭਿੰਨ-ਭੇਦ ਨਹੀਂ ਰਖਦੀ । ੨. ਹਰੀ ਪਤੀ । ੩.ਇਕ ਰਸ ਹਿਰਦੇ ਵਿਚ । ੪.ਜਮਾਂ ਵਾਲਾ ਰਸਤਾ । ੫.ਦਰਸ਼ਨ ਦੀ ਚਾਹ । ੬. ਦੰਦਾਂ ਵਿਚ ਅਖਾਜ ਦੀ ਮੈਲ ਨਾ ਹੋਵੇ ਅਤੇ ਮਨ ਵਿਚ ਦਵੈਤਾ ਦਾ ਚੀਰ (ਕਤ) ਨਾ ਹੋਵੇ । ੭.ਵਿਸ਼ੇ ਵਿਕਾਰ । ੮ ਮਾਇਆ ।

ਸੂਹੀ ਮਹਲਾ ੩ [੭੭੧-੭੨]

ਜੇ ਲੋੜਹਿ ਵਰੁ ਬਾਲੜੀਏ[੧], ਤਾ ਗੁਰ ਚਰਨੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ, ਹਰਿ ਜੀਉ ਮਰੈ ਨ ਜਾਏ ਰਾਮ ॥ ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਇ,ਸਾਧਨ[੫] ਕੰਤ ਪਿਆਰੀ॥ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ ਮੇਰਾ ਪ੍ਰਭੁ ਸਾਚਾ, ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥ ਨਾਨਕ ਸਦਾ ਪਿਰੁ ਰਾਵੇ ਆਪਣਾ, ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥

ਪਿਰੁ ਪਾਇਅੜਾ ਬਾਲੜੀਏ, ਅਨਦਿਨੁ ਸਹਜੇ ਮਾਤੀ ਰਾਮ ॥ ਗੁਰਮਤੀ ਮਨਿ ਅਨਦੁ ਭਇਆ, ਤਿਤੁ ਤਨਿ ਮੈਲੁ ਨ ਰਾਤੀ[੨] ਰਾਮ ॥ ਤਿਤੁ ਤਨਿ ਮੈਲੁ ਨ ਰਾਤੀ[੨], ਹਰਿ ਪ੍ਰਭਿ ਰਾਤੀ[੩],ਮੇਰਾ ਪ੍ਰਭੁ ਮੇਲਿ ਮਿਲਾਏ ॥ ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ, ਵਿਚਹੁ ਆਪੁ ਗਵਾਏ ॥ ਗੁਰਮਤਿ ਪਾਇਆ ਸਹਜਿ ਮਿਲਾਇਆ, ਅਪਣੇ ਪ੍ਰੀਤਮ ਰਾਤੀ[੩] ॥ ਨਾਨਕ ਨਾਮੁ ਮਿਲੈ ਵਡਿਆਈ, ਪ੍ਰਭੁ ਰਾਵੇ ਰੰਗਿ ਰਾਤੀ[੩] ॥੨॥

ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨਿ ਪਾਇਆ ਰਾਮ॥ਸੋ ਸਹੋ[੪] ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥ ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ,ਹਰਿ ਕਾਮਣਿ[੫] ਮਨਿ ਭਾਣੀ ॥ ਅਨਦਿਨੁ[੬] ਗੁਣ ਗਾਵੈ ਨਿਤ ਸਾਚੇ, ਕਥੇ ਅਕਥ ਕਹਾਣੀ ॥ ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥ ਨਾਨਕ ਰੰਗਿ ਰਵੈ ਰੰਗਿ ਰਾਤੀ, ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥

ਕਾਮਣਿ ਮਨਿ ਸੋਹਿਲੜਾ[੭] ਸਾਜਨ[੮] ਮਿਲੇ ਪਿਆਰੇ ਰਾਮ ॥ ਗੁਰਮਤੀ ਮਨੁ ਨਿਰਮਲੁ ਹੋਆ, ਹਰਿ ਰਾਖਿਆ ਉਰਿਧਾਰੇ[੯] ਰਾਮ ॥ ਹਰਿ ਰਾਖਿਆ ਉਰਿਧਾਰੇ[੯], ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥ ਪ੍ਰੀਤਮਿ ਮੋਹਿ ਲਇਆ ਮਨੁ ਮੇਰਾ, ਪਾਇਆ [੧੦]ਕਰਮ ਬਿਧਾਤਾ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ,ਹਰਿ ਵਸਿਆ ਮੰਨਿ ਮੁਰਾਰੇ ॥ ਨਾਨਕ ਮੇਲਿ ਲਈ ਗੁਰਿ ਅਪੁਨੈ, ਗੁਰ ਕੈ ਸਬਦਿ ਸਵਾਰੇ ॥੪॥੫॥੬॥

---

੧. ਵਿਆਹੁਣ ਯੋਗ ਕੁੜੀਏ । ੨. ਰਤੀ ਭਰ । ੩ ਰੰਗੀ ਹੋਈ ਪਰੇਮ ਵਿਚ । ੪. ਪਤੀ (ਅਕਾਲ ਪੁਰਖ)।੫.ਇਸਤਰੀ। ੬.ਰਾਤ ਦਿਨ ਸਦਾ। ੭. ਖੁਸ਼ੀ ਦੇ ਗੀਤ । ੮. ਅਕਾਲ ਪੁਰਖ ਮਿਤਰ । ੯.ਹਿਰਦੇ ਵਿਚ ਵਸਾਇਆ । ੧੦.ਕਰਮਾਂ ਦਾ ਫਲ ਦੇਣ ਵਾਲਾ।

ਰਾਗੁ ਆਸਾ ਮਹਲਾ ੧ ਛੰਤ ਘਰੁ ੧ [੪੩੫-੩੬]

ਮੁੰਧ[1] ਜੋਬਨਿ ਬਾਲੜੀਏ[2], ਮੇਰਾ ਪਿਰੁ ਰਲੀਆਲਾ ਰਾਮ ॥ ਧਨ ਪਿਰ ਨੇਹੁ ਘਣਾ, ਰਸਿ ਪ੍ਰੀਤਿ ਦਇਆਲਾ ਰਾਮ ॥ ਧਨ ਪਿਰਹਿ ਮੇਲਾ ਹੋਇ ਸੁਆਮੀ, ਆਪਿ ਪ੍ਰਭੁ ਕਿਰਪਾ ਕਰੇ ॥ ਸੇਜਾ ਸੁਹਾਵੀ ਸੰਗਿ ਪਿਰ ਕੇ, ਸਾਤ ਸਰ ਅੰਮ੍ਰਿਤ ਭਰੇ ॥ ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ॥ ਨਾਨਕਾ ਹਰਿ ਵਰੁ ਦੇਖਿ ਬਿਗਸੀ, ਮੁੰਧ ਮਨਿ ਓਮਾਹਓ ॥੧॥

ਮੁੰਧ ਸਹਜਿ ਸਲੋਨੜੀਏ[3], ਇਕ ਪ੍ਰੇਮ ਬਿਨੰਤੀ, ਰਾਮ ॥ ਮੈ ਮਨਿ ਤਨਿ ਹਰਿ ਭਾਵੈ, ਪ੍ਰਭ ਸੰਗਮਿ[4] ਰਾਤੀ ਰਾਮ ॥ ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ, ਨਾਮਿ ਹਰਿ ਕੈ ਸੁਖਿ ਵਸੈ ॥ ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ, ਗੁਣਹ ਵਸਿ ਅਵਗਣ ਨਸੈ ॥ ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ, ਕਹਣਿ ਸੁਨਣਿ ਨ ਧੀਜਏ ॥ ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ, ਰਸਨ ਰਸਿ ਮਨੁ ਭੀਜਏ ॥੨॥

ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥ ਹਰਿ ਨਾਮੋੁ ਵਣੰਜੜਿਆ, [5]ਰਸਿ ਮੋਲਿ ਅਪਾਰਾ ਰਾਮ ॥ ਮੋਲਿ ਅਮੋਲੋ ਸਚ ਘਰਿ ਢੋਲੋ, ਪ੍ਰਭ ਭਾਵੈ ਤਾ ਮੁੰਧ ਭਲੀ ॥ ਇਕਿ ਸੰਗਿ ਹਰਿ ਕੈ ਕਰਹਿ ਰਲੀਆ, ਹਉ ਪੁਕਾਰੀ ਦਰਿ ਖਲੀ ॥ ਕਰਣ ਕਾਰਣ ਸਮਰਥ ਸ੍ਰੀਧਰ, ਆਪਿ ਕਾਰਜੁ ਸਾਰਏ ॥ ਨਾਨਕ ਨਦਰੀ ਧਨ ਸੋਹਾਗਣਿ, ਸਬਦੁ ਅਭ[6] ਸਾਧਾਰਏ[7] ॥੩॥

ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥ ਰਾਵੇ ਰੰਗਿ ਰਾਤੜਿਆ, ਮਨੁ ਲੀਅੜਾ ਦੀਤਾ ਰਾਮ ॥ ਆਪਣਾ ਮਨੁ ਦੀਆ ਹਰਿ ਵਰੁ ਲੀਆ, ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ, ਸਬਦਿ ਸਭਾਗੈ, ਘਰਿ ਅੰਮ੍ਰਿਤ ਫਲੁ ਪਾਵਏ ॥ ਬੁਧਿ ਪਾਠਿ ਨ ਪਾਈਐ,ਬਹੁ ਚਤੁਰਾਈਐ, ਭਾਇ ਮਿਲੈ ਮਨਿ ਭਾਣੇ ॥ ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ ॥੪॥੧॥

---

੧. ਮੁਗਧ ਇਸਤਰੀ। ੨. ਮੁਟਿਆਰੇ। ੩. ਸੁੰਦਰ ਨੇਤਰਾਂ ਵਾਲੀਏ। ੪. ਮਿਲਾਪ ਵਿਚ। ੫. ਸਵਾਦ ਤੇ ਮੁਲ ਵਿਚ ਬਿਅੰਤ ਹੈ। ੬. ਹਿਰਦਾ। ੭. ਸਵਾਰਦਾ, ਸੁਧਾਰਦਾ ਹੈ।

ਤਿਲੰਗ ਮ: ੧ [੭੨੨]

ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ, ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ, ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ, ਜਾ ਸਹੁ ਧਰੇ ਪਿਆਰੋ ॥ ਇਆਣੀ ਬਾਲੀ ਕਿਆ ਕਰੇ, ਜਾ ਧਨ ਕੰਤ ਨ ਭਾਵੈ ॥ [1]ਕਰਣ ਪਲਾਹ ਕਰੇ ਬਹੁਤੇਰੇ, ਸਾਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ, ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ, ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੋਹਾਗਣੀ ਵਾਹੈ[2] ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ, ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ,ਇਨੀ ਬਾਤੀ ਸਹੁ ਪਾਈਐ॥੩॥ਆਪੁ ਗਵਾਈਐ ਤਾ ਸਹੁ ਪਾਈਐ,ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ, ਕਾਮਣਿ ਨਉਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ[3]॥ ਐਸੈ ਰੰਗਿ ਰਾਤੀ ਸਹਜ ਕੀ ਮਾਤੀ, ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ[4] ਕਹੀਐ ਸਾ ਸਿਆਣੀ ॥੪॥੨॥੪॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਤਉ ਪਪੀਹਾ ਪ੍ਰਿਯ ਪ੍ਰਿਯ ਟੇਰ ਹੇਰੈ ਬੂੰਦ, ਵੈਸੇ ਪਤਿਬ੍ਰਤਾ ਪਤਿਬ੍ਰਤ ਪ੍ਰਤਿਪਾਲ ਹੈ।
ਜੈਸੇ ਦੀਪ ਦਿਪਤ ਪਤੰਗ ਪੇਖਿ ਜ੍ਵਾਰਾ[5], ਤੈਸੇ ਪ੍ਰਿਅ ਪ੍ਰੇਮ ਨੇਮ ਪ੍ਰੇਮਨੀ ਸਮ੍ਹਾਰ ਹੈ।
ਜਲ ਸੈ ਨਿਕਸਿ ਜੈਸੇ ਮੀਨ ਮਰਿ ਜਾਤ ਤਾਤ[6], ਬਿਰਹ ਬ੍ਰਿਜੋਗ ਬਿਰਹਨੀ ਬਪ੍ਰਹਾਰ[7] ਹੈ।
ਬਿਰਹਨੀ ਪ੍ਰੇਮ ਨੇਮ ਪਤਿਬ੍ਰਤਾ ਕੈ ਕਹਾਵੈ, ਕਰਨੀ ਕੈ ਐਸੀ ਕੋਟਿ ਮਧੇ ਕੋਉ ਨਾਰ ਹੈ ॥੬੪੫॥

---

੧. ਤਰਲੇ । ੨. ਉਨ੍ਹਾਂ ਨੇ । ੩. ਭਰਾਵਾਂ ਵਾਲੀ । ੪. ਸਿਆਣੀ । ੫, ਅਗਨੀ । ੬. ਝਟ । ੭ ਮਰ ਜਾਂਦੀ ਹੈ ।

ਮਾਰੂ ਕਾਫੀ ਮਹਲਾ ੧ ਘਰ ੨ [੧੦੧੪-੧੫]

[੧]ਆਵਉ ਵੰਞਉ ਡੁੰਮਣੀ, ਕਿਤੀ ਮਿਤ੍ਰ ਕਰੇਉ ॥ ਸਾਧਨ ਢੋਈ ਨ ਲਹੈ, ਵਾਢੀ[੨] ਕਿਉ ਧੀਰੇਉ ॥੧॥ ਮੈਡਾ[੩] ਮਨੁ ਰਤਾ ਆਪਨੜੇ ਪਿਰ ਨਾਲਿ॥ਹਉ ਘੋਲਿ ਘੁਮਾਈ ਖੰਨੀਐ ਕੀਤੀ,ਹਿਕ ਭੋਰੀ ਨਦਰਿ ਨਿਹਾਲਿ ॥੧॥ਰਹਾਉ॥ ਪੇਈਅੜੈ ਡੋਹਾਗਣੀ, ਸਾਹੁਰੜੈ ਕਿਉ ਜਾਉ ॥ ਮੈ ਗਲਿ ਅਉਗਣ ਮੁਠੜੀ[੪], ਬਿਨੁ ਪਿਰ ਝੂਰਿ ਮਰਾਉ ॥੨॥ ਪੇਈਅੜੈ ਪਿਰੁ ਸੰਮਲਾ, ਸਾਹੁਰੜੈ ਘਰਿ ਵਾਸੁ ॥ ਸੁਖਿ ਸਵੰਧਿ[੫] ਸੋਹਾਗਣੀ, ਪਿਰੁ ਪਾਇਆ ਗੁਣਤਾਸੁ[੬] ॥੩॥ ਲੇਫੁ ਨਿਹਾਲੀ[੭] ਪਟ ਕੀ, ਕਾਪੜੁ ਅੰਗਿ ਬਣਾਇ ॥ ਪਿਰੁ ਮੁਤੀ[੮] ਡੋਹਾਗਣੀ,ਤਿਨ ਡੁਖੀ ਰੈਣਿ ਵਿਹਾਇ ॥੪॥ ਕਿਤੀ ਚਖਉ ਸਾਡੜੇ[੯], ਕਿਤੀ ਵੇਸ ਕਰੇਉ ॥ ਪਿਰ ਬਿਨੁ ਜੋਬਨੁ ਬਾਦਿ[੧੦] ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥ ਸਚੇ ਸੰਦਾ ਸਦੜਾ, ਸੁਣੀਐ ਗੁਰ ਵੀਚਾਰਿ॥ [੧੧]ਸਚੇ ਸਚਾ ਬੈਹਣਾ,ਨਦਰੀ ਨਦਰਿ ਪਿਆਰਿ ॥੬॥ ਗਿਆਨੀ ਅੰਜਨੁ ਸਚ ਕਾ, ਡੇਖੈ ਡੇਖਣਹਾਰੁ[੧੨] ॥ ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥੭॥ ਤਉ ਭਾਵਨਿ ਤਉ ਜੇਹੀਆ, ਮੂ ਜੇਹੀਆ ਕਿਤੀਆਹ ॥ ਨਾਨਕ ਨਾਹੁ ਨ ਵੀਛੁੜੇ, ਤਿਨ ਸਚੈ ਰਤੜੀਆਹ ॥੮॥੧॥੯॥

ਵਡਹੰਸੁ ਮਹਲਾ ੩ [੫੫੯]

ਸੋਹਾਗਣੀ ਸਦਾ ਮੁਖੁ ਉਜਲਾ, ਗੁਰ ਕੈ ਸਹਜਿ ਸੁਭਾਇ॥ਸਦਾ ਪਿਰੁ ਰਾਵਹਿ ਆਪਣਾ, ਵਿਚਹੁ ਆਪੁ ਗਵਾਇ ॥੧॥ ਮੇਰੇ ਮਨ ਤੂ ਹਰਿ ਹਰਿਨਾਮ ਧਿਆਇ॥ਸਤਿਗੁਰਿ ਮੋ ਕਉ ਹਰਿ ਦੀਆ ਬੁਝਾਇ॥੧॥ਰਹਾਉ॥ ਦੋਹਾਗਣੀ ਖਰੀਆ ਬਿਲਲਾਦੀਆ,ਤਿਨਾ ਮਹਲੁ ਨ ਪਾਇ॥ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ॥੨॥ ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ॥ਅਉਗਣਵੰਤੀ ਕਾਮਣੀ,ਦੁਖੁ ਲਾਗੈ ਬਿਲਲਾਇ॥੩॥ਸਭਨਾ ਕਾ ਭਤਾਰੁ ਏਕੁ ਹੈ ਸੁਆਮੀ,ਕਹਣਾ ਕਿਛੂ ਨ ਜਾਇ॥ਨਾਨਕ ਆਪੇ ਵੇਕ[੧੩] ਕੀਤਿਆਨੁ,ਨਾਮੇ ਲਇਅਨੁ ਲਾਇ॥੪॥੪॥

੧. ਮੈਂ ਉਦਾਸ ਆਉਂਦੀ ਜਾਂਦੀ ਹਾਂ ਤੇ ਕਿਤਨੇ ਹੀ ਆਪਣੇ ਮਿਤ੍ਰ ਬਣਾਂਦੀ ਹਾਂ । ੨. ਵਿਛੁੜੀ ਹੋਈ । ੩. ਮੇਰਾ । ੪. ਮੋਹੀ ਹੋਈ । ੫. ਸੌਂਦੀ ਹੈ । ੬. ਗੁਣਾਂ ਦਾ ਖਜ਼ਾਨਾ । ੭. ਤੁਲਾਈ । ੮. ਛੱਡੀ ਹੋਈ । ੯. ਸੁਆਦ । ੧੦ ਬਿਰਥਾ,ਐਵੇਂ । ੧੧. ਸੱਚੇ ਵਾਹਿਗੁਰੂ ਦਾ ਸੱਚਾ ਅਸਥਾਨ ਸਤਿਸੰਗ । ੧੨. ਵਾਹਿਗੁਰੂ । ੧੩. ਵੱਖ।

ਆਸਾ ਮਹਲਾ ੫ [੩੭੦]

ਸਸੂ[1] ਤੇ ਪਿਰਿ[2] ਕੀਨੀ ਵਾਖਿ ॥ [3]ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥ ਘਰ ਕੇ ਜਿਠੇਰੇ[4] ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥੧॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥ ਦੁਰਜਨ ਮਾਰੇ ਵੈਰੀ ਸੰਘਾਰੇ[5] ਸਤਿਗੁਰਿ ਮੋ ਕਉ ਹਰਿਨਾਮੁ ਦਿਵਾਇਆ ॥੧॥ਰਹਾਉ॥ ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥ [6]ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੁਹਾਗਣਿ ਨਾਰਿ ॥੩॥ ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥ ਜਨਮਿ ਨ ਮਰੈ,ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥੪॥੨॥

ਸਿਰੀ ਰਾਗੁ ਮਹਲਾ ੧ [੧੭-੧੮]

ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ, ਸੰਮ੍ਰਥ ਕੰਤ ਕੀਆਹ ॥ ਸਾਚੇ ਸਾਹਿਬ ਸਭਿ ਗੁਣ,ਅਉਗਣ ਸਭਿ ਅਸਾਹ ॥੧॥ ਕਰਤਾ ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥ ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਂਣੀ ॥ ਸਹਜਿ ਸੰਤੋਖਿ ਸੀਗਾਰੀਆ, ਮਿਠਾ ਬੋਲਣੀ ॥ ਪਿਰੁ ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦੁ ਸੁਣੀ ॥੨॥ ਕੇਤੀਆ ਤੇਰੀਆ ਕੁਦਰਤੀ,ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤ,ਸਿਫਤਿ ਕਰਹਿ ਦਿਨੁ ਰਾਤਿ॥ ਕੇਤੇ ਤੇਰੇ ਰੂਪ ਰੰਗ,ਕੇਤੇ ਜਾਤਿ ਅਜਾਤਿ ॥੩॥ ਸਚੁ ਮਿਲੈ ਸਚੁ ਊਪਜੈ, ਸਚ ਮਹਿ ਸਾਚਿ ਸਮਾਇ ॥ [7]ਸੁਰਤਿ ਹੋਵੈ ਪਤਿ ਊਗਵੈ, ਗੁਰ ਬਚਨੀ ਭਉ ਖਾਇ ॥ ਨਾਨਕ ਸਚਾ ਪਾਤਿਸਾਹੁ, ਆਪੇ ਲਏ ਮਿਲਾਇ ॥੪॥੧੦॥

---

੧. ਮਾਇਆ । ੨. ਵਾਹਿਗੁਰੂ । ੩. ਆਸਾ ਅੰਦੇਸਾ ਰੂਪੀ ਦਰਾਣੀ ਜਠਾਣੀ ਦੁਖੀ ਕੀਤੀਆਂ ਮਰ ਗਈਆਂ । ੪. ਧਰਮ-ਰਾਜ । ੫. ਪਛਾੜੇ । ੬. ਸਹਿਜ-ਪਦ ਵਿਚ ਥਿਰਤਾ ਪ੍ਰਾਪਤ ਕਰ ਲਈ ਹੈ । ੭. ਗੁਰ ਉਪਦੇਸ਼ ਦੁਆਰਾ ਭੈ ਮਨ (ਵਿਚ) ਵਸਾਏ ਤਾਂ ਸੋਝੀ ਹੁੰਦੀ ਹੈ ਅਤੇ ਫਿਰ ਮਾਣ ਪ੍ਰਾਪਤ ਹੁੰਦਾ ਹੈ ।

ਛੰਤ ਬਿਲਾਵਲੁ ਮਹਲਾ ੪ ਮੰਗਲ [੮੪੪-੪੫]

ਮੇਰਾ ਹਰਿ ਪ੍ਰਭੁ ਸੇਜੈ ਆਇਆ, ਮਨੁ ਸੁਖਿ ਸਮਾਣਾ ਰਾਮ ॥ ਗੁਰਿ ਤੁਠੈ ਹਰਿ ਪ੍ਰਭੁ ਪਾਇਆ, ਰੰਗਿ ਰਲੀਆ ਮਾਣਾ ਰਾਮ ॥ ਵਡਭਾਗੀਆ ਸੋਹਾਗਣੀ, ਹਰਿ ਮਸਤਕਿ ਮਾਣਾ ਰਾਮ ॥ ਹਰਿ ਪ੍ਰਭੁ ਹਰਿ [1]ਸੋਹਾਗੁ ਹੈ, ਨਾਨਕ ਮਨਿ ਭਾਣਾ ਰਾਮ ॥੧॥

ਨਿੰਮਾਣਿਆ ਹਰਿ ਮਾਣੁ ਹੈ, ਹਰਿ ਪ੍ਰਭੁ ਹਰਿ ਆਪੈ ਰਾਮ ॥ ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥ ਮੇਰੇ ਹਰਿ ਪ੍ਰਭ ਭਾਵੈ ਸੋ ਕਰੈ, ਹਰਿ ਰੰਗਿ ਹਰਿ ਰਾਪੈ[2] ਰਾਮ ॥ ਜਨੁ ਨਾਨਕੁ ਸਹਜਿ ਮਿਲਾਇਆ, ਹਰਿ ਰਸਿ ਹਰਿ ਧ੍ਰਾਪੈ[3] ਰਾਮ ॥੨॥

ਮਾਣਸ ਜਨਮਿ ਹਰਿ ਪਾਈਐ, ਹਰਿ ਰਾਵਣ[4] ਵੇਰਾ[5] ਰਾਮ ॥ ਗੁਰਮੁਖਿ ਮਿਲੁ ਸੁਹਾਗਣੀ, ਰੰਗੁ ਹੋਇ ਘਣੇਰਾ ਰਾਮ ॥ ਜਿਨ ਮਾਣਸ ਜਨਮਿ ਨ ਪਾਇਆ, ਤਿਨ੍ ਭਾਗੁ ਮੰਦੇਰਾ ਰਾਮ ॥ ਹਰਿ ਹਰਿ ਹਰਿ ਹਰਿ ਰਾਖੁ ਪ੍ਰਭ, ਨਾਨਕੁ ਜਨੁ ਤੇਰਾ ਰਾਮ ॥੩॥

ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ, ਮਨੁ ਤਨੁ ਰੰਗਿ ਭੀਨਾ ਰਾਮ ॥ ਭਗਤਿ ਵਛਲੁ ਹਰਿ ਨਾਮੁ ਹੈ, ਗੁਰਮੁਖਿ ਹਰਿ ਲੀਨਾ ਰਾਮ ॥ ਬਿਨੁ ਹਰਿ ਨਾਮ ਨ ਜੀਵਦੇ,ਜਿਉ ਜਲ ਬਿਨੁ ਮੀਨਾ ਰਾਮ ॥ ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥ ਬਿਲਾਵਲੁ ਮਹਲਾ ੫ ਛੰਤ [੮੪੮]

ਲਾਇ ਬਿਰਹੁ ਭਗਵੰਤ ਸੰਗੇ, ਹੋਇ ਮਿਲੁ ਬੈਰਾਗਨਿ ਰਾਮ ॥ ਚੰਦਨ ਚੀਰ[6] ਸੁਗੰਧ ਰਸਾ, ਹਉਮੈ ਬਿਖੁ ਤਿਆਗਨਿ ਰਾਮ ॥ ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ ॥ ਨਾਨਕ ਜਿਨਿ ਪ੍ਰਭੁ ਪਾਇਆ, ਆਪਣਾ ਸਾ ਅਟਲ ਸੁਹਾਗਨਿ ਰਾਮ ॥੪॥੧॥੪॥

ਮ: ੧ ॥ ਸਾਚੁ ਸੀਲ ਸਚੁ ਸੰਜਮੀ, ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥੨॥ [੫] [੧੦੮੮]

---

੧. ਪਤੀ । ੨. ਰੰਗਦਾ ਹੈ । ੩. ਰੱਜਦਾ ਹੈ । ੪. ਸਿਮਰਨ ਦਾ । ੫. ਵੇਲਾ । ੬. ਕਪੜੇ ।

ਆਸਾ ਮਹਲਾ ੫ [੩੯੪]

ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ॥ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥ ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ਰਹਾਉ॥ ਹਉ ਬੰਦੀ ਪ੍ਰਿਅ ਖਿਜਮਤਦਾਰ॥ਓਹੁ ਅਬਿਨਾਸੀ ਅਗਮ ਅਪਾਰ॥ਲੇ ਪਖਾ ਪ੍ਰਿਅ ਝਲਉ ਪਾਏ ॥ ਭਾਗਿ ਗਏ ਪੰਚ ਦੂਤ ਲਾਵੇ ॥੨॥ ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥ ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ॥ਸੂਖ ਸਹਜ ਮੇਰਾ ਧਨੁ ਸੋਹਾਗਾ॥ਕਹੁ ਨਾਨਕ ਮੇਰੀ ਪੂਰਨ ਆਸਾ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ॥੪॥੧॥੯੫॥

ਆਸਾ ਮਹਲਾ ੫ [੩੭੨]

ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ, ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥ ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ, ਕਿਆ ਜਾਨੈ ਇਹੁ ਲੋਕੋ ਅਜਾਨਾ ॥੧॥ਰਹਾਉ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥ ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥ ਬਸਤ੍ਰ ਹਮਾਰੇ ਰੰਗਿ ਚਲੂਲ[1] ॥ ਸਗਲ ਆਭਰਣ[2] ਸੋਭਾ ਕੰਠਿ ਫੂਲ ॥ ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ ॥੩॥ ਸਦ ਖੁਸੀਆ ਸਦਾ ਰੰਗ ਮਾਣੇ ॥ ਨਉਨਿਧਿ ਨਾਮੁ ਗ੍ਰਿਹਿ ਮਹਿ ਤ੍ਰਿਪਤਾਨੇ ॥ ਕਹੁ ਨਾਨਕ ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥

ਸਲੋਕ ਡਖਣੇ ਮ: ੫ ॥ [3]ਲਗੜੀਆ ਪਿਰੀਅੰਨਿ, ਪੇਖੰਦੀਆ ਨਾ ਤਿਪੀਆ ॥
[4]ਹਭ ਮਝਾਹੂ ਸੋ ਧਣੀ, ਬਿਆ ਨ ਡਿਠੋ ਕੋਇ ॥ (੨੧) [੧੧੦੧]

੧. ਗੂੜ੍ਹੇ ਰੰਗ ਦੇ । ੨. ਗਹਿਣੇ । ੩.ਮੇਰੀਆਂ ਅੱਖਾਂ ਪਿਆਰੇ ਨਾਲ ਲੱਗੀਆਂ ਹਨ,ਪਰ ਵੇਖ ਵੇਖ ਰੱਜੀਆਂ ਨਹੀਂ । ੪.ਸਭ ਵਿਚ ।

ਆਸਾ ਮਹਲਾ ੫ [੩੭੭-੭੮]

ਕਾਮੁ ਕ੍ਰੋਧੁ ਲੋਭੁ ਮੋਹ ਮਿਟਾਵੈ, ਛੁਟਕੈ ਦੁਰਮਤਿ ਅਪੁਨੀ ਧਾਰੀ ॥ ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥ ਸੁਣਿ ਸੁੰਦਰਿ, ਸਾਧੂ ਬਚਨ ਉਧਾਰੀ ॥ ਦੂਖ ਭੂਖ ਮਿਟੈ ਤੇਰੋ ਸਹਸਾ, ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ਰਹਾਉ॥ ਚਰਣ ਪਖਾਰਿ[੧] ਕਰਉ ਗੁਰ ਸੇਵਾ, ਆਤਮ ਸੁਧੁ ਬਿਖੁ ਤਿਆਸ[੨] ਨਿਵਾਰੀ ॥ ਦਾਸਨ ਕੀ ਹੋਇ ਦਾਸਿ ਦਾਸਰੀ, ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥ ਇਹੀ ਅਚਾਰ ਇਹੀ ਬਿਉਹਾਰਾ, ਆਗਿਆ ਮਾਨਿ ਭਗਤਿ ਹੋਇ ਤੁਮ੍ਾਰੀ ॥ ਜੋ ਇਹੋ ਮੰਤ੍ਰੁ ਕਮਾਵੈ ਨਾਨਕ, ਸੋ ਭਉਜਲੁ ਪਾਰਿ ਉਤਾਰੀ ॥੩॥੨੮॥

੧. ਧੋ ਕੇ । ੨. ਪਿਆਸ ।

(ਸਿਰੀ ਰਾਗੁ ਮਹਲਾ ੧) [੭੨]

ਇਹੁ ਜਗਤੁ ਭਰਮਿ ਭੁਲਾਇਆ ॥ ਆਪੁ ਤੁਧੁ ਖੁਆਇਆ[੩] ॥ ਪਰਤਾਪੁ[੪] ਲਗਾ ਦੋਹਾਗਣੀ, ਭਾਗ ਜਿਨਾ ਕੇ ਨਾਹਿ ਜੀਉ ॥੬॥ ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ, ਫਿਰਹਿ ਨਿਮਾਣੀਆ ॥ ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ ॥੭॥ ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥ ਨਦਰਿ ਕਰੇ ਕੈ ਆਪਣੀ, ਆਪੇ ਲਏ ਮਿਲਾਇ ਜੀਉ ॥੮॥ ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ ਸੇ ਸੋਹਾਗਣੀ,ਜਿਨ ਸਹ ਨਾਲਿ ਪਿਆਰੁ ਜੀਉ ॥੯॥ ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ ॥੧੦॥

੩. ਭੁਲਾਇਆ । ੪. ਮਹਾਂ ਦੁਖ ।

ਸਲੋਕ ਮ: ੩ (ਸਿਰੀ ਰਾਗ ਕੀ ਵਾਰ) [੮੯]

ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ ॥ ਪਿਰੁ ਛੋਡਿਆ ਘਰਿ ਆਪਣਾ, ਪਰ ਪੁਰਖੈ ਨਾਲਿ ਪਿਆਰੁ ॥ ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ ॥ ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥ [੧੭]

# ਮੁੰਧੇ ਪਿਰ ਬਿਨੁ ਕਿਆ ਸੀਗਾਰੁ

ਮ: ੩ ॥ ਕਾਜਲ[1] ਫੂਲ ਤੰਬੋਲ ਰਸੁ, ਲੇ ਧਨ ਕੀਆ ਸੀਗਾਰੁ ॥
ਸੇਜੈ ਕੰਤੁ ਨ ਆਇਓ, ਏਵੈ ਭਇਆ ਵਿਕਾਰੁ ॥੨॥ (੯) [੭੯੮]

ਮ: ੫ ॥ ਉਠੀ ਝਾਲੂ[2] ਕੰਤੜੇ, ਹਉ ਪਸੀ[3] ਤਉ ਦੀਦਾਰੁ ॥
ਕਾਜਲੁ[1] ਹਾਰੁ ਤਮੋਲ ਰਸੁ, ਬਿਨੁ ਪਸੇ ਹਭਿ ਰਸ ਛਾਰੁ ॥੩॥੧॥ [੧੦੯੪]

(ਫੁਨਹੇ ਮਹਲਾ ੫) [੧੩੬੧]

ਸਖੀ ਕਾਜਲ ਹਾਰ ਤੰਬੋਲ, ਸਭੈ ਕਿਛੁ ਸਾਜਿਆ, ਸੋਲਹ ਕੀਏ ਸੀਗਾਰ, ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ, ਸਭੁ ਬਿਰਥਾ ਜਾਈਐ ॥੩॥

(ਫੁਨਹੇ ਮਹਲਾ ੫) [੧੩੬੨]

ਜਿਸੁ ਘਰਿ ਵਸਿਆ ਕੰਤੁ, ਸਾ ਵਡਭਾਗਣੇ ॥ ਤਿਸੁ ਬਣਿਆ ਹਭੁ ਸੀਗਾਰ, ਸਾਈ ਸੁਹਾਗਣੇ ॥
ਹਉ ਸੁਤੀ ਹੋਇ ਅਚਿੰਤ,ਮਨਿ ਆਸ ਪੁਰਾਈਆ॥ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ॥੪॥

ਮ: ੩ ॥ ਬਿਨੁ ਸਬਦੈ ਸੁਧੁ ਨ ਹੋਵਈ, ਜੇ ਅਨੇਕ ਕਰੈ ਸੀਗਾਰ ॥ ਪਿਰ ਕੀ ਸਾਰ ਨ ਜਾਣਈ, ਦੂਜੈ ਭਾਇ ਪਿਆਰੁ ॥ ਸਾ ਕੁਸੁਧ ਸਾ ਕੁਲਖਣੀ, ਨਾਨਕ ਨਾਰੀ ਵਿਚਿ ਕੁਨਾਰਿ ॥੨॥ (੨੪) [੬੫੧]

ਮ: ੩ (ਵਾਰ ਸੋਰਠਿ) [੬੫੧]

ਸਬਦਿ ਰਤੇ ਹਉਮੈ ਗਈ, ਸੋਭਾਵੰਤੀ ਨਾਰਿ ॥ ਪਿਰ ਕੈ ਭਾਣੈ ਸਦਾ ਚਲੈ, ਤਾ ਬਨਿਆ ਸੀਗਾਰੁ ॥
ਸੇਜ ਸੁਹਾਵੀ ਸਦਾ ਪਿਰੁ ਰਾਵੈ, ਹਰਿ ਵਰੁ ਪਾਇਆ ਨਾਰਿ ॥ ਨਾ ਹਰਿ ਮਰੈ ਨ ਕਦੇ ਦੁਖੁ ਲਾਗੈ,
ਸਦਾ ਸੁਹਾਗਣਿ ਨਾਰਿ ॥ ਨਾਨਕ ਹਰਿ ਪ੍ਰਭ ਮੇਲਿ ਲਈ, ਗੁਰ ਕੈ ਹੇਤਿ ਪਿਆਰਿ ॥ (੨੩)

---

੧. ਸੁਰਮਾ । ੨. ਸਵੇਰੇ । ੩. ਪਰਸਾਂ ।

ਸਲੋਕ ਮ: ੩ (ਵਾਰ ਸੂਹੀ) [੭੮੮]

ਕਾਮਣਿ ਤਉ ਸੀਗਾਰੁ ਕਰਿ,ਜਾ ਪਹਿਲਾਂ ਕੰਤੁ ਮਨਾਇ॥ਮਤੁ ਸੇਜੈ ਕੰਤੁ ਨ ਆਵਈ,ਏਵੈ ਬਿਰਥਾ ਜਾਇ॥ ਕਾਮਣਿ ਪਿਰ ਮਨੁ ਮਾਨਿਆ,ਤਉ ਬਨਿਆ ਸੀਗਾਰੁ ॥ ਕੀਆ ਤਉ ਪਰਵਾਣੁ ਹੈ,ਜਾ ਸਹੁ ਧਰੇ ਪਿਆਰੁ॥ਭਉ ਸੀਗਾਰੁ ਤਬੋਲ ਰਸੁ,ਭੋਜਨੁ ਭਾਉ ਕਰੇਇ॥ ਤਨੁ ਮਨੁ ਸਉਪੇ ਕੰਤ ਕਉ,ਤਉ ਨਾਨਕ ਭੋਗੁ ਕਰੇਇ ॥੧॥ [੯]

ਆਸਾ ਤਿਪਦਾ ਇਕਤੁਕਾ (ਕਬੀਰ ਜੀਉ) [੪੮੩]

ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ॥੧॥ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ[1] ॥ ਰਾਮ ਬਡੇ ਮੈ ਤਨਕ[2] ਲਹੁਰੀਆ[3] ॥੧॥ਰਹਾਉ॥ ਧਨ ਪਿਰ ਏਕੈ ਸੰਗਿ ਬਸੇਰਾ॥ਸੇਜ ਏਕ ਪੈ ਮਿਲਨੁ ਦੁਹੇਰਾ[4]॥੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ॥ ਕਹਿ ਕਬੀਰ ਫਿਰਿ ਜਨਮਿ ਨ ਆਵੈ॥੩॥੮॥੩੦॥

ਏਕ ਨ ਭਰੀਆ...ਇਉ ਕਿਉ ਕੰਤ ਪਿਆਰੀ ਹੋਵਾ [ਅੰਮ੍ਰਿਤ ਕੀਰਤਨ, ਸਫ਼ਾ ੮੭੪

ਪੇਵਕੜੈ ਧਨ...ਤਿਸ ਸਹ ਕੀ ਮੈ ਸਾਰ ਨ ਜਾਣੀ [ਅੰਮ੍ਰਿਤ ਕੀਰਤਨ, ਵੇਖੋ ਤਤਕਰਾ

ਆਸਾ ਘਰੁ ੬ ਮਹਲਾ ੧ [੩੫੯]

ਮਨੁ ਮੋਤੀ ਜੇ ਗਹਣਾ ਹੋਵੈ, ਪਉਣੁ ਹੋਵੈ ਸੂਤਧਾਰੀ[5] ॥ ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ, ਰਾਵੈ ਲਾਲ ਪਿਆਰੀ ॥੧॥ ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥ ਹਰਿ ਹਰਿ ਹਾਰੁ ਕੰਠਿ ਲੇ ਪਹਿਰੈ, ਦਾਮੋਦਰੁ[6] ਦੰਤੁ[7] ਲੇਈ ॥ ਕਰ ਕਰਿ ਕਰਤਾ ਕੰਗਨ ਪਹਿਰੈ, ਇਨ ਬਿਧਿ ਚਿਤੁ ਧਰੇਈ ॥੨॥ ਮਧੁਸੂਦਨੁ ਕਰ ਮੁੰਦਰੀ ਪਹਿਰੈ, ਪਰਮੇਸਰੁ ਪਟੁ[8] ਲੇਈ ॥ ਧੀਰਜੁ ਧੜੀ[9] ਬੰਧਾਵੈ ਕਾਮਣਿ, ਸ੍ਰੀਰੰਗੁ[6] ਸੁਰਮਾ ਦੇਈ ॥੩॥ ਮਨ ਮੰਦਰਿ ਜੇ ਦੀਪਕੁ ਜਾਲੇ, ਕਾਇਆ ਸੇਜ ਕਰੇਈ ॥ ਗਿਆਨ ਰਾਉ[6] ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ ॥੪॥੧॥੩੫॥

---

੧. ਪਤਨੀ । ੨. ਛੋਟੀ । ੩. ਨਿੱਕੀ । ੪. ਔਖਾ । ੫. ਡੋਰ (ਸੁਆਸਾਂ ਦੀ ਡੋਰ ਵਿਚ ਮਨ ਮੋਤੀ ਨੂੰ ਪਰੋ ਕੇ ਗਹਿਣਾ ਬਣਾਉਣਾ ਹੈ) । ੬. ਵਾਹਿਗੁਰੂ । ੭. ਦੰਦਾਸਾ । ੮. ਰੇਸ਼ਮੀ ਕਪੜੇ । ੯. ਕੇਸ ਸੁਆਰਨੇ ।

ਕਾਨੜਾ ਮਹਲਾ ੫ [੧੩੦੬]

[1]ਵਾਰਿ ਵਾਰਉ, ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ[2] ॥੧॥ਰਹਾਉ॥ ਕਨਿਕ ਮੰਦਰ ਪਾਟ[3] ਸੇਜ ਸਖੀ, ਮੋਹਿ ਨਾਹਿ ਇਨ ਸਿਉ ਤਾਤ[4] ॥੧॥ ਮੁਕਤ[5] ਲਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ ॥ ਰੂਖੋ ਭੋਜਨੁ ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥

ਆਸਾ ਮਹਲਾ ੫ [੪੦੦]

ਸੰਤਾ ਕੀ ਹੋਇ ਦਾਸਰੀ, ਏਹੁ ਅਚਾਰਾ ਸਿਖੁ ਰੀ ॥ ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥ ਇਹੁ ਮਨੁ ਸੁੰਦਰਿ ਆਪਣਾ, ਹਰਿ ਨਾਮਿ ਮਜੀਠੈ ਰੰਗਿ ਰੀ ॥ ਤਿਆਗਿ ਸਿਆਣਪ ਚਾਤੁਰੀ, ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ਰਹਾਉ॥ ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ ॥ ਦੂਜਾ ਭਾਉ ਵਿਸਾਰੀਐ, ਏਹੁ ਤੰਬੋਲਾ ਖਾਇ ਰੀ ॥੨॥ ਗੁਰ ਕਾ ਸਬਦੁ ਕਰਿ ਦੀਪਕੋ, ਇਹ ਸਤ ਕੀ ਸੇਜ ਬਿਛਾਇ ਰੀ ॥ ਆਠ ਪਹਰ ਕਰ ਜੋੜਿ ਰਹੁ, ਤਉ ਭੇਟੈ ਹਰਿ ਰਾਇ ਰੀ ॥੩॥ ਤਿਸ ਹੀ ਚਜੁ ਸੀਗਾਰੁ ਸਭੁ, ਸਾਈ ਰੂਪਿ ਅਪਾਰਿ ਰੀ ॥ ਸਾਈ ਸੋੁਹਾਗਣਿ ਨਾਨਕਾ, ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥

ਸੂਹੀ ਮਹਲਾ ੫ [੭੩੭]

ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ ਦਸ ਦਾਸੀ ਕਰਿ ਦੀਨੀ ਭਤਾਰਿ ॥ ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥੧॥ ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ ਦਇਆਲ ਮੁਰਾਰੇ ॥੧॥ਰਹਾਉ॥ ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥ ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ,ਗੁਰਿ ਭਰਮੁ ਚੁਕਾਇਆ ॥ ਸਭ ਤੇ ਊਚਾ ਮੰਦਰੁ ਮੇਰਾ॥ ਸਭ ਕਾਮਨਿ ਤਿਆਗੀ,ਪ੍ਰਿਉ ਪ੍ਰੀਤਮੁ ਮੇਰਾ ॥੩॥ ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥ ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ॥੪॥੪॥

---

੧-੨. ਪਿਆਰੇ ਪਤੀ ਦੇ ਇਕ ਰਾਤ ਦੇ ਪਲਕ ਭਰ ਸੁਹਾਗ ਤੋਂ ਅਨੇਕਾਂ ਸੁਖ ਵਾਰ ਦੇਵਾਂ । ੩. ਰੇਸ਼ਮੀ । ੪. ਚਾਹ । ੫. ਮੋਤੀ ।

ਸਲੋਕੁ ਮ: ੩ (ਵਾਰ ਸੂਹੀ ਮ: ੩) [੭੮੫]

ਸੂਹਬ[1] ਤਾ ਸੋਹਾਗਣੀ, ਜਾ ਮੰਨਿ ਲੈਹਿ ਸਚੁ ਨਾਉ ॥ ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ,ਦੂਜਾ ਨਾਹੀ ਥਾਉ ॥ ਐਸਾ ਸੀਗਾਰੁ ਬਣਾਇ, ਤੂ ਮੈਲਾ ਕਦੇ ਨ ਹੋਵਈ ਅਹਿਨਿਸਿ[2] ਲਾਗੈ ਭਾਉ ॥ ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ, ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ ॥੧॥ (੨)

ਆਸਾ ਮਹਲਾ ੩ [੪੨੬]

ਦੋਹਾਗਣੀ ਮਹਲੁ ਨ ਪਾਇਨ੍ਹੀ, ਨ ਜਾਣਨਿ ਪਿਰ ਕਾ ਸੁਆਉ[3] ॥ ਫਿਕਾ ਬੋਲਹਿ ਨਾ ਨਿਵਹਿ, [4]ਦੂਜਾ ਭਾਉ ਸੁਆਉ ॥੧॥ ਇਹੁ ਮਨੂਆ ਕਿਉ ਕਰਿ ਵਸਿ ਆਵੈ ॥ ਗੁਰ ਪਰਸਾਦੀ ਠਾਕੀਐ[5],ਗਿਆਨਮਤੀ ਘਰਿ ਆਵੈ ॥੧॥ਰਹਾਉ॥ ਸੋਹਾਗਣੀ[6] ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥ ਸਤਿਗੁਰ ਕੈ ਭਾਣੈ ਚਲਦੀਆ, ਨਾਮੇ ਸਹਜਿ ਸੀਗਾਰੁ ॥੨॥ ਸਦਾ ਰਾਵਹਿ ਪਿਰੁ ਆਪਣਾ, ਸਚੀ ਸੇਜ ਸੁਭਾਇ ॥ ਪਿਰ ਕੈ ਪ੍ਰੇਮਿ ਮੋਹੀਆ, ਮਿਲਿ ਪ੍ਰੀਤਮ ਸੁਖੁ ਪਾਇ ॥੩॥ ਗਿਆਨ ਅਪਾਰੁ ਸੀਗਾਰੁ ਹੈ, ਸੋਭਾਵੰਤੀ ਨਾਰਿ ॥ ਸਾ ਸਭਰਾਈ[7] ਸੁੰਦਰੀ, ਪਿਰ ਕੈ ਹੇਤਿ ਪਿਆਰਿ ॥੪॥ ਸੋਹਾਗਣੀ ਵਿਚਿ ਰੰਗੁ[8] ਰਖਿਓਨੁ, ਸਚੈ ਅਲਖਿ ਅਪਾਰਿ ॥ ਸਤਿਗੁਰੁ ਸੇਵਨਿ ਆਪਣਾ,ਸਚੈ ਭਾਇ ਪਿਆਰਿ ॥੫॥ ਸੋਹਾਗਣੀ ਸੀਗਾਰੁ ਬਣਾਇਆ,ਗੁਣ ਕਾ ਗਲਿ ਹਾਰੁ ॥ ਪ੍ਰੇਮ ਪਿਰਮਲੁ[9] ਤਨਿ ਲਾਵਣਾ, ਅੰਤਰਿ ਰਤਨੁ ਵੀਚਾਰੁ ॥੬॥ ਭਗਤਿ ਰਤੇ ਸੇ ਊਤਮਾ, ਜਤਿ ਪਤਿ ਸਬਦੇ ਹੋਇ ॥ ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥੭॥ ਹਉ ਹਉ ਕਰਦੀ ਸਭ ਫਿਰੈ, ਬਿਨੁ ਸਬਦੈ ਹਉ ਨ ਜਾਇ ॥ ਨਾਨਕ ਨਾਮਿ ਰਤੇ ਤਿਨ ਹਉਮੈ ਗਈ, ਸਚੈ ਰਹੇ ਸਮਾਇ ॥੮॥੮॥੩੦॥

ਮੋਹਿ ਦੋਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ...... [ਵੇਖੋ ਤਤਕਰਾ

---

੧. ਸੂਹੇ ਵੇਸ ਵਾਲੀਏ । ੨. ਦਿਨ ਰਾਤ । ੩. ਸੁਆਦ । ੪. ਦੂਜੇ ਭਾਵ ਦਾ ਸਵਾਦ । ੫. ਰੋਕੀਏ । ੬. ਵਾਹਿਗੁਰੂ ਨੇ ਆਪ ਸਵਾਰੀਆਂ ਹਨ । ੭. ਭਰਾਵਾਂ ਵਾਲੀ, ਭਾਵ ਇੱਜ਼ਤ ਵਾਲੀ । ੮. ਪ੍ਰੇਮ । ੯. ਸੁਗੰਧੀ ।

ਮ: ੩ (ਵਾਰ ਸੂਹੀ) [੭੮੫-੮੬]

ਲੋਕਾ ਵੇ ਹਉ ਸੂਹਵੀ[੧], ਸੂਹਾ ਵੇਸੁ ਕਰੀ ॥ ਵੇਸੀ ਸਹੁ ਨ ਪਾਈਐ, ਕਰਿ ਕਰਿ ਵੇਸ ਰਹੀ ॥
ਨਾਨਕ ਤਿਨੀ ਸਹੁ ਪਾਇਆ, ਜਿਨੀ ਗੁਰ ਕੀ ਸਿਖ ਸੁਣੀ॥ਜੋ ਤਿਸੁ ਭਾਵੈ ਸੋ ਥੀਐ, ਇਨ ਬਿਧਿ ਕੰਤ ਮਿਲੀ॥੨॥(੨)

(ਸਿਰੀ ਰਾਗੁ) ਮਹਲਾ ੧ [੫੪]

ਸਭੇ ਕੰਤ ਮਹੇਲੀਆ[੨], ਸਗਲੀਆ ਕਰਹਿ ਸੀਗਾਰੁ॥ਗਣਤ ਗਣਾਵਣਿ ਆਈਆ, ਸੂਹਾ ਵੇਸੁ ਵਿਕਾਰੁ॥ ਪਾਖੰਡਿ ਪ੍ਰੇਮੁ ਨ ਪਾਈਐ, ਖੋਟਾ ਪਾਜੁ ਖੁਆਰੁ ॥੧॥ ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥ ਤੁਧੁ ਭਾਵਨਿ ਸੋਹਾਗਣੀ, ਅਪਣੀ ਕਿਰਪਾ ਲੈਹਿ ਸਵਾਰਿ॥੧॥ਰਹਾਉ॥ਗੁਰਸਬਦੀ ਸੀਗਾਰੀਆ, ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ[੩] ਜੋੜਿ ਖੜੀ ਤਕੈ, ਸਚੁ ਕਹੈ ਅਰਦਾਸਿ ॥ ਲਾਲਿ[੪] ਰਤੀ ਸਚ ਭੈ ਵਸੀ, ਭਾਇ ਰਤੀ ਰੰਗਿ ਰਾਸਿ॥੨॥ ਪ੍ਰਿਅ ਕੀ ਚੇਰੀ ਕਾਂਢੀਅ, ਲਾਲੀ[੫] ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ, ਸਾਚੇ ਮੇਲਿ ਮਿਲਾਉ ॥ ਸਬਦਿ ਰਤੀ ਮਨੁ ਵੇਧਿਆ, ਹਉ ਸਦ ਬਲਿਹਾਰੈ ਜਾਉ ॥੩॥ ਸਾਧਨ[੬] ਰੰਡ ਨ ਬੈਸਈ, ਜੇ ਸਤਿਗੁਰ ਮਾਹਿ ਸਮਾਇ॥ਪਿਰੁ ਰੀਸਾਲੂ[੭] ਨਉਤਨੋ[੮], ਸਾਚਉ ਮਰੈ ਨ ਜਾਇ ॥ ਨਿਤ ਰਵੈ ਸੋਹਾਗਣੀ, ਸਾਚੀ ਨਦਰਿ ਰਜਾਇ ॥੪॥ ਸਾਚੁ ਧੜੀ[੯] ਧਨ[੬] ਮਾਂਡੀਐ[੧੦], ਕਾਪੜੁ ਪ੍ਰੇਮ ਸੀਗਾਰੁ ॥ ਚੰਦਨੁ ਚੀਤਿ ਵਸਾਇਆ, ਮੰਦਰੁ ਦਸਵਾ ਦੁਆਰੁ ॥ ਦੀਪਕੁ ਸਬਦਿ[੧੧] ਵਿਗਾਸਿਆ, ਰਾਮ ਨਾਮੁ ਉਰ ਹਾਰੁ ॥੫॥ ਨਾਰੀ ਅੰਦਰਿ ਸੋਹਣੀ ਮਸਤਕਿ ਮਣੀ[੧੨] ਪਿਆਰੁ॥ਸੋਭਾ ਸੁਰਤਿ ਸੁਹਾਵਣੀ, ਸਾਚੈ ਪ੍ਰੇਮਿ ਅਪਾਰ ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥ ਨਿਸਿ[੧੩] ਅੰਧਿਆਰੀ ਸੁਤੀਏ, ਕਿਉ ਪਿਰ ਬਿਨੁ ਰੈਣਿ[੧੩] ਵਿਹਾਇ॥ਅੰਕੁ[੧੪] ਜਲਉ ਤਨੁ ਜਾਲੀਅਉ, ਮਨੁ ਧਨੁ ਜਲਿ ਬਲਿ ਜਾਇ ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥ ਸੇਜੈ ਕੰਤ ਮਹੇਲੜੀ[੨], ਸੂਤੀ ਬੂਝ ਨ ਪਾਇ ॥ ਹਉ ਸੁਤੀ ਪਿਰੁ ਜਾਗਣਾ, ਕਿਸ ਕਉ ਪੂਛਉ ਜਾਇ ॥ ਸਤਿਗੁਰਿ ਮੇਲੀ ਭੈ ਵਸੀ, ਨਾਨਕ ਪ੍ਰੇਮੁ ਸਖਾਇ ॥੮॥੨॥

੧. ਸੂਹੇ ਵੇਸ ਵਾਲੀ । ੨ ਇਸਤਰੀਆਂ । ੩. ਹੱਥ । ੪ ਪ੍ਰੀਤਮ ਨਾਲ । ੫. ਦਾਸੀ । ੬. ਇਸਤਰੀ । ੭. ਅਨੰਦਮਈ । ੮. ਭਰ ਜੁਆਨ । ੯. ਪੱਟੀਆਂ । ੧੦ ਸਵਾਰੇ । ੧੧. ਗੁਰਮੰਤਰ । ੧੨. ਰਤਨ ਹੀਰਾ । ੧੩. ਰਾਤ । ੧੪. ਸਰੀਰ ਦੇ ਅੰਗ ।

ਸਿਰੀ ਰਾਗੁ ਮਹਲਾ ੧ [੧੮-੧੯]

ਧ੍ਰਿਗੁ ਜੀਵਣੁ ਦੋਹਾਗਣੀ[1], ਮੁਠੀ[2], [3]ਦੂਜੈ ਭਾਇ॥ਕਲਰ ਕੇਰੀ ਕੰਧ ਜਿਉ, ਅਹਿਨਿਸਿ[4]ਕਿਰਿ ਢਹਿ ਪਾਇ॥ਬਿਨੁ ਸਬਦੈ ਸੁਖੁ ਨਾਥੀਐ, ਪਿਰ ਬਿਨੁ ਦੂਖੁ ਨ ਜਾਇ ॥੧॥ ਮੁੰਧੇ[5] ਪਿਰ ਬਿਨੁ ਕਿਆ ਸੀਗਾਰੁ ॥ ਦਰਿ ਘਰਿ ਢੋਈ ਨ ਲਹੈ, ਦਰਗਹ ਝੂਠੁ ਖੁਆਰੁ ॥੧॥ਰਹਾਉ॥ ਆਪਿ ਸੁਜਾਣੁ ਨ ਭੁਲਈ, ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾਧਿ ਕੈ, ਸਚੁ ਨਾਮੁ ਦੇ ਦਾਣੁ[6] ॥ ਨਉ ਨਿਧਿ ਉਪਜੈ ਨਾਮੁ ਏਕੁ, ਕਰਮਿ ਪਵੈ ਨੀਸਾਣੁ ॥੨॥ ਗੁਰ ਕਉ ਜਾਣਿ[7] ਨ ਜਾਣਈ, ਕਿਆ ਤਿਸੁ ਚਜੁ ਅਚਾਰੁ ॥ ਅੰਧਲੈ ਨਾਮੁ ਵਿਸਾਰਿਆ, ਮਨਮੁਖਿ ਅੰਧੁ ਗੁਬਾਰੁ ॥ ਆਵਣੁ ਜਾਣੁ ਨ ਚੁਕਈ, ਮਰਿ ਜਨਮੈ ਹੋਇ ਖੁਆਰੁ ॥੩॥ ਚੰਦਨੁ[8] ਮੋਲਿ ਅਣਾਇਆ,ਕੁੰਗੂ [8]ਮਾਂਗ ਸੰਧੂਰੁ[8]॥ਚੋਆ[8] ਚੰਦਨੁ ਬਹੁ ਘਣਾ[8] ਪਾਨਾ ਨਾਲਿ ਕਪੂਰੁ[8]॥ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥ ਸਭਿ ਰਸ ਭੋਗਣ ਬਾਦਿ[9] ਹਹਿ, ਸਭਿ ਸੀਗਾਰ ਵਿਕਾਰ ॥ ਜਬ ਲਗੁ ਸਬਦਿ ਨ ਭੇਦੀਐ, ਕਿਉ ਸੋਹੈ ਗੁਰਦੁਆਰਿ ॥ ਨਾਨਕ ਧੰਨੁ ਸੋਹਾਗਣੀ ਜਿਨ ਸਹਿ ਨਾਲਿ ਪਿਆਰੁ ॥੫॥੧੩॥

ਮ: ੩ (ਰਾਮਕਲੀ ਕੀ ਵਾਰ) [੯੫੦]

ਰਾਮਕਲੀ ਰਾਮੁ ਮਨਿ ਵਸਿਆ, ਤਾ ਬਨਿਆ ਸੀਗਾਰ ॥ ਗੁਰ ਕੈ ਸਬਦਿ[10] ਕਮਲੁ ਬਿਗਸਿਆ, ਤਾ ਸਉਪਿਆ ਭਗਤਿ ਭੰਡਾਰੁ ॥ ਭਰਮੁ ਗਇਆ ਤਾ ਜਾਗਿਆ, ਚੂਕਾ ਅਗਿਆਨ ਅੰਧਾਰੁ ॥ ਤਿਸ ਨੋ ਰੂਪੁ ਅਤਿ ਅਗਲਾ[11], ਜਿਸੁ ਹਰਿ ਨਾਲਿ ਪਿਆਰੁ ॥ ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥ ਮਨਮੁਖਿ ਸੀਗਾਰੁ ਨ ਜਾਣਨੀ, ਜਾਸਨਿ ਜਨਮੁ ਸਭੁ ਹਾਰਿ ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ,ਨਿਤ ਜੰਮਹਿ ਹੋਇ ਖੁਆਰੁ ॥ ਸੈਸਾਰੈ ਵਿਚਿ ਸੋਭ ਨ ਪਾਇਨੀ [12]ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥ ਨਾਨਕ ਸਚਾ ਏਕੁ ਹੈ, ਦੁਹੁ ਵਿਚਿ ਹੈ ਸੰਸਾਰੁ ॥ ਚੰਗੈ ਮੰਦੈ ਆਪਿ ਲਾਇਅਨੁ, ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥ (੮)

---

੧.ਛੁਟੜ ਇਸਤਰੀ । ੨ ਲੁਟੀ ਗਈ । ੩.ਹੋਰ ਦੇ ਪਿਆਰ ਵਿਚ । ੪.ਦਿਨ ਰਾਤ ਹਰ ਵੇਲੇ । ੫.ਮੁਗਧ ਇਸਤ੍ਰੀ । ੬.ਬੀਂ ਦਾਣਾ । ੭.ਜਾਣ ਕੇ । ੮.ਸ਼ਿੰਗਾਰ ਦਾ ਸਮਾਨ । ੯.ਫ਼ਜ਼ੂਲ । ੧੦.ਗੁਰ-ਮੰਤਰ । ੧੧.ਬਹੁਤਾ । ੧੨. ਅਗੇ ਜੋ ਬਾਬ ਹੁੰਦੀ ਹੈ ।

# *ਅਨਦੁ ਭਇਆ ਵਡਭਾਗੀਹੋ

ਸਲੋਕੁ ॥ ਹਉ ਢੂਢੇਦੀ ਸਜਣਾ, ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ ॥੧੨੧॥ [੧੩੮੪]

ਸਲੋਕੁ ॥ ਸਾਜਨ ਤੇਰੇ ਚਰਨ ਕੀ, ਹੋਇ ਰਹਾ ਸਦ ਧੂਰਿ ॥
ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ॥੧॥ [੯੯੯]

ਸਲੋਕ ॥ ਜੇ ਜਾਨਾ ਲੜੁ[1] ਛਿਜਣਾ, ਪੀਡੀ ਪਾਈਂ ਗੰਢਿ ॥
ਤੈ ਜੇਵਡੁ ਮੈ ਨਾਹਿ ਕੋ, ਸਭੁ ਜਗੁ ਡਿਠਾ ਹੰਢਿ[2] ॥੫॥ [੧੩੭੮]

ਡਖਣੇ ਮ: ੫ ॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥
ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ॥੧॥ (੧੮) [੧੧੦੦]

(ਰਾਗੁ ਸੂਹੀ ਮਹਲਾ ੪ ਛੰਤ ਘਰੁ ੧) [੭੭੩]

ਸਤੁ ਸੰਤੋਖੁ ਕਰਿ ਭਾਉ, ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ ॥ ਸੰਤ ਜਨਾ ਕਰਿ ਮੇਲੁ, ਗੁਰਬਾਣੀ ਗਾਵਾਈਆ ਬਲਿਰਾਮ ਜੀਉ ॥ ਬਾਣੀ ਗੁਰ ਗਾਈ ਪਰਮ ਗਤਿ ਪਾਈ, ਪੰਚ ਮਿਲੇ ਸੋਹਾਇਆ ॥ ਗਇਆ ਕਰੋਧੁ ਮਮਤਾ ਤਨਿ ਨਾਠੀ, ਪਾਖੰਡੁ ਭਰਮੁ ਗਵਾਇਆ ॥ ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥ ਗੁਰ ਪਰਸਾਦੀ ਬ੍ਰਹਮੁ ਪਛਾਤਾ, ਨਾਨਕ ਗੁਣੀ ਗਹੀਰਾ ॥੨॥

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ... [ਅੰਮ੍ਰਿਤ ਕੀਰਤਨ, ਸਫ਼ਾ ੨੩੫
ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ... [ਅੰਮ੍ਰਿਤ ਕੀਰਤਨ, ਸਫ਼ਾ ੨੩੫

---

*ਇਸ ਪ੍ਰਕਰਣ ਵਿਚੋਂ ਸ਼ਬਦ, ਸਤਿਗੁਰੂ ਜੀ ਦੇ ਪਾਤਸ਼ਾਹ ਜੀ ਦੇ ਜਨਮ ਉਤਸ਼ਵ ਤੇ ਵੀ ਪੜ੍ਹੇ ਜਾਂਦੇ ਹਨ ਤੇ ਅਨੰਦ ਕਾਰਜ ਦੀ ਰਸਮ ਸਮੇਂ ਪੜ੍ਹੇ ਜਾਣ ਵਾਲੇ ਸ਼ਬਦ ਵੀ ਇਸੇ ਪ੍ਰਕਰਣ ਵਿਚ ਹਨ । ੧. ਪ੍ਰੇਮ ਦਾ ਲੜ । ੨. ਵਰਤ ਕੇ, ਪਰਖ ਕੇ ।

ਰਾਗੁ ਸੂਹੀ ਮਹਲਾ ੧ ਘਰੁ ੩ [੭੬੫]

ਘਰਿ ਆਇੜੇ ਸਾਜਨਾ, ਤਾ [੧]ਧਨ ਖਰੀ ਸਰਸੀ ਰਾਮ ॥ ਹਰਿ ਮੋਹਿਅੜੀ ਸਾਚ ਸਬਦਿ,ਠਾਕੁਰ ਦੇਖਿ ਰਹੰਸੀ[੨] ਰਾਮ ॥ ਗੁਣ ਸੰਗਿ ਰਹੰਸੀ ਖਰੀ ਸਰਸੀ, [੩]ਜਾ ਰਾਵੀ ਰੰਗਿ ਰਾਤੈ ॥ ਅਵਗਣ ਮਾਰਿ ਗੁਣੀ ਘਰੁ ਛਾਇਆ, ਪੂਰੈ ਪੁਰਖਿ ਬਿਧਾਤੈ ॥ ਤਸਕਰ[੪] ਮਾਰਿ ਵਸੀ ਪੰਚਾਇਣਿ[੫], ਅਦਲੁ ਕਰੇ ਵੀਚਾਰੇ ॥ ਨਾਨਕ ਰਾਮ ਨਾਮਿ ਨਿਸਤਾਰਾ, ਗੁਰਮਤਿ ਮਿਲਹਿ ਪਿਆਰੇ ॥੨॥

ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ ਰਾਮ ॥ ਪਿਰਿ ਰਾਵਿਅੜੀ, ਸਬਦਿ ਰਲੀ, ਰਵਿ ਰਹਿਆ ਨਹ ਦੂਰੀ ਰਾਮ ॥ ਪ੍ਰਭੁ ਦੂਰਿ ਨ ਹੋਈ, ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ॥ਆਪਿ ਰਸੀਆ ਆਪੇ ਰਾਵੇ, ਜਿਉ ਤਿਸ ਦੀ ਵਡਿਆਈ॥ਅਮਰ ਅਡੋਲੁ ਅਮੋਲੁ ਅਪਾਰਾ,ਗੁਰਿ ਪੂਰੈ ਸਚੁ ਪਾਈਐ ॥ ਨਾਨਕ ਆਪੇ ਜੋਗ ਸਜੋਗੀ, ਨਦਰਿ ਕਰੇ ਲਿਵ ਲਾਈਐ ॥੩॥

ਪਿਰੁ [੬]ਉਚੜੀਐ ਮਾੜੜੀਐ,ਤਿਹੁ ਲੋਆ[੭] ਸਿਰਤਾਜਾ ਰਾਮ॥ਹਉ ਬਿਸਮ ਭਈ,ਦੇਖਿ ਗੁਣਾ ਅਨਹਦ ਸਬਦ ਅਗਾਜਾ[੮] ਰਾਮ ॥ ਸਬਦੁ ਵੀਚਾਰੀ ਕਰਣੀ ਸਾਰੀ[੯], ਰਾਮ ਨਾਮੁ ਨੀਸਾਣੋ ॥ ਨਾਮ ਬਿਨਾ ਖੋਟੇ ਨਹੀ ਠਾਹਰ[੧੦], ਨਾਮੁ ਰਤਨੁ ਪਰਵਾਣੋ॥ਪਤਿ ਮਤਿ ਪੂਰੀ, ਪੂਰਾ ਪਰਵਾਨਾ,ਨਾਆਵੈ ਨਾਜਾਸੀ ॥ ਨਾਨਕ ਗੁਰਮੁਖਿ ਆਪੁ ਪਛਾਣੈ, ਪ੍ਰਭ ਜੈਸੇ ਅਵਿਨਾਸੀ ॥੪॥੧॥ (ਆਸਾ ਮਹਲਾ ੫) [੪੫੨]

ਸੋਹਿਅੜੇ ਸੋਹਿਅੜੇ ਮੇਰੇ ਬੰਕ[੧੧] ਦੁਆਰੇ ਰਾਮ ॥ ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥ ਸੰਤ ਪਿਆਰੇ ਕਾਰਜ ਸਾਰੇ, ਨਮਸਕਾਰ ਕਰਿ ਲਗੇ ਸੇਵਾ ॥ ਆਪੇ ਜਾਵੀ, ਆਪੇ ਮਾਵੀ,ਆਪਿ ਸੁਆਮੀ ਆਪਿ ਦੇਵਾ ॥ ਅਪਣਾ ਕਾਰਜੁ ਆਪਿ ਸਵਾਰੇ, ਆਪੇ ਧਾਰਨ ਧਾਰੇ ॥ ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ[੧੧] ਦੁਆਰੇ ॥੨॥

---

੧. ਇਸਤਰੀ ਬਹੁਤ ਖਿੜਦੀ ਹੈ । ੨. ਪ੍ਰਸੰਨ ਹੁੰਦੀ । ੩. ਜਦੋਂ ਰੰਗ ਰਤੇ ਵਾਹਿਗੁਰੂ ਜੀ ਨੇ ਮਾਣੀ । ੪. ਚੋਰ । ੫. ਪ੍ਰਧਾਨ ਇਸਤਰੀ । ੬. ਉੱਚੀ ਮਾੜੀ, ਭਾਵ ਉਚੇ ਅਸਥਾਨ ਤੇ ਹੈ । ੭. ਤਿੰਨਾਂ ਲੋਕਾਂ ਦੀ । ੮. ਪਰਗਟ ਹੋਇਆ ਹੈ । ੯. ਸਰੇਸ਼ਟ । ੧੦. ਥਾਂ । ੧੧. ਸੁੰਦਰ ।

(ਰਾਗੁ ਸੂਹੀ ਛੰਤ ਮਹਲਾ ੩ ਘਰੁ ੨) [੭੬੮]

ਸਾਜਨ ਆਇ ਵੁਠੇ[1] ਘਰ ਮਾਹੀ ॥ ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ[2], ਫਿਰਿ ਭੂਖ ਨ ਲਾਗੈ ਆਏ॥ ਦਹਦਿਸਿ ਪੂਜ ਹੋਵੈ ਹਰਿ ਜਨ ਕੀ, ਜੋ ਹਰਿ ਹਰਿ ਨਾਮੁ ਧਿਆਏ ॥ ਨਾਨਕ ਹਰਿ ਆਪੇ ਜੋੜਿ ਵਿਛੋੜੇ, ਹਰਿ ਬਿਨੁ ਕੋ ਦੂਜਾ ਨਾਹੀ ॥ ਸਾਜਨ ਆਇ ਵੁਠੇ ਘਰ ਮਾਹੀ ॥੪॥੧॥

ਆਸਾ ਮਹਲਾ ੪ [੪੪੯]

ਗੁਰਮੁਖਿ[3]ਢੂੰਢਿ ਢੂਢੇਦਿਆ, ਹਰਿ ਸਜਣੁ ਲਧਾ ਰਾਮਰਾਜੇ॥[4]ਕੰਚਨ ਕਾਇਆ ਕੋਟਗੜ ਵਿਚਿ ਹਰਿ ਹਰਿ ਸਿਧਾ ॥ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥ਧੁਰਿ ਭਾਗ ਵਡੇ ਹਰਿ ਪਾਇਆ, ਨਾਨਕ ਰਸਿ ਗੁਧਾ ॥੧॥

(ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪) [੫੭੬-੭੭]

ਗੁਰ ਮਿਲਿ ਲਧਾ ਜੀ, ਰਾਮੁ ਪਿਆਰਾ ਰਾਮ ॥ ਇਹੁ ਤਨੁ ਮਨੁ ਦਿਤੜਾ, ਵਾਰੋ ਵਾਰ ਰਾਮ ॥ ਤਨੁ ਮਨੁ ਦਿਤਾ, ਭਵਜਲੁ ਜਿਤਾ, ਚੂਕੀ ਕਾਂਣਿ ਜਮਾਣੀ ॥ ਅਸਥਿਰੁ ਥੀਆ ਅੰਮ੍ਰਿਤੁ ਪੀਆ, ਰਹਿਆ ਆਵਣ ਜਾਣੀ ॥ ਸੋ ਘਰੁ ਲਧਾ [5]ਸਹਜਿ ਸਮਧਾ, ਹਰਿ ਕਾ ਨਾਮੁ ਅਧਾਰਾ ॥ ਕਹੁ ਨਾਨਕ ਸੁਖਿ ਮਾਣੇ ਰਲੀਆਂ, ਗੁਰ ਪੂਰੇ ਕੰਉ ਨਮਸਕਾਰਾ ॥੪॥੧॥

ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ, ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ, ਕਿਤ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ, ਬਖਸਿ ਲੀਆ ਖਿਨ ਮਾਹੀ ॥ ਨਉ ਨਿਧਿ ਪਾਈ, ਵਜੀ ਵਾਧਾਈ, [6]ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ[7] ਘਰਿ ਪਾਇਆ, ਮੇਰੇ ਲਾਥੇ ਜੀ ਸਗਲ ਵਿਸੂਰੇ[8] ॥੪॥੧॥

ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ... [ਅੰਮ੍ਰਿਤ ਕੀਰਤਨ, ਸਫ਼ਾ ੨੩੫
ਮੇਰੇ ਮਨਿ ਅਨਦੁ ਭਇਆ ਜੀਉ, ਵਜੀ ਵਾਧਾਈ ਘਰਿ ਲਾਲੁ ਆਇਆ ਪਿਆਰਾ... [ਅੰਮ੍ਰਿਤ ਕੀਰਤਨ, ਸਫ਼ਾ ੫੦੧

---

੧. ਵਸੇ । ੨. ਰਜਦੇ ਹਨ ੩. ਸਤਿਗੁਰੂ ਦੀ ਰਾਹੀਂ । ੪. ਸੋਨੇ ਵਰਗੀ ਕਾਂਇਆ ਦੇ ਕਿਲ੍ਹੇ ਵਿਚ । ੫. ਸ਼ਾਂਤੀ ਵਿਚ ਟਿਕ ਗਿਆ । ੬. ਖ਼ੁਸ਼ੀ ਦੇ ਵਾਜੇ ਵਜ ਗਏ । ੭. ਪਤੀ । ੮. ਝੋਰੇ ।

ਸਗਲ ਇਛ ਮੇਰੀ......ਅਨਦੁ ਭਇਆ ਵਡਭਾਗੀ ਹੋ...... [ਅੰਮ੍ਰਿਤ ਕੀਰਤਨ, ਸਫ਼ਾ ੨੩੪

ਮੇਰੀ ਇਛ ਪੁਨੀ ਜੀਉ, ਹਮ ਘਰਿ ਸਾਜਨੁ ਆਇਆ...... [ਅੰਮ੍ਰਿਤ ਕੀਰਤਨ, ਸਫ਼ਾ ੨੩੬

ਧਨ ਧੰਨਿ ਹਮਾਰੇ ਭਾਗ, ਘਰਿ ਆਇਆ ਪਿਰੁ ਮੇਰਾ...... [ਅੰਮ੍ਰਿਤ ਕੀਰਤਨ, ਸਫ਼ਾ ੨੩੨

ਬਿਲਾਵਲੁ ਮਹਲਾ ੫ ਛੰਤ [੮੪੫]

ਮੰਗਲ ਸਾਜੁ ਭਇਆ, ਪ੍ਰਭੁ ਅਪਨਾ ਗਾਇਆ ਰਾਮ ॥ ਅਬਿਨਾਸੀ ਵਰ ਸੁਣਿਆ, ਮਨਿ ਉਪਜਿਆ ਚਾਇਆ ਰਾਮ ॥ ਮਨਿ ਪ੍ਰੀਤਿ ਲਾਗੈ ਵਡੈ ਭਾਗੈ, ਕਬ ਮਿਲੀਐ ਪੂਰਨ ਪਤੇ ॥ ਸਹਜੇ ਸਮਾਈਐ, ਗੋਵਿੰਦੁ ਪਾਈਐ, ਦੇਹੁ ਸਖੀਏ ਮੋਹਿ ਮਤੇ ॥ ਦਿਨੁ ਰੈਣਿ ਠਾਢੀ ਕਰਉ ਸੇਵਾ, ਪ੍ਰਭੁ ਕਵਨ ਜੁਗਤੀ ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ, ਲੈਹੁ ਮੋਹਿ ਲੜਿ ਲਾਇਆ ॥੧॥

(ਰਾਗੁ ਸੂਹੀ ਛੰਤ ਮਹਲਾ ੪) [੭੭੫]

ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥ ਵੀਆਹਣਿ ਆਇਆ, ਗੁਰਮੁਖਿ ਹਰਿ ਪਾਇਆ, ਸਾਧਨ ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ ਗਾਏ, ਹਰਿ ਜੀਉ ਆਪਿ ਸਵਾਰੀ ॥ ਸੁਰਿ ਨਰ ਗਣ ਗੰਧਰਬ ਮਿਲਿ ਆਏ, ਅਪੂਰਬ ਜੰਞ ਬਣਾਈ ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨ ਕਦੇ ਮਰੈ ਨ ਜਾਈ ॥੪॥੧॥੩॥

(ਆਸਾ ਕਬੀਰ ਜੀਉ) [੪੮੨]

[੧]ਤਨੁ ਰੈਨੀ ਮਨੁ ਪੁਨਰਪਿ ਕਰਿਹਉ, ਪਾਚਉ ਤਤ ਬਰਾਤੀ[੨] ॥ ਰਾਮਰਾਇ ਸਿਉ ਭਾਵਰਿ[੩] ਲੈਹਉ ਆਤਮ ਤਿਹ ਰੰਗਿ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ[੪] ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ਰਹਾਉ॥ ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡ ਭਾਗ ਹਮਾਰਾ ॥੨॥ ਸੁਰਿਨਰ ਮੁਨਿਜਨ ਕਉਤਕ ਆਏ,ਕੋਟ ਤੇਤੀਸ ਉਜਾਨਾ[੫]॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥੨॥੨੪॥

---

੧.ਸਰੀਰ ਦੀ ਮਟਕੀ ਬਣਾ ਕੇ ਹਿਰਦੇ ਨੂੰ ਰੰਗਾਂ।੨.ਜਾਂਞੀ । ੩.ਲਾਵਾਂ।੪.ਸਜ ਵਿਆਹੀ ਸਹੇਲੀਓ।੫.ਵਿਬਾਨਾਂ ਤੇ ਚੜ੍ਹਣ ਵਾਲੇ ਦੇਵਤੇ।

ਆਸਾ ਮਹਲਾ ੧ [੩੫੧]

ਕਰਿ ਕਿਰਪਾ ਅਪਨੈ ਘਰਿ ਆਇਆ ॥ ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥ ਗਾਵਹੁ ਗਾਵਹੁ ਕਾਮਣੀ[1] ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ਰਹਾਉ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ[2] ਰਵਿਆ ਹੈ, ਆਪੁ ਗਇਆ ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ,ਹੋਰਨਿ[3] ਕਾਰਜੁ ਨ ਹੋਈ॥ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ,ਗੁਰਮੁਖਿ ਬੂਝੈ ਕੋਈ ॥ ੩॥ ਭਨਤਿ[4] ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥ ਜਿਸਨੋ ਨਦਰਿ ਕਰੇ, ਸਾ ਸੋਹਾਗਣਿ ਹੋਇ ॥੪॥੧੦॥

(ਬਿਲਾਵਲੁ ਮਹਲਾ ੫ ਛੰਤ) [੮੪੫-੪੬]

ਸਾਹਾ ਅਟਲੁ ਗਣਿਆ, ਪੂਰਨ ਸੰਜੋਗੋ ਰਾਮ ॥ ਸੁਖਹ ਸਮੂਹ ਭਇਆ,ਗਇਆ ਵਿਜੋਗੋ ਰਾਮ ॥ ਮਿਲਿ ਸੰਤ ਆਏ, ਪ੍ਰਭ ਧਿਆਏ, ਬਣੇ ਅਚਰਜ ਜਾਞੀਆਂ ॥ ਮਿਲਿ ਇਕਤ੍ਰ ਹੋਏ ਸਹਜਿ ਢੋਏ, ਮਨਿ ਪ੍ਰੀਤਿ ਉਪਜੀ ਮਾਞੀਆ ॥ ਮਿਲਿ ਜੋਤਿ ਜੋਤੀ[5]ਓਤਿ ਪੋਤੀ, ਹਰਿਨਾਮੁ ਸਭਿ ਰਸ ਭੋਗੋ ॥ ਬਿਨਵੰਤਿ ਨਾਨਕ ਸਭ ਸੰਤਾਂ ਮੇਲੀ ਪ੍ਰਭੁ ਕਰਣ ਕਾਰਣ ਜੋਗੋ ॥੩॥

ਪਉੜੀ (ਸਿਰੀ ਰਾਗ ਕੀ ਵਾਰ [੯੧]

ਕੀਤਾ ਲੋੜੀਐ ਕੰਮੁ, ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ, ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ, ਅਲਖੁ ਪ੍ਰਭੁ ਲਾਖੀਐ ॥੨੦॥

ਸਲੋਕ ਮ: ੫ ॥ ਉਸਤਤਿ ਨਿੰਦਾ ਨਾਨਕ ਜੀ, ਮੈ ਹਭ ਵੰਞਾਈ, ਛੋੜਿਆ ਹਭੁ ਕਿਝੁ ਤਿਆਗੀ ॥
ਹਭੇ ਸਾਕ ਕੂੜਾਵੇ ਡਿਠੇ, ਤਉ ਪਲੈ ਤੈਡੈ ਲਾਗੀ ॥੧॥੧੪॥ [੯੬੩]

੧. ਇਸਤਰੀਓ, ਸਖੀਓ, ੨. ਗੁਰ ਮੰਤਰ । ੩. ਹੋਰਨਾਂ ਰਾਹੀਂ । ੪. ਕਹਿੰਦਾ ਹੈ । ੫. ਤਾਣੇ ਪੇਟੇ ਵਾਂਗ ।

ਸੂਹੀ ਮਹਲਾ ੪ [੭੭੩-੭੪]

ਹਰਿ ਪਹਿਲੜੀ ਲਾਵ,ਪਰਵਿਰਤੀ[1] ਕਰਮ ਦ੍ਰਿੜਾਇਆ ਬਲਿਰਾਮ ਜੀਉ॥ਬਾਣੀ ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ, ਸਿਮ੍ਰਿਤਿ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ ॥ ਸਹਜ ਅਨੰਦੁ ਹੋਆ ਵਡਭਾਗੀ,ਮਨਿ ਹਰਿ ਹਰਿ ਮੀਠਾ ਲਾਇਆ॥ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥੧॥

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ ॥ ਨਿਰਭਉ ਭੈ ਮਨੁ ਹੋਇ, ਹਉਮੈ ਮੈਲੁ ਗਵਾਇਆ ਬਲਿਰਾਮੁ ਜੀਉ॥ ਨਿਰਮਲੁ ਭਉ ਪਾਇਆ, ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥ ਹਰਿ ਆਤਮਰਾਮੁ[2] ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ, ਅਨਹਦ ਸਬਦ ਵਜਾਏ ॥੨॥

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥ ਸੰਤ ਜਨਾ ਹਰਿ ਮੇਲੁ,ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ ॥ ਨਿਰਮਲੁ ਹਰਿ ਪਾਇਆ, ਹਰਿ ਗੁਣ ਗਾਇਆ,ਮੁਖਿ ਬੋਲੀ ਹਰਿ ਬਾਣੀ॥ਸੰਤ ਜਨਾ ਵਡਭਾਗੀ ਪਾਇਆ,ਹਰਿ ਕਥੀਐ ਅਕਥ ਕਹਾਣੀ॥ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ, ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ,ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ, ਹਰਿ ਪਾਇਆ ਬਲਿਰਾਮ ਜੀਉ ॥ ਗੁਰਮੁਖਿ[3] ਮਿਲਿਆ ਸੁਭਾਇ,ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ ॥ ਹਰਿ ਮੀਠਾ ਲਾਇਆ, ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ, ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ, ਕਾਜੁ ਰਚਾਇਆ, ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

---

੧. ਸੰਸਾਰਕ ਕੰਮਾਂ ਵਿਚ ਪੈਣਾ । ੨. ਵਿਆਪਕ ਪ੍ਰਭੂ । ੩. ਸਤਿਗੁਰੂ ਰਾਹੀਂ ।

ਬਿਲਾਵਲੁ ਮਹਲਾ ੫ [੮੪੬]

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥ ਅਨਹਦ ਬਾਜਿਤ੍ਰਾ[1] ਤਿਸੁ ਧੁਨਿ ਦਰਬਾਰਾ ਰਾਮ ॥ ਆਨੰਦ ਅਨਦਿਨੁ ਵਜਹਿ ਵਾਜੇ, ਦਿਨਸੁ ਰੈਣਿ ਉਮਾਹਾ ॥ ਤਹ ਰੋਗ ਸੋਗ ਨ ਦੂਖੁ ਬਿਆਪੈ, ਜਨਮ ਮਰਣੁ ਨ ਤਾਹਾ ॥ ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ, ਭਗਤਿ ਭਰੇ ਭੰਡਾਰਾ ॥ ਬਿਨਵੰਤਿ ਨਾਨਕ ਬਲਿਹਾਰਿ ਵੰਞਾ, ਪਾਰਬ੍ਰਹਮ ਪ੍ਰਾਨ ਅਧਾਰਾ ॥੧॥

ਸੁਣਿ ਸਖੀਅ ਸਹੇਲੜੀਹੋ, ਮਿਲਿ ਮੰਗਲੁ ਗਾਵਹ ਰਾਮ ॥ ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ॥ਕਰਿ ਪ੍ਰੇਮੁ ਰਾਵਹ ਤਿਸੈ ਭਾਵਹ, ਇਕ ਨਿਮਖ ਪਲਕ ਨ ਤਿਆਗੀਐ ॥ ਗਹਿ ਕੰਠਿ ਲਾਈਐ ਨਹ ਲਜਾਈਐ, ਚਰਨ ਰਜ ਮਨੁ ਪਾਗੀਐ[2]॥ ਭਗਤਿ ਠਗਉਰੀ ਪਾਇ ਮੋਹਹ, ਅਨਤ ਕਤਹੂ ਨ ਧਾਵਹ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ, ਅਮਰ ਪਦਵੀ ਪਾਵਹ ॥੨॥

ਬਿਸਮਨ ਬਿਸਮ ਭਈ, ਪੇਖਿ ਗੁਣ ਅਬਿਨਾਸੀ ਰਾਮ ॥ ਕਰੁ ਗਹਿ ਭੁਜਾ ਗਹੀ, ਕਟਿ ਜਮ ਕੀ ਫਾਸੀ ਰਾਮ ॥ ਗਹਿ ਭੁਜਾ ਲੀਨੀ, ਦਾਸਿ ਕੀਨ੍ਹੀ, [3]ਅੰਕੁਰਿ ਉਦੋਤੁ ਜਣਾਇਆ ॥ ਮਲਨ ਮੋਹ ਬਿਕਾਰ ਨਾਠੇ, ਦਿਵਸ ਨਿਰਮਲ ਆਇਆ ॥ ਦ੍ਰਿਸਟਿ ਧਾਰੀ ਮਨਿ ਪਿਆਰੀ, ਮਹਾ ਦੁਰਮਤਿ ਨਾਸੀ ॥ ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ ॥੩॥

(ਬਿਹਾਗੜਾ ਮਹਲਾ ੫ ਘਰੁ ੨) [੫੪੪]

ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ॥ ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ ॥ ਹਰਿ ਕੰਤ ਅਨੰਤ ਦਇਆਲ ਸ੍ਰੀਧਰ,ਗੋਬਿੰਦ ਪਤਿਤ ਉਧਾਰਣੋ ॥ ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ, ਭੈ ਸਿੰਧੁ ਸਾਗਰ ਤਾਰਣੋ ॥ ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ॥ ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ, ਸਦਾ ਕੇਲ ਕਰੰਦਾ ॥੪॥੧॥੪॥

---

੧. ਵਜਦੇ । ੨. ਇਸ਼ਨਾਨ ਕਰਵਾਈਏ । ੩. ਭਾਗਾਂ ਦੇ ਅੰਗੂਰ ਫੁਟਣ ਦੀਆਂ ਨਿਸ਼ਾਨੀਆਂ ਪਰਗਟ ਹੋ ਉਠੀਆਂ ।

ਸਿਰੀ ਰਾਗੁ ਮਹਲਾ ੪ ਘਰੁ ੨ ਛੰਤ [੭੮-੭੯]

ਮੁੰਧ[੧] ਇਆਣੀ ਪੇਈਅੜੇ[੨] ਕਿਉ ਕਰਿ ਹਰਿ ਦਰਸਨੁ ਪਿਖੈ[੩] ॥ ਹਰਿ ਹਰਿ ਅਪਨੀ ਕਿਰਪਾ ਕਰੇ, ਗੁਰਮੁਖਿ [੪]ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ,ਗੁਰਮੁਖਿ ਹਰਿ ਹਰਿ ਸਦਾ ਧਿਆਏ॥ਸਹੀਆ[੫] ਵਿਚਿ ਫਿਰੈ ਸੁਹੇਲੀ,ਹਰਿ ਦਰਗਹ ਬਾਹ ਲੁਡਾਏ ॥ ਲੇਖਾ ਧਰਮ ਰਾਏ ਕੀ ਬਾਕੀ,ਜਪਿ ਹਰਿ ਹਰਿ ਨਾਮੁ ਕਿਰਖੈ[੬] ॥ ਮੁੰਧ ਇਆਣੀ ਪੇਈਅੜੈ, ਗੁਰਮੁਖਿ ਹਰਿ ਦਰਸਨੁ ਦਿਖੈ[੩] ॥੧॥

ਵੀਆਹੁ ਹੋਆ ਮੇਰੇ ਬਾਬੁਲਾ[੭], ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ [੮]ਪ੍ਰਚੰਡੁ ਬਲਾਇਆ॥ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ[੯],ਹਰਿ ਰਤਨੁ ਪਦਾਰਥੁ ਲਾਧਾ॥ ਹਉਮੈ ਰੋਗੁ ਗਇਆ,ਦੂਖੁ ਲਾਥਾ,ਆਪੁ ਆਪੈ ਗੁਰਮਤਿ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ[੭],ਗੁਰਮੁਖੇ ਹਰਿ ਪਾਇਆ ॥੨॥

ਹਰਿ ਸਤਿ ਸਤੇ ਮੇਰੇ ਬਾਬੁਲਾ, ਹਰਿ ਜਨ ਮਿਲਿ ਜੰਞ ਸੁਹੰਦੀ ॥ ਪੇਵਕੜੈ ਹਰਿ ਜਪਿ ਸੁਹੇਲੀ, ਵਿਚਿ ਸਾਹੁਰੜੈ ਖਰੀ ਸੋਹੰਦੀ ॥ ਸਾਹੁਰੜੈ ਵਿਚਿ ਖਰੀ ਸੋਹੰਦੀ, ਜਿਨਿ ਪੇਵਕੜੈ ਨਾਮੁ ਸਮਾਲਿਆ ॥ ਸਭੁ ਸਫਲਿਓ ਜਨਮੁ ਤਿਨਾ ਦਾ, ਗੁਰਮੁਖਿ ਜਿਨਾਮਨੁ ਜਿਣਿ ਪਾਸਾ ਢਾਲਿਆ ॥ ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥ ਹਰਿ ਸਤਿ ਸਤਿ ਮੇਰੇ ਬਾਬੋਲਾ, ਹਰਿਜਨ ਮਿਲਿ ਜੰਞ ਸੋਹੰਦੀ ॥੩॥

ਹਰਿ ਪ੍ਰਭ ਮੇਰੇ ਬਾਬੁਲਾ, ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ,ਹਰਿ ਸੋਭਾ ਦੇਵਹੁ, ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜੁ ਸੁਹੇਲਾ, ਗੁਰਿ ਸਤਿਗੁਰਿ ਦਾਨੁ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ, ਇਹੁ ਦਾਨੁ ਨ ਰਲੈ ਰਲਾਇਆ ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ, ਸੁ ਕੂੜੁ ਅਹੰਕਾਰੁ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ, ਹਰਿ ਦੇਵਹੁ ਦਾਨ ਮੈ ਦਾਜੋ ॥੪॥

---

੧. ਇਸਤਰੀ । ੨. ਪੇਕੇ । ੩, ਦੇਖੇ । ੪. ਸਹੁਰੇ (ਪ੍ਰਲੋਕ) ਵਿਚ ਕੰਮ ਆਉਣ ਵਾਲੇ ਕੰਮ ਸਿਖਦੀ ਹੈ । ੫. ਸਤਸੰਗੀਆਂ । ੬. ਕੱਟਦੀ ਹੈ (ਧਰਮਰਾਇ ਦੇ ਲੇਖਿਆਂ ਨੂੰ) । ੭. ਪਿਤਾ ਜੀ । ੮. ਬਹੁਤ ਜ਼ੋਰਾਂ ਵਿਚ ਬਾਲਿਆ । ੯. ਮਿਟਾਇਆ ।

ਹਰਿ ਰਾਮ ਰਾਮ ਮੇਰੇ ਬਾਬੋਲਾ,ਪਿਰ ਮਿਲਿ ਧਨ ਵੇਲ ਵਧੰਦੀ ॥ ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥ ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ, ਨਿਤ ਦੇਵੈ ਚੜੈ ਸਵਾਇਆ ॥ ਨਾਨਕ ਸੰਤ ਸੰਤ ਹਰਿ ਏਕੋ, ਜਪਿ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ, ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥

(ਬਿਹਾਗੜਾ ਮਹਲਾ ੫) [੫੪੫]

ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥ ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ॥ ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥ ਹਰਿ ਲਾਭੁ ਪਾਇਆ ਆਪੁ ਮਿਟਾਇਆ, ਮਿਲੇ ਚਿਰੀ ਵਿਛੁੰਨਿਆ ॥ ਗਹਿ ਭੁਜਾ ਲੀਨੇ ਦਇਆ ਕੀਨੑੇ, ਪ੍ਰਭ ਏਕ ਅਗਮ ਅਪਾਰੋ ॥ ਬਿਨਵੰਤਿ ਨਾਨਕ ਸਦਾ ਨਿਰਮਲ, ਸਚੁ ਸਬਦੁ ਰੁਣਝੁਣਕਾਰੋ ॥੨॥

ਰਾਗੁ ਆਸਾ ਮਹਲਾ ੫ ਛੰਤ ਘਰੁ ੧ [੪੫੨]

ਅਨਦੋ ਅਨਦੁ ਘਣਾ,ਮੈ ਸੋ ਪ੍ਰਭੁ ਡੀਠਾ ਰਾਮ ॥ ਚਾਖਿਅੜਾ ਚਾਖਿਅੜਾ,ਮੈ ਹਰਿ ਰਸੁ ਮੀਠਾ ਰਾਮ ॥ ਹਰਿ ਰਸੁ ਮੀਠਾ ਮਨ ਮਹਿ ਵੂਠਾ, ਸਤਿਗੁਰੁ ਤੂਠਾ ਸਹਜੁ ਭਇਆ ॥ ਗ੍ਰਿਹੁ ਵਸਿ ਆਇਆ, ਮੰਗਲੁ ਗਾਇਆ, ਪੰਚ ਦੁਸਟ ਓਇ ਭਾਗਿ ਗਇਆ ॥ ਸੀਤਲ ਆਘਾਣੇ, ਅੰਮ੍ਰਿਤ ਬਾਣੇ, ਸਾਜਨ ਸੰਤ ਬਸੀਠਾ[1] ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ, ਸੋ ਪ੍ਰਭੁ ਨੈਣੀ ਡੀਠਾ ॥੧॥

(ਬਿਲਾਵਲੁ ਮਹਲਾ ੫ ਛੰਤ) [੮੪੬]

ਭਵਨੁ ਸੁਹਾਵੜਾ,ਧਰਤਿ ਸਭਾਗੀ ਰਾਮ ॥ ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥ ਗੁਰ ਚਰਣ ਲਾਗੀ, ਸਹਜਿ ਜਾਗੀ, ਸਗਲ ਇਛਾ ਪੁੰਨੀਆ ॥ ਮੇਰੀ ਆਸ ਪੂਰੀ ਸੰਤ ਧੂਰੀ, ਹਰਿ ਮਿਲੇ ਕੰਤ ਵਿਛੁੰਨਿਆ ॥ ਆਨੰਦ ਅਨਦਿਨੁ ਵਜਹਿ ਵਾਜੇ,ਅਹੰ ਮਤਿ ਮਨ ਕੀ ਤਿਆਗੀ ॥ ਬਿਨਵੰਤਿ ਨਾਨਕ ਸਰਣਿ ਸੁਆਮੀ, ਸੰਤ ਸੰਗਿ ਲਿਵ ਲਾਗੀ ॥੪॥੧॥

੧. ਵਿਚੋਲਾ ।

ਆਸਾ ਮਹਲਾ ੩ ਘਰੁ ੧ [੪੩੯-੪੦]

ਹਮ ਘਰੇ ਸਾਚਾ ਸੋਹਿਲਾ, ਸਾਚੈ ਸਬਦਿ ਸੁਹਾਇਆ ਰਾਮ ॥ ਧਨ ਪਿਰ ਮੇਲੁ ਭਇਆ, ਪ੍ਰਭਿ ਆਪਿ ਮਿਲਾਇਆ ਰਾਮ ॥ ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ, ਕਾਮਣਿ[1] ਸਹਜੇ ਮਾਤੀ ॥ ਗੁਰ ਸਬਦਿ ਸੀਗਾਰੀ ਸਚਿ ਸਵਾਰੀ, ਸਦਾ ਰਾਵੇ ਰੰਗਿ ਰਾਤੀ ॥ ਆਪੁ ਗਵਾਏ ਹਰਿ ਵਰੁ ਪਾਏ, ਤਾ ਹਰਿ ਰਸੁ ਮੰਨਿ ਵਸਾਇਆ ॥ ਕਹੁ ਨਾਨਕ ਗੁਰ ਸਬਦਿ ਸਵਾਰੀ, ਸਫਲਿਓ ਜਨਮੁ ਸਬਾਇਆ[2] ॥੧॥

ਦੂਜੜੈ[3] ਕਾਮਣਿ ਭਰਮਿ ਭੁਲੀ, ਹਰਿ ਵਰੁ ਨ ਪਾਏ ਰਾਮ ॥ ਕਾਮਣਿ ਗੁਣੁ ਨਾਹੀ, ਬਿਰਥਾ ਜਨਮੁ ਗਵਾਏ ਰਾਮ ॥ ਬਿਰਥਾ ਜਨਮੁ ਗਵਾਏ, ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥ ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ, ਤਾ ਪਿਰੁ ਮਿਲਿਆ ਹਦੂਰੇ ॥ ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ, ਸਚੈ ਸਬਦਿ ਸੁਭਾਏ ॥ ਨਾਨਕ ਵਿਣੁ ਨਾਵੈ ਕਾਮਣਿ[1] ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥੨॥

ਪਿਰੁ ਸੰਗਿ ਕਾਮਣਿ ਜਾਣਿਆ, ਗੁਰਿ ਮੇਲਿ ਮਿਲਾਈ ਰਾਮ ॥ ਅੰਤਰਿ[4] ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ ॥ ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ, ਸਹਜੇ ਹਰਿ ਰਸੁ ਚਾਖਿਆ ॥ ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ, ਸਚੈ ਸਬਦਿ ਸੁਭਾਖਿਆ[5] ॥ ਪੜਿ ਪੜਿ ਪੰਡਿਤ ਮੋਨੀ ਥਾਕੇ, ਭੇਖੀ ਮੁਕਤਿ ਨ ਪਾਈ ॥ ਨਾਨਕ ਬਿਨੁ ਭਗਤੀ ਜਗੁ ਬਉਰਾਨਾ, ਸਚੈ ਸਬਦਿ ਮਿਲਾਈ ॥੩॥

ਸਾਧਨ[1] ਮਨਿ ਅਨਦੁ ਭਇਆ, ਹਰਿ ਜੀਉ ਮੇਲਿ ਪਿਆਰੇ ਰਾਮ ॥ ਸਾਧਨ ਹਰਿ ਕੈ ਰਸਿ ਰਸੀ, ਗੁਰ ਕੈ ਸਬਦਿ ਅਪਾਰੇ ਰਾਮ ॥ ਸਬਦਿ ਅਪਾਰੇ ਮਿਲੇ ਪਿਆਰੇ, ਸਦਾ ਗੁਣ ਸਾਰੇ ਮਨਿ ਵਸੇ ॥ ਸੇਜ ਸੁਹਾਵੀ ਜਾ ਪਿਰਿ ਰਾਵੀ,ਮਿਲਿ ਪ੍ਰੀਤਮ ਅਵਗਣ ਨਸੇ ॥ ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥ ਨਾਨਕ ਨਾਮਿ ਰਤੇ ਸਦਾ ਅਨਦੁ ਹੈ, ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥

ਸਲੋਕ ॥ ਕਰੁ ਗਹਿ ਲੀਨੀ ਸਾਜਨਹਿ, ਜਨਮ ਜਨਮ ਕੇ ਮੀਤ ॥
ਚਰਨਹਿ ਦਾਸੀ ਕਰਿ ਲਈ, ਨਾਨਕ ਪ੍ਰਭ ਹਿਤ ਚੀਤ ॥੨॥ [੯੨੮]

---

੧. ਇਸਤਰੀ । ੨. ਸਾਰਾ । ੩. ਦਵੈਤਾ ਭਾਵ ਵਿਚ । ੪. ਅੰਦਰੋਂ । ੫. ਸ਼ੁਭ ਗੱਲਾਂ ਕਹਿੰਦੀ ਹੈ ।

# ਚਰਨ ਕਮਲ ਸੰਗਿ ਲਾਗੀ ਡੋਰੀ

ਸਲੋਕ ॥ ਕਬੀਰ ਸੁਰਗ ਨਰਕ ਤੇ ਮੈ ਰਹਿਓ, ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ, ਰਹਉ ਅੰਤਿ ਅਰੁ ਆਦਿ ॥੧੨੦॥ [੧੩੭੦]

ਸਲੋਕ ॥ ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥੧੨੧॥ [੧੩੭੦]

ਕਬਿੱਤ (ਭਾਈ ਗੁਰਦਾਸ ਜੀ)

ਚਰਨ ਕਮਲ ਕੋ ਮਹਾਤਮ ਅਗਾਧ ਬੋਧ, ਅਤਿ ਅਸਚਰਜ ਮੈ ਨਮੋ ਨਮੋ ਨਮ ਹੈ ॥
ਕੋਮਲ ਕੋਮਲਤਾ ਔ, ਸੀਤਲ ਸੀਤਲਤਾ ਕੈ, ਬਾਸਨਾ ਸੁਬਾਸ ਤਾਸ, ਦੁਤੀਆ ਨ ਸਮ ਹੈ ॥
ਸਹਜ ਸਮਾਧਿ ਨਿਜ ਆਸਨ ਸਿੰਘਾਸਨ, ਸ੍ਵਾਦ ਬਿਸਮਾਦ ਰਸ ਗੰਮਤਾ ਅਗਮ ਹੈ ॥
ਰੂਪ ਕੈ ਅਨੂਪ ਰੂਪ ਮਨ ਮਨਸਾ ਥਕਤ, ਅਕਥ ਕਥਾ ਬਿਨੋਦ[1] ਬਿਸਮੈ ਬਿਸਮ ਹੈ ॥੪੬॥੮੦॥

ਕਬਿੱਤ (ਭਾਈ ਗੁਰਦਾਸ ਜੀ)

ਚਰਨ ਕਮਲ ਰਜ ਮਜਨ ਕੈ ਦਿਬਿ ਦੇਹ, ਮਹਾ ਮਲ[2] ਮੂਤ੍ਰਧਾਰੀ ਨਿਰੰਕਾਰੀ ਕੀਨੇ ਹੈਂ ॥
ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ, [3]ਤ੍ਰਿਗੁਨ ਅਤੀਤ ਚੀਤ ਆਪਾ ਆਪ ਚੀਨੇ ਹੈਂ ॥
ਚਰਨ ਕਮਲ ਨਿਜ ਆਸਨ ਸਿੰਘਾਸਨ ਕੈ, ਤ੍ਰਿਭਵਨ ਔ ਤ੍ਰਿਕਾਲ ਗੰਮਿਤਾ[4] ਪ੍ਰਬੀਨੇ ਹੈਂ ॥
ਚਰਨ ਕਮਲ ਰਸ ਗੰਧ ਰੂਪ ਸੀਤਲਤਾ, ਦੁਤੀਆ ਨਾਸਤ ਏਕ ਟੇਕ ਲਿਵ ਲੀਨੇ ਹੈਂ ॥੩੩੮॥

ਬਿਸਰਤ ਨਾਹਿ......ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥ [ਅੰਮ੍ਰਿਤ ਕੀਰਤਨ, ਸਫ਼ਾ ੫੨੮
ਨੇਤ੍ਰ ਪੁਨੀਤ......ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਧਿਓ ਪਾਲ ॥ [ਅੰਮ੍ਰਿਤ ਕੀਰਤਨ, ਸਫ਼ਾ ੭੨

---

੧. ਅਨੰਦ । ੨. ਅਸ਼ੁਧ । ੩. ਤਿੰਨਾਂ ਗੁਣਾਂ ਤੋਂ ਰਹਿਤ । ੪. ਪਹੁੰਚ ।

ਕਬਿੱਤ (ਭਾਈ ਗੁਰਦਾਸ ਜੀ)

ਸਤਿਗੁਰੁ ਚਰਨ ਕਮਲ ਮਕਰੰਦ[1] ਰਜ[2], ਲੁਭਤ[3] ਹ੍ਵੈ ਮਨ, ਮਧੁਕਰ[4] ਲਪਟਾਨੇ ਹੈ।
ਅੰਮ੍ਰਿਤ ਨਿਧਾਨ ਪਾਨ, ਅਹਿਨਿਸਿ ਰਸਿਕ[5] ਹ੍ਵੈ,ਅਤਿ ਉਨਮਤਿ[6], ਆਨ[7] ਗਜਾਨ ਬਿਸਰਾਨੇ ਹੈ।
ਸਹਜ ਸਨੇਹ[8] ਗਹ,[9] ਬਿਸਮ ਬਿਦੇਹ[10] ਰੂਪ,ਸ੍ਵਾਂਤਿ ਬੂੰਦ ਗਤਿ[11] ਸੀਪ[12]ਸੰਪਟ[13] ਸਮਾਨੇ ਹੈ।
ਚਰਨ ਸਰਨਿ, ਸੁਖ ਸਾਗਰ ਕਟਾਛ[14] ਕਰਿ, ਮੁਕਤਾ[15] ਮਹਾਂਤ[16] ਹ੍ਵੈ ਅਨੂਪ ਰੂਪ ਠਾਨੇ ਹੈ ॥੪੨੯॥

ਕਬਿੱਤ (ਭਾਈ ਗੁਰਦਾਸ ਜੀ)

ਚਰਨ ਕਮਲ ਮਕਰੰਦ[1] ਰਸ ਲੁਭਤ ਹ੍ਵੈ, ਨਿਜ ਘਰ ਸਹਜ ਸਮਾਧ ਲਿਵ ਲਾਗੀ ਹੈ।
ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ, ਗੁਰਮਤਿ ਰਿਦੇ ਜਗਮਗ ਜੋਤਿ ਜਾਗੀ ਹੈ।
ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ, ਅੰਮ੍ਰਿਤ ਨਿਧਾਨ ਪਾਨ ਦੁਰਮਤਿ ਭਾਗੀ ਹੈ।
ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ, ਮਾਯਾ ਮੈ ਉਦਾਸ ਬਾਸ, ਬਿਰਲੋ ਬੈਰਾਗੀ ਹੈ ॥੩੪॥੬੮॥

ਕਬਿੱਤ (ਭਾਈ ਗੁਰਦਾਸ ਜੀ)

ਚਰਨ ਕਮਲ ਰਜ[17] ਮਸਤਕਿ ਲੇਪਨ[18] ਕੈ, ਭਰਮ ਕਰਮ ਲੇਖ ਸਯਾਮਤਾ[19] ਮਿਟਾਈ ਹੈ।
ਚਰਨ ਕਮਲ ਚਰਨਾਮ੍ਰਿਤ ਮਲੀਨ ਮਨਿ[20] ਕਰ ਨਿਰਮਲ ਦੂਤ ਦੁਬਿਧਾ ਮਿਟਾਈ ਹੈ।
ਚਰਨ ਕਮਲ ਸੁਖ ਸੰਪਟ ਸਹਜ ਘਰ, ਨਿਹਚਲ ਮਤਿ ਏਕ ਟੇਕ ਠਹਿਰਾਈ ਹੈ।
ਚਰਨ ਕਮਲ ਗੁਰੂ ਮਹਿਮਾ ਅਗਾਧਿ ਬੋਧਿ, ਸਰਬ ਨਿਧਾਨ ਔ ਸਕਲ ਫਲਦਾਈ ਹੈ ॥੩੩੭॥

---

੧. ਫੁੱਲਾਂ ਦਾ ਰਸ, ਅੰਮ੍ਰਿਤ। ੨. ਧੂੜੀ। ੩. ਮੋਹੇ ਹੋਏ। ੪. ਭੌਰਾ। ੫. ਰਸੀਏ। ੬. ਬਾਵਲੇ ਹੋਏ। ੭ ਹੋਰ। ੮. ਪ੍ਰੇਮ। ੯. ਪਾਕੇ। ੧੦. ਦੇਹ ਰਹਿਤ। ੧੧. ਵਾਂਗ। ੧੨.ਸਿੱਪੀ। ੧੩. ਡੱਬਾ (ਜਿਵੇਂ ਸਿੱਪੀ ਸ੍ਵਾਂਤੀ ਬੂੰਦ) ਨੂੰ ਪਾਕੇ ਆਪਣੇ ਡੱਬੇ ਵਿਚ ਗੁਪਤ ਹੋ ਜਾਂਦੀ ਹੈ, ਇਵੇਂ ਹੀ ਸਿੱਖ ਸਤਿਗੁਰ ਸਚੇ ਪਾਤਿਸ਼ਾਹ ਦਾ ਸਹਿਜ ਪ੍ਰੇਮ ਪਾਕੇ ਗੁਪਤ ਹੋ ਜਾਂਦਾ ਹੈ। ੧੪. ਪ੍ਰੇਮ ਵਾਲਾ ਅੱਖ ਦਾ ਮਟੱਕਾ। ੧੫. ਮੋਤੀ,(ਜਿਵੇਂ ਸ੍ਵਾਂਤੀ ਬੂੰਦ ਸਿੱਪੀ ਨੂੰ ਮੋਤੀ ਬਣਾ ਦਿੰਦੀ ਹੈ ਇਵੇਂ ਸਤਿਗੁਰੂ ਦੀ ਇਕ ਪ੍ਰੇਮ-ਝਾਕਣੀ ਸਿੱਖ ਨੂੰ ਸੱਚਾ ਮੋਤੀ ਬਣਾ ਦਿੰਦੀ ਹੈ)। ੧੬. ਵੱਡਾ। ੧੭. ਧੂੜੀ। ੧੮. ਮਲ ਕੇ। ੧੯. ਕਾਲਖ। ੨੦. ਬੁੱਧੀ।

ਕਬਿੱਤ (ਭਾਈ ਗੁਰਦਾਸ ਜੀ)

ਸਕਲ ਸੁਗੰਧਤਾ ਮਿਲਤ ਅਰਗਜਾ[1] ਹੋਤ, [2]ਕੋਟਿ ਅਰਗਜਾ ਮਿਲ ਬਿਸਮ ਸੁਬਾਸ ਕੈ।
ਸਕਲ ਅਨੂਪ ਰੂਪ ਕਮਲ ਬਿਖੈ ਸਮਾਤ, ਹੇਰਤ ਹਿਰਾਤ ਕੋਟਿ ਕਮਲਾ ਪ੍ਰਗਾਸ ਕੈ।
ਸਰਬ ਨਿਧਾਨ ਮਿਲ ਪਰਮ ਨਿਧਾਨ ਭਏ, ਕੋਟਿਕ ਨਿਧਾਨ ਹੁਇ ਚਕਿਤ[3] ਬਿਲਾਸ[4] ਕੈ।
ਚਰਨ ਕਮਲ ਗੁਰੁ ਮਹਿਮਾ ਅਗਾਧ ਬੋਧ, ਗੁਰੁ ਸਿਖ ਮਧੁਕਰ[5] ਅਨਭੈ[6] ਅਭਯਾਸ ਕੈ ॥੩੨॥੬੬॥

ਕਬਿੱਤ (ਭਾਈ ਗੁਰਦਾਸ ਜੀ)

ਜਬ ਤੇ ਪਰਮ[7] ਗੁਰ ਚਰਨ ਸਰਨਿ ਆਇ, ਚਰਨਿ ਸਰਨਿ ਲਿਵ ਸਕਲ[8] ਸੰਸਾਰ ਹੈ।
ਚਰਨ ਕਮਲ ਮਕਰੰਦ[9] ਚਰਨਾਮ੍ਰਿਤ[10] ਕੈ, ਚਾਹਿਤ ਚਰਨ ਰੇਨ ਸਕਲ ਅਕਾਰ[11] ਹੈ।
ਚਰਨ ਕਮਲ ਸੁਖ ਸੰਪਟ[12] ਸਹਜ ਘਰਿ, ਨਿਹਚਲ ਮਤਿ ਪਰਮਾਰਥ ਬੀਚਾਰ ਹੈ।
ਚਰਨ ਕਮਲ ਗੁਰੁ ਮਹਿਮਾ ਅਗਾਧ ਬੋਧ, ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੈ ॥੨੧੭॥

ਬਿਲਾਵਲੁ ਮਹਲਾ ੫ [੮੦੩-੪]

ਭੂਲੇ ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥੧॥ ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥ ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ਰਹਾਉ॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥ ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥ ਚਰਨ ਕਮਲ ਗੁਰਿ ਆਸ੍ਰਮੁ[13] ਦੀਆ ॥੩॥ ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥

---

੧. ਕਈ ਸੁਗੰਧੀਆਂ ਦਾ ਸੰਗ੍ਰਹਿ। ੨. ਕਰੋੜਾਂ ਹੀ ਅਰਗਜੇ, ਹਰਿ ਜਨ ਦੀ ਵਿਸਮਾਦ ਅਵਸਥਾ ਦੇ ਸਮੇਂ ਉਪਜੀ ਸੁਗੰਧੀ ਦੀ ਬਰਾਬਰੀ ਨਹੀਂ ਕਰ ਸਕਦੇ। ੩. ਅਸਚਰਜ। ੪. ਖੁਸ਼ੀ ਦੇ ਬਚਨ (ਸਤਿਗੁਰਾਂ ਦੇ ਖ਼ੁਸ਼ੀ ਦੇ ਬਚਨ ਸਿੱਖ ਲਈ ਕਰੋੜਾਂ ਖ਼ਜ਼ਾਨਿਆਂ ਤੋਂ ਭੀ ਵਧ ਹਨ। ੫ ਭੌਰੇ ਸਿਖ। ੬. ਸਹਿਜ ਅਨੁਭਵ। ੭. ਵਡੇ। ੮. ਸਾਰਾ। ੯. ਧੂੜੀ, ਫੁੱਲਾਂ ਦਾ ਰਸ। ੧੦. ਚਰਨ ਪਾਹੁਲ। ੧੧. ਸੰਸਾਰ। ੧੨. ਡੱਬਾ। (ਜਿਸ ਵਿਚ ਠਾਕਰ ਰਖੀਦੇ ਹਨ)। ੧੩. ਸਹਾਰਾ।

ਨਟ ਮਹਲਾ ੫ [੯੭੯]

ਚਰਨ ਕਮਲ ਸੰਗਿ ਲਾਗੀ ਡੋਰੀ ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥੧॥ਰਹਾਉ॥ [1]ਅੰਚਲਾ ਗਹਾਇਓ ਜਨ ਅਪੁਨੇ ਕਉ, ਮਨੁ ਬੀਧੋ[2] ਪ੍ਰੇਮ ਕੀ ਖੋਰੀ[3] ॥ ਜਸੁ ਗਾਵਤ ਭਗਤਿ ਰਸੁ ਉਪਜਿਓ, ਮਾਇਆ ਕੀ ਜਾਲੀ[4] ਤੋਰੀ ॥੧॥ ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ ਦਾਸੁ ਅਪੁਨਾ, ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥

(ਸਿਰੀ ਰਾਗ ਕੇ ਛੰਤ ਮਹਲਾ ੫) [੮੦]

ਚਰਨ ਕਮਲ ਸਿਉ ਪ੍ਰੀਤਿ ਰੀਤਿ, ਸੰਤਨ ਮਨਿ ਆਵਏ ਜੀਉ ॥ ਦੁਤੀਆ ਭਾਉ ਬਿਪਰੀਤਿ[5] ਅਨੀਤਿ[6] ਦਾਸਾ ਨਹ ਭਾਵਏ ਜੀਉ ॥ ਦਾਸਾ ਨਹ ਭਾਵਏ ਬਿਨੁ ਦਰਸਾਵਏ, ਇਕੁ ਖਿਨੁ ਧੀਰਜੁ ਕਿਉ ਕਰੈ ॥ ਨਾਮ ਬਿਹੂਨਾ,ਤਨੁ ਮਨੁ ਹੀਨਾ[7], ਜਲ ਬਿਨੁ ਮਛੁਲੀ ਜਿਉ ਮਰੈ ॥ ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ, ਗੁਣ ਸਾਧ ਸੰਗਿ ਮਿਲਿ ਗਾਵਏ ॥ ਨਾਨਕ ਕੇ ਸੁਆਮੀ [8]ਧਾਰਿ ਅਨੁਗ੍ਰਹੁ, ਮਨਿ ਤਨਿ ਅੰਕਿ[9] ਸਮਾਵਏ ॥੧॥

ਸਾਰਗ ਮਹਲਾ ੫ [੧੨੨੫]

ਮਾਈ ਰੀ ਮਨੁ ਮੇਰੋ ਮਤਵਾਰੋ ॥ ਪੇਖਿ ਦਇਆਲ ਅਨਦ ਸੁਖ ਪੂਰਨ, ਹਰਿ ਰਸਿ ਰਪਿਓ[10] ਖੁਮਾਰੋ ॥ ੧॥ਰਹਾਉ॥ ਨਿਰਮਲ ਭਏ ਊਜਲ ਜਸੁ ਗਾਵਤ,ਬਹੁਰਿ ਨ ਹੋਵਤ ਕਾਰੋ ॥ ਚਰਨ ਕਮਲ ਸਿਉ ਡੋਰੀ ਰਾਚੀ, ਭੇਟਿਓ ਪੁਰਖੁ ਅਪਾਰੋ ॥੧॥ ਕਰੁ ਗਹਿ ਲੀਨੇ ਸਰਬਸੁ ਦੀਨੇ, ਦੀਪਕ ਭਇਓ ਉਜਾਰੋ ॥ ਨਾਨਕ ਨਾਮਿ ਰਸਿਕ ਬੈਰਾਗੀ, ਕੁਲਹ ਸਮੂਹਾਂ ਤਾਰੋ ॥੨॥੮੭॥੧੧੦॥

ਮੋਰੀ ਅਹੰ...ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ... [ਅੰਮ੍ਰਿਤ ਕੀਰਤਨ, ਸਫ਼ਾ ੫੩੬

---

੧. ਪੱਲਾ ਫੜਾਇਆ ਹੈ । ੨. ਵਿੰਨ੍ਹਿਆ ਹੋਇਆ । ੩. ਖੁਮਾਰੀ । ੪. ਫਾਹੀ । ੫. ਉਲਟੀ ਪ੍ਰੀਤੀ । ੬. ਨੀਤੀ ਤੋਂ ਉਲਟ,ਭਾਵ ਕੁਕਰਮ । ੭. ਲਿਸਾ, ਮਾੜਾ । ੮. ਕਿਰਪਾ ਕਰੋ । ੯. ਗੋਦ । ੧੦. ਰੰਗਿਓ ।

ਟੋਡੀ ਮਹਲਾ ੫ [੭੧੭]

ਮਾਈ ਚਰਨ ਗੁਰ ਮੀਠੇ ॥ ਵਡੈ ਭਾਗਿ ਦੇਵੈ ਪਰਮੇਸਰੁ, ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥ ਗੁਨ ਗਾਵਤ ਅਚੁਤ[1] ਅਬਿਨਾਸੀ,ਕਾਮ ਕ੍ਰੋਧ ਬਿਨਸੇ ਮਦ ਢੀਠੇ[2] ॥ ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ[3] ॥੧॥ ਬਿਨੁ ਹਰਿ ਭਜਨ ਰੰਗ ਰਸ ਜੇਤੇ, ਸੰਤ ਦਇਆਲ ਜਾਨੇ ਸਭਿ ਝੂਠੇ ॥ ਨਾਮ ਰਤਨੁ ਪਾਇਓ ਜਨ ਨਾਨਕ, ਨਾਮ ਬਿਹੂਨ[4] ਚਲੇ ਸਭਿ ਮੂਠੇ[5] ॥੨॥੮॥੨੭॥

ਸਾਰਗ ਮਹਲਾ ੫ [੧੨੨੫]

ਮਾਈ ਰੀ ਚਰਨਹ ਓਟ ਗਹੀ[6] ॥ ਦਰਸਨੁ ਪੇਖਿ ਮੇਰਾ ਮਨੁ ਮੋਹਿਓ, ਦੁਰਮਤਿ ਜਾਤ ਬਹੀ[7] ॥੧॥ ਰਹਾਉ ॥ ਅਗਹ ਅਗਾਧਿ ਊਚ ਅਬਿਨਾਸੀ, ਕੀਮਤਿ ਜਾਤ ਨ ਕਹੀ ॥ ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ, ਪੂਰਿ ਰਹਿਓ ਸ੍ਰਬ ਮਹੀ ॥੧॥ ਦੀਨ ਦਇਆਲ ਪ੍ਰੀਤਮ ਮਨਮੋਹਨ, ਮਿਲਿ ਸਾਧਹ ਕੀਨੋ ਸਹੀ ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ, [8]ਜਮ ਕੀ ਭੀਰ ਨ ਫਹੀ[8] ॥੨॥੮੬॥੧੦੯॥

ਸਾਰਗ ਮਹਲਾ ੫ [੧੨੨੭]

ਮਾਈ ਰੀ ਮਾਤੀ ਚਰਣ ਸਮੂਹ[9]॥ ਏਕਸੁ ਬਿਨੁ ਹਉ ਆਨ ਨ ਜਾਨਉ, ਦੁਤੀਆ ਭਉ ਸਭ ਲੂਹ[10]॥੧॥ਰਹਾਉ॥ ਤਿਆਗਿ ਗੋਪਾਲ ਅਵਰ ਜੋ ਕਰਣਾ, ਤੇ ਬਿਖਿਆ ਕੇ ਖੂਹ ॥ ਦਰਸ ਪਿਆਸ ਮੇਰਾ ਮਨੁ ਮੋਹਿਓ, ਕਾਢੀ ਨਰਕ ਤੇ ਧੂਹ ॥੧॥ ਸੰਤ ਪ੍ਰਸਾਦਿ ਮਿਲਿਓ ਸੁਖ ਦਾਤਾ, ਬਿਨਸੀ ਹਉਮੈ ਹੂਹ[11] ॥ ਰਾਮ ਰੰਗਿ ਰਾਤੇ ਦਾਸ ਨਾਨਕ, ਮਉਲਿਓ [12]ਮਨੁ ਤਨੁ ਜੂਹ ॥੨॥੯੫॥੧੧੮॥

---

੧. ਅਟਲ । ੨. ਨਾ ਰੁਕਣ ਵਾਲੇ, ਢੀਠ । ੩. ਦੁਖੀ ਹੁੰਦੇ । ੪. ਖਾਲੀ । ੫. ਲੁਟੇ ਗਏ । ੬. ਪਕੜੀ । ੭. ਦੂਰ ਹੋ ਗਈ । ੮. ਜਮਾਂ ਦਾ ਦੁਖ ਨਹੀਂ ਪੋਂਹਦਾ । ੯. ਸਾਰੀ ਦੀ ਸਾਰੀ । ੧੦. ਸਾੜ ਦਿੱਤਾ । ੧੧. ਰੌਲਾ । ੧੨. ਮਨ ਤਨ ਰੂਪੀ ਜੰਗਲ ।

ਦੇਵਗੰਧਾਰੀ ਮਹਲਾ ੫ ਘਰੁ ੨ [੫੨੮]

ਮਾਈ ਗੁਰ ਚਰਣੀ ਚਿਤੁ ਲਾਈਐ ॥ ਪ੍ਰਭੁ ਹੋਇ ਕ੍ਰਿਪਾਲੁ [1]ਕਮਲੁ ਪਰਗਾਸੇ, ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥ ਅੰਤਰਿ ਏਕੋ, ਬਾਹਰਿ ਏਕੋ,ਸਭ ਮਹਿ ਏਕੁ ਸਮਾਈਐ ॥ ਘਟਿ ਅਵਘਟਿ ਰਵਿਆ ਸਭ ਠਾਈ, ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥ ਉਸਤਤਿ ਕਰਹਿ ਸੇਵਕ ਮੁਨਿ ਕੇਤੇ, ਤੇਰਾ ਅੰਤੁ ਨ ਕਤਹੂ ਪਾਈਐ ॥ ਸੁਖਦਾਤੇ ਦੁਖ ਭੰਜਨ ਸੁਆਮੀ, ਜਨ ਨਾਨਕ ਸਦ ਬਲਿ ਜਾਈਐ ॥੨॥੧॥

ਦੇਵਗੰਧਾਰੀ ਮਹਲਾ ੫ [੫੩੧-੩੨]

ਮਾਈ ਪ੍ਰਭ ਕੇ ਚਰਨ ਨਿਹਾਰਉ[2] ॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ[3]॥੧॥ ਰਹਾਉ॥ ਸਾਧੂ ਧੂਰਿ ਲਾਈ ਮੁਖਿ ਮਸਤਕਿ, ਕਾਮ ਕ੍ਰੋਧ ਬਿਖੁ ਜਾਰਉ ॥ ਸਭ ਤੇ ਨੀਚੁ ਆਤਮ ਕਰਿ ਮਾਨਉ, ਮਨ ਮਹਿ ਇਹੁ ਸੁਖੁ ਧਾਰਉ ॥੧॥ ਗੁਨ ਗਾਵਹ ਠਾਕੁਰ ਅਬਿਨਾਸੀ, ਕਲਮਲ[4] ਸਗਲੇ ਝਾਰਉ ॥ ਨਾਮੁ ਨਿਧਾਨੁ ਨਾਨਕ ਦਾਨੁ ਪਾਵਉ, ਕੰਠਿ ਲਾਇ ਉਰਿਧਾਰਉ[5] ॥੨॥੧੯॥

ਮਾਝ ਮਹਲਾ ੫ [੧੦੫]

ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ[6] ॥ ਸਾਂਤਿ ਸੂਖ ਸਹਜ ਧੁਨਿ ਉਪਜੀ, ਸਾਧੂ ਸੰਗਿ ਨਿਵਾਸਾ ਜੀਉ ॥੧॥ ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ, ਕਾਟੀ ਜਮ ਕੀ ਫਾਸਾ ਜੀਉ ॥੨॥ ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ [7]ਤ੍ਰਿਪਤਿ ਅਘਾਇ ਰਹੇ ਜਨ ਤੇਰੇ, ਸਤਿਗੁਰਿ ਕੀਆ ਦਿਲਾਸਾ ਜੀਉ ॥੩॥ ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ, ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥

---

੧.ਹਿਰਦੇ ਦਾ ਕੌਲ ਖਿੜ ਜਾਂਦਾ ਹੈ। ੨.ਦੇਖਾਂ। ੩.ਭੁਲਾਵਾਂ । ੪.ਪਾਪ। ੫.ਹਿਰਦੇ ਵਿਚ ਵਸਾਵਾਂ । ੬. ਚਲੇ ਗਏ । ੭.ਰੱਜ ਗਏ ।

ਰਾਗੁ ਕਲਿਆਨੁ ਮਹਲਾ ੫ ਘਰੁ ੧ [੧੩੨੧]

ਹਮਾਰੈ ਏਹ ਕਿਰਪਾ ਕੀਜੈ ॥ ਅਲਿ[੧] ਮਕਰੰਦ[੨] ਚਰਨ ਕਮਲ ਸਿਉ, ਮਨੁ ਫੇਰਿ ਫੇਰਿ ਰੀਝੈ ॥੧॥ ਰਹਾਉ ॥ ਆਨ ਜਲਾ ਸਿਉ ਕਾਜੁ ਨ ਕਛੂਐ, ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥ ਬਿਨੁ ਮਿਲਬੇ ਨਾਹੀ ਸੰਤੋਖਾ, ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥

ਦੇਵਗੰਧਾਰੀ ੫ [੫੩੧]

ਸਰਬ ਸੁਖਾ ਗੁਰ ਚਰਨਾ ॥ [੩]ਕਲਿਮਲ ਡਾਰਨ ਮਨਹਿ ਸਧਾਰਨ, ਇਹ ਆਸਰ ਮੋਹਿ ਤਰਨਾ ॥੧॥ ਰਹਾਉ ॥ [੪]ਪੂਜਾ ਅਰਚਾ ਸੇਵਾ ਬੰਦਨ, ਇਹੈ ਟਹਲ ਮੋਹਿ ਕਰਨਾ ॥ ਬਿਗਸੈ[੫] ਮਨੁ ਹੋਵੈ ਪਰਗਾਸਾ, ਬਹੁਰਿ ਨ ਗਰਭੈ[੬] ਪਰਨਾ ॥੧॥ ਸਫਲ ਮੂਰਤਿ ਪਰਸਉ ਸੰਤਨ ਕੀ, ਇਹੈ ਧਿਆਨਾ ਧਰਨਾ ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥੨॥੧੬॥

ਸਾਰੰਗ ਮਹਲਾ ੪ [੧੧੯੮-੯੯]

ਗੋਬਿੰਦ ਚਰਨਨ ਕਉ ਬਲਿਹਾਰੀ ॥ ਭਵਜਲੁ ਜਗਤੁ ਨ ਜਾਈ ਤਰਣਾ, ਜਪਿ ਹਰਿ ਹਰਿ ਪਾਰਿ ਉਤਾਰੀ ॥੧॥ਰਹਾਉ॥ ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ, ਸੇਵਾ ਸੁਰਤਿ ਬੀਚਾਰੀ ॥ ਅਨਦਿਨੁ ਰਾਮ ਨਾਮੁ ਜਪਿ ਹਿਰਦੈ, ਸਰਬ ਕਲਾ ਗੁਣਕਾਰੀ ॥੧॥ ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ॥ਮਨਿ ਤਨਿ ਅਲਖ ਅਪਾਰੀ ॥ ਗੁਰ ਕਿਰਪਾਲ ਭਏ ਤਬ ਪਾਇਆ, ਹਿਰਦੈ ਅਲਖੁ ਲਖਾਰੀ ॥੨॥ ਅੰਤਰਿ ਹਰਿ ਨਾਮੁ ਸਰਬ ਧਰਣੀਧਰ, ਸਾਕਤ ਕਉ ਦੂਰਿ ਭਇਆ ਅਹੰਕਾਰੀ ॥ ਤ੍ਰਿਸਨਾ ਜਲਤ ਨ ਕਬਹੂ ਬੂਝਹਿ, ਜੂਐ ਬਾਜੀ ਹਾਰੀ ॥੩॥ ਊਠਤ ਬੈਠਤ ਹਰਿ ਗੁਨ ਗਾਵਹਿ, ਗੁਰਿ ਕਿੰਚਤ ਕਿਰਪਾ ਧਾਰੀ ॥ ਨਾਨਕ ਜਿਨ ਕਉ ਨਦਰਿ ਭਈ ਹੈ, ਤਿਨ ਕੀ ਪੈਜ ਸਵਾਰੀ ॥੪॥੨॥

---

੧. ਭੌਰਾ । ੨. ਫੁਲਾਂ ਦਾ ਸ਼ਹਿਤ । ੩.ਪਾਪ ਦੂਰ ਕਰਨ ਵਾਲੇ ਅਤੇ ਮਨ ਨੂੰ ਆਸਰਾ ਦੇਣ ਵਾਲੇ ਚਰਨ ਹਨ । ੪. ਇਨ੍ਹਾਂ ਚਰਨਾਂ ਦੀ ਸੇਵਾ ਕਰਨੀ ਹੀ ਮੇਰੇ ਲਈ ਪੂਜਾ ਅਰਚਾ ਤੇ ਬੰਦਨਾਂ ਕਰਨੀ ਹੈ । ੫. ਪ੍ਰਸੰਨ ਹੁੰਦਾ ਹੈ । ੬. ਜਨਮ ਮਰਨ ਵਿਚ ।

ਸੋਰਠਿ ਮਹਲਾ ੫ [੬੧੯]

ਸਾਧੂ ਸੰਗਿ ਭਇਆ ਮਨਿ ਉਦਮੁ, ਨਾਮੁ ਰਤਨੁ ਜਸੁ ਗਾਈ ॥ ਮਿਟਿ ਗਈ ਚਿੰਤਾ ਸਿਮਰਿ ਅਨੰਤਾ[1], ਸਾਗਰੁ ਤਰਿਆ ਭਾਈ ॥੧॥ ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ, ਰੋਗਾ ਘਾਣਿ ਮਿਟਾਈ ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ, ਕੀਮਤਿ ਕਹਣੁ ਨ ਜਾਈ ॥ ਨਾਨਕ ਭਗਤ ਭਏ ਅਬਿਨਾਸੀ, ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥

ਸਾਰਗ ਮਹਲਾ ੫ [੧੨੨੨]

ਚਿਤਵਉ ਵਾ ਅਉਸਰੁ ਮਨ ਮਾਹਿ ॥ ਹੋਇ ਇਕਤ੍ਰ ਮਿਲਉ ਸੰਤ ਸਾਜਨ, ਗੁਣ ਗੋਬਿੰਦ ਨਿਤ ਗਾਹਿ ॥੧॥ਰਹਾਉ॥ ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ, ਤੇਤੇ ਬਿਰਥੇ ਜਾਂਹਿ ॥ ਪੂਰਨ ਪਰਮਾਨੰਦ ਮਨਿ ਮੀਠੋ, ਤਿਸੁ ਬਿਨੁ ਦੂਸਰ ਨਾਹਿ ॥੧॥ ਜਪ ਤਪ ਸੰਜਮ ਕਰਮ ਸੁਖ ਸਾਧਨ, ਤੁਲਿ ਨ ਕਛੂਐ ਲਾਹਿ ॥ ਚਰਨ ਕਮਲ ਨਾਨਕ ਮਨੁ ਬੇਧਿਓ, ਚਰਨਹ ਸੰਗਿ ਸਮਾਹਿ ॥੨॥੭੨॥੯੫॥

ਸਾਰਗ ਮਹਲਾ ੫ [੧੨੨੯]

ਨੀਕੀ ਰਾਮ ਕੀ ਧੁਨਿ ਸੋਇ॥ਚਰਨ ਕਮਲ ਅਨੂਪ ਸੁਆਮੀ, ਜਪਤ ਸਾਧੂ ਹੋਇ ॥੧॥ਰਹਾਉ॥ ਚਿਤਵਤਾ ਗੋਪਾਲ ਦਰਸਨ, ਕਲਮਲਾ ਕਢੁਧੋਇ॥ਜਨਮ ਮਰਨ ਬਿਕਾਰ ਅੰਕੁਰ ਹਰਿਕਾਟਿ ਛਾਡੇ ਖੋਇ ॥੧॥ ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ॥ਰਵਣ[2] ਗੁਣਗੋਪਾਲ ਕਰਤੇ, ਨਾਨਕਾ ਸਚੁਜੋਇ[3]॥੨॥੧੦੨॥੧੨੫॥

ਕਬਿੱਤ (ਭਾਈ ਗੁਰਦਾਸ ਜੀ)

ਚਰਨ ਸਰਨ ਗੁਰ ਤੀਰਥ ਪੁਰਬ ਕੋਟ, ਦੇਵੀ ਦੇਵ ਸੇਵ ਗੁਰ ਚਰਨ ਸਰਨ ਹੈਂ।
ਚਰਨ ਸਰਨ ਗੁਰ ਕਾਮਨਾ ਸਫਲ ਫਲ, ਰਿਧਿ ਸਿਧਿ ਨਿਧਿ ਅਵਤਾਰ ਅਮਰਨ[4] ਹੈ।
ਚਰਨ ਸਰਨ ਗੁਰੁ ਨਾਮ ਨਿਹਕਾਮ ਧਾਮ, ਭਗਤ ਜੁਗਤਿ ਕਰ ਤਾਰਨ ਤਰਨ ਹੈ।
ਚਰਨ ਸਰਨ ਗੁਰ ਮਹਿਮਾ ਅਗਾਧ ਬੋਧ, ਹਰਨ ਭਰਨ ਗਤਿ ਕਾਰਨ ਕਰਨ ਹੈ ॥੩੯॥੯੮॥

੧. ਬੇਅੰਤ ਵਾਹਿਗੁਰੂ । ੨. ਸਿਮਰਨ । ੩. ਜੋ ਕਿ । ੪. ਹੁਕਮ ਵਿਚ ।

# ਸਹਜ ਕੀ ਅਕਥ ਕਥਾ ਹੈ ਨਿਰਾਰੀ

ਸੂਹੀ ਮਹਲਾ ੫ [੭੩੯]

ਸੂਖ ਮਹਲ ਜਾ ਕੇ ਊਚ ਦੁਆਰੇ॥ਤਾ ਮਹਿ ਵਾਸਹਿ ਭਗਤ ਪਿਆਰੇ ॥੧॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ਰਹਾਉ॥ ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥ ਤਹ ਮਰਣੁ ਨ ਜੀਵਣੁ, ਸੋਗੁ ਨ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥ ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥

ਕਬਿੱਤ (ਭਾਈ ਗੁਰਦਾਸ ਜੀ)

ਦਸਮ ਸਥਾਨ[੧] ਕੇ ਸਮਾਨ ਕੌਨ ਭੌਨ[੨] ਕਹੋ, ਗੁਰਮੁਖਿ[੩] ਪਾਵੈ ਸੁ ਤੇ ਅਨਤ[੪] ਨ ਪਾਵਈ।
ਉਨਮਨੀ[੫] ਜੋਤਿ ਪਟੰਤਰ[੬] ਦੀਜੈ ਕੌਣ ਜੋਤਿ, ਦਯਾ ਕੈ[੭] ਦਿਖਾਵੈ ਜਾਹੀ ਤਾਹੀ ਬਨ ਆਵਈ।
ਅਨਹਦ[੮] ਨਾਦ[੯] ਸਮਸਰ ਨਾਦ ਬਾਦ[੧੦] ਕੌਨ, ਸ੍ਰੀ ਗੁਰੂ ਸੁਨਾਵੈ ਜਾਹਿੰ, ਸੋਈ ਲਿਵ ਲਾਵਈ।
ਨਿਝਟ[੮] ਅਪਾਰ ਧਾਰ, ਤੁਲ ਨ ਅੰਮ੍ਰਿਤ ਰਸ,ਅਪਿਉ[੧੧] ਪੀਆਵੈ ਜਾਹਿ,ਤਾਹੀ ਮੈ ਸਮਾਵਈ[੧੨]॥੨॥

ਸਾਰਗ ਮਹਲਾ ੫ [੧੨੨੬-੨੭]

ਮਾਈ ਰੀ ਪੇਖਿ ਰਹੀ ਬਿਸਮਾਦ[੧੩]॥ ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ ਰਹਾਉ ॥ ਮਾਤ ਪਿਤਾ ਬੰਧਪ[੧੪] ਹੈ ਸੋਈ ਮਨਿ ਹਰਿ ਕੋ ਅਹਿਲਾਦ[੧੫] ॥ ਸਾਧ ਸੰਗਿ ਗਾਏ ਗੁਨ ਗੋਬਿੰਦ, ਬਿਨਸਿਓ ਸਭੁ ਪਰਮਾਦ[੧੬] ॥੧॥ ਡੋਰੀ ਲਪਟਿ ਰਹੀ ਚਰਨਹ ਸੰਗਿ, ਭ੍ਰਮ ਭੈ ਸਗਲੇ ਖਾਦ[੧੭] ॥ ਏਕੁ ਅਧਾਰੁ ਨਾਨਕ ਜਨ ਕੀਆ, ਬਹੁਰਿ ਨ ਜੋਨਿ ਭ੍ਰਮਾਦ[੧੯] ॥੨॥੯੪॥੧੧੭॥

---

੧. ਦੁਆਰਾ। ੨. ਘਰ। ੩. ਗੁਰੂ ਰਾਹੀਂ। ੪. ਦੂਸਰਾ। ੫. ਉਚੀ ਮਸਤੀ ਜਾਂ ਅਵਸਥਾ ਵਾਲੀ। ੬. ਬਰਾਬਰੀ। ੭. ਕਰਕੇ। ੮. ਇਕ ਰਸ, ਇਕ ਤਾਰ। ੯. ਸ਼ਬਦ। ੧੦ ਵਾਜਿਆਂ ਦੀ ਅਵਾਜ਼। ੧੧. ਅੰਮ੍ਰਿਤ। ੧੨. ਇਕ ਮਿਕ ਹੋ ਜਾਂਦਾ ਹੈ ਜਾਂ ਮਿਲ ਜਾਂਦਾ ਹੈ। ੧੩. ਅਸਚਰਜ। ੧੪. ਰਿਸ਼ਤੇਦਾਰ। ੧੫. ਖੁਸ਼ੀ। ੧੬. ਭੁਲਾਂ। ੧੭. ਮਿਟ ਗਏ। ੧੯. ਭੌਂਦਾ ਹੈ।

ਗਉੜੀ ਮਹਲਾ ੫ [੧੯੬]

[1]ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰਪ੍ਰਸਾਦਿ[2] ਕਿਨੈ ਵਿਰਲੈ ਜਾਨਾ ॥੧॥ ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ[3] ॥੧॥ਰਹਾਉ॥ ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥੨॥ ਤਹ ਸਹਜ ਅਖਾਰੇ[4] ਅਨੇਕ ਅਨੰਤਾ[5] ॥ ਪਾਰਬ੍ਰਹਮ ਕੇ ਸੰਗੀ ਸੰਤਾ ॥੩॥ ਹਰਖ ਅਨੰਤ[5] ਸੋਗ ਨਹੀ ਬੀਆ[6] ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥

ਸਲੋਕੁ ਮ: ੧ (ਮਾਰੂ) [੧੦੯੧]

ਸੁਣੀਐ ਏਕੁ ਵਖਾਣੀਐ[7], ਸੁਰਗਿ ਮਿਰਤਿ[8]ਪਇਆਲਿ[9] ॥ ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥ ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ॥ ਕਉਣੁ ਰਹਸੀ ਨਾਨਕਾ ਕਿਸਕੀ [10] ਸੁਰਤਿ ਸਮਾਇ ॥੧॥

ਮ: ੧ ॥ [11]ਹਉ ਮੁਆ ਮੈ ਮਾਰਿਆ, ਪਉਣੁ ਵਹੈ ਦਰੀਆਉ॥ਤ੍ਰਿਸਨਾ ਥਕੀ ਨਾਨਕਾ, ਜਾ ਮਨੁ ਰਤਾ ਨਾਇ ॥ [12]ਲੋਇਣ ਰਤੇ ਲੋਇਣੀ, ਕੰਨੀ ਸੁਰਤਿ ਸਮਾਇ ॥ ਜੀਭ ਰਸਾਇਣਿ[13] ਚੂਨੜੀ[14] ਰਤੀ ਲਾਲ [15]ਲਵਾਇ ॥ ਅੰਦਰੁ [16]ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ ॥੨॥ [੧੫]

ਪਉੜੀ (ਮਾਰੂ ਮਹਲਾ ੩) [੧੦੯੨]

ਅੰਤਰਿ ਜਪੁ ਤਪੁ ਸੰਜਮੋ, ਗੁਰ ਸਬਦੀ ਜਾਪੈ ॥ ਹਰਿ ਹਰਿ ਨਾਮੁ ਧਿਆਈਐ, ਹਉਮੈ ਅਗਿਆਨੁ ਗਵਾਪੈ ॥ ਅੰਦਰੁ ਅੰਮ੍ਰਿਤਿ ਭਰਪੂਰੁ ਹੈ, ਚਾਖਿਆ ਸਾਦੁ ਜਾਪੈ ॥ ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ[17] ॥ ਹਰਿ ਕਿਰਪਾ ਧਾਰਿ ਪੀਆਇਆ, ਫਿਰਿ ਕਾਲੁ ਨ ਵਿਆਪੈ ॥੧੭॥

---

੧. ਅਸਚਰਜ । ੨. ਗੁਰੂ ਦੀ ਕਿਰਪਾ ਨਾਲ । ੩. ਖਾਧਾ । ੪. ਸਾਧ ਸੰਗਤ ਦੇ ਮੇਲੇ । ੫. ਬੇਅੰਤ । ੬. (ਕੋਈ) ਹੋਰ । ੭. ਕਿਹਾ ਜਾਂਦਾ ਹੈ । ੮. ਮਾਤ ਲੋਕ । ੯. ਪਤਾਲ । ੧੦. ਸੁਰਤੀ ਹਰੀ ਵਿਚ ਸਮਾਂਦੀ ਹੈ । ੧੧. ਜਦੋਂ ਮਨ ਨਾਮ ਵਿਚ ਰਤਾ ਗਿਆ ਤਾਂ ਹਉਮੈ ਮਿਟ ਗਈ,ਮਮਤਾ ਨਾਸ਼ ਹੋ ਗਈ,ਅਤੇ ਤ੍ਰਿਸ਼ਨਾ ਮੁਕ ਗਈ । ੧੨. ਨੇਤਰ ਸੁੰਦਰ ਨੇਤਰਾਂ ਵਾਲੇ ਹਰੀ ਦੇ ਪ੍ਰਕਾਸ਼ ਵਿਚ ਰੰਗੇ ਗਏ । ੧੩. ਹਰੀ ਰਸ । ੧੪. ਚੁੰਘਦੀ । ੧੫. ਵਾਹਿਗੁਰੂ ਨੂੰ ਜਪ ਕੇ । ੧੬. ਸੁਗੰਧਤ ਹੋ ਗਿਆ । ੧੭.ਰਜਦੇ ਹਨ ।

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭ [੮੨੧]

ਸਤਿਗੁਰ ਸਬਦਿ[1] ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹਿ ਮੰਦਰਿ[2], [3]ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ਰਹਾਉ॥ ਬਿਸਮਨ ਬਿਸਮ ਭਏ ਜਉ ਪੇਖਿਓ, ਕਹਨੁ ਨ ਜਾਇ ਵਡਿਆਈ ॥ ਮਗਨ ਭਏ ਊਹਾ ਸੰਗਿ ਮਾਤੇ,[4]ਓਤਿ ਪੋਤਿ ਲਪਟਾਈ ॥੧॥ [5]ਆਲ ਜਾਲ ਨਹੀ ਕਛੂ ਜੰਜਾਰਾ, ਅਹੰਬੁਧਿ ਨਹੀ ਭੋਰਾ ॥ ਊਚ ਨ ਊਚਾ, ਬੀਚੁ[6] ਨ ਖੀਚਾ[7] ਹਉ ਤੇਰਾ ਤੂ ਮੋਰਾ ॥੨॥ ਏਕੰਕਾਰੁ ਏਕੁ ਪਸਾਰਾ,ਏਕੈ ਅਪਰ ਅਪਾਰਾ ॥ ਏਕੁ ਬਿਸਥੀਰਨੁ[8], ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥ ਨਿਰਮਲ ਨਿਰਮਲ, ਸੂਚਾ ਸੂਚੋ ਸੂਚਾ, ਸੂਚੋ ਸੂਚਾ ॥ ਅੰਤ ਨ ਅੰਤਾ ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ ॥੪॥੧॥੮੭॥

ਰਾਮਕਲੀ ਮਹਲਾ ੫ [੮੮੩-੮੪]

[9]ਤ੍ਰੈ ਗੁਣ ਰਹਤ ਰਹੈ ਨਿਰਾਰੀ,ਸਾਧਿਕ ਸਿਧ ਨ ਜਾਨੈ ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ, ਸਤਿਗੁਰ ਕੈ ਖਜਾਨੈ ॥੧॥ ਅਚਰਜ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥੧॥ਰਹਾਉ॥ ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ ॥ ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ ॥੨॥ ਸੋਈ ਜਾਣੈ ਕਰਣੈਹਾਰਾ, ਕੀਤਾ ਕਿਆ ਬੇਚਾਰਾ ॥ ਆਪਣੀ ਗਤਿ ਮਿਤਿ ਆਪੇ ਜਾਣੈ, ਹਰਿ ਆਪੇ ਪੂਰ ਭੰਡਾਰਾ ॥੩॥ ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ, ਤ੍ਰਿਪਤਿ ਰਹੇ ਆਘਾਈ ॥ ਕਹੁ ਨਾਨਕ ਮੇਰੀ ਆਸਾ ਪੂਰੀ, ਸਤਿਗੁਰ ਕੀ ਸਰਣਾਈ ॥੪॥੪॥

ਸਾਰਗ ਮਹਲਾ ੫ [੧੨੦੫]

ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ, ਮਨਿ ਮੰਗਲ ਗੁਨ ਗਾਵਤ ॥੧॥ਰਹਾਉ॥ ਬਿਸਮ ਭਈ [10]ਪੇਖਿ ਬਿਸਮਾਦੀ, ਪੂਰਿ ਰਹੇ [11]ਕਿਰਪਾਵਤ ॥ ਪੀਓ ਅੰਮ੍ਰਿਤ

੧. ਗੁਰਮੰਤਰ । ੨. ਸਰੀਰ । ੩. ਰਤਨਾਂ ਦੀ ਅਨੂਪ ਕੋਠੜੀ, ਦਸਮ ਦੁਆਰਾ । ੪. ਤਾਣੇ ਪੇਟੇ ਵਾਂਗ ਉਸ ਵਿਚ ਮਿਲ ਗਏ । ੫. ਘਰ ਦੇ ਧੰਧੇ । ੬. ਵਿਚ । ੭ ਵਖੇਵਾਂ । ੮. ਪਸਾਰਾ । ੯. ਨਾਮ ਵਸਤੂ ਤਿੰਨਾਂ ਗੁਣਾਂ ਤੋਂ ਰਹਿਤ ਹੈ ਅਤੇ ਨਿਰਾਲੀ ਹੈ । ੧੦. ਅਸਚਰਜ ਵਾਹਿਗੁਰੂ ਨੂੰ ਵੇਖ ਕੇ । ੧੧. ਕ੍ਰਿਪਾਲੂ ਵਾਹਿਗੁਰੂ ।

ਨਾਮੁ ਅਮੋਲਕ, ਜਿਉ ਚਾਖਿ ਗੂੰਗਾ ਮੁਸਕਾਵਤ ॥੧॥ [1]ਜੈਸੇ ਪਵਨੁ ਬੰਧ ਕਰਿ ਰਾਖਿਓ, ਬੂਝ ਨ ਆਵਤ ਜਾਵਤ[2] ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ, ਊਆ ਕੀ ਕਹੀ ਨ ਜਾਇ ਕਹਾਵਤ ॥੨॥ ਆਨ ਉਪਾਵ ਜੇਤੇ ਕਿਛੁ ਕਹੀਅਹਿ, ਤੇਤੇ [3]ਸੀਖੇ ਪਾਵਤ ॥ ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ, ਅਗਮ ਜੈਸੇ ਪਰਖਾਵਤ ॥੩॥ ਨਿਰਗੁਣ ਨਿਰੰਕਾਰ ਅਬਿਨਾਸੀ, ਅਤੁਲੋ ਤੁਲਿਓ ਨ ਜਾਵਤ ॥ ਕਹੁ ਨਾਨਕ ਅਜਰੁ ਜਿਨਿ ਜਰਿਆ, ਤਿਸ ਹੀ ਕਉ ਬਨਿ ਆਵਤ ॥੪॥੯॥

ਆਸਾ ਮਹਲਾ ੫ [੩੭੪]

ਦੂਖੁ ਘਨੋ[4] ਜਬ ਹੋਤੇ ਦੂਰਿ॥ ਅਬ ਮਸਲਤਿ ਮੋਹਿਮਿਲੀ ਹਦੂਰਿ॥੧॥ ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ[5] ॥੧॥ਰਹਾਉ॥ ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥੨॥ ਮੰਦਰਿ[6] ਮੇਰੈ ਸਬਦਿ ਉਜਾਰਾ[7] ॥ ਅਨਦ ਬਿਨੋਦੀ ਖਸਮੁ ਹਮਾਰਾ ॥੩॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥ ਥਿਰੁ ਸੋਹਾਗੁ ਨਾਨਕ ਜਨ ਪਾਇਆ ॥੪॥੨॥੫੩॥

ਬਿਲਾਵਲੁ ਮਹਲਾ ੫ [੮੨੨]

ਹਰਿ ਹਰਿ ਨਾਮੁ ਅਪਾਰ ਅਮੋਲੀ ॥ ਪ੍ਰਾਨ ਪਿਆਰੋ ਮਨਹਿ ਅਧਾਰੋ [8]ਚੀਤਿ ਚਿਤਉ ਜੈਸੇ ਪਾਨ ਤੰਬੋਲੀ ॥੧॥ਰਹਾਉ॥ ਸਹਜਿ ਸਮਾਇਓ, ਗੁਰਹਿ ਬਤਾਇਓ, ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥ ਪ੍ਰਿਅ ਮੁਖਿ ਲਾਗੋ, ਜਉ ਵਡ ਭਾਗੋ, ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥ ਰੂਪ ਨ, ਧੂਪ ਨ, ਗੰਧ ਨ ਦੀਪਾ, ਓਤਿ ਪੋਤਿ ਅੰਗ ਅੰਗ ਸੰਗਿ ਮਉਲੀ[9] ॥ ਕਹੁ ਨਾਨਕ ਪ੍ਰਿਅ ਰਵੀ[10] ਸੁਹਾਗਨਿ, ਅਤਿ ਨੀਕੀ ਮੇਰੀ ਬਨੀ ਖਟੋਲੀ[11] ॥੨॥੩॥੮੯॥

---

੧-੨. ਜਿਵੇਂ ਸਰੀਰ ਵਿਚੋਂ ਹਵਾ (ਸਵਾਸਾਂ) ਦਾ ਗੇੜ ਬੰਨ੍ਹ ਕੇ ਰਖਿਆ ਹੁੰਦਾ ਹੈ, ਪਰ ਸਵਾਸਾਂ ਦੇ ਆਉਂਦੇ ਜਾਂਦੇ ਦਾ ਪਤਾ ਨਹੀਂ ਲਗਦਾ, ਇਸੇ ਤਰ੍ਹਾਂ । ੩. ਮੈਂ ਸਿਖ ਪਾਏ ਹਨ । ੪. ਬਹੁਤ । ੫. ਮੇਲੀ । ੬. ਹਿਰਦੇ ਵਿਚ । ੭. ਚਾਨਣਾ । ੮. ਮੈਂ ਆਪਣੇ ਪ੍ਰੀਤਮ ਨੂੰ ਇਉਂ ਸਿਮਰਦੀ ਹਾਂ, ਜਿਵੇਂ ਪਾਨ ਖਾਣ ਵਾਲਾ ਪਾਨ ਚੱਬੀ ਜਾਂਦਾ ਹੈ । ੯. ਖਿੜੀ ਹੋਈ । ੧੦. ਭੋਗੀ ਮੇਲ ਲਈ । ੧੧. ਸੇਜਾ ।

ਸਲੋਕ ਮਹਲਾ ੩ ॥ ਗੁਰਮੁਖਿ ਅੰਤਰਿ ਸਹਜੁ ਹੈ, ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ, ਜਿਥੈ ਆਤਮ ਰਾਮ ਪ੍ਰਗਾਸੁ ॥੧੬॥ [੧੪੧੪]

(ਗਉੜੀ ਰਵਿਦਾਸ ਜੀਉ) [੩੪੫]

ਬੇਗਮਪੁਰਾ[1] ਸਹਰ ਕੋ ਨਾਉ ॥ ਦੂਖੁ ਅੰਦੋਹੁ[2] ਨਹੀ ਤਿਹਿ ਠਾਉ ॥ ਨਾਂ ਤਸਵੀਸ[3] ਖਿਰਾਜੁ ਨ ਮਾਲੁ ॥ ਖਉਫੁ ਨ ਖਤਾ[4] ਨ ਤਰਸੁ[5] ਜਵਾਲੁ[6] ॥੧॥ ਅਬ ਮੋਹਿ ਖੂਬ ਵਤਨ ਗਹ ਪਾਈ॥ਊਹਾਂ ਖੈਰਿ ਸਦਾ ਮੇਰੇ ਭਾਈ ॥ ੧॥ਰਹਾਉ॥ ਕਾਇਮੁ ਦਾਇਮੁ[7] ਸਦਾ ਪਾਤਿਸਾਹੀ ॥ ਦੋਮ[8] ਨ ਸੇਮ[9], ਏਕ ਸੋ ਆਹੀ ॥ ਆਬਾਦਾਨੁ[10] ਸਦਾ ਮਸਹੂਰ ॥ ਊਹਾਂ ਗਨੀ[11] ਬਸਹਿ ਮਾਮੂਰ[12] ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ[13]ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ[14] ਚਮਾਰਾ ॥ ਜੋ ਹਮਸਹਰੀ[15] ਸੁ ਮੀਤੁ ਹਮਾਰਾ ॥੩॥੨॥

(ਗਉੜੀ ਕਬੀਰ ਜੀ) [੩੩੩]

ਤਹ[16] ਪਾਵਸ[17] ਸਿੰਧੁ[18] ਧੂਪ[19] ਨਹੀ ਛਹੀਆ[20] ਤਹ ਉਤਪਤਿ ਪਰਲਉ ਨਾਹੀ॥ ਜੀਵਨ ਮਿਰਤੁ[21] ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ[22] ਤਹ ਨਾਹੀ ॥੧॥ ਸਹਜ ਕੀ ਅਕਥ ਕਥਾ ਹੈ ਨਿਰਾਰੀ[23] ਤੁਲਿ[24] ਨਹੀ ਚਢੈ ਜਾਇ ਨ ਮੁਕਾਤੀ,ਹਲੁਕੀ ਲਗੈ ਨ ਭਾਰੀ ॥੧॥ਰਹਾਉ॥ ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ॥ਜਲੁ ਨਹੀ ਪਵਨੁ ਪਾਵਕੁ[25] ਫੁਨਿ ਨਾਹੀ,ਸਤਿਗੁਰ ਤਹਾ ਸਮਾਹੀ ॥੨॥[26]ਅਗਮ ਅਗੋਚਰੁ ਰਹੈ ਨਿਰੰਤਰਿ[26], ਗੁਰ ਕਿਰਪਾ ਤੇ ਲਹੀਐ ॥ ਕਹੁ ਕਬੀਰ ਬਲਿ ਜਾਉ ਗੁਰ ਅਪੁਨੇ, ਸਤਸੰਗਤਿ ਮਿਲਿ ਰਹੀਐ ॥੩॥੪॥੪੮॥

---

੧ ਬਿਨਾਂ ਫ਼ਿਕਰਾਂ ਦੇ ਨਗਰੀ । ੨. ਤਕਲੀਫ਼ । ੩. ਫ਼ਿਕਰ । ੪. ਗ਼ਲਤੀ । ੫. ਡਰ । ੬. ਘਾਟਾ । ੭.ਅਮਰ । ੮.ਦੂਜਾ । ੯. ਤੀਜਾ । ੧੦. ਆਬਾਦ । ੧੧. ਧਨੀ ਵਾਹਿਗੁਰੂ । ੧੨.ਭਰਪੂਰ । ੧੩.ਜਾਣੂ । ੧੪.ਸੁਤੰਤਰ । ੧੫.ਸਾਡੇ ਸ਼ਹਿਰ ਦਾ ਰਹਿਣ ਵਾਲਾ । ੧੬. ਸਹਿਜ ਅਵਸਥਾ । ੧੭. ਬਰਖਾ ਰੁਤ । ੧੮. ਸਮੁੰਦਰ । ੧੯. ਧੁੱਪ । ੨੦. ਛਾਂ । ੨੧. ਮੌਤ । ੨੨. ਦਵੈਤਾ । ੨੩. ਨਿਰਾਲੀ । ੨੪. ਤਕੜੀ ਤੇ । ੨੫. ਅੱਗ । ੨੬. ਅਪਹੁੰਚ ਤੇ ਅਲਖ ਵਾਹਿਗੁਰੂ ਅੰਤਰ ਵਿਆਪ ਰਿਹਾ ਹੈ ।

ਸੋਰਠਿ ਮਹਲਾ ੫ [੬੧੨]

ਜਿਨਾ ਬਾਤ ਕੋ ਬਹੁਤੁ ਅੰਦੇਸਰੋ[1],ਤੇ ਮਿਟੇ ਸਭਿ ਗਇਆ ॥ ਸਹਜ ਸੈਨ ਅਰੁ [2]ਸੁਖਮਨ ਨਾਰੀ, [3]ਊਧ ਕਮਲ ਬਿਗਸਇਆ॥੧॥ਦੇਖਹੁ ਅਚਰਜੁ ਭਇਆ ॥ ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ,ਸੋ ਰਿਦੈ ਗੁਰਿ ਦਇਆ॥ਰਹਾਉ॥ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ[4]ਭਇਆਨਕ ਭਇਆ॥[5]ਕਰਹਿ ਬੇਨਤੀ,ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ॥੨॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ,ਜਿਹ ਪ੍ਰਾਪਤਿ ਤਿਹ ਲਇਆ॥ਏਕੁ ਰਤਨੁ ਮੋਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥੩॥ ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੂਆ ॥ ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥

ਰਾਗੁ ਗਉੜੀ ਚੇਤੀ (ਕਬੀਰ ਜੀਉ) [੩੩੧-੩੨]

ਦੇਖੌ ਭਾਈ ਗ੍ਯ੍ਯਾਨ ਕੀ ਆਈ ਆਂਧੀ ॥ ਸਭੈ ਉਡਾਨੀ ਭ੍ਰਮ ਕੀ ਟਾਟੀ[6], ਰਹੈ ਨ [7]ਮਾਇਆ ਬਾਂਧੀ ॥੧॥ ਰਹਾਉ ॥ ਦੁਚਿਤੇ ਕੀ ਦੁਇ ਥੂਨਿ[8] ਗਿਰਾਨੀ ਮੋਹ ਬਲੇਡਾ[9] ਟੂਟਾ ॥ ਤਿਸਨਾ ਛਾਨਿ[6] ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥ ਆਂਧੀ ਪਾਛੇ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾ ॥ ਕਹਿ ਕਬੀਰ ਮਨਿ ਭਇਆ ਪਰਗਾਸਾ, ਉਦੈ[10] ਭਾਨੁ[11] ਜਬ ਚੀਨਾ[12] ॥੨॥੪੩॥

ਆਸਾ ਮਹਲਾ ੪ [੪੪੨-੪੩]

ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ ਰਾਮ ॥ ਗੁਰਮੁਖੇ[13] ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ॥ ਰਾਮ ਨਾਮੁ ਪਿਆਰਾ ਜਗਤ ਨਿਸਤਾਰਾ,ਰਾਮ ਨਾਮਿ ਵਡਿਆਈ॥ ਕਲਿਜੁਗਿ ਰਾਮ ਨਾਮੁ ਬੋਹਿਥਾ[14] ਗੁਰਮੁਖਿ ਪਾਰਿ ਲਘਾਈ ॥ ਹਲਤਿ ਪਲਤਿ ਰਾਮ ਨਾਮਿ ਸੁਹੇਲੇ, ਗੁਰਮੁਖਿ ਕਰਣੀ ਸਾਰੀ ॥ ਨਾਨਕ ਦਾਤਿ ਦਇਆ ਕਰਿ ਦੇਵੈ, ਰਾਮ ਨਾਮਿ ਨਿਸਤਾਰੀ ॥੧॥

---

੧.ਡਰ । ੨.ਸੁਖਮਨਾ ਨਾੜੀ । ੩.ਪੁਠਾ । ੪.ਡਰ ਗਏ । ੫.ਪੰਚ ਦੂਤ ਬੇਨਤੀ ਕਰਦੇ ਹਨ । ੬.ਛਪਰੀ । ੭.ਮਾਇਆ ਨਾਲ ਬੰਨ੍ਹੀ ਹੋਈ ਛਪਰੀ । ੮. ਥੰਮੀਆਂ । ੯. ਛਤੀਰ । ੧੦. ਚੜ੍ਹਿਆ । ੧੧.ਸੂਰਜ । ੧੨. ਦੇਖਿਆ । ੧੩.ਗੁਰੂ ਦੁਆਰਾ । ੧੪.ਜਹਾਜ਼ ।

ਕਬਿੱਤ (ਭਾਈ ਗੁਰਦਾਸ ਜੀ)

ਚਰਨ ਕਮਲ ਭਜ ਕਮਲ[੧] ਪ੍ਰਗਾਸ ਭਏ, ਦਰਸ[੨] ਦਰਸ[੩] ਸਮ ਦਰਸ ਦਿਖਾਏ ਹੈ[੩]।
ਸਬਦ ਸੁਰਤਿ ਅਨਹਦ ਲਿਵ ਲੀਨ ਭਏ, [੪]ਉਨਮਨ ਮਗਨ ਗਗਨ ਪੂਰ ਛਾਏ ਹੈ[੪]।
ਪ੍ਰੇਮ ਰਸ ਬਸ ਹੋਇ ਬਿਸਮ ਬਿਦੇਹ ਭਏ, ਅਤਿ ਅਸਚਰਜ ਮੈ ਹੇਰਤ ਹਿਰਾਏ ਹੈਂ।
ਗੁਰਮੁਖਿ ਸੁਖ ਫਲ ਮਹਿਮਾ ਅਗਾਧ ਬੋਧ, ਅਕਥ ਕਥਾ ਬਿਨੋਦ[੫] ਕਹਿਤ ਨ ਆਏ ਹੈਂ ॥੩੩॥

ਕਬਿੱਤ (ਭਾਈ ਗੁਰਦਾਸ ਜੀ)

ਸਤਿਗੁਰ ਦਰਸਨ ਸਬਦ ਅਗਾਧ ਬੋਧ, ਅਬਿਗਤਿ[੬] ਗਤਿ[੭] ਨੇਤਿ[੮] ਨੇਤਿ ਨਮੋ ਨਮ ਹੈ।
ਦਰਸ ਧਿਆਨ ਅਰ ਸਬਦ ਗਿਆਨ ਲਿਵ, ਗੁਪਤ ਪ੍ਰਗਟ ਠਟ[੯] ਪੂਰਨ ਬ੍ਰਹਮ ਹੈ।
ਨਿਰਗੁਨ ਸਰਗੁਨ ਕੁਸਮਾਵਲੀ[੧੦] ਸੁਗੰਧ ਸੰਧਿ[੧੧] ਏਕ ਔ ਅਨੇਕ ਰੂਪ ਗੰਮਿਤਾ ਅਗਮ ਹੈ।
ਪਰਮਦਭੁਤ[੧੨] ਅਸਚਰਜੈ ਅਸਚਰਜ ਮੈ, ਅਕਥ ਕਥਾ ਅਲਖ ਬਿਸਮੈ ਬਿਸਮ ਹੈ ॥੪੭॥੯੧॥

ਸੂਹੀ ਮਹਲਾ ੫ [੭੪੨]

ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਨ ਕਮਲ ਰਿਦ ਮਾਹਿ ਨਿਵਾਸਾ ॥੧॥ ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ[੧੩] ਤੁਝੁ ਭੋਗ ਭੁੰਚਾਵਉ[੧੪]॥੧॥ਰਹਾਉ॥ ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ॥ਅਚਰਜ ਸਾਦ ਤਾਕੇ ਬਰਨੇ ਨ ਜਾਹੀ॥੨॥ ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ[੧੫]॥੩॥ ਜਨਮ ਜਨਮ ਕੇ ਭੈ ਮੋਹ ਨਿਵਾਰੇ[੧੬]॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥

---

੧. ਹਿਰਦੇ ਦਾ ਕੌਲ । ੨. ਦਰਸ਼ਨ । ੩. ਵੇਖ ਕੇ । ੪. ਉਚੀ ਮਸਤੀ ਵਿਚ ਮਗਨ ਹੋ ਗਏ ਅਤੇ ਜੋਤ ਦਾ ਪ੍ਰਕਾਸ਼ ਦਸਮ ਦੁਆਰੇ ਵਿਚ ਫੈਲ ਗਿਆ । ੫. ਕੌਤਕ । ੬. ਅਸਚਰਜ । ੭. ਰੀਤੀ । ੮. ਬੇਅੰਤ । ੯. ਬਣਿਆ । ੧੦. ਫੂਲਾਂ ਦੀ ਵਾੜੀ । ੧੧. ਮੇਲ । ੧੨. ਬਹੁਤ ਹੀ ਅਸਚਰਜ । ੧੩. ਭੋਜਨ । ੧੪. ਛਕਾਵਾਂ । ੧੫. ਵੇਖੀ । ੧੬. ਦੂਰ ਕੀਤੇ ।

# ਸੇ ਗੁਰਸਿਖ ਧਨੁ ਧੰਨੁ ਹੈ

ਪਉੜੀ (ਵਡਹੰਸ ਕੀ ਵਾਰ) [੫੯੦-੯੧]

ਸੇ ਗੁਰਸਿਖ ਧਨੁ ਧੰਨੁ ਹੈ, ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਤਿਨਿ ਹੰਉਮੈ ਦੁਬਿਧਾ ਭੰਨੀ ॥ ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ, ਵੀਚਾਰਿ ਡਿਠਾ ਹਰਿ ਜੰਨੀ ॥ ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ, ਤਿਨੀ ਸਤਿਗੁਰ ਕੀ ਗਲ ਮੰਨੀ ॥ ਜੋ ਗੁਰਮੁਖਿ ਨਾਮੁ ਧਿਆਇਦੇ, ਤਿਨੀ ਚੜੀ ਚਵਗਣਿ ਵੰਨੀ ॥੧੨॥

ਪਉੜੀ (ਵਡਹੰਸ ਕੀ ਵਾਰ) [੫੯੩]

ਧੰਨੁ ਧੰਨੁ ਸੋ ਗੁਰਸਿਖੁ ਕਹੀਐ,ਜੋ ਸਤਿਗੁਰ ਚਰਣੀ ਜਾਇ ਪਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖ ਰਾਮੁ ਕਹਿਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨੰਦੁ ਭਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਨਿ ਸਤਿਗੁਰ ਸੇਵਾ ਕਰਿ ਹਰਿਨਾਮੁ ਲਇਆ ॥ ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ, ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥

ਪਉੜੀ (ਸੋਰਠਿ ਕੀ ਵਾਰ) [੬੪੯]

ਧੰਨੁ ਧਨੁ ਭਾਗ ਤਿਨਾ ਭਗਤ ਜਨਾ, ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥ ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ, ਗੁਣੀ ਜਨ ਬਣਤਿਆ ॥ ਧਨੁ ਧਨੁ ਭਾਗ ਤਿਨਾ ਗੁਰਮੁਖਾ, ਜੋ ਗੁਰਸਿਖ ਲੈ ਮਨ ਜਿਣਤਿਆ ॥ ਸਭਦੂ ਵਡੇ ਭਾਗ ਗੁਰਸਿਖਾ ਕੇ, ਜੋ ਗੁਰਚਰਣੀ ਸਿਖ ਪੜਤਿਆ ॥੧੮॥

ਪਉੜੀ (ਵਡਹੰਸ ਕੀ ਵਾਰ) [੫੮੮]

ਜਿਨੀ ਹਰਿ ਹਰਿ ਨਾਮੁ ਧਿਆਇਆ,ਤਿਨ੍ਾ ਪਾਇਅੜੇ ਸਰਬ ਸੁਖਾ ॥ ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥ ਜਿਨੀ ਗੁਰ ਕੈ ਬਚਨਿ ਆਰਾਧਿਆ, ਤਿਨ ਵਿਸਰਿ ਗਏ ਸਭਿ ਦੁਖਾ ॥ ਤੇ ਸੰਤ ਭਲੇ ਗੁਰਸਿਖ ਹੈ, ਜਿਨ ਨਾਹੀ ਚਿੰਤ ਪਰਾਈ ਚੁਖਾ ॥ ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥

ਸੂਹੀ ਮਹਲਾ ੫ ॥ ਗੁਣਵੰਤੀ [੭੬੩]

ਜੋ ਦੀਸੈ ਗੁਰਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ਆਖਾ ਬਿਰਥਾ ਜੀਅ ਕੀ, ਗੁਰੁ ਸਜਣੁ ਦੇਹਿ ਮਿਲਾਇ ਜੀਉ ॥ ਸੋਈ ਦਸਿ ਉਪਦੇਸੜਾ,ਮੇਰਾ ਮਨੁ ਅਨਤ[੧] ਨ ਕਾਹੂ ਜਾਇ ਜੀਉ ॥ ਇਹੁ ਮਨੁ ਤੈਕੂੰ ਡੇਵਸਾ[੨] ਮੈ ਮਾਰਗੁ ਦੇਹੁ ਬਤਾਇ ਜੀਉ ॥ ਹਉ ਆਇਆ ਦੂਰਹੁ ਚਲਿ ਕੈ,ਮੈ ਤਕੀ ਤਉ ਸਰਣਾਇ ਜੀਉ ॥ ਮੈ ਆਸਾ ਰਖੀ ਚਿਤਿ ਮਹਿ, ਮੇਰਾ ਸਭੋ ਦੁਖੁ ਗਵਾਇ ਜੀਉ ॥ ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ ॥ ਤਿਆਗੇਂ,ਮਨ ਕੀ ਮਤੜੀ,ਵਿਸਾਰੇਂ,ਦੂਜਾ ਭਾਉ ਜੀਉ ॥ ਇਉ ਪਾਵਹਿ ਹਰਿ ਦਰਸਾਵੜਾ,ਨਹ ਲਗੈ ਤਤੀ ਵਾਉ ਜੀਉ ॥ ਹਉ ਆਪਹੁ ਬੋਲਿ ਨ ਜਾਣਦਾ,ਮੈ ਕਹਿਆ ਸਭੁ ਹੁਕਮਾਉ ਜੀਉ ॥ ਹਰਿ ਭਗਤਿ ਖਜਾਨਾ ਬਖਸਿਆ,ਗੁਰਿ ਨਾਨਕਿ ਕੀਆ [੩]ਪਸਾਉ ਜੀਉ ॥ ਮੈ ਬਹੁੜਿ ਨ ਤ੍ਰਿਸਨਾ ਭੁਖੜੀ,ਹਉ ਰਜਾ ਤ੍ਰਿਪਤਿ ਅਘਾਇ ਜੀਉ ॥ ਜੋ ਗੁਰ ਦੀਸੈ ਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

ਪਉੜੀ (ਵਡਹੰਸ ਕੀ ਵਾਰ) [੫੯੦]

ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ, ਗੁਰੁ ਪੂਜਣ ਆਵਹਿ ॥ ਹਰਿ ਨਾਮੁ ਵਣੰਜਹਿ[੪] ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥ ਗੁਰਸਿਖਾ ਕੇ ਮੁਖ ਉਜਲੇ,ਹਰਿ ਦਰਗਹ ਭਾਵਹਿ ॥ ਗੁਰੁ ਸਤਿਗੁਰੁ,ਬੋਹਲੁ[੫] ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥ ਤਿਨਾ ਗੁਰਸਿਖਾਂ ਕੰਉ ਹੰਉ ਵਾਰਿਆ,ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥੧੧॥

---

੧. ਹੋਰ ਕਿਤੇ । ੨. ਦੇਵਾਂਗਾ । ੩. ਦਇਆ । ੪. ਵਪਾਰ ਕਰਦੇ, ਖਰੀਦਦੇ ਹਨ । ੫. ਭੰਡਾਰ ।

ਤਿਲੰਗ ਮਹਲਾ ੪ [੭੨੫-੨੬]

ਹਰਿ ਕੀਆ ਕਥਾ ਕਹਾਣੀਆ,ਗੁਰਿ ਮੀਤਿ ਸੁਣਾਈਆ ॥ ਬਲਿਹਾਰੀ ਗੁਰ ਆਪਣੇ, ਗੁਰ ਕਉ ਬਲਿ ਜਾਈਆ ॥੧॥ਆਇ ਮਿਲੁ ਗੁਰਸਿਖ ਆਇ ਮਿਲੁ,ਤੂ ਮੇਰੇ ਗੁਰੂ ਕੇ ਪਿਆਰੇ ॥ਰਹਾਉ॥ ਹਰਿ ਕੇ ਗੁਣ ਹਰਿ ਭਾਵਦੇ,ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ[1] ਮੰਨਿਆ, ਤਿਨ ਘੁਮਿ ਘੁਮਿ ਜਾਏ ॥੨॥ ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥ ਜਿਨ ਗੁਰ ਕੀ ਕੀਤੀ ਚਾਕਰੀ,ਤਿਨ ਸਦ ਬਲਿਹਾਰੀ ॥੩॥ਹਰਿ ਹਰਿ ਤੇਰਾ ਨਾਮੁ ਹੈ,ਦੁਖ ਮੇਟਣਹਾਰਾ ॥ ਗੁਰ ਸੇਵਾ ਤੇ ਪਾਈਐ,ਗੁਰਮੁਖਿ[2] ਨਿਸਤਾਰਾ ॥੪॥ ਜੋ ਹਰਿ ਨਾਮੁ ਧਿਆਇਦੇ, ਤੇ ਜਨ ਪਰਵਾਨਾ ॥ ਤਿਨ ਵਿਟਹੁ ਨਾਨਕੁ ਵਾਰਿਆ, ਸਦਾ ਸਦਾ ਕੁਰਬਾਨਾ ॥੫॥

ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥ ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥ ਜਿਨਾ ਹਰਿ ਸੇਤੀ ਪਿਰਹੜੀ[3], ਤਿਨਾ ਜੀਅ[4] ਪ੍ਰਭ ਨਾਲੇ ॥ ਓਇ ਜਪਿ ਜਪਿ ਪਿਆਰਾ ਜੀਵਦੇ ਹਰਿਨਾਮੁ ਸਮਾਲੇ ॥੭॥ ਜਿਨ ਗੁਰਮੁਖਿ[5] ਪਿਆਰਾ ਸੇਵਿਆ, ਤਿਨ ਕਉ ਘੁਮਿ ਜਾਇਆ ॥ ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ ॥੮॥ ਗੁਰਿ ਪਿਆਰੈ ਹਰਿ ਸੇਵਿਆ, ਗੁਰੁ ਧੰਨੁ ਗੁਰੁ ਧੰਨੋ ॥ ਗੁਰਿ ਹਰਿ ਮਾਰਗੁ ਦਸਿਆ, [5]ਗੁਰ ਪੁੰਨੁ ਵਡ ਪੁੰਨੋ ॥੯॥ ਜੋ ਗੁਰਸਿਖ ਗੁਰੁ ਸੇਵਦੇ, ਸੇ ਪੁੰਨ[6] ਪਰਾਣੀ ॥ ਜਨੁ ਨਾਨਕੁ ਤਿਨ ਕਉ ਵਾਰਿਆ, ਸਦਾ ਸਦਾ ਕੁਰਬਾਣੀ ॥੧੦॥

ਗੁਰਮੁਖਿ ਸਖੀ ਸਹੇਲੀਆ, ਸੇ ਆਪਿ ਹਰਿ ਭਾਈਆ ॥ ਹਰਿ ਦਰਗਹ ਪੈਨਾਈਆ, ਹਰਿ ਆਪਿ ਗਲਿ ਲਾਈਆ ॥੧੧॥ ਜੋ ਗੁਰਮੁਖਿ ਨਾਮੁ ਧਿਆਇਦੇ, ਤਿਨ ਦਰਸਨੁ ਦੀਜੈ ॥ ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥ ਪਾਨ ਸੁਪਾਰੀ ਖਾਤੀਆ, ਮੁਖਿ ਬੀੜੀਆ ਲਾਈਆ ॥ ਹਰਿ ਹਰਿ ਕਦੇ ਨ ਚੇਤਿਓ,ਜਮਿ ਪਕੜਿ ਚਲਾਈਆ॥੧੩॥ ਜਿਨ ਹਰਿ ਨਾਮਾ ਹਰਿ ਚੇਤਿਆ,ਹਿਰਦੈ ਉਰਿਧਾਰੇ॥ ਤਿਨ ਜਮੁ ਨੇੜਿ ਨ ਆਵਈ, ਗੁਰਸਿਖ ਗੁਰ ਪਿਆਰੇ ॥੧੪॥ ਹਰਿ ਕਾ ਨਾਮੁ ਨਿਧਾਨੁ ਹੈ, ਕੋਈ ਗੁਰਮੁਖਿ

੧.ਆਗਿਆ,ਹੁਕਮ । ੨.ਸਤਿਗੁਰੂ ਰਾਹੀਂ । ੩.ਪ੍ਰੀਤੀ । ੪.ਹਿਰਦੇ । ੫.ਸਤਿਗੁਰੂ ਦਾ ਸਾਡੇ ਤੇ ਵੱਡਾ ਉਪਕਾਰ ਹੈ । ੬.ਉਤਮ ।

ਜਾਣੈ॥ਨਾਨਕ ਜਿਨ ਸਤਿਗੁਰੁ ਭੇਟਿਆ, ਰੰਗਿ ਰਲੀਆ ਮਾਣੈ ॥੧੫॥

ਸਤਿਗੁਰੁ ਦਾਤਾ ਆਖੀਐ, [1]ਤੁਸਿ ਕਰੇ ਪਸਾਉ ॥ ਹਉ ਗੁਰ ਵਿਟਉ ਸਦ ਵਾਰਿਆ, ਜਿਨਿ ਦਿਤੜਾ ਨਾਉ ॥੧੬॥ ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ[2] ॥੧੭॥ ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰ ਮੰਨਿਆ, ਤਿਨਾ ਭੁਖ ਸਭ ਜਾਵੀ ॥੧੮॥ ਹਰਿ ਕਾ ਮਾਰਗੁ ਆਖੀਐ, ਕਹੁ ਕਿਤੁ ਬਿਧਿ ਜਾਈਐ ॥ ਹਰਿ ਹਰਿ ਤੇਰਾ ਨਾਮੁ ਹੈ, ਹਰਿ ਖਰਚੁ ਲੈ ਜਾਈਐ ॥੧੯॥ ਜਿਨ ਗੁਰਮੁਖਿ ਹਰਿ ਆਰਾਧਿਆ, ਸੇ ਸਾਹ ਵਡ ਦਾਣੇ ॥ ਹਉ ਸਤਿਗੁਰ ਕਉ ਸਦ ਵਾਰਿਆ,ਗੁਰ ਬਚਨਿ ਸਮਾਣੇ ॥੨੦॥ ਤੂ ਠਾਕੁਰੁ ਤੂ ਸਾਹਿਬੋ, ਤੂ ਹੈ ਮੇਰਾ ਮੀਰਾ[3] ॥ ਤੁਧੁ ਭਾਵੈ ਤੇਰੀ ਬੰਦਗੀ, ਤੂ ਗੁਣੀ ਗਹੀਰਾ ॥੨੧॥ ਆਪੇ ਹਰਿ ਇਕ ਰੰਗੁ ਹੈ,ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ ॥੨੨॥੨॥

ਗੂਜਰੀ ਮਹਲਾ ੪ [੪੯੩-੯੪]

ਗੁਰਮੁਖਿ ਸਖੀ ਸਹੇਲੀ ਮੇਰੀ, ਮੋ ਕਉ ਦੇਵਹੁ ਦਾਨੁ ਹਰਿ [4]ਪ੍ਰਾਨ ਜੀਵਾਇਆ ॥ ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ, ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥ ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ, ਮੋਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ ਰਹਾਉ॥ ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ, ਜਿਨ ਵਚਨ ਗੁਰੂ ਸਤਿਗੁਰ ਮਨਿ ਭਾਇਆ ॥ ਵਡਭਾਗੀ ਗੁਰ ਕੇ ਸਿਖ ਪਿਆਰੇ,[5]ਹਰਿ ਨਿਰਬਾਣੀ ਨਿਰਬਾਣ[6] ਪਦੁ ਪਾਇਆ॥੨॥ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ, ਸੇ ਭਾਗਹੀਣ ਪਾਪੀ ਜਮਿ ਆਇਆ ॥੩॥ ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ, ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥ ਜਨੁ ਨਾਨਕੁ ਬੋਲੈ ਗੁਣਬਾਣੀ[7] ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥

੧.ਤਰੁਠ ਕੇ ਮਿਹਰ ਕਰਦਾ ਹੈ। ੨.ਦਰਸ਼ਨ। ੩ ਸਰਦਾਰ। ੪.ਪ੍ਰਾਣਾਂ ਦਾ ਆਸਰਾ। ੫.ਨਿਰਲੇਪ ਹਰੀ। ੬.ਮੁਕਤ। ੭.ਗੁਣਾਂ ਭਰਪੂਰ।

ਛੰਤੁ ਵਡਹੰਸੁ ਮਹਲਾ ੫ [੫੭੭-੭੮]

ਤਿਨ ਖੰਨੀਐ ਵੰਞਾ, ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥ [੧]ਜਨ ਚਾਖਿ ਅਘਾਣੇ, ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ,ਪ੍ਰਭੂ ਤੂਠਾ, ਅਮਿਉ ਵੂਠਾ ਸੁਖ ਭਏ ॥ ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ[੨] ਈਸਹਿ ਜੈ ਜਏ ॥ ਮੋਹ ਰਹਤ ਬਿਕਾਰ ਥਾਕੇ, ਪੰਚ ਤੇ ਸੰਗੁ ਤੂਟਾ ॥ ਕਹੁ ਨਾਨਕ ਤਿਨ ਖੰਨੀਐ ਵੰਞਾ, ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥

ਵਡਹੰਸੁ ਮਹਲਾ ੫ [੫੭੭]

ਤਿਨ ਘੋਲਿ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ ਸੇ [੩]ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ,ਭਣਿਆ ਰਾਮ ॥ ਸੇ ਸਹਜਿ ਸੁਹੇਲੇ, ਗੁਣਹ ਅਮੋਲੇ,ਜਗਤ ਉਧਾਰਣ ਆਏ ॥ [੪]ਭੈ ਬੋਹਿਥ ਸਾਗਰ ਪ੍ਰਭ ਚਰਣਾ, ਕੇਤੇ ਪਾਰਿ ਲੰਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ, ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਮਾਝ ਮਹਲਾ ੫ [੧੦੨]

ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥ ਤਿਸੁ ਚਰਣ ਪਖਾਲੀ[੫] ਜੋ ਤੇਰੈ ਮਾਰਗਿ ਚਾਲੈ॥ ਨੈਨ ਨਿਹਾਲੀ[੬] ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ,ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥ ੨॥ ਸੇ ਵਡਭਾਗੀ ਜਿਨਿ ਤੁਮ ਜਾਣੇ ॥ [੭]ਸਭ ਕੈ ਮਧੇ ਅਲਿਪਤ ਨਿਰਬਾਣੇ ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ,ਸਗਲ ਦੂਤ ਉਨਿ ਸਾਧੇ ਜੀਉ ॥੩॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ॥ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ, ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥

---

੧. ਤੇਰੇ ਦਾਸ ਚਖ ਕੇ ਰੱਜ ਗਏ । ੨. ਈਸ਼ਵਰ ਦੀ ਜੈ ਜੈ ਹੋਈ । ੩. ਸਹਿਜੇ ਹੀ ਸੁਖੀ ਹਨ । ੪. ਡਰਾਉਣੇ ਸੰਸਾਰ-ਸਮੁੰਦਰ ਤੋਂ ਵਾਹਿਗੁਰੂ ਦੇ ਚਰਨਾਂ ਰੂਪੀ ਜਹਾਜ਼ ਨੇ । ੫. ਧੋਵਾਂ । ੬. ਦੇਖਾਂ । ੭. ਸਾਰਿਆਂ ਵਿਚ ਰਹਿੰਦੇ ਹੋਏ ਭੀ ਉਹ ਮਾਇਆ ਤੋਂ ਨਿਰਲੇਪ ਤੇ ਉਚੇ ਹਨ ।

ਵਾਰ ੧੨, ਪਉੜੀ ੧

ਬਲਿਹਾਰੀ ਤਿਨਾਂ ਗੁਰਸਿਖਾਂ, ਜਾਇ ਜਿਨਾ ਗੁਰਦਰਸਨੁ ਡਿਠਾ। ਬਲਿਹਾਰੀ ਤਿਨ੍ਹਾਂ ਗੁਰਸਿੱਖਾਂ, ਪੈਰੀ ਪੈ ਗੁਰ ਸਭਾ ਬਹਿਠਾ[੧]। ਬਲਿਹਾਰੀ ਤਿਨ੍ਹਾਂ ਗੁਰਸਿੱਖਾਂ, ਗੁਰਮਤਿ ਬੋਲ ਬੋਲਦੇ ਮਿਠਾ। ਬਲਿਹਾਰੀ ਤਿਨ੍ਹਾਂ ਗੁਰਸਿਖਾਂ, [੨]ਪੁਤ੍ਰ ਮਿਤ੍ਰ ਗੁਰਭਾਈ ਇਠਾ। ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਿਰਿਠਾ[੩]। ਬਲਿਹਾਰੀ ਤਿਨਾਂ ਗੁਰਸਿਖਾਂ, ਆਪਿ ਤਰੇ ਤਾਰੇਨਿ ਸਰਿਠਾ[੪]। ਗੁਰਸਿਖ ਮਿਲਿਆ ਪਾਪ ਪਣਿਠਾ[੫] ॥੧॥

ਵਾਰ ੧੨, ਪਉੜੀ ੬

ਹਉ ਸਦਕੇ ਤਿਨਾ ਗੁਰਸਿਖਾ,ਸਤਿਗੁਰ ਨੋ ਮਿਲਿ ਆਪੁ ਗਵਾਇਆ। ਹਉ ਸਦਕੇ ਤਿਨਾ ਗੁਰਸਿਖਾ, ਕਰਨ ਉਦਾਸੀ ਅੰਦਰ ਮਾਇਆ। ਹਉ ਸਦਕੇ ਤਿਨਾ ਗੁਰਸਿਖਾ, ਗੁਰਮਤਿ ਗੁਰਚਰਣੀ ਚਿਤੁ ਲਾਇਆ। ਹਉ ਸਦਕੇ ਤਿਨਾ ਗੁਰਸਿਖਾ, [੬]ਗੁਰ ਸਿਖ ਦੇ ਗੁਰਸਿਖ ਮਿਲਾਇਆ। ਹਉ ਸਦਕੇ ਤਿਨਾ ਗੁਰਸਿਖਾ, [੭]ਬਾਹਰਿ ਜਾਂਦਾ ਵਰਜਿ ਰਹਾਇਆ। ਹਉ ਸਦਕੇ ਤਿਨਾ ਗੁਰਸਿਖਾ, ਆਸਾ ਵਿਚਿ ਨਿਰਾਸੁ ਵਲਾਇਆ। ਸਤਿਗੁਰ ਦਾ ਉਪਦੇਸ ਦਿੜਾਇਆ ॥੬॥

ਵਾਰ ੧੨, ਪਉੜੀ ੨

ਕੁਰਬਾਣੀ ਤਿਨਾ ਗੁਰਸਿਖਾ, ਪਿਛਲੀ ਰਾਤੀ ਉਠਿ ਬਹੰਦੇ। ਕੁਰਬਾਣੀ ਤਿਨਾ ਗੁਰਸਿਖਾ, ਅੰਮ੍ਰਿਤੁ ਵੇਲੇ ਸਰਿ ਨਾਵੰਦੇ। ਕੁਰਬਾਣੀ ਤਿਨਾ ਗੁਰਸਿਖਾ, ਹੋਇ ਇਕ ਮਨਿ ਗੁਰ ਜਾਪੁ ਜਪੰਦੇ। ਕੁਰਬਾਣੀ ਤਿਨਾ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ। ਕੁਰਬਾਣੀ ਤਿਨਾ ਗੁਰਸਿਖਾ,ਗੁਰਬਾਣੀ ਨਿਤਿ ਗਾਇ ਸੁਣੰਦੇ। ਕੁਰਬਾਣੀ ਤਿਨਾ ਗੁਰਸਿਖਾ, ਮਨ ਮੇਲੀ ਕਰਿ ਮੇਲਿ ਮਿਲੰਦੇ। ਕੁਰਬਾਣੀ ਤਿਨਾ ਗੁਰਸਿਖਾ, ਭਾਇ ਭਗਤਿ ਗੁਰਪੁਰਬ ਕਰੰਦੇ। ਗੁਰ ਸੇਵਾ ਫਲੁ ਸੁਫਲੁ ਫਲੰਦੇ ॥੨॥

---

੧. ਬੈਠਦੇ ਹਨ। ੨. ਜੋ ਪੁਤਰ ਅਤੇ ਮਿਤਰਾਂ ਨਾਲੋਂ ਗੁਰਸਿਖਾਂ ਗੁਰ ਭਾਈਆਂ ਨੂੰ ਪਿਆਰਾ ਸਮਝਦੇ ਹਨ। ੩.ਪਿਆਰੀ। ੪. ਜਗਤ ਨੂੰ। ੫. ਨਾਸ਼ ਹੋ ਜਾਂਦੇ ਹਨ। ੬. ਗੁਰਸਿਖਾਂ ਨੂੰ ਗੁਰੂ ਦਾ ਉਪਦੇਸ਼ ਸਮਝਾ ਕੇ ਗੁਰੂ ਨਾਲ ਮਿਲਾਇਆ। ੭. ਮਨ।

ਮਹਲਾ ੪ (ਗਉੜੀ ਕੀ ਵਾਰ) [੩੦੫-੬]

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ[1] ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ[1] ਪਰਭਾਤੀ,ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ, ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਵਾਰ ੪੦, ਪਉੜੀ ੧੧

ਗੁਰਸਿਖ ਭਲਕੇ ਉਠ ਕਰਿ, ਅੰਮ੍ਰਿਤ ਵੇਲੇ ਸਰੁ ਨਾਵੰਦਾ ॥ ਗੁਰੁ ਕੈ ਬਚਨ ਉਚਾਰਿ ਕੈ, ਧ੍ਰਮਸਾਲਾ ਦੀ ਸੁਰਤਿ ਕਰੰਦਾ ॥ ਸਾਧ ਸੰਗਤਿ ਵਿਚਿ ਜਾਇ ਕੈ, ਗੁਰਬਾਣੀ ਦੇ ਪ੍ਰੀਤਿ ਸੁਣੰਦਾ ॥ ਸੰਕਾ ਮਨਹੁ ਮਿਟਾਇ ਕੈ,ਗੁਰੁਸਿਖਾਂ ਦੀ ਸੇਵ ਕਰੰਦਾ । ਕਿਰਤ ਵਿਰਤ ਕਰਿ ਧਰਮੁ ਦੀ, ਲੈ ਪਰਸਾਦ ਆਨਿ ਵਰਤੰਦਾ । ਗੁਰਸਿਖਾਂ ਨੋ ਦੇਇ ਕਰਿ,ਪਿਛੋਂ ਬਚਿਆ ਆਪ ਖਵੰਦਾ । ਕਲੀਕਾਲ ਪਰਗਾਸ ਕਰਿ, ਗੁਰੁ[2] ਚੇਲਾ ਚੇਲਾ ਗੁਰੁ ਸੰਦਾ । ਗੁਰਮੁਖ ਗਾਡੀ ਰਾਹੁ ਚਲੰਦਾ ॥੧੧॥

ਵਾਰ ੬, ਪਉੜੀ ੩

ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਇ ਨ੍ਹਵੰਦੇ । ਸਹਜਿ ਸਮਾਧਿ ਅਗਾਧਿ ਵਿਚਿ, ਇਕ ਮਨਿ ਹੋਇ ਗੁਰ ਜਾਪੁ ਜਪੰਦੇ । ਮਥੈ ਟਿਕੇ ਲਾਲ[3] ਲਾਇ,ਸਾਧ ਸੰਗਤਿ ਚਲਿ ਜਾਇ ਬਹੰਦੇ । ਸਬਦੁ ਸੁਰਤਿ ਲਿਵਲੀਣੁ ਹੋਇ, ਸਤਿਗੁਰ ਬਾਣੀ ਗਾਵਿ ਸੁਣੰਦੇ । ਭਾਇ ਭਗਤਿ ਭੈ ਵਰਤਮਾਨ,ਗੁਰ ਸੇਵਾ ਗੁਰਪੁਰਬ ਕਰੰਦੇ । ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ । ਰਾਤੀ ਕੀਰਤਿ ਸੋਹਿਲਾ, ਕਰਿ ਆਰਤੀ ਪਰਸਾਦੁ ਵੰਡੰਦੇ । ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥੩॥

---

੧. ਸਵੇਰੇ । ੨. ਗੁਰੂ ਚੇਲਾ ਤੇ ਚੇਲਾ ਗੁਰੂ ਦਾ ਰੂਪ ਹੋ ਜਾਂਦਾ ਹੈ । ੩. ਪਰੇਮ ਦੇ ।

ਵਾਰ ੨੮, ਪਉੜੀ ੧੫

ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ । ਮਿਠਾ ਬੋਲਣੁ ਨਿਵ ਚਲਣੁ, ਹਥਹੁ ਦੇ ਕੇ ਭਲਾ ਮਨਾਇ । ਥੋੜਾ ਸਵਣਾ ਖਾਵਣਾ, ਥੋੜਾ ਬੋਲਨੁ ਗੁਰਮਤਿ ਪਾਏ । ਘਾਲਿ ਖਾਇ ਸੁਕ੍ਰਿਤੁ ਕਰੇ, ਵਡਾ ਹੋਇ ਨ ਆਪੁ ਗਣਾਏ । ਸਾਧ ਸੰਗਤਿ ਮਿਲਿ ਗਾਵਦੇ, ਰਾਤਿ ਦਿਹੈ ਨਿਤ ਚਲਿ ਚਲਿ ਜਾਏ । ਸਬਦ ਸੁਰਤਿ ਪਰਚਾ ਕਰੇ, [੧]ਸਤਿਗੁਰੁ ਪਰਚੈ ਮਨ ਪਰਚਾਏ । ਆਸਾ ਵਿਚਿ ਨਿਰਾਸੁ ਵਲਾਏ[੨] ॥੧੫॥

ਵਾਰ ੬, ਪਉੜੀ ੭

ਗੁਰ ਉਪਦੇਸ ਅਵੇਸੁ[੩] ਕਰਿ, ਪੈਰੀ ਪੈ ਰਹਿਰਾਸਿ[੪] ਕਰੰਦੇ । ਚਰਨ ਸਰਣਿ ਮਸਤਕੁ ਧਰਨਿ, ਚਰਨ ਰੇਣ ਮੁਖਿ ਤਿਲਕ ਸੁਹੰਦੇ । ਭਰਮ ਕਰਮ ਦਾ ਲੇਖੁ ਮੇਟਿ ਲੇਖੁ [੫]ਅਲੇਖ ਵਸੇਖ ਬਣੰਦੇ । ਜਗ ਮਗ ਜੋਤਿ ਉਦੋਤ[੬] ਕਰਿ, ਸੂਰਜ ਚੰਦ ਨ ਲਖ ਪੁਜੰਦੇ । ਹਉਮੈ ਗਰਬੁ ਨਿਵਾਰਿ ਕੈ, ਸਾਧ ਸੰਗਤਿ ਸਚ ਮੇਲਿ ਮਿਲੰਦੇ । ਸਾਧ ਸੰਗਤਿ ਪੂਰਨ ਬ੍ਰਹਮੁ, ਚਰਣ ਕਵਲ ਪੂਜਾ ਪਰਚੰਦੇ । ਸੁਖ ਸੰਪਟ[੭] ਹੋਇ ਭਵਰ ਵਸੰਦੇ ॥੭॥

ਵਾਰ ੬, ਪਉੜੀ ੧੪

ਗੁਰਸਿਖ ਮਨਿ ਪਰਗਾਸੁ ਹੈ, ਪਿਰਮ[੮] ਪਿਆਲਾ ਅਜਰ ਜਰੰਦੇ । ਪਾਰਬ੍ਰਹਮੁ ਪੂਰਨ ਬ੍ਰਹਮੁ, ਬ੍ਰਹਮੁ, ਬਬੇਕੀ ਧਿਆਨੁ ਧਰੰਦੇ । ਸਬਦ ਸੁਰਤਿ ਲਿਵਲੀਣ ਹੋਇ, ਅਕਥ ਕਥਾ ਗੁਰ ਸਬਦ ਸੁਣੰਦੇ । ਭੂਤ ਭਵਿਖਹੁ ਵਰਤਮਾਨ [੯]ਅਬਿਗਤਿ ਗਤਿ ਅਤਿ ਅਲਖ ਲਖੰਦੇ । ਗੁਰਮੁਖਿ ਸੁਖ ਫਲੁ ਅਛਲੁ ਛਲੁ ਭਗਤਿ ਵਛਲੁ ਕਰਿ ਅਛਲੁ ਛਲੰਦੇ । ਭਵਜਲ ਅੰਦਰਿ ਬੋਹਿਥੈ,ਇਕਸ ਪਿਛੇ ਲਖ ਤਰੰਦੇ । ਪਰਉਪਕਾਰੀ ਮਿਲਨਿ ਹਸੰਦੇ ॥੧੪॥

---

੧. ਸਤਿਗੁਰੂ ਦੇ ਪਰੇਮ ਵਿਚ ਮਨ ਨੂੰ ਪਰਚਾਏ । ੨. ਸਮਾਂ ਬਿਤਾਵੇ । ੩. (ਤੇ) ਟਿਕ ਕੇ । ੪. ਮਰਯਾਦਾ । ੫. ਅਕਾਲ ਪੁਰਖ ਨਾਲ ਪ੍ਰੀਤ ਕਰਦੇ ਹਨ । ੬. ਪਰਗਟ ਕਰਕੇ । ੭. ਡੱਬਾ । ੮. ਪਰੇਮ ਦਾ । ੯. ਜਿਸ ਦੀ ਗਤੀ ਨਾ ਸਮਝੀ ਜਾ ਸਕੇ ।

ਵਾਰ ੬, ਪਉੜੀ ੧੯

ਗੁਰਮੁਖਿ ਮਿਠਾ ਬੋਲਣਾ, ਜੋ ਬੋਲੈ ਸੋਈ ਜਪੁ ਜਾਪੈ। ਗੁਰਮੁਖਿ ਅਖੀ ਦੇਖਣਾ, ਬ੍ਰਹਮ ਧਿਆਨੁ ਧਰੈ ਆਪੁ ਆਪੈ। ਗੁਰਮੁਖਿ ਸੁਣਨਾ ਸੁਰਤਿ ਕਰਿ,ਪੰਚ ਸਬਦੁ ਗੁਰ ਸਬਦਿ ਅਲਾਪੈ। ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਵਾਪੈ। ਗੁਰਮੁਖਿ ਮਾਰਗਿ ਚਲਣਾ, ਪਰਦਖਣਾ ਪੂਰਨ ਪਰਤਾਪੈ ॥ ਗੁਰਮੁਖਿ ਖਾਣਾ ਪੈਨਣਾ, ਜੋਗ ਭੋਗ ਸੰਜੋਗ ਪਛਾਪੈ। ਗੁਰਮੁਖਿ ਸਵਣੁ ਸਮਾਧਿ ਹੈ, ਆਪੇ ਆਪਿ ਨ ਥਾਪਿ ਉਥਾਪੈ। ਘਰਬਾਰੀ ਜੀਵਨ ਮੁਕਤਿ, ਲਹਿਰ ਨਹੀ ਭਵ ਲੋਭ ਬਿਆਪੈ। ਪਾਰਿ ਪਏ ਲੰਘਿ ਵਰੈ[1] ਸਰਾਪੈ ॥੧੯॥

ਵਾਰ ੯, ਪਉੜੀ ੪

ਭਾਇ ਭਗਤਿ ਭੈ ਚਲਣਾ,ਹੋਇ ਪਾਹੁਣਿਚਾਰੀ। ਚਲਣੁ ਜਾਣਿ ਅਜਾਣ ਹੋਇ,[2]ਗਹੁ ਗਰਬੁ ਨਿਵਾਰੀ। ਗੁਰਸਿਖ ਨਿਤ ਪਰਾਹੁਣੇ, ਇਹ ਕਰਣੀ ਸਾਰੀ। ਗੁਰਮੁਖਿ ਸੇਵ ਕਮਾਵਣੀ, ਸਤਿਗੁਰੂ ਪਿਆਰੀ। ਸਬਦਿ ਸੁਰਤਿ ਲਿਵਲੀਣ ਹੋਇ ਪਰਵਾਰ ਸੁਧਾਰੀ। ਸਾਧ ਸੰਗਤਿ ਜਾਇ, ਸਹਜ ਘਰਿ ਨਿਰਮਲਿ ਨਿਰੰਕਾਰੀ ॥੪॥

ਵਾਰ ੨੦, ਪਉੜੀ ੭

ਗੁਰਸਿਖਾਂ ਗੁਰ ਸਿਖ ਮੇਲਿ ਮਿਲਾਇਆ। ਭਾਇ ਭਗਤਿ ਗੁਰਪੁਰਬ ਕਰੈ ਕਰਾਇਆ। [3]ਗੁਰਸਿਖ ਦੇਵੀ ਦੇਵ ਜਠੇਰੇ ਭਾਇਆ[3]। ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ। ਗੁਰਸਿਖ ਖੇਤੀ ਵਣਜੁ ਲਾਹਾ ਪਾਇਆ। [4]ਹੰਸ ਵੰਸ ਗੁਰਸਿਖ, ਗੁਰਸਿਖ ਜਾਇਆ ॥੭॥

ਵਾਰ ੨੦, ਪਉੜੀ ੧੫

ਜੋਗ ਜੁਗਤਿ ਗੁਰ ਸਿਖ ਗੁਰ ਸਮਝਾਇਆ। ਆਸਾ ਵਿਚਿ ਨਿਰਾਸੁ ਨਿਰਾਸੁ ਵਲਾਇਆ। ਥੋੜਾ ਪਾਣੀ ਅੰਨੁ ਖਾਇ ਪੀਆਇਆ। ਥੋੜਾ ਬੋਲਣ ਬੋਲ, ਨ ਝਖਿ ਝਖਾਇਆ। ਥੋੜੀ ਰਾਤੀ ਨੀਦ, ਨ ਮੋਹਿ ਫਹਾਇਆ। [5]ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ ॥੧੫॥

---

੧. ਕਿਸੇ ਨੂੰ ਵਰ ਸਰਾਪ ਦੇਣ ਤੋਂ। ੨. ਹੰਕਾਰ ਦੀ ਪਕੜ ਤੋਂ ਬਚ ਕੇ ਰਹੇ। ੩. ਗੁਰਸਿਖਾਂ ਨੂੰ ਹੀ ਦੇਵੀ ਦੇਵਤੇ ਅਤੇ ਵਡਕੇ ਸਮਝਦੇ ਹਨ। ੪. ਹੰਸਾਂ ਦੀ ਵੰਸ ਵਾਂਗ। ੫. ਸੁੰਦਰ ਪਦਾਰਥਾਂ ਵਿਚ।

ਵਾਰ ੪, ਪਉੜੀ ੧੭

ਗੁਰ ਸਿਖੀ[੧] ਗੁਰਸਿਖ ਸੁਣ, ਅੰਦਰਿ ਸਿਆਣਾ ਬਾਹਰਿ ਭੋਲਾ। ਸਬਦ ਸੁਰਤਿ ਸਾਵਧਾਨ ਹੋਇ,ਵਿਣੁ ਗੁਰ ਸਬਦ ਨ ਸੁਣਈ ਬੋਲਾ। ਸਤਿਗੁਰ ਦਰਸਨੁ ਦੇਖਣਾ, ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ। ਵਾਹਿਗੁਰੂ ਗੁਰੂ ਸਬਦੁ ਲੈ, ਪਿਰਮ ਪਿਆਲਾ ਚੁਪਿ ਚਬੋਲਾ। ਪੈਰੀ ਪੈ ਪਾਖਾਕ ਹੋਇ, ਚਰਣਿ ਧੋਇ [੨]ਚਰਣੋਦਕ ਝੋਲਾ। ਚਰਣ ਕਵਲ ਚਿਤੁ ਭਵਰੁ ਕਰਿ, ਭਵਜਲ ਅੰਦਰਿ ਰਹੇ ਨਿਰੋਲਾ[੩]। ਜੀਵਣਿ ਮੁਕਤਿ [੪]ਸਚਾਵਾ ਚੋਲਾ ॥੧੭॥

ਵਾਰ ੨੦, ਪਉੜੀ ੧੯

[੫]ਗੁਰ ਸਿਖ ਸੁਣਿ ਗੁਰਸਿਖ, ਸਿਖ ਸਦਾਇਆ। ਗੁਰਸਿਖੀ[੬] ਗੁਰਸਿਖ, ਸਿਖ[੫] ਸੁਣਾਇਆ। ਗੁਰ ਸਿਖ[੫], ਸੁਣਿ ਕਰਿ, ਭਾਉ[੭] ਮੰਨਿ ਵਸਾਇਆ। [੮]ਗੁਰਸਿਖਾ ਗੁਰਸਿਖ ਗੁਰ ਸਿਖ ਭਾਇਆ। ਗੁਰਸਿਖ ਗੁਰਸਿਖ ਸੰਗ ਮੇਲ ਮਿਲਾਇਆ। [੯]ਚਉਪੜਿ ਸੋਲਹ ਸਾਰ ਜੁਗ ਜਿਣਿ ਆਇਆ ॥੧੯॥

ਵਾਰ ੧੧, ਪਉੜੀ ੮

ਪਿਰਮ ਪਿਆਲਾ ਸਾਧ ਸੰਗ, ਸਬਦ ਸੁਰਤਿ ਅਨਹਦ ਲਿਵ ਲਾਈ। ਧਿਆਨੀ ਚੰਦ ਚਕੋਰ ਗਤਿ[੧੦], ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ। ਘਨਹਰ[੧੧] ਚਾਤ੍ਰਿਕ ਮੋਰ ਜਿਉ, ਅਨਹਦ ਧੁਨਿ ਸੁਣਿ ਪਾਇਲ ਪਾਈ। ਚਰਣ ਕਵਲ ਮਕਰੰਦ[੧੨] ਰਸਿ, ਸੁਖਿ ਸੰਪੁਟ ਹੋਇ ਭਵਰੁ ਸਮਾਈ। ਸੁਖ ਸਾਗਰ ਵਿਚਿ ਮੀਨ ਹੋਇ,ਗੁਰਮੁਖਿ ਚਾਲਿ ਨ ਖੋਜ ਖੁਜਾਈ। ਅਪਿਓ[੧੩] ਪੀਅਣੁ, ਨਿਝਰ ਝਰਣ, ਅਜਰੁ ਜਰਣ, ਨ ਅਲਖੁ ਲਖਾਈ। ਵੀਹ ਇਕੀਹ ਉਲੰਘਿ ਕੇ, ਗੁਰਸਿਖ ਗੁਰਮੁਖਿ ਸੁਖ ਫਲ ਪਾਈ। ਵਾਹਿਗੁਰੁ ਵਡੀ ਵਡਿਆਈ ॥੮॥

੧. ਗੁਰ ਸਿਖਿਆ। ੨. ਚਰਨ ਪਾਹੁਲ ਲੈਂਦਾ ਹੈ। ੩. ਨਿਰਲੇਪ। ੪, ਪਵਿੱਤਰ ਸਰੀਰ। ੫, ਗੁਰੂ ਦੀ ਸਿਖਿਆ। ੬. ਗੁਰਸਿਖਾਂ ਨੂੰ। ੭. ਪਰੇਮ। ੮. ਗੁਰਸਿਖਾਂ ਨੂੰ ਗੁਰਸਿਖਾਂ ਦੀ ਸਿਖਿਆ ਚੰਗੀ ਲਗੀ ਹੈ। ੯. ਸੋਲਾਂ ਨਰਦਾਂ ਵਾਲੀ ਚੌਪੜ ਦੀ ਬਾਜ਼ੀ ਨੂੰ।੧੦. ਵਾਂਗ। ੧੧. ਬੱਦਲ। ੧੨, ਸੁਗੰਧੀ। ੧੩, ਅੰਮ੍ਰਿਤ।

ਵਾਰ ੧੧, ਪਉੜੀ ੩

ਗੁਰਮੁਖਿ ਜਨਮ ਸਕਾਰਥਾ, ਗੁਰ ਸਿਖ ਮਿਲਿ ਗੁਰ ਸਰਣੀ ਆਇਆ। ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰ ਦਰਸਨੁ ਪਾਇਆ। ਪਰਦਖਣਾ ਡੰਡਉਤ ਕਰਿ,ਮਸਤਕੁ ਚਰਣ ਕਮਲ ਗੁਰ ਲਾਇਆ। ਸਤਿਗੁਰੁ ਪੁਰਖ ਦਇਆਲ ਹੋਇ, ਵਾਹਿਗੁਰੂ ਸਚੁ ਮੰਤ੍ਰ ਸੁਣਾਇਆ। ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ। ਕਾਮੁ ਕਰੋਧੁ ਵਿਰੋਧੁ ਹਰਿ[1], ਲੋਭੁ ਮੋਹੁ ਹੰਕਾਰੁ ਤਜਾਇਆ। ਸਤੁ ਸੰਤੋਖੁ ਦਇਆ ਧਰਮੁ, ਨਾਮੁ ਦਾਨੁ ਇਸਨਾਨੁ ਦ੍ਰਿੜਾਇਆ। ਗੁਰਸਿਖਿ ਲੈ ਗੁਰਸਿਖੁ ਸਦਾਇਆ ॥੩॥

ਵਾਰ ੩੨, ਪਉੜੀ ੧

ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ। ਗੁਰ ਸਿਖ ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ। ਗੁਰ ਸਿਖ ਸੁਣਿ ਮੰਨੈ, ਸਮਝ ਮਾਣ ਮਹਤਿ ਵਿਚਿ ਰਹੇ ਨਿਮਾਣਾ। ਗੁਰਸਿਖ ਗੁਰਸਿਖੁ ਪੂਜਦਾ, ਪੈਰੀ ਪੈ [2]ਰਹਿਰਾਸ ਲੁਭਾਣਾ। ਗੁਰ ਸਿਖ ਮਨਹੁ ਨ ਵਿਸਰੈ, ਚਲਣੁ ਜਾਣਿ ਜੁਗਤਿ ਮਿਹਮਾਣਾ। ਗੁਰਸਿਖ ਮਿਠਾ ਬੋਲਣਾ, ਨਿਵਿ ਚਲਣਾ ਗੁਰਸਿਖੁ ਪਰਵਾਣਾ। ਘਾਲਿ ਖਾਇ ਗੁਰਸਿਖ ਮਿਲ ਖਾਣਾ ॥੧॥

ਵਾਰ ੨੨, ਪਉੜੀ ੧੯

ਗੁਰਸਿਖਾ ਸਾਬਾਸ ਜਨਮੁ ਸਵਾਰਿਆ। [3]ਗੁਰਸਿਖਾ ਰਹਰਾਸਿ ਗੁਰੂ ਪਿਆਰਿਆ। ਗੁਰਮੁਖਿ ਸਾਸਿ ਗਿਰਾਸਿ ਨਾਉ ਚਿਤਾਰਿਆ। ਮਾਇਆ ਵਿਚਿ ਉਦਾਸੁ, ਗਰਬੁ ਨਿਵਾਰਿਆ। ਗੁਰਮੁਖਿ ਦਾਸਨਿ ਦਾਸ, ਸੇਵ ਸੁਚਾਰਿਆ[4]। ਵਰਤਨਿ ਆਸ ਨਿਰਾਸ, ਸਬਦੁ ਵੀਚਾਰਿਆ। ਗੁਰਮੁਖਿ ਸਹਜਿ ਨਿਵਾਸੁ ਮਨ ਹਠ ਮਾਰਿਆ। ਗੁਰਮੁਖਿ ਮਨਿ ਪਰਗਾਸੁ, ਪਤਿਤ ਉਧਾਰਿਆ ॥੧੯॥

---

੧. ਛੱਡਣੇ। ੨. ਸੱਚਾ ਰਸਤਾ। ੩. ਗੁਰਸਿਖਾਂ ਦੀ ਰਹੁ ਰੀਤੀ ਹੈ, ਕਿ ਉਨ੍ਹਾਂ ਨੇ ਗੁਰੂ ਨੂੰ ਪਿਆਰ ਕੀਤਾ। ੪. ਭਲਾ ਕੰਮ।

ਵਾਰ ੨੯, ਪਉੜੀ ੨

ਚਾਰਿ ਪਦਾਰਥ ਆਖੀਅਨਿ, ਸਤਿਗੁਰ ਦੇਇ ਨ ਗੁਰਸਿਖੁ ਮੰਗੇ। ਅਠ ਸਿਧੀ ਨਿਧੀ ਨਵੈ ਰਿਧਿ [1]ਨ ਗੁਰੁਸਿਖੁ ਢਾਕੇ ਟੰਗੇ । ਕਾਮਧੇਣੁ ਲਖ ਲਖਮੀ, ਪਹੁੰਚ [2]ਨ ਹੰਘੈ ਢੰਗਿ ਸੁਢੰਗੇ। ਲਖ ਪਾਰਸ ਲਖ ਪਾਰਜਾਤ, [3]ਹਥਿ ਨ ਛੁਹਦਾ ਫਲ ਨ ਅਭੰਗੇ। [4]ਤੰਤ ਮੰਤ ਪਾਖੰਡ ਲਖ, ਬਾਜੀਗਰ ਬਾਜਾਰੀ ਨੰਗੇ। ਪੀਰ ਮੁਰੀਦੀ ਗਾਖੜੀ[5], ਇਕਸ[6] ਅੰਗਿ ਨ ਅੰਗਣਿ ਅੰਗੇ । ਗੁਰਸਿਖੁ ਦੂਜੇ ਭਾਵਹੁ ਸੰਗੇ ॥੨॥

ਵਾਰ ੨੮, ਪਉੜੀ ੧੬

ਗੁਰ ਚੇਲਾ ਚੇਲਾ ਗੁਰੂ, ਗੁਰੁ ਸਿਖ[7] ਸੁਣਿ ਗੁਰਸਿਖੁ[8] ਸਦਾਵੈ। ਇਕ ਮਨਿ ਇਕੁ ਅਰਾਧਣਾ, ਬਾਹਰਿ ਜਾਦਾ [9]ਵਰਜਿ ਰਹਾਵੈ॥ ਹੁਕਮੀ ਬੰਦਾ ਹੋਇ ਕੈ, ਖਸਮੈ ਦਾ ਭਾਣਾ ਤਿਸੁ ਭਾਵੈ । ਮੁਰਦਾ ਹੋਇ ਮੁਰੀਦ ਸੋਇ, ਕੋ ਵਿਰਲਾ ਗੁਰਿ ਗੋਰਿ ਸਮਾਵੈ। ਪੈਰੀ ਪੈ ਪਾਖਾਕੁ ਹੋਇ, ਪੈਰਾ ਉਪਰਿ ਸੀਸੁ ਧਰਾਵੈ। [10]ਆਪੁ ਗਵਾਇ ਆਪੁ ਹੋਇ, ਦੂਜਾ ਭਾਉ ਨ ਨਦਰੀ ਆਵੈ। ਗੁਰੁ ਸਿਖੀ ਗੁਰੁ ਸਿਖ ਕਮਾਵੈ ॥੧੬॥

ਵਾਰ ੩੮, ਪਉੜੀ ੯

ਮੁਸਲਮਾਣਾਂ ਹਿੰਦੂਆਂ, ਦੁਇ ਰਾਹ[11] ਚਲਾਏ। ਮਜਹਬ ਵਰਨ ਗਣਾਇਦੇ, ਗੁਰੁ ਪੀਰੁ ਸਦਾਏ। ਸਿਖ ਮੁਰੀਦ ਪਖੰਡ ਕਰਿ, ਉਪਦੇਸ ਦ੍ਰਿੜਾਏ। ਰਾਮ ਰਹੀਮ ਧਿਆਇਦੇ, ਹਉਮੈ ਗਰਬਾਏ। ਮਕਾ ਗੰਗ ਬਨਾਰਸੀ ਪੂਜ ਜਾਰਤ[12] ਆਏ।ਰੋਜੇ ਵਰਤ ਨਮਾਜ਼ ਕਰਿ,ਡੰਡਉਤ ਕਰਾਏ।ਗੁਰੁਸਿਖ ਰੋਮ ਨ ਪੁਜਨੀ,ਜੋ ਆਪ ਗਵਾਏ।੯।

---

੧, ਗੁਰਸਿਖ ਪਲੇ ਨਹੀਂ ਬੰਨ੍ਹਦੇ। ੨. ਸ਼ਰੇਸ਼ਟ ਢੰਗਾਂ ਨਾਲ ਮੋਹ ਨਹੀਂ ਸਕਦੀਆਂ। ੩. ਹੱਥ ਨਹੀਂ ਲਾਉਂਦਾ ਕਿਉਂਕਿ ਉਨ੍ਹਾਂ ਦੇ ਫਲ ਸਥਿਰ ਨਹੀਂ ੪. ਤੰਤਰ ਮੰਤਰ ਆਦਿਕ ਲੱਖਾਂ ਪਖੰਡ ਕਰਨ ਵਾਲੇ ਬਾਜ਼ੀਗਰ ਬਜ਼ਾਰੀ ਠੱਗ ਹਨ। ੫. ਔਖੀ। ੬. ਇਕ ਪਾਸੇ ਨਹੀਂ, ਭਾਵ ਗੁੰਝਲਦਾਰ ਹੈ। ੭. ਸਿਖਿਆ। ੮. ਗੁਰੂ ਦਾ ਸਿਖ। ੯. ਮਨ ਨੂੰ ਰੋਕੇ। ੧੦. ਹਉਮੈ ਨੂੰ ਮਾਰ ਕੇ ਸ਼ੁਧ ਹੋ ਜਾਂਦਾ ਹੈ। ੧੧. ਮਜ਼ਹਬ। ੧੨. ਯਾਤਰਾ।

ਵਾਰ ੩੮, ਪਉੜੀ ੧੧

ਬਹੁ ਸੁੰਨੀ[1] ਸ਼ੀਅ[1] ਰਾਫਜ਼ੀ[1] ਮਜ਼ਹਬ ਮਨ ਭਾਣੇ । ਮੁਲਹਿਦ[1] ਹੋਇ ਮੁਨਾਫਕਾ[1], ਸਭ ਭਰਮ ਭੁਲਾਣੇ । ਈਸਾਈ[1] ਮੂਸਾਈਆ[1] ਹਉਮੈ ਹੈਰਾਣੇ । ਹੋਇ ਫਿਰੰਗੀ[1] ਅਰਮਨੀ[1] ਰੂਮੀ[1] ਗਰਬਾਣੇ[2] । ਕਾਲੀਪੋਸ[1] ਕਲੰਦਰਾ[1] ਦਰਵੇਸ ਦੁਗਾਣੇ[3] । ਗੁਰੁਸਿਖ ਰੋਮ ਨ ਪੁਜਨੀ, ਗੁਰ ਹਟਿ ਵਿਕਾਣੇ ॥੧੧॥

ਵਾਰ ੩੮, ਪਉੜੀ ੪

ਸੁਇਨਾ ਰੁਪਾ ਲਖ ਮਣਾ, ਲਖ ਭਰੇ ਭੰਡਾਰਾ । ਮੋਤੀ ਮਾਣਿਕ ਹੀਰਿਆਂ, ਬਹੁ ਮੋਲ ਅਪਾਰਾ । ਦੇਸ ਵੇਸ ਲਖ ਰਾਜ ਭਾਗ, ਪਰਗਣੇ ਹਜ਼ਾਰਾ । ਰਿਧੀ ਸਿਧੀ ਜੋਗ ਭੋਗ ਅਭਰਣ[4] ਸੀਂਗਾਰਾ । ਕਾਮਧੇਨੁ ਲਖ ਪਾਰਿਜਾਤ ਚਿੰਤਾਮਣਿ ਪਾਰਾ । ਚਾਰ ਪਦਾਰਥ ਸਗਲ ਫਲ, ਲਖ ਲੋਭ ਉਭਾਰਾ[5] । ਗੁਰਸਿਖ ਪੋਹ ਨ ਹੰਘਨੀ[6] ਸਾਧ ਸੰਗਿ ਉਧਾਰਾ ॥੪॥

ਵਾਰ ੩, ਪਉੜੀ ੨੦

ਸਤਿਗੁਰ ਸਰਣੀ ਜਾਇ, ਸੀਸੁ ਨਿਵਾਇਆ । ਗੁਰ ਚਰਣੀ ਚਿਤੁ ਲਾਇ, ਮਥਾ ਲਾਇਆ । ਗੁਰਮਤਿ ਰਿਦੈ ਵਸਾਇ, ਆਪੁ ਗਵਾਇਆ । ਗੁਰਮੁਖਿ ਸਹਜਿ ਸੁਭਾਇ, ਭਾਣਾ ਭਾਇਆ । ਸਬਦ ਸੁਰਤਿ ਲਿਵ ਲਾਇ, ਹੁਕਮੁ ਕਮਾਇਆ । ਸਾਧ ਸੰਗਤਿ [7]ਭੈ ਭਾਇ, ਨਿਜ ਘਰਿ ਪਾਇਆ । ਚਰਣ ਕਵਲ ਪਤੀਆਇ, ਭਵਰੁ ਲੁਭਾਇਆ । ਸੁਖ ਸੰਪਟ[8] ਪਰਚਾਇ, ਅਪਿਉ ਪੀਆਇਆ । ਧੰਨ ਜਣੇਦੀ ਮਾਇ, ਸਹਿਲਾ[9] ਆਇਆ ॥੨੦॥

ਵਾਰ ੩੮, ਪਉੜੀ ੨

ਲਖ ਕਾਮਣਿ[10] ਲਖ ਕਾਮਰੂਪ[11], ਲਖ ਕਾਮਣਿਆਰੀ । ਸੰਗਲਦੀਪਹੁ ਪਦਮਣੀ, ਬਹੁ ਰੂਪਿ ਸੀਗਾਰੀ । ਮੋਹਣੀਆ ਇੰਦ੍ਰਾਪੁਰੀ, ਅਪਛਰਾਂ ਸੁਚਾਰੀ । ਹੂਰਾਂ ਪਰੀਆਂ ਲਖ ਲਖ ਬਾਹਿਸਤ ਸਵਾਰੀ ॥ ਲਖ ਕਉਲਾਂ ਨਵ ਜੋਬਨੀ, ਲਖ ਕਾਮ ਕਰਾਰੀ । ਗੁਰਮੁਖਿ ਪੋਹਿ ਨ ਸਕਨੀ, ਸਾਧ ਸੰਗਤਿ ਭਾਰੀ ॥੨॥

---

੧. ਵਖ ਵਖ ਮਜ਼ਹਬਾਂ ਦੇ ਵਖ ਵਖ ਫਿਰਕੇ । ੨. ਹੰਕਾਰੇ ਹੋਏ । ੩. ਖੋਟੇ । ੪. ਗਹਿਣੇ । ੫. ਪਰਗਟ ਹੋਣਾ । ੬. ਸਕਦੇ । ੭. ਡਰ ਅਤੇ ਪਰੇਮ । ੮. ਡੱਬਾ, ਹਿਰਦੇ ਦਾ ਕਮਲ । ੯. ਸਫਲ । ੧੦. ਇਸਤਰੀਆਂ । ੧੧. ਦੇਸ਼ ਦਾ ਨਾਂ ।

ਵਾਰ ੩, ਪਉੜੀ ੧੯

ਪੈਰੀ ਪੈ ਪਾਖਾਕੁ, ਮੁਰੀਦੈ ਥੀਵਣਾ। ਗੁਰ ਮੂਰਤਿ ਮੁਸਤਾਕੁ[1] ਮਰਿ ਮਰਿ ਜੀਵਣਾ । ਪਰਹਰਿ ਸਭੇ ਸਾਕ, ਸੁਰੰਗ ਰੰਗੀਵਣਾ। ਹੋਰ ਨ ਝਖਣੁ ਝਾਕ, ਸਰਣਿ ਮਨੁ ਸੀਵਣਾ। ਪਿਰਮ ਪਿਆਲਾ ਪਾਕ, ਅਮਿਅ ਰਸੁ ਪੀਵਣਾ। ਮਸਕੀਨੀ ਅਉਤਾਕ[2], ਅਸਥਿਰੁ ਥੀਵਣਾ। ਦਸ ਅਉਰਾਤਿ[3] ਤਲਾਕ[4], ਸਹਜਿ ਅਲੀਵਣਾ[5]। ਸਾਵਧਾਨ ਗੁਰਵਾਕ ਨ ਮਨ ਭਰਮੀਵਣਾ। ਸਬਦ ਸੁਰਤਿ ਹੁਸਨਾਕ[6] ਪਾਰਿ ਪਰੀਵਣਾ ॥੧੯॥

ਵਾਰ ੩, ਪਉੜੀ ੧੮

ਮੁਰਦਾ ਹੋਇ ਮੁਰੀਦ, ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ,ਭਰਮ ਭਉ ਖੋਵਣਾ। ਗੋਲਾ ਮੂਲ ਖਰੀਦੁ,ਕਾਰੇ ਜੋਵਣਾ। ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ[7], ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ[8], ਨ ਹਸਣ ਰੋਵਣਾ। ਦਰ ਦਰਵੇਸ ਰਸੀਦੁ[9], [10]ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ ॥੧੮॥

---

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਏਕ ਸਮੇ ਦ੍ਰੁਮ[11], ਸਫਲ[12] ਸਪਤ੍ਰ[13], ਪੁਨ[14], ਏਕ ਸਮੈ ਫੂਲ ਫਲ ਪਤ੍ਰ ਗਿਰ ਜਾਤ ਹੈ।
ਸਰਿਤਾ[15]ਸਲਲ[16] ਜੈਸੇ, ਕਬਹੂ ਸਮਾਨ ਬਹੈ, ਕਬਹੂੰ ਅਥਾਹ, ਅਤਿ ਪ੍ਰਬਲ[17] ਦਿਖਾਤ ਹੈ।
ਏਕ ਸਮੇ ਜੈਸੇ ਹੀਰਾ ਹੋਤ ਜੀਰਨਾਂਧਰ[18] ਮੈ, ਏਕ ਸਮੈ ਕੰਚਨ[19] ਜੜੇ ਜਗਮਗਾਤ ਹੈ।
ਤੈਸੇ ਗੁਰਸਿਖ ਰਾਜ ਕੁਆਰ ਜੋਗੀਸੁਰ ਹੈ, ਮਾਯਾ ਧਾਰੀ, ਭਾਰੀ[20] ਜੋਗ ਜੁਗਤਿ ਜੁਗਾਤ ਹੈ ॥੪੯੭॥

---

੧. ਮਸਤ। ੨. ਰਹਿਣੀ। ੩. ਇੰਦ੍ਰੀਆਂ। ੪. ਤਿਆਗ। ੫. ਸਮਾਉਣਾ। ੬. ਸਾਵਧਾਨ। ੭. ਨਵਾਂ, ਤਾਜਾ। ੮. ਗੰਭੀਰ। ੯. ਪਹੁੰਚਣਾ। ੧੦. ਪ੍ਰੀਤਮ ਦੇ ਪ੍ਰੇਮ ਵਿਚ ਭਿੱਜ ਜਾਂਦਾ ਹੈ। ੧੧. ਬ੍ਰਿਛ। ੧੨. ਫਲ ਵਾਲਾ। ੧੩. ਪਤਿਆਂ ਵਾਲਾ। ੧੪. ਫੇਰ। ੧੫. ਨਦੀ। ੧੬. ਜਲ। ੧੭. ਜ਼ੋਰਾਂ ਵਿਚ। ੧੮. ਪੁਰਾਣੀਆਂ ਟਾਕੀਆਂ ਵਿਚ। ੧੯. ਸੋਨਾ। ੨੦. ਵਾਹਿਗੁਰੂ ਨਾਲ ਜੁੜਨ ਦੀ ਜੁਗਤੀ (ਨਾਮ ਅਭਿਆਸ) ਜਾਨਣ ਕਰਕੇ ਵਡੇ ਜੋਗੀ ਹਨ।

ਕਬਿੱਤ (ਭਾਈ ਗੁਰਦਾਸ ਜੀ)

ਗੁਰਸਿਖ ਸਾਧ ਸੰਗ ਰੰਗ ਮੈਂ ਰੰਗੀਲੇ ਭਏ, ਬਾਰਨੀ[1] ਬਿਗੰਧ ਗੰਗ ਸੰਗ ਮਿਲੇ ਗੰਗ ਹੈ।
ਸੁਰਸਰੀ[2] ਸੰਗਮ ਹੈ ਪ੍ਰਬਲ ਪ੍ਰਵਾਹਿ ਲਿਵ, ਸਾਗਰ ਅਥਾਹ ਸਤਿਗੁਰ ਸੰਗ ਸੰਗ ਹੈ।
ਚਰਨ ਕਮਲ ਮਕਰੰਦ ਨਿਹਚਲ ਚਿਤ ਦਰਸਨ ਸੋਭਾ ਨਿਧ ਲਹਰ ਤਰੰਗ ਹੈ।
ਅਨਹਦ ਸਬਦ ਕੇ ਸਰਬ ਨਿਧਾਨ ਦਾਨੁ ਗਯਾਨ ਅੰਸ ਹੰਸ ਗਤਿ ਸੁਮਤਿ ਸੂਬੰਗ ਹੈ ॥੫੪॥੯੮॥

ਕਬਿੱਤ (ਭਾਈ ਗੁਰਦਾਸ ਜੀ)

[3]ਨਖ ਸਿਸ ਲਉ ਸਗਲ ਅੰਗ ਰੋਮ ਰੋਮ ਕਰਿ,ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ ॥
ਅਗਨ ਜਲਾਇ ਫੁਨਿ ਪੀਸਨ[4] ਪੀਸਾਇ ਤਾਂਹਿ, ਲੈ ਉਡੇ ਪਵਨ ਹੋਇ ਅਨਿਕ ਪ੍ਰਕਾਰੀਐ ॥
ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ[5], ਤਾਹੂ ਤਾਹੂ ਮਾਰਗ ਮਹਿ ਭਸਮ ਕੋ ਡਾਰੀਐ ॥
ਤਿਹ ਪਦ[6] ਪਾਦਕ[7] ਚਰਨ ਲਿਵ ਲਾਗੀ ਰਹੈ,ਦਯਾ ਕੈ ਦਯਾਲ ਮੋਹਿ ਪਤਿਤ ਉਧਾਰੀਐ ॥੬੭੨॥

ਸਲੋਕੁ ਮਹਲਾ ੪ [੧੪੨੪]

ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥ ਸਤ ਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥ ਏਹੁ ਭਉਜਲੁ[8] ਜਗਤੁ ਸੰਸਾਰੁ ਹੈ, ਗੁਰੁ ਬੋਹਿਥੁ [9]ਨਾਮਿ ਤਰਾਇ ॥ ਗੁਰਸਿਖੀ ਭਾਣਾ ਮੰਨਿਆ,ਗੁਰੁ ਪੂਰਾ ਪਾਰਿ ਲੰਘਾਇ ॥ ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ ॥
ਧੁਰਿ ਮਸਤਕਿ ਹਰਿ ਪ੍ਰਭ ਲਿਖਿਆ, ਗੁਰ ਨਾਨਕ ਮਿਲਿਆ ਆਇ ॥ ਜੰਮ ਕੰਕਰ ਮਾਰਿ ਬਿਦਾਰਿਅਨੁ[10] ਹਰਿ ਦਰਗਹ ਲਏ ਛਡਾਇ ॥ ਗੁਰਸਿਖਾ ਨੋ ਸਾਬਾਸਿ ਹੈ, ਹਰਿ ਤੁਠਾ ਮੇਲਿ ਮਿਲਾਇ ॥੨੭॥

---

੧. ਸ਼ਰਾਬ । ੨. ਗੰਗਾ । ੩. ਪੈਰ ਦੇ ਨਹੁੰ ਤੋਂ ਸੀਸ ਤਕ । ੪. ਚੱਕੀ । ੫. ਅੰਮ੍ਰਿਤ ਵੇਲੇ । ੬. ਚਰਨ । ੭. ਚਲਣ ਵਾਲੇ । ੮. ਸੰਸਾਰ ਸਮੁੰਦਰ । ੯. ਜਹਾਜ਼ । ੧੦. ਨਾਸ ਕਰ ਦਿਤਾ ।

# ਗੁਰਸਿਖੀ ਬਾਰੀਕ ਹੈ

ਵਾਰ ੧੧, ਪਉੜੀ ੫

ਗੁਰਸਿਖੀ ਬਾਰੀਕ ਹੈ, ਖੰਡੇ ਧਾਰ ਗਲੀ ਅਤਿ ਭੀੜੀ। ਓਥੇ ਟਿਕੇ ਨ ਭੁਣਹਣਾ[1], ਚਲਿ ਨ ਸਕੇ ਉਪਰਿ ਕੀੜੀ। ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੇ ਕੋਲੂ ਪੀੜੀ। ਗੁਰਮੁਖਿ ਵੰਸੀ ਪਰਮਹੰਸ, [2]ਖੀਰ ਨੀਰ ਨਿਰਨਉ ਚੁਜਿ ਵੀੜੀ[3]। ਸਿਲਾ ਅਲੂਣੀ ਚਟਣੀ, ਮਾਣਕ ਮੋਤੀ ਚੋਗ ਨਿਵੀੜੀ[4]। ਗੁਰਮੁਖਿ ਮਾਰਗਿ ਚਲਣਾ, ਆਸ ਨਿਰਾਸੀ [5]ਝੀੜ ਉਝੀੜੀ। ਸਹਜਿ ਸਰੋਵਰਿ ਸਚਖੰਡਿ, ਸਾਧ ਸੰਗਤਿ ਸਚ ਤਖਤਿ ਹਰੀੜੀ[6]। ਚੜ੍ਹਿ ਇਕੀਹ ਪਤਿ ਪਉੜੀਆ, ਨਿਰੰਕਾਰੁ ਗੁਰ ਸਬਦੁ ਸਹੀੜੀ[7]। ਗੁੰਗੇ ਦੀ ਮਠਿਆਈਐ, ਅਕਥ ਕਥਾ ਵਿਸਮਾਦੁ ਬਚੀੜੀ[8]। ਗੁਰਮੁਖਿ ਸੁਖ ਫਲ ਸਹਜਿ ਅਲੀੜੀ[9] ॥੫॥

ਵਾਰ ੨੯, ਪਉੜੀ ੧

ਵਾਲਹੁ ਨਿਕੀ ਆਖੀਐ, ਖੰਡੇ ਧਾਰਹੁ ਸੁਣੀਐ ਤਿਖੀ। ਆਖਣਿ ਆਖਿ ਨ ਸਕੀਐ, ਲੇਖ ਅਲੇਖ ਨ ਜਾਈ ਲਿਖੀ। [10]ਗੁਰਮੁਖਿ ਪੰਥੁ ਵਖਾਣੀਐ, ਅਪੜਿ ਨ ਸਕੇ ਇਕਤੁ ਵਿਖੀ। ਸਿਲ ਅਲੂਣੀ ਚਟਣੀ, [11]ਤੁਲਿ ਨ ਲਖ ਅਮਿਅ ਰਸ ਇਖੀ। ਗੁਰਮੁਖਿ ਸੁਖ ਫਲੁ ਪਾਇਆ, [12]ਭਾਇ ਭਗਤਿ ਵਿਰਲੀ ਜੁ ਬਿਰਖੀ[13]। ਸਤਿਗੁਰ ਤੁਠੇ ਪਾਈਐ, ਸਾਧ ਸੰਗਤਿ ਗੁਰਮਤਿ ਗੁਰਸਿਖੀ। [14]ਚਾਰਿ ਪਦਾਰਥ ਭਿਖਕ ਭਿਖੀ ॥੧॥

---

੧. ਮੱਛਰ। ੨. ਦੁਧ ਤੇ ਪਾਣੀ ਦਾ ਨਿਰਣਾ ਕਰਦੇ ਹਨ। ੩. ਵਿਚਾਰ ਵਾਲੀ। ੪. ਨਵੀਨ, ਉਜਲ। ੫. ਸੂਖਮ ਤੋਂ ਸੂਖਮ, ਭਾਵ ਰਤਾ ਜਿੰਨੀ ਵੀ ਆਸ ਨਹੀਂ ਫੁਰਦੀ। ੬. ਹਰੀ ਦਾ। ੭. ਸਹੇੜਦੇ। ੮. ਵਾਚਦੇ। ੯. ਭੁੰਚਦੇ ਹਨ। ੧੦. ਗੁਰਸਿੱਖੀ ਦੇ ਰਸਤੇ ਦੀ ਵਿਆਖਿਆ ਤਾਂ ਕੀਤੀ ਜਾਂਦੀ ਹੈ, ਪਰ ਇਸ ਰਸਤੇ ਵਿਚ ਕਦਮ ਧਰਨਾ ਭੀ ਔਖਾ ਹੈ। ੧੧. ਗੁਰਸਿੱਖੀ ਦੇ ਅੰਮ੍ਰਿਤ ਰਸ ਨੂੰ ਲਖ ਗੰਨੇ ਦਾ ਰਸ ਨਹੀਂ ਪੁਜ ਸਕਦਾ। ੧੨. ਪ੍ਰੇਮ ਭਗਤੀ। ੧੩. ਬ੍ਰਿਛ ਭਾਵ ਸਰੀਰ। ੧੪. (ਗੁਰਸਿਖ) ਚਾਰ ਪਦਾਰਥਾਂ ਦੀ ਸਿਖਿਆ ਹੋਰ ਜਗਿਆਸੂਆਂ ਨੂੰ ਦਿੰਦੇ ਹਨ।

ਵਾਰ ੯, ਪਉੜੀ ੨

ਗੁਰਸਿਖੀ ਬਾਰੀਕ ਹੈ,ਸਿਲ ਚਟਣ ਫਿਕੀ । ਤਿਖੀ ਖੰਡੇ ਧਾਰ ਹੈ,ਉਹੁ ਵਾਲਹੁੰ ਨਿਕੀ । [1]ਭੂਹ ਭਵਿਖ ਨ ਵਰਤਮਾਨ ਸਰਿ ਮਿਕਨਿ ਮਿਕੀ । ਦੂਤੀਆ[2] ਨਾਸਤਿ ਏਤੁ ਘਰਿ, ਹੋਇ ਇਕਾ ਇਕੀ । ਦੂਆ ਤੀਆ ਵੀਸਰੇ [3]ਸਣ ਕਕਾ ਕਿਕੀ । ਸਭੇ ਸਿਕਾਂ ਪਰਹਰੇ, ਸੁਖੁ ਇਕਤੁ ਸਿਕੀ ॥੨॥

ਵਾਰ ੨੮, ਪਉੜੀ ੩

[4]ਗੁਰਸਿਖੀ ਦਾ ਸਿਖਣਾ, ਨਾਦੁ ਨ ਵੇਦ ਨ ਆਖਿ ਵਖਾਣੈ । ਗੁਰਸਿਖੀ ਦਾ ਲਿਖਣਾ, ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ ॥ ਗੁਰਸਿਖੀ ਦਾ ਸਿਮਰਣੋ,[5]ਸੇਖ ਅਸੰਖ ਨ ਰੇਖ ਸਿਵਾਣੈ ॥ ਗੁਰਸਿਖੀ ਦਾ ਵਰਤਮਾਨੁ, [6]ਵੀਹ ਇਕੀਹ ਉਲੰਘਿ ਪਛਾਣੈ । ਗੁਰਸਿਖੀ ਦਾ ਬੁਝਣਾ, ਗਿਆਨ ਧਿਆਨ ਅੰਦਰਿ ਕਿਵ ਆਣੈ । ਗੁਰ ਪਰਸਾਦੀ ਸਾਧ ਸੰਗਿ, ਸਬਦ ਸੁਰਤਿ ਹੋਇ ਮਾਣੁ ਨਿਮਾਣੈ । ਭਾਇ ਭਗਤਿ ਵਿਰਲਾ ਰੰਗੁ ਮਾਣੈ ॥੩॥

ਵਾਰ ੨੮, ਪਉੜੀ ੪

ਗੁਰਸਿਖੀ ਦਾ ਸਿਖਣਾ, ਗੁਰਮੁਖਿ ਸਾਧ ਸੰਗਤਿ ਦੀ ਸੇਵਾ । ਦਸ ਅਵਤਾਰ ਨ ਸਿਖਿਆ, [7]ਗੀਤਾ ਗੋਸਟਿ ਅਲਖ ਅਭੇਵਾ । ਵੇਦ ਨ ਜਾਣਨ ਭੇਦ ਕਿਹੁ, ਲਿਖਿ ਪੜਿ ਸੁਣਿ ਸਣੁ ਦੇਵੀ ਦੇਵਾ । ਸਿਧ ਨਾਥ ਨ ਸਮਾਧਿ ਵਿਚਿ, ਤੰਤ ਨ ਮੰਤ ਲੰਘਾਇਨਿ ਖੇਵਾ । ਲਖ ਭਗਤਿ ਜਗਤ ਵਿਚਿ, ਲਿਖ ਨ ਗਏ ਗੁਰੁ ਸਿਖੀ ਟੇਵਾ[8] ॥ ਸਿਲਾ ਅਲੂਣੀ ਚਟਣੀ, ਸਾਦਿ ਨ ਪੁਜੇ ਲਖ ਲਖ ਮੇਵਾ । [9]ਸਾਧ ਸੰਗਤਿ ਗੁਰ ਸਬਦ ਸਮੇਵਾ ॥੪॥

---

੧. ਤਿੰਨਾਂ ਕਾਲਾਂ ਦੇ ਕਿਸੇ ਪਦਾਰਥ ਨੂੰ ਵੀ ਸਿਖੀ ਨਾਲ ਮੇਚ ਨਹੀਂ ਸਕਦੇ । ੨. ਦਵੈਤਾ । ੩. ਸਮੇਤ ਪੁੱਤਰਾਂ ਧੀਆਂ ਦੇ । ੪. ਗੁਰਸਿਖੀ ਦੀ ਸਿਖਿਆ ਨੂੰ । ੫. ਅਸੰਖ ਸ਼ੇਸ਼ਨਾਗ ਸਿਵਾਣ ਨਹੀਂ ਸਕਦੇ । ੬. ਭਾਵ ਕੋਈ ਤੁਰੀਆ ਅਵਸਥਾ ਵਾਲਾ ਹੀ ਪਛਾਣ ਸਕਦਾ ਹੈ । ੭. ਗੁਰਸਿਖੀ ਦਾ ਕਥਨ ਲਿਖਿਆ ਨਹੀਂ ਜਾਂਦਾ ਅਤਿ ਡੂੰਘਾ ਹੈ । ੮. ਜੋਤਸ । ੯. ਸਾਧ ਸੰਗਤ ਵਿਖੇ ਗੁਰੂ ਦੇ ਸ਼ਬਦ ਨਾਲ ਅਭੇਦ ਹੋ ਜਾਈਦਾ ਹੈ ।

ਵਾਰ ੨੮, ਪਉੜੀ ੫

ਗੁਰਸਿਖੀ ਦਾ ਸਿਖਣਾ, ਸਬਦਿ ਸੁਰਤਿ ਸਤਿਸੰਗਤਿ ਸਿਖੈ । ਗੁਰੁਸਿਖੀ ਦਾ ਲਿਖਣਾ, ਗੁਰਬਾਣੀ ਸੁਣਿ ਸਮਝੈ ਲਿਖੈ । ਗੁਰੁਸਿਖੀ ਦਾ ਸਿਮਰਣੋ, ਸਤਿਗੁਰ ਮੰਤੁ [੧]ਕੋਲੂ ਰਸੁ ਇਖੈ । ਗੁਰੁਸਿਖੀ ਦਾ ਵਰਤਮਾਨੁ, ਚੰਦਨ ਵਾਸੁ ਨਿਵਾਸੁ ਬਿਰਿਖੈ । [੨]ਗੁਰੁਸਿਖੀ ਦਾ ਬੁਝਣਾ, ਬੁਝਿ ਅਬੁਝਿ ਹੋਵੈ ਲੈ ਭਿਖੈ । ਸਾਧ ਸੰਗਤਿ ਗੁਰ ਸਬਦੁ ਸੁਣਿ, ਨਾਮੁ ਦਾਨੁ ਇਸਨਾਨੁ ਸਰਿਖੈ[੩] । [੪]ਵਰਤਮਾਨੁ ਲੰਘਿ ਭੂਰ ਭਵਿਖੈ ॥੫॥

ਵਾਰ ੨੮, ਪਉੜੀ ੬

ਗੁਰੁਸਿਖੀ ਦਾ ਬੋਲਣਾ, ਹੋਇ ਮਿਠ ਬੋਲਾ [੫]ਲਿਖੈ ਨ ਲੇਖੈ । ਗੁਰੁਸਿਖੀ ਦਾ ਚਲਣਾ, [੬]ਚਲੈ ਭੈ ਵਿਚਿ ਲੀਤੇ ਭੇਖੈ । ਗੁਰੁਸਿਖੀ ਦਾ ਰਾਹੁ ਏਹੁ, [੭]ਗੁਰਮੁਖਿ ਚਾਲ ਚਲੈ ਸੋ ਦੇਖੈ । ਘਾਲਿ ਖਾਇ ਸੇਵਾ ਕਰੈ, ਗੁਰ ਉਪਦੇਸੁ [੮]ਅਵੇਸੁ ਵਿਸੇਖੈ । ਆਪੁ ਗਣਾਇ ਨ ਅਪੜੈ, ਆਪੁ ਗਵਾਇ [੯]ਰੂਪ ਨ ਰੇਖੈ । ਮੁਰਦੇ ਵਾਂਗੁ ਮੁਰੀਦ ਹੋਇ, ਗੁਰ ਗੋਰੀ ਵੜਿ [੧੦]ਅਲਖ ਅਲੇਖੈ । [੧੧]ਅੰਤੁ ਨ ਅੰਤੁ ਨ ਸੇਖ ਸਰੇਖੈ ॥੬॥

ਵਾਰ ੨੮, ਪਉੜੀ ੭

ਗੁਰਸਿਖੀ ਦਾ ਸਿਖਣਾ, ਗੁਰੁਸਿਖ ਸਿਖਣ [੧੨]ਬਜਰੁ ਭਾਰਾ । ਗੁਰੁਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ । ਗੁਰੁਸਿਖੀ ਦਾ ਤੋਲਣਾ, ਤੁਲਿ ਨ ਤੋਲਿ ਤੁਲੈ ਤੁਲ ਧਾਰਾ । ਗੁਰੁਸਿਖੀ ਦਾ ਦੇਖਣਾ [੧੩]ਗੁਰਮੁਖਿ ਸਾਧ ਸੰਗਤਿ ਗੁਰਦੁਆਰਾ । ਗੁਰੁਸਿਖੀ ਦਾ ਚਖਣਾ, ਸਾਧ ਸੰਗਤਿ ਗੁਰੁ ਸਬਦੁ ਵੀਚਾਰਾ । ਗੁਰੁਸਿਖੀ ਦਾ ਸਮਝਣਾ, ਜੋਤੀ ਜੋਤਿ ਜਗਾਵਣਹਾਰਾ । ਗੁਰਮੁਖਿ ਸੁਖ ਫਲੁ ਪਿਰਮੁ ਪਿਆਰਾ ॥੭॥

---

੧. ਵੇਲਣੇ ਦੇ ਕਮਾਦ ਦੇ ਰਸ ਵਾਂਗ । ੨. ਸਮਝ ਵਾਲੀ ਨਾਮ ਵਸਤੂ ਦੀ ਭਿਖਿਆ ਲੈ ਕੇ ਜੋ ਅਬੁਝ ਹੋਣਾ ਹੈ, ਇਹੋ ਸਿਖੀ ਨੂੰ ਬੁਝਣਾ ਹੈ । ੩. ਸਵੇਰੇ ਅਭਿਆਸ ਕਰੇ । ੪. ਤਿੰਨਾਂ ਕਾਲਾਂ ਵਿਚ ਇਕ ਸਮਾਨ ਰਹੇ । ੫. ਆਪਣਾ ਆਪ ਨ ਜਣਾਵੇ । ੬. ਸਿਖੀ ਦਾ ਬਾਣਾ ਧਾਰ ਕੇ ਈਸ਼ਵਰ ਦੇ ਭੈ ਵਿਚ ਰਹੇ । ੭. ਗੁਰਮੁਖਾਂ ਦੇ ਬਚਨਾਂ ਤੇ ਟੁਰੇ । ੮. ਪ੍ਰਵੇਸ਼ ਕਰੇ, ਧਾਰਨ ਕਰੇ । ੯. ਭਾਵ ਸਹਿਜ ਪਦ । ੧੦. ਲੇਖੇ ਤੋਂ ਪਾਰ ਹੋ ਜਾਂਦਾ ਹੈ । ੧੧. ਉਸ ਦਾ ਅੰਤ ਸ਼ੇਸ਼ਨਾਗ ਵੀ ਨਹੀਂ ਪਾ ਸਕਦੇ । ੧੨. ਬਹੁਤ ਔਖਾ । ੧੩. ਗੁਰਮੁਖਾਂ ਤੇ ਸਾਧ-ਸੰਗਤ ਦੇ ਦਰਸ਼ਨ ਵਿਚ ਹੋ ਸਕਦਾ ਹੈ ।

ਵਾਰ ੨੮, ਪਉੜੀ ੮

ਗੁਰਸਿਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ। ਗੁਰਸਿਖੀ ਦਾ ਚਖਣਾ, ਲਖ ਅੰਮ੍ਰਿਤ ਫਲ ਫਿਕੇ ਲੇਖੈ। ਗੁਰਸਿਖੀ ਦਾ ਨਾਦੁ ਸੁਣਿ, [੧]ਲਖ ਅਨਹਦ ਵਿਸਮਾਦ ਅਲੇਖੈ । ਗੁਰਸਿਖੀ ਦਾ ਪਰਸਣਾ, [੨]ਠੰਡਾ ਤਤਾ ਭੇਖ ਅਭੇਖੈ। [੩]ਗੁਰਸਿਖੀ ਦੀ ਵਾਸੁ ਲੈ,ਹੁਇ ਦੁਰਗੰਧ ਸੁਗੰਧ ਸਰੇਖੈ। ਗੁਰਸਿਖੀ ਮਰ ਜੀਵਣਾ [੪]ਭਾਇ ਭਗਤਿ ਭੈ ਨਿਮਖ ਨਿਮੇਖੈ। ਅਲੇਪ[੫] ਰਹੈ ਗੁਰ ਸਬਦ ਵਿਸੇਖੈ ॥੮॥

ਵਾਰ ੨੮, ਪਉੜੀ ੯

ਗੁਰਮੁਖਿ ਸਚਾ ਪੰਥੁ ਹੈ, ਸਿਖੁ ਸਹਜ ਘਰਿ ਜਾਇ ਖਲੋਵੈ। ਗੁਰਮੁਖਿ ਸਚੁ ਰਹਰਾਸਿ ਹੈ, ਪੈਰੀਂ ਪੈ ਪਾਖਾਕੁ ਜੋ ਹੋਵੈ। ਗੁਰੁਸਿਖੀ ਦਾ ਨਾਵਣਾ, ਗੁਰਮਤਿ ਲੈ ਦੁਰਮਤਿ ਮਲੁ ਧੋਵੈ । ਗੁਰੁਸਿਖੀ ਦਾ ਪੂਜਣਾ, [੬]ਗੁਰਸਿਖ ਪੂਜ ਪਿਰਮ ਰਸੁ ਭੋਵੈ। ਗੁਰੁਸਿਖੀ ਦਾ ਮੰਨਣਾ, ਗੁਰ ਬਚਨੀ ਗਲਿ ਹਾਰੁ ਪਰੋਵੈ । ਗੁਰੁਸਿਖੀ ਦਾ ਜੀਵਣਾ, ਜੀਵਦਿਆਂ ਮਰਿ ਹਉਮੈ ਖੋਵੈ। ਸਾਧ ਸੰਗਤਿ ਗੁਰੁ ਸਬਦ ਵਿਲੋਵੈ[੭] ॥੯॥

ਵਾਰ ੨੮, ਪਉੜੀ ੧੦

ਗੁਰਮੁਖਿ ਸੁਖ ਫਲੁ ਖਾਵਣਾ, ਦੁਖ ਸੁਖ ਸਮਕਰਿ, [੮]ਅਉਚਰ ਚਰਣਾ । ਗੁਰਸਿਖੀ ਦਾ ਗਾਵਣਾ, ਅੰਮ੍ਰਿਤ ਬਾਣੀ ਨਿਝਰੁ ਝਰਣਾ । ਗੁਰੁਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰ ਜਰਣਾ । ਗੁਰੁਸਿਖੀ ਦਾ ਸੰਜਮੋ, ਡਰਿ [੯]ਨਿਡਰੁ ਨਿਡਰਿ ਮੁਚ ਡਰਣਾ । ਗੁਰੁਸਿਖੀ ਮਿਲਿ ਸਾਧ ਸੰਗਿ, ਸਬਦ

---

੧. ਲੱਖਾਂ ਅਸਚਰਜ ਰਾਗ ਰੰਗ ਕਿਸੇ ਲੇਖੇ ਨਹੀਂ । ੨. ਹਰਖ ਸੋਗ ਤੋਂ ਪਰੇ ਹੋ ਗਏ । ੩. ਗੁਰਸਿਖੀ ਦਾਂ ਵਾਸ਼ਨਾ ਲੈਣ ਵਾਲਿਆਂ ਨੂੰ ਹੋਰ ਅਤਰ ਫੁਲੇਲਾਂ ਦੀਆਂ ਵਾਸ਼ਨਾਂ ਦੁਰਗੰਧ ਵਾਂਗ ਭਾਸਦੀਆਂ ਹਨ । ੪. ਪ੍ਰੇਮ ਭਗਤੀ ਤੇ ਭੈ ਵਿਚ ਨਿਮਖ ਨਿਮਖ ਰਹਿੰਦਾ ਹੈ। ੫. ਸੰਸਾਰ ਤੋਂ ਨਿਰਲੇਪ ਰਹਿ ਕੇ ਗੁਰਸ਼ਬਦ ਵਿਚ ਪ੍ਰੀਤੀ ਕਰਦਾ ਹੈ । ੬. ਗੁਰਸਿਖਾਂ ਦੀ ਸੇਵਾ ਕਰਕੇ ਪਿਆਰੇ ਦੇ ਪ੍ਰੇਮ ਰਸ ਵਿਚ ਭਿਜ ਜਾਵੇ । ੭. ਜਾਪ ਕਰੇ । ੮. ਕਾਮ ਆਦਿਕਾਂ ਨੂੰ ਚਰ ਜਾਵੇ, ਭਾਵ ਨਾਸ ਕਰ ਦੇਵੇ । ੯. ਸੰਸਾਰ ਤੋਂ ਨਾ ਡਰਨਾ ਤੇ ਪਰਮੇਸ਼ਰ ਦੇ ਭੈ ਵਿਚ ਰਹਿਣਾ ।

ਸੁਰਤਿ ਜਗੁ ਦੁਤਰੁ[1] ਤਰਣਾ । ਗੁਰੁਸਿਖੀ ਦਾ ਕਰਮੁ ਏਹੁ, ਗੁਰ ਫੁਰਮਾਏ, ਗੁਰਸਿਖ ਕਰਣਾ । ਗੁਰ ਕਿਰਪਾ ਗੁਰੁ ਸਿਖ ਗੁਰੁ ਸਰਣਾ ॥੧੦॥

ਵਾਰ ੨੯, ਪਉੜੀ ੧੯

ਲਖ ਜਪ ਤਪ ਲਖ ਸੰਜਮਾ ਹੋਮ ਜਗ ਲਖ ਵਰਤ ਕਰੰਦੇ । ਲਖ ਤੀਰਥ ਲਖ ਊਲਖਾ[2] ਲਖ ਪੁਰੀਆ[3] ਲਖ ਪੁਰਬ ਲਗੰਦੇ । ਦੇਵੀ ਦੇਵਲ ਦੇਹੁਰੇ,ਲਖ ਪੁਜਾਰੀ ਪੂਜ ਕਰੰਦੇ । ਜਲ ਥਲ ਮਹੀਅਲ ਭਰਮਦੇ,ਕਰਮ ਧਰਮ ਲਖ ਫੇਰਿ ਫਿਰੰਦੇ । ਲਖ ਪਰਬਤ ਵਣਖੰਡ ਲਖ, ਲਖ ਉਦਾਸੀ ਹੋਇ ਭਵੰਦੇ । ਅਗਨੀ ਅੰਗੁ ਜਲਾਇਦੇ ਲਖ ਹਿਮੰਚਲਿ[4] ਜਾਇ ਗਲੰਦੇ । ਗੁਰੁਸਿਖੀ ਸੁਖੁ ਤਿਲੁ ਨ ਲਹੰਦੇ ॥੧੯॥

ਵਾਰ ੩੯, ਪਉੜੀ ੧੯

ਅਚਰਜ ਨੋ[5] ਆਚਰਜੁ ਹੈ, ਅਚਰਜੁ ਹੋਵੰਦਾ । ਵਿਸਮਾਦਿ ਵਿਸਮਾਦੁ ਹੈ, ਵਿਸਮਾਦੁ ਰਹੰਦਾ । ਹੈਰਾਣੈ ਹੈਰਾਣੁ ਹੈ, ਹੈਰਾਣੁ ਕਰੰਦਾ । ਅਬਿਗਤਹੁ[6] ਅਬਿਗਤੀ ਹੈ, ਨਹਿ ਅਲਖੁ ਲਖੰਦਾ । ਅਕਥਹੁ ਅਕਥ ਅਲੇਖ ਹੈ, ਨਿਤ ਨੇਤਿ[7] ਸੁਣੰਦਾ । ਗਰਮੁਖ ਸੁਖ ਫਲ ਪਿਰਮ ਰਸ, ਵਾਹੁ ਵਾਹੁ ਚਵੰਦਾ[8] ॥੧੯॥

ਵਾਰ ੩੯, ਪਉੜੀ ੧੭

ਲਖ ਲਖ ਜੋਗ[9] ਧਿਆਨ[10] ਮਿਲਿ ਧਰਿ ਧਿਆਨ ਬਹੰਦੇ । ਲਖ ਲਖ [11]ਸੁੰਨ ਸਮਾਧਿ ਸਾਧਿ, ਨਿਜ ਆਸਣ ਸੰਦੇ । ਲਖ ਸੇਖ ਸਿਮਰਣ ਕਰਹਿ, ਗੁਣ ਗਿਆਨ ਗਣੰਦੇ । ਮਹਿਮਾ ਲਖ, ਮਹਾਤਮਾ ਨਮਸਕਾਰ ਜੈਕਾਰ ਕਰੰਦੇ । ਉਸਤਤਿ ਉਪਮਾ ਲਖ ਲਖ, ਲਖ ਭਗਤ ਜਪੰਦੇ । [12]ਗੁਰਮੁਖਿ ਸੁਖ ਫਲ ਪਿਰਮ ਰਸ, ਇਕ ਪਲ ਨ ਲਹੰਦੇ ॥੧੭॥

---

੧. ਨਾ ਤਰਿਆ ਜਾਣ ਵਾਲਾ । ੨. ਕੰਨ ਪਾਟ ਜੋਗੀ । ੩. ਕਾਂਸੀ ਮਥਰਾ ਆਦਿ । ੪. ਹਿਮਾਲਾ ਪਰਬਤ ਤੇ । ੫. ਤੋਂ ੬. ਜਿਸ ਦੀ ਗਤੀ ਨਾ ਜਾਣੀ ਜਾਏ । ੭. ਬੇਅੰਤ । ੮. ਕਹਿੰਦਾ ਹੈ । ੯. ਜੋਗੀ । ੧੦. ਧਿਆਨੀ । ੧. ਅਫੁਰ ਸਮਾਧੀ ਵਾਲੇ । ੧੨. (ਉਪਰਲੇ ਸਾਰੇ) ਗੁਰਸਿਖ ਦੇ ਪ੍ਰੇਮ ਰਸ ਦੇ ਸੁਖ ਫਲ ਨੂੰ ਇਕ ਪਲ ਮਾਤਰ ਵੀ ਨਹੀਂ ਲੈ ਸਕਦੇ ।

# *ਅੰਮ੍ਰਿਤ ਵੇਲਾ ਸਚੁ ਨਾਉ

ਸਲੋਕ ਮ: ੫ ॥ ਚਿੜੀ ਚੁਹਕੀ ਪਹੁ ਫੁਟੀ, ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗ ॥੧॥ (੬) [੩੧੯]

ਸਲੋਕ ॥ ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥ [੧੩੮੪]

ਸਲੋਕੁ ॥ [1]ਝਾਲਾਘੇ ਉਠਿ ਨਾਮੁ ਜਪਿ, ਨਿਸਿ[2] ਬਾਸੁਰ[3] ਆਰਾਧਿ ॥
ਕਾੜ੍ਹਾ[4] ਤੁਝੈ ਨ ਬਿਆਪਈ, ਨਾਨਕ ਮਿਟੈ ਉਪਾਧਿ[5] ॥ (੨੫) [੨੫੫]

ਡਖਣੇ ਮ: ੫ ॥ ਪਰਭਾਤੇ ਪ੍ਰਭ ਨਾਮੁ ਜਪਿ, ਗੁਰ ਕੇ ਚਰਣ ਧਿਆਇ ॥
ਜਨਮ ਮਰਣ ਮਲੁ ਉਤਰੈ, ਸਚੇ ਕੇ ਗੁਣ ਗਾਇ ॥੧॥ (੧੧) [੧੦੯੯]

ਸਲੋਕ ॥ ਕਬੀਰ ਸੂਤਾ ਕਿਆ ਕਰਹਿ, ਉਠਿ ਕੇ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥ [੧੩੭੧]

ਸਲੋਕ ॥ ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ [4]ਵਿਸਾਰਿਆ, ਤ ਰਬਿ ਨ ਵਿਸਰਿਓਹਿ ॥੧੦੭॥ [੧੩੮੩]

ਸਲੋਕ ॥ ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥੭੧॥
ਜੋ ਸਿਰੁ ਸਈ ਨਾ ਨਿਵੈ, ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ ॥੭੨॥ [੧੩੮੧]

---

*ਅੰਮ੍ਰਿਤ ਵੇਲੇ ਦੇ ਹੋਰ ਸ਼ਬਦ ਵੇਖੋ ੬੨੫ ਤੋਂ ੬੨੭ ਪੰਨੇ ਤੇ । ੧.ਅੰਮ੍ਰਿਤ ਵੇਲੇ । ੨.ਰਾਤ । ੩.ਦਿਨ । ੪.ਝੋਰਾ । ੫. ਦੁਖ ।

ਨਾਉ ਪ੍ਰਭਾਤੇ ਸਬਦਿ ਧਿਆਈਐ, ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ, ਜਗਿ ਹਾਰਿਆ ਤਿਨਿ ਜੀਤਾ ॥੪॥੯॥ [੧੩੩੦]

ਸਲੋਕ ॥ ਕਬੀਰ ਸੂਤਾ ਕਿਆ ਕਰਹਿ, ਬੈਠਾ ਰਹੁ ਅਰੁ ਜਾਗੁ ॥
ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗਿ ਲਾਗੁ ॥੧੨੯॥ [੧੩੭੧]

ਸਲੋਕ ॥ ਕਬੀਰ ਸੂਤਾ ਕਿਆ ਕਰਹਿ, ਜਾਗੁ ਰੋਇ ਭੈ[1] ਦੁਖ ॥
[2]ਜਾ ਕਾ ਬਾਸਾ ਗੋਰ ਮਹਿ, ਸੋ ਕਿਉ ਸੋਵੈ ਸੁਖ ॥੧੨੭॥ [੧੩੭੧]

ਸਲੋਕ ਮ: ੩ ॥ [3]ਵਡੜੇ ਝਾਲਿ ਝਲੁੰਭਲੇ, ਨਾਵੜਾ ਲਈਐ ਕਿਸੁ ॥
ਨਾਉ ਲਈਐ ਪਰਮੇਸਰੈ, ਭੰਨਣ ਘੜਣ ਸਮਰਥੁ ॥੬੨॥ [੧੪੨੦]

ਵਾਰ ੨੬, ਪਉੜੀ ੧੭,

ਸਿਧ ਸਾਧਿਕ ਮਿਲਿ ਜਾਗਦੇ, ਕਰਿ ਸਿਵਰਾਤੀ ਜਾਤੀ[4] ਮੇਲਾ । ਮਹਾਦੇਉ ਅਉਧੂਤੁ ਹੈ ਕਵਲਾਸਣਿ[5] ਆਸਣਿ ਰਸਕੇਲਾ । ਗੋਰਖੁ ਜੋਗੀ ਜਾਗਦਾ, ਗੁਰਿ ਮਾਛਿੰਦ੍ਰ ਧਰੀ ਸੁ ਧਿਰੇਲਾ । ਸਤਿਗੁਰੁ ਜਾਗਿ ਜਗਾਇਦਾ ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ । ਨਿਜ ਘਰਿ ਤਾੜੀ ਲਾਈਅਨੁ, ਅਨਹਦ ਸਬਦ ਪਿਰਮ ਰਸ ਖੇਲਾ ॥ ਆਦਿ ਪੁਰਖ ਆਦੇਸ ਹੈ, ਅਲਖ ਨਿਰੰਜਨ ਨੇਹੁ ਨ ਵੇਲਾ।ਚੇਲੇ ਤੇ ਗੁਰੁ, ਗੁਰੁ ਤੇ ਚੇਲਾ ॥੧੭॥

ਸਲੋਕ ਮ: ੩ (ਵਾਰ ਮਲਾਰ ਕੀ) [੧੨੮੫]

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ, ਤਾਂ ਦਰਿ ਸੁਣੀ ਪੁਕਾਰ ॥ ਮੇਘੈ[6] ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ ॥ ਹਉ ਤਿਨ ਕੈ ਬਲਿਹਾਰਣੈ, ਜਿਨੀ ਸਚੁ ਰਖਿਆ ਉਰਿ ਧਾਰਿ ॥ ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥ (੧੬)

ਸਬਦੁ ਗੁਰੂ ਗੁਰੁ...ਸਿਫਤਿ ਸਲਾਹਨੁ ਅੰਮ੍ਰਿਤੁ ਵੇਲਾ ॥ [ਅੰਮ੍ਰਿਤ ਕੀਰਤਨ, ਸਫ਼ਾ ੩੩੯

ਹੋਇ ਇਕੱਤ੍ਰ ਮਿਲਹੁ...ਉਠਿ ਇਸਨਾਨੁ ਕਰਹੁ ਪਰਭਾਤੈ, ਸੋਇ ਹਰਿ... [ਅੰਮ੍ਰਿਤ ਕੀਰਤਨ, ਸਫ਼ਾ ੫੬੬

੧.ਜਮਾਂ ਦੇ ਡਰ ਦੇ ਦੁਖ ਕਰਕੇ।੨.ਭਾਵ ਜਿਨ੍ਹਾਂ ਨੂੰ ਮੌਤ ਚੇਤੇ ਹੈ।੩.ਵੱਡੇ ਵੇਲੇ,ਅੰਮ੍ਰਿਤ ਵੇਲੇ।੪.ਯਾਤਰੀ । ੫.ਬ੍ਰਹਮਾ । ੬ ਬੱਦਲ ।

# ਗੁਰਮਤਿ ਰਿਦੈ ਗਰੀਬੀ ਆਵੈ

ਸਲੋਕੁ ॥ ਸੁਖੀ ਬਸੈ ਮਸਕੀਨੀਆ[1], ਆਪੁ ਨਿਵਾਰਿ ਤਲੇ ॥
ਬਡੇ ਬਡੇ ਅਹੰਕਾਰੀਆ, ਨਾਨਕ, [2]ਗਰਬਿ ਗਲੇ ॥੧॥ [੨੭੮]

ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ ॥
ਹੋਇ ਨਿਮਾਨਾ ਜਗਿ ਰਹਹੁ, ਨਾਨਕ ਨਦਰੀ ਪਾਰਿ ॥੧॥ (੪੪) [੨੫੯]

ਸਲੋਕੁ ॥ ਚਤੁਰ ਸਿਆਣਾ ਸੁਘੜੁ ਸੋਇ, ਜਿਨਿ ਤਜਿਆ ਅਭਿਮਾਨੁ ॥
ਚਾਰਿ ਪਦਾਰਥ ਅਸਟ ਸਿਧਿ, ਭਜੁ ਨਾਨਕ ਹਰਿ ਨਾਮੁ ॥੪॥ (੪) [੨੯੭]

ਸਲੋਕ ਮਹਲਾ ੯ ॥ ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥੧੯॥ [੧੪੨੭]

ਸਲੋਕ ॥ ਫਰੀਦਾ ਬੁਰੇ ਦਾ ਭਲਾ ਕਰਿ, [3]ਗੁਸਾ ਮਨਿ ਨ ਹਢਾਇ[3] ॥
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥ [੧੩੮੨]

ਸਲੋਕ ॥ ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ[4] ॥
ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥੭॥ [੧੩੭੮]

ਸਲੋਕ ॥ ਕਬੀਰ ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ ॥
ਗਲੇ ਹਮਾਰੇ ਜੇਵਰੀ, ਜਹ ਖਿੰਚੈ ਤਹ ਜਾਉ ॥੭੪॥ [੧੩੬੮]

ਸਲੋਕ ॥ ਕਬੀਰ ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥੨੦੩॥ [੧੩੭੫]

---

੧.ਨਿਮਰਤਾ ਵਾਲਾ । ੨.ਹੰਕਾਰ ਵਿਚ ਸੜ ਜਾਂਦੇ ਹਨ । ੩. ਗੁਸੇ ਨਾਲ ਮਨ ਨੂੰ ਨਾ ਹੰਢਾ,ਭਾਵ ਕਮਜ਼ੋਰ ਨਾ ਕਰ । ੪.ਮੋੜਵਾਂ ।

ਸਲੋਕ ॥ ਕਵਣੁ ਸੁ ਅਖਰੁ ਕਵਣੁ ਗੁਣੁ, ਕਵਣੁ ਸੁ [1]ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ ॥੧੨੬॥
ਨਿਵਣੁ ਸੁ ਅਖਰੁ ਖਵਣੁ[2] ਗੁਣੁ, ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥੧੨੭॥ [੧੩੮੪]

ਸਲੋਕ ॥ ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥ [੧੩੮੪]

ਮਃ ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ, ਧਨਿ ਜੋਬਨਿ ਆਗਾਹ[3]॥
ਖਾਲੀ ਚਲੇ ਧਣੀ[4] ਸਿਉ, ਟਿਬੇ ਜਿਉ ਮੀਹਾਹੁ[5] ॥੧੦੫॥ [੧੩੮੩]

ਸਲੋਕ ॥ ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ[6] ਹੋਇਕੈ ਖਾਇ ॥੨੩੮॥ [੧੩੭੭]

ਸਲੋਕ ॥ ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ[7] ਗਲੇ[8], ਮਾਨੁ ਸਭੈ ਕਉ ਖਾਇ ॥੧੫੬॥ [੧੩੭੨]

ਸਲੋਕ ॥ [੧੩੭੨]

ਕਬੀਰ ਰੋੜਾ ਹੋਇ ਰਹੁ ਬਾਟ ਕਾ, ਤਜਿ ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ, ਤਾਹਿ ਮਿਲੈ ਭਗਵਾਨੁ ॥੧੪੬॥ ਕਬੀਰ ਰੋੜਾ ਹੂਆ ਤ ਕਿਆ ਭਇਆ, ਪੰਥੀ ਕਉ ਦੁਖੁ ਦੇਇ ॥ ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥ ਕਬੀਰ ਖੇਹ ਹੂਈ ਤਉ ਕਿਆ ਭਇਆ, ਜੋ ਉਡਿ ਲਾਗੈ ਅੰਗ ॥ ਹਰਿਜਨੁ ਐਸਾ ਚਾਹੀਐ, ਜਿਉ ਪਾਨੀ ਸਰਬੰਗ ॥੧੪੮॥ ਕਬੀਰ ਪਾਨੀ ਹੂਆ ਤ ਕਿਆ ਭਇਆ, ਸੀਰਾ ਤਾਤਾ ਹੋਇ ॥ ਹਰਿਜਨੁ ਐਸਾ ਚਾਹੀਐ, ਜੈਸਾ ਹਰਿ ਹੀ ਹੋਇ ॥੧੪੯॥

---

੧. ਵਡਮੁੱਲਾ ਮੰਤਰ । ੨. ਖਿਮਾਂ । ੩. ਬਹੁਤ । ੪. ਰਬ ਤੋਂ । ੫. ਮੀਂਹ । ੬. ਕੀੜੀ । ੭. ਵਡੇ ਵਡੇ ਮੁਨੀ । ੮. ਖਪ ਗਏ ।

ਵਾਰ ੧੨, ਪਉੜੀ ੩

ਹਉ ਤਿਸੁ ਵਿਟਹੁ ਵਾਰਿਆ,ਹੋਦੈ ਤਾਣਿ ਜੁ ਹੋਇ ਨਿਤਾਣਾ। ਹਉ ਤਿਸੁ ਵਿਟਹੁ ਵਾਰਿਆ,ਹੋਦੈ ਮਾਣਿ ਜੁ ਰਹੈ ਨਿਮਾਣਾ ॥ ਹਉ ਤਿਸੁ ਵਿਟਹੁ ਵਾਰਿਆ, ਛੋਡਿ ਸਿਆਣਪ ਹੋਇ ਇਆਣਾ॥ਹਉ ਤਿਸੁ ਵਿਟਹੁ ਵਾਰਿਆ,ਖਸਮੈ ਦਾ ਭਾਵੈ ਜਿਸੁ ਭਾਣਾ। ਹਉ ਤਿਸੁ ਵਿਟਹੁ ਵਾਰਿਆ,ਗੁਰਮੁਖੁ ਮਾਰਗੁ ਦੇਖਿ ਲੁਭਾਣਾ। ਹਉ ਤਿਸੁ ਵਿਟਹੁ ਵਾਰਿਆ, ਚਲਣ ਜਾਣਿ ਜੁਗਤਿ ਮਿਹਮਾਣਾ। ਦੀਨ ਦੁਨੀ ਦਰਗਹ ਪਰਵਾਣਾ ॥੩॥

ਵਾਰ ੧੨, ਪਉੜੀ ੫

[1]ਹਉ ਤਿਸਦੇ ਚਉਖੰਨੀਐ, ਗੁਰ ਪਰਮੇਸਰੁ ਏਕੋ ਜਾਣੈ । ਹਉ ਤਿਸਦੇ ਚਉਖੰਨੀਐ [2]ਦੂਜਾ ਭਾਉ ਨ ਅੰਦਰਿ ਆਣੈ। ਹਉ ਤਿਸਦੇ ਚਉਖੰਨੀਐ, ਅਉਗਣ ਕੀਤੇ ਗੁਣ ਪਰਵਾਣੈ । ਹਉ ਤਿਸਦੇ ਚਉਖੰਨੀਐ, ਮੰਦਾ ਕਿਸੈ ਨ ਆਖਿ ਵਖਾਣੈ ॥ ਹਉ ਤਿਸਦੇ ਚਉਖੰਨੀਐ, ਆਪੁ ਠਗਾਏ ਲੋਕਾ ਭਾਣੈ ॥ ਹਉ ਤਿਸਦੇ ਚਉਖੰਨੀਐ, ਪਰਉਪਕਾਰ ਕਰੇ ਰੰਗ ਮਾਣੈ। [3]ਲਉਬਾਲੀ ਦਰਗਾਹ ਵਿਚਿ, ਮਾਣੁ ਨਿਮਾਣਾ ਮਾਣੁ ਨਿਮਾਣੈ। ਗੁਰ ਪੂਰਾ, ਗੁਰ ਸਬਦਿ ਸਿਞਾਣੈ ॥੫॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਏਕ ਜਨਨੀ[4] ਕੈ ਹੋਤ ਹੈ ਅਨੇਕ ਸੁਤ, ਸਭ ਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ।
ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ, [5]ਗੋਦ ਮੈ ਅਚੇਤੁ ਹੇਤ, ਸੰਪੈ ਨ ਸੁਹੋਦ ਕੋ[5]।
ਪਲਨਾ[6] ਸੁਵਾਇ ਮਾਇ ਗ੍ਰਿਹਿ ਕਾਜ ਲਾਗੇ ਜਾਇ, ਸੁਨਿ ਸੁਤ ਰੁਦਨ ਪੈ [7]ਪੀਆਵੈ ਮਨ ਮੋਦ[8] ਕੋ।
ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹਿ, ਰਹੇ ਨਿਰਦੋਖ[9] ਮੋਖ[10] ਅਨਦ[11] ਬਿਨੋਦ ਕੋ ॥੩੯੨॥

---

੧. ਮੈਂ ਉਸ ਤੋਂ ਚਾਰ ਟੋਟੇ ਹੋ ਕੇ ਕੁਰਬਾਨ ਹੁੰਦਾ ਹਾਂ। ੨. ਦਵੈਤ ਭਾਵ। ੩. ਬੇਪ੍ਰਵਾਹ ਅਕਾਲ ਪੁਰਖ ਦੀ। ੪. ਮਾਤਾ। ੫. ਗੋਦੀ ਵਾਲਾ ਪੁੱਤਰ ਮਾਇਆ ਤੋਂ ਬੇ-ਖਬਰ ਅਤੇ ਉਹ ਸਕੇ ਭਾਈ ਦੇ ਪ੍ਰੇਮ ਤੋਂ ਭੀ ਅਚੇਤ ਹੈ। ੬. ਪੰਗੂੜਾ। ੭. ਦੁੱਧ। ੮. ਆਨੰਦ ਵਿਚ। ੯. ਨਿਰਦੋਸ਼ੀ। ੧੦. ਮੁਕਤ। ੧੧. ਖੁਸ਼ੀ।

ਕਬਿੱਤ (ਭਾਈ ਗੁਰਦਾਸ ਜੀ)

ਆਵਤ ਹੈ ਜਾ ਕੇ ਭੀਖ ਮਾਗਨ ਭਿਖਾਰੀ ਦੀਨ, ਦੇਖ ਅਧੀਨਹਿ[੧] ਨਿਰਾਸੋ ਨ ਬਿਡਾਰ[੨] ਹੈ।
ਬੈਠਤ ਹੈ ਜਾ ਕੇ ਦ੍ਵਾਰ ਆਸਾ ਕੈ ਬਿਡਾਰ[੩] ਸ੍ਵਾਨ[੪], ਅੰਤ ਕਰੁਨਾ[੫] ਕੈ ਤੋਰਿ ਟੂਕ[੬] ਤਾਹਿ ਡਾਰਿ ਹੈ।
ਪਾਇਨ[੭] ਕੀ ਪਨਹੀ[੮] ਰਹਤ ਪਰਹਰੀ[੯] ਪਰੀ, ਤਾਹੂ ਕਾਹੂ ਕਾਜਿ ਉਠਿ ਚਲਤਿ ਸਮਾਰਿ[੧੦] ਹੈ।
ਛਾਡਿ ਅਹੰਕਾਰ ਛਾਰ ਹ੍ਵੈ ਗੁਰ ਮਾਰਗ ਮੈ, ਕਬਹੂ ਕੈ ਦਯਾ ਕੈ ਦਯਾਲ ਪਗਿ ਧਾਰਿ ਹੈ ॥੪੩੪॥

ਵਾਰ ੨੯, ਪਉੜੀ ੧੩

ਧਰਤੀ ਪੈਰਾ ਹੇਠਿ ਹੈ, ਧਰਤੀ ਹੇਠਿ ਵਸੰਦਾ ਪਾਣੀ। ਪਾਣੀ ਚਲੈ ਨੀਵਾਣ ਨੋ, [੧੧]ਨਿਰਮਲੁ ਸੀਤਲੁ ਸੁਧੁ ਪਰਾਣੀ। ਬਹੁ ਰੰਗੀ ਇਕ ਰੰਗੁ ਹੈ, ਸਭਨਾ ਅੰਦਰਿ ਇਕੋ ਜਾਣੀ॥ ਤਤਾ ਹੋਵੈ ਧੁਪ ਵਿਚਿ,ਛਾਵੈ ਠੰਢਾ [੧੨]ਵਿਰਤੀ ਹਾਣੀ। ਤਪਦਾ ਪਰਉਪਕਾਰ ਨੋ, ਠੰਢੇ ਪਰਉਪਕਾਰ ਵਿਹਾਣੀ॥ [੧੩]ਅਗਨਿ ਬੁਝਾਇ ਤਪਤਿ ਵਿਚਿ ਠੰਢਾ ਹੋਵੈ [੧੪]ਬਿਲਮੁ ਨ ਆਣੀ। ਗੁਰਸਿਖੀ ਦੀ ਏਹ ਨਿਸਾਣੀ॥੧੩॥

ਵਾਰ ੨੯, ਪਉੜੀ ੧੩

ਹਉਮੈ ਗਰਬੁ ਨਿਵਾਰੀਐ, ਗੁਰਮੁਖਿ ਰਿਦੈ ਗਰੀਬੀ ਆਵੈ॥ ਗਿਆਨ ਮਤੀ ਘਟਿ ਚਾਨਣਾ, ਭਰਮ ਅਗਿਆਨੁ ਅੰਧੇਰੁ ਮਿਟਾਵੈ॥ ਹੋਇ ਨਿਮਾਣਾ ਢਹਿ ਪਵੈ, ਦਰਗਹ ਮਾਣੁ ਨਿਮਾਣਾ ਪਾਵੈ। ਖਸਮੈ ਸੋਈ ਭਾਵਦਾ, ਖਸਮੈ ਦਾ ਜਿਸੁ ਭਾਣਾ ਭਾਵੈ। ਭਾਣਾ ਮੰਨੈ ਮੰਨੀਐ, ਅਪਣਾ ਭਾਣਾ ਆਪਿ ਮਨਾਵੈ। ਦੁਨੀਆ ਵਿਚਿ ਪਰਾਹੁਣਾ, ਦਾਵਾ ਛਡਿ ਰਹੈ ਲਾਦਾਵੈ[੧੫]। ਸਾਧ ਸੰਗਤਿ ਮਿਲਿ ਹੁਕਮਿ ਕਮਾਵੈ॥੧੩॥

---

੧. ਗਰੀਬ। ੨. ਮੋੜਦਾ। ੩. ਲਾਹ ਕੇ। ੪. ਕੁੱਤਾ। ੫. ਦਇਆ। ੬ ਬੁਰਕੀ। ੭. ਪੈਰਾਂ ਦੀ। ੮. ਜੁੱਤੀ। ੯. ਤਿਆਗੀ ਹੋਈ। ੧੦. ਸੰਭਾਲਦਾ ਹੈ। ੧੧. ਅਤੇ ਸਭ ਮਨੁੱਖਾਂ ਨੂੰ ਨਿਰਮਲ ਸੀਤਲ ਤੇ ਸੁਧ ਕਰਦਾ ਹੈ। ੧੨. ਹਾਣੀਆਂ ਨਾਲ ਇਕੋ ਜਿਹਾ ਵਰਤਦਾ ਹੈ। ੧੩. ਤੱਤਾ ਭੀ ਅੱਗ ਬੁਝਾਉਂਦਾ ਹੈ। ੧੪. ਦੇਰ ਨਹੀਂ ਲਾਉਂਦਾ। ੧੫. ਬਿਨਾਂ ਦਾਵੇ।

ਵਾਰ ੧੨, ਪਉੜੀ ੪

ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੇ ਗਰੀਬੀ ਆਵੈ । ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ । ਹਉ ਤਿਸੁ ਘੋਲਿ ਘੁਮਾਇਆ, ਪਰ ਦਰਬੈ ਨੋ ਹਥੁ ਨ ਲਾਵੈ । ਹਉ ਤਿਸੁ ਘੋਲਿ ਘੁਮਾਇਆ, ਪਰਨਿੰਦਾ ਸੁਣਿ ਆਪੁ ਹਟਾਵੈ । ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ । ਹਉ ਤਿਸੁ ਘੋਲਿ ਘੁਮਾਇਆ, ਥੋੜਾ ਸਵੈ ਥੋੜਾ ਹੀ ਖਾਵੈ । ਗੁਰਮੁਖਿ ਸੋਈ ਸਹਜਿ ਸਮਾਵੈ ।।੪।।

ਵਾਰ ੯, ਪਉੜੀ ੧੯

ਸਿਰ ਉਚਾ ਨੀਵੇ ਚਰਣ ਸਿਰਿ ਪੈਰੀ ਪਾਂਦੇ।ਮੁਹੁ ਅਖੀ ਨਕ ਕੰਨ ਹਥ ਦੇਹ ਭਾਰ ਉਚਾਂਦੇ[1]।ਸਭ ਚਿਹਨ ਛਡਿ ਪੂਜੀਅਨਿ,ਕਉਣੁ ਕਰਮ ਕਮਾਂਦੇ।ਗੁਰ ਸਰਣੀ ਸਾਧ ਸੰਗਤੀ,ਨਿਤ ਚਲਿ ਚਲਿ ਜਾਂਦੇ।ਵਤਨਿ[2]ਪਰਉਪਕਾਰ ਨੋ ਕਰਿ ਪਾਰਿ ਵਸਾਂਦੇ।ਮੋਰੀ ਖਲਹੁ ਮੌਜੜੇ ਗੁਰਸਿਖ ਹੰਢਾਂਦੇ।ਮਸਤਕ ਲਗੇ ਸਾਧ ਰੇਣੁ,ਵਡਭਾਗ ਜਿਨ੍ਹਾਂ ਦੇ ।੧੯।

ਵਾਰ ੯, ਪਉੜੀ ੨੪,

ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ । ਪੈਰੀ ਪੈ ਪਾਖਾਕ ਹੋਇ,ਗੁਰਮੁਖਿ ਗੁਰਸਿਖੁ ਆਪੁ ਗਵਾਏ । ਸਾਧ ਸੰਗਤਿ [3]ਭਉ ਭਾਉ ਕਰਿ, ਸੇਵਕ ਸੇਵਾ ਕਾਰ ਕਮਾਏ, ਮਿਠਾ ਬੋਲਣ ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ । ਸਬਦਿ ਸੁਰਤਿ ਲਿਵਲੀਣੁ ਹੋਇ ਦਰਗਹ ਮਾਣ ਨਿਮਾਣਾ ਪਾਏ । ਚਲਣੁ ਜਾਣਿ ਅਜਾਣੁ ਹੋਇ, ਆਸਾ ਵਿਚਿ ਨਿਰਾਸ ਵਲਾਏ । ਗੁਰਮੁਖਿ ਸੁਖ ਫਲੁ ਅਲਖੁ ਲਖਾਏ ।।੨੪।।

ਕਾਨੜਾ ਮਹਲਾ ੫ [੧੩੦੬]

ਅਹੰ[4] ਤੋਰੋ ਮੁਖੁ ਜੋਰੋ ।। ਗੁਰੁ ਗੁਰੁ ਕਰਤ ਮਨੁ ਲੋਰੋ ।। ਪ੍ਰਿਅ ਪ੍ਰੀਤਿ ਪਿਆਰੋ ਮੋਰੋ ।।੧।।ਰਹਾਉ।। ਗ੍ਰਿਹਿ ਸੇਜ ਸੁਹਾਵੀ ਆਗਨਿ[5] ਚੈਨਾ, ਤੋਰੋ ਰੀ ਤੋਰੋ,। ਪੰਚ ਦੂਤਨ ਸਿਉ ਸੰਗੁ ਤੋਰੋ ।।੧।। ਆਇ ਨ ਜਾਇ ਬਸੇ ਨਿਜ ਆਸਨਿ, ਊਂਧ ਕਮਲ ਬਿਗਸੋਰੋ ।। ਛੁਟਕੀ ਹਉਮੈ ਸੋਰੋ ।। ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ ਗਹੇਰੋ ।।੨।।੪।।੪੩।।

੧. ਉਠਾਂਦੇ। ੨. ਜਾਂਦੇ ਹਨ । ੩. ਭੈ ਅਤੇ ਪ੍ਰੇਮ । ੪. ਹਉਮੈ । ੫. ਵਿਹੜਾ ।

ਸਲੋਕ ॥ ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥੭॥ [੧੩੬੪]

ਵਾਰ ੧, ਪਉੜੀ ੧੬

ਕਲਿਜੁਗ ਕੀ ਸੁਣ ਸਾਧਨਾ, ਕਰਮ ਕਿਰਤ ਕੀ [1]ਚਲੈ ਨ ਕਾਈ । ਬਿਨਾ ਭਜਨ ਭਗਵਾਨ ਕੇ, ਭਾਉ ਭਗਤਿ ਬਿਨ ਠਉਰ ਨ ਪਾਈ । ਲਹੇ ਕਮਾਣਾ ਏਤ ਜੁਗਿ ਪਿਛਲੀ ਜੁੱਗੀਂ ਕਰੀ ਕਮਾਈ । ਪਾਇਆ ਮਾਨਸ ਦੇਹਿ ਕਉ, ਐਥੋ ਚੁਕਿਆ ਠਉਰ ਨ ਠਾਈ । ਕਲਿਜੁਗ ਕੇ ਉਪਕਾਰ ਸੁਣਿ,ਜੈਸੇ ਬੇਦ ਅਥਰਬਣ ਗਾਈ । ਭਾਉ ਭਗਤਿ ਪਰਵਾਣ ਹੈ, ਜਗ ਹੋਮ ਤੇ ਪੁਰਬ ਕਮਾਈ । ਕਰਿਕੇ ਨੀਚ ਸਦਾਵਣਾ, ਤਾ ਪ੍ਰਭੁ ਲੇਖੈ ਅੰਦਰਿ ਪਾਈ । ਕਲਿਜੁਗਿ ਨਾਵੈ ਕੀ ਵਡਿਆਈ ॥੧੬॥

ਦੇਵਗੰਧਾਰੀ (ਮਹਲਾ ੫) [੫੨੯]

ਮਨ, ਜਿਉ ਅਪੁਨੇ ਪ੍ਰਭ ਭਾਵਉ ॥ ਨੀਚਹੁ ਨੀਚੁ, ਨੀਚੁ ਅਤਿ ਨਾਨਾ[2], ਹੋਇ ਗਰੀਬੁ ਬੁਲਾਵਉ ॥੧॥ਰਹਾਉ॥ ਅਨਿਕ ਅਡੰਬਰ ਮਾਇਆ ਕੇ ਬਿਰਥੇ, ਤਾ ਸਿਉ ਪ੍ਰੀਤਿ ਘਟਾਵਉ ॥ ਜਿਉ ਅਪੁਨੋ ਸੁਆਮੀ ਸੁਖੁ ਮਾਨੈ, ਤਾ ਮਹਿ ਸੋਭਾ ਪਾਵਉ ॥੧॥ ਦਾਸਨ ਦਾਸ ਰੇਣੁ ਦਾਸਨ ਕੀ, ਜਨ ਕੀ ਟਹਲ ਕਮਾਵਉ ॥ ਸਰਬ ਸੂਖ ਬਡਿਆਈ ਨਾਨਕ, ਜੀਵਉ ਮੁਖਹੁ ਬੁਲਾਵਉ ॥੨॥੫॥

(ਮਾਰੂ ਕਬੀਰ ਜੀਉ) [੧੧੦੫]

ਰਾਜਨ ਕਉਨੁ ਤੁਮਾਰੈ ਆਵੈ ॥ ਐਸੋ ਭਾਉ ਬਿਦਰ ਕੋ ਦੇਖਿਓ,ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ॥ ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ ॥ ਤੁਮਰੋ, ਦੂਧੁ ਬਿਦਰ ਕੋ ਪਾਨੋ[3]ਅੰਮ੍ਰਿਤੁ ਕਰਿ ਮੈ ਮਾਨਿਆ ॥੧॥ ਖੀਰ[4] ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ ॥੨॥੯॥

---

੧. ਪੇਸ਼ ਨਹੀਂ ਚਲਦੀ । ੨. ਨਿਮਾਣਾ । ੩. ਜਲ । ੪. ਦੁੱਧ ।

ਰਾਗੁ ਸੂਹੀ ਮਹਲਾ ੫ ਘਰੁ ੪ [੭੪੫]

ਭਲੀ ਸੁਹਾਵੀ ਛਾਪਰੀ,ਜਾ ਮਹਿ ਗੁਨ ਗਾਏ ॥ ਕਿਤਹੀ ਕਾਮਿ ਨ ਧਉਲਹਰ[1] ਜਿਤੁ ਹਰਿ ਬਿਸਰਾਏ॥ ੧॥ਰਹਾਉ॥ ਅਨਦੁ ਗਰੀਬੀ ਸਾਧ ਸੰਗਿ, ਜਿਤੁ ਪ੍ਰਭ ਚਿਤਿ ਆਏ ॥ ਜਲਿ ਜਾਉ ਏਹੁ ਬਡਪਨਾ,ਮਾਇਆ ਲਪਟਾਇ ॥੧॥ ਪੀਸਨੁ ਪੀਸਿ ਓਢਿ ਕਾਮਰੀ[2], ਸੁਖੁ ਮਨੁ ਸੰਤੋਖਾਇ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਇ ॥੨॥ ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ ॥ ਪਾਟ[3] ਪਟੰਬਰ[4] ਬਿਰਥਿਆ, ਜਿਹ ਰਚਿ ਲੋਭਾਏ ॥੩॥ ਸਭੁ ਕਿਛੁ ਤੁਮ੍ਹਰੈ ਹਾਥਿ ਪ੍ਰਭ, ਆਪਿ ਕਰੇ ਕਰਾਇ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਇ ॥੪॥੧॥੪੧॥

ਪਉੜੀ (ਜੈਤਸਰੀ ਵਾਰ ਮਹਲਾ ੫) [੭੦੭]

[5]ਬਸਤਾ ਤੂਟੀ ਝੁੰਪੜੀ ਚੀਰ[6] ਸਭਿ ਛਿੰਨਾ[7] ॥ ਜਾਤਿ ਨ ਪਤਿ ਨ ਆਦਰੋ, [8]ਉਦਿਆਨ,ਭ੍ਰਮਿੰਨਾ ॥ ਮਿਤ੍ਰ ਨ ਇਠ[9] ਧਨ ਰੂਪ ਹੀਣ, ਕਿਛੁ ਸਾਕੁ ਨ ਸਿੰਨਾ[10] ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿਨਾਮਿ ਮਨੁ ਭਿੰਨਾ ॥ ਤਿਸ ਕੀ ਧੂੜਿ ਮਨੁ ਉਧਰੈ, ਪ੍ਰਭੁ ਹੋਇ ਸੁਪ੍ਰਸੰਨਾ ॥੭॥

ਵਾਰ ੨੬, ਪਉੜੀ ੧੫

ਸਿਰ ਤਲਵਾਇਆ ਬਿਰਖੁ ਹੈ, ਹੋਇ ਸਹਸ ਫਲ ਸੁਫਲ ਫਲੰਦਾ। ਨਿਰਮਲੁ ਨੀਰੁ ਵਖਾਣੀਐ, ਸਿਰੁ ਨੀਵਾਂ ਨੀਵਾਣਿ ਚਲੰਦਾ। ਸਿਰੁ ਉਚਾ ਨੀਵੇ ਚਰਣ ਗੁਰਮੁਖਿ ਪੈਰੀ ਸੀਸੁ ਪਵੰਦਾ। ਸਬਦੁ ਨੀਵੀ ਧਰਤਿ ਹੋਇ,[11]ਅਨੁ ਧਨੁ ਸਭੁ ਸੈਸਾਰੁ ਸਹੰਦਾ ॥ ਧੰਨੁ ਧਰਤੀ ਓਹੁ ਥਾਉ ਧੰਨੁ, ਗੁਰੁ ਸਿਖ ਸਾਧੂ ਪੈਰੁ ਧਰੰਦਾ। ਚਰਣ ਧੂੜਿ ਪਰਧਾਨ ਕਰਿ, ਸੰਤ ਵੇਦ ਜਸੁ ਗਾਵਿ ਸੁਣੰਦਾ ॥ ਵਡਭਾਗੀ ਪਾਖਾਕ ਲਹੰਦਾ ॥੧੫॥

---

੧. ਰਾਜ ਮਹੱਲ। ੨. ਕੰਬਲੀ। ੩. ਰੇਸ਼ਮ। ੪. ਰੇਸ਼ਮੀ ਕਪੜੇ। ੫. ਟੁਟੀ ਕੁਲੀ ਵਿਚ ਵਸਦਾ ਹੋਵੇ। ੬. ਕਪੜੇ। ੭. ਪਾਟੇ ਹੋਏ। ੮. ਜੰਗਲ। ੯. ਪਿਆਰਾ। ੧੦. ਸਾਥੀ। ੧੧. ਅੰਨ ਧਨ ਰਾਹੀਂ ਸਭ ਦੀ ਸਾਰ ਕਰਦੀ ਹੈ।

# ਅਨਿਕ ਭਾਂਤਿ ਕਰਿ ਸੇਵਾ ਕਰੀਐ

ਆਸਾ ਮਹਲਾ ੫ [੩੯੧]

ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥ ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨੁ ॥੧॥ ਸਾਈ ਸੁਹਾਗਣਿ ਜੋ ਪ੍ਰਭ ਭਾਈ ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥੧॥ਰਹਾਉ॥ ਦਾਸਨਿ ਦਾਸੀ ਕੀ ਪਨਿਹਾਰਿ[1] ॥ ਉਨ੍ ਕੀ ਰੇਣੁ ਬਸੈ ਜੀਅ ਨਾਲਿ ॥ ਮਾਥੈ ਭਾਗੁ ਤ ਪਾਵਉ ਸੰਗੁ ॥ ਮਿਲੈ ਸੁਆਮੀ ਅਪੁਨੈ ਰੰਗਿ ॥੨॥ ਜਾਪ ਤਾਪ ਦੇਵਉ ਸਭ ਨੇਮਾ ॥ ਕਰਮ ਧਰਮ ਅਰਪਉ ਸਭ ਹੋਮਾ ॥ ਗਰਬੁ ਮੋਹੁ ਤਜਿ ਹੋਵਉ ਰੇਨ ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥੩॥ ਨਿਮਖ ਨਿਮਖ ਏਹੀ ਆਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥ ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ ਬਖਸਿੰਦ ॥੪॥੩੩॥੮੪॥

ਵਾਰ ੬, ਪਉੜੀ ੧੨

ਗੁਰਮੁਖਿ ਹਥਿ ਸਕਥ[2] ਹਨਿ, ਸਾਧ ਸੰਗਤਿ ਗੁਰ ਕਾਰ ਕਮਾਵੈ ॥ ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ ॥ ਗੁਰਬਾਣੀ ਲਿਖਿ ਪੋਥੀਆ, ਤਾਲ ਮ੍ਰਿਦੰਗ ਰਬਾਬ ਵਜਾਵੈ ॥ ਨਮਸਕਾਰ ਡੰਡਉਤ ਕਰਿ ਗੁਰ ਭਾਈ ਗਲਿ ਮਿਲਿ ਗਲਿ ਲਾਵੈ ॥ ਕਿਰਤਿ ਵਿਰਤਿ ਕਰਿ ਧਰਮ ਦੀ, ਹਥਹੁ ਦੇ ਕੈ ਭਲਾ ਮਨਾਵੈ ॥ [3]ਪਾਰਸੁ ਪਰਸਿ ਅਪਰਸਿ ਹੋਇ, [4]ਪਰ ਤਨ ਪਰ ਧਨ ਹਥੁ ਨ ਲਾਵੈ ॥ ਗੁਰਸਿਖ ਗੁਰਸਿਖ ਪੂਜ ਕੇ, ਭਾਇ ਭਗਤਿ ਭੈ ਭਾਣਾ ਭਾਵੈ ॥ ਆਪੁ ਗਵਾਇ, ਨ ਆਪ ਗਣਾਵੈ ॥੧੨॥

---

੧. ਪਾਣੀ ਭਰਨ ਵਾਲੀ। ੨. ਸਫਲ। ੩. ਸਤਿਗੁਰ ਪਾਰਸ ਨੂੰ ਪਰਸ ਕੇ। ੪. ਪਰਾਈ ਇਸਤਰੀ।

ਵਾਰ ੬, ਪਉੜੀ ੧੩

ਗੁਰਮੁਖਿ ਪੈਰ ਸਕਾਰਥੇ, ਗੁਰਮੁਖਿ ਮਾਰਗਿ ਚਾਲ ਚਲੰਦੇ। ਗੁਰੂ ਦੁਆਰੇ ਜਾਨਿ ਚਲਿ,ਸਾਧ ਸੰਗਤਿ ਚਲਿ ਜਾਇ ਬਹੰਦੇ। ਧਾਵਨ ਪਰਉਪਕਾਰ ਨੋ, ਗੁਰਸਿਖਾ ਨੋ ਖੋਜਿ ਲਹੰਦੇ। ਦੁਬਿਧਾ ਪੰਥਿ ਨ ਧਾਵਨੀ, ਮਾਇਆ ਵਿਚਿ ਉਦਾਸੁ ਰਹੰਦੇ ॥ ਬੰਦਿ ਖਲਾਸੀ ਬੰਦਗੀ, ਵਿਰਲੇ ਕੋਈ ਹੁਕਮੀ ਬੰਦੇ। ਗੁਰਸਿਖਾਂ ਪਰਦਖਣਾਂ, ਪੈਰੀ ਪੈ ਰਹਿਰਾਸਿ[1] ਕਰੰਦੇ। ਗੁਰ ਚੇਲੇ ਪਰਚੇ ਪਰਚੰਦੇ ॥੧੩॥

ਵਾਰ ੨੭, ਪਉੜੀ ੧੦

ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ, ਗੁਰ ਲਗੈ ਨ ਚਰਣੀ। ਧ੍ਰਿਗੁ ਲੋਇਣ ਗੁਰ ਦਰਸ ਵਿਣੁ, ਵੇਖੈ [2]ਪਰ ਤਰਣੀ। ਧ੍ਰਿਗੁ ਸਰਵਣਿ ਉਪਦੇਸ ਵਿਣੁ, ਸੁਣਿ ਸੁਰਤਿ ਨ ਧਰਣੀ। ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ। ਵਿਣੁ ਸੇਵਾ ਧ੍ਰਿਗ ਹਥ ਪੈਰ, ਹੋਰ ਨਿਹਫਲ ਕਰਣੀ। ਪੀਰ ਮੁਰੀਦਾਂ ਪਿਰਹੜੀ[3] ਸੁਖ ਸਤਿਗੁਰ ਸਰਣੀ ॥੧੦॥

ਵਾਰ ੧੪, ਪਉੜੀ ੧੭

ਗੁਰਸਿਖਾਂ ਗੁਰਸਿਖ ਸੇਵ ਕਮਾਵਣੀ। ਚਾਰਿ ਪਦਾਰਥਿ ਭਿਖ ਫਕੀਰਾ ਪਾਵਣੀ। ਲੇਖ ਅਲੇਖ ਅਲਖ ਬਾਣੀ ਗਾਵਣੀ। ਭਾਇ ਭਗਤਿ ਰਸੁ ਇਖ ਅਮਿਓ ਚੁਆਵਣੀ। ਤੁਲਿ ਨ ਭੂਤ ਭਵਿਖ ਨ ਕੀਮਤਿ ਪਾਵਣੀ। ਗੁਰਮੁਖਿ ਮਾਰਗ ਵਿਖ ਲਵੈ ਨ ਲਾਵਣੀ ॥੧੭॥

ਵਾਰ ੨੭, ਪਉੜੀ ੧੯

ਪੈਰੀ ਪੈ ਪਾਖਾਕ ਹੋਇ, ਛਡਿ [4]ਮਣੀ ਮਨੂਰੀ। ਪਾਣੀ ਪਖਾ, ਪੀਹਣਾ ਨਿਤ ਕਰੈ ਮਜੂਰੀ। ਤੂਪੜ ਝਾੜਿ ਵਿਛਾਇਦਾ, [5]ਚੁਲਿ ਝੋਕਿ ਨ ਝੂਰੀ[5]। ਮੁਰਦੇ ਵਾਂਗਿ ਮੁਰੀਦੁ ਹੋਇ, ਕਰਿ ਸਿਦਕ ਸਬੂਰੀ। ਚੰਦਨੁ ਹੋਵੈ ਸਿੰਮਲਹੁ, ਫਲੁ ਵਾਸੁ ਹਜੂਰੀ। ਪੀਰ ਮੁਰੀਦਾ ਪਿਰਹੜੀ, ਗੁਰਮੁਖਿ ਮਤਿ ਪੂਰੀ ॥੧੯॥

---

੧. ਮਰਯਾਦਾ। ੨. ਪ੍ਰਾਈ ਇਸਤਰੀ। ੩. ਪ੍ਰੀਤ। ੪. ਵਡਿਆਈ। ੫. ਚੁਲ੍ਹ ਵਿਚ ਲਕੜਾਂ ਝੋਕਦਿਆਂ ਭਾਵ ਲੰਗਰ ਦੀ ਸੇਵਾ ਕਰਦਿਆਂ ਖੇੜੇ ਵਿਚ ਰਹੇ।

ਵਾਰ ੧੪, ਪਉੜੀ ੧੮

[1]ਇੰਦ੍ਰ ਪੁਰੀ ਲਖ ਰਾਜ, ਨੀਰ ਭਰਾਵਣੀ[1]। ਲਖ ਸੁਰਗ ਸਿਰਤਾਜ, ਗਲਾ[2] ਪੀਹਾਵਣੀ । ਰਿਧਿ ਸਿਧਿ ਨਿਧ ਲਖ ਸਾਜ, ਚੁਲਿ ਝੁਕਾਵਣੀ। ਸਾਧ ਗਰੀਬ ਨਿਵਾਜ, ਗਰੀਬੀ ਆਵਣੀ । [3]ਅਨਹਦ ਸਬਦ ਅਗਾਜ, ਬਾਣੀ ਗਾਵਣੀ ॥੧੮॥

ਵਾਰ ੨੦, ਪਉੜੀ ੧੦

[4]ਗੁਰ ਸਿਖਾ ਗੁਰ ਸਿਖ ਸੇਵਾ ਲਾਇਆ । ਸਾਧ ਸੰਗਤਿ ਕਰਿ ਸੇਵ, ਸੁਖ ਫਲੁ ਪਾਇਆ । ਤਪੜੁ ਝਾੜਿ ਵਿਛਾਇ, ਧੂੜੀ ਨਾਇਆ। ਕੋਰੇ ਮਟ ਅਣਾਇ, ਨੀਰੁ ਭਰਾਇਆ । ਆਣਿ ਮਹਾ ਪ੍ਰਸਾਦੁ ਵੰਡਿ ਖਵਾਇਆ ॥੧੦॥

ਪਉੜੀ (ਬਾਵਨ ਅਖਰੀ) [੨੫੪-੫੫]

ਛਛਾ ਛੋਹਰੇ[5] ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥ ਛਛਾ ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ ਭਗਵੰਤਾ ॥ ਛਾਡਿ ਸਿਆਨਪ ਬਹੁ ਚਤੁਰਾਈ ॥ ਸੰਤਨ ਕੀ ਮਨ ਟੇਕ ਟਿਕਾਈ ॥ [6]ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥ ਨਾਨਕ ਜਾ ਕਉ ਸੰਤ ਸਹਾਈ ॥੨੩॥

ਵਾਰ ੨੦, ਪਉੜੀ ੬

ਪੈਰੀ ਪੈ ਗੁਰਸਿਖ, ਪੈਰ ਧੁਆਇਆ। ਅੰਮ੍ਰਿਤ ਵਾਣੀ ਚਖਿ, ਮਨੁ ਵਸਿ ਆਇਆ । ਪਾਣੀ ਪਖਾ ਪੀਹਿ [7]ਭਠੁ ਝੁਕਾਇਆ। ਗੁਰਬਾਣੀ [8]ਸੁਣਿ ਸਿਖਿ, ਲਿਖਿ ਲਿਖਾਇਆ । ਨਾਮੁ ਦਾਨੁ ਇਸਨਾਨੁ ਕਰਮ ਕਮਾਇਆ। ਨਿਵ ਚਲਣੁ ਮਿਠ ਬੋਲ, ਘਾਲਿ[9] ਖਵਾਇਆ ॥੬॥

---

੧. (ਸਾਧ ਸੰਗਤ ਲਈ) ਪਾਣੀ ਭਰਨਾ ਇੰਦਰ ਪੁਰੀ ਦੇ ਲਖ ਰਾਜਾਂ ਤੋਂ ਉੱਤਮ ਹੈ। ੨. ਅਨਾਜ। ੩. ਗੁਰੂ ਦੀ ਬਾਣੀ ਗਾਉਣੀ ਪਰਗਟ ਅਨਹਦ ਸ਼ਬਦ ਹੈ। ੪. ਗੁਰੂ ਦੇ ਸਿੱਖਾਂ ਨੇ। ੫. ਸੇਵਕ। ੬. ਭਾਵ ਸਰੀਰ। ੭. ਲੰਗਰ ਵਿਚ ਅੱਗ ਡਾਂਹਦੇ ਹਨ। ੮. ਸੁਣ ਕੇ ਅਮਲ ਕਰਦੇ ਹਨ। ੯. ਦਸਾਂ ਨਹੁੰਆਂ ਦੀ ਕਿਰਤ।

ਕਾਨੜਾ ਮਹਲਾ ੫ [੧੨੯੮-੯੯]

ਐਸੀ ਮਾਂਗੁ ਗੋਬਿੰਦ ਤੇ ॥ ਟਹਲ ਸੰਤਨ ਕੀ ਸੰਗੁ ਸਾਧੂ ਕਾ,ਹਰਿ ਨਾਮਾਂ ਜਪਿ ਪਰਮਗਤੇ ॥੧॥ਰਹਾਉ॥ ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥੧॥ ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ[1] ਕਰੇਹੀ ॥੨। ਅਗਿਆਨ ਭਰਮੁ ਬਿਨਸੈ ਦੁਖ ਡੇਰਾ ॥ ਜਾ ਕੈ ਹਿਰਦੈ ਬਸਹਿ ਗੁਰ ਪੈਰਾ ॥੩॥ ਸਾਧ ਸੰਗਿ ਰੰਗਿ ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥੪॥੪॥

ਆਸਾ ਮਹਲਾ ੫ [੪੫੭]

ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ [2]ਪੀਸਉ ਚਰਨ ਪਖਾਰਿ, ਆਪੁ ਤਿਆਗੀਐ ॥ ਤਜਿ ਆਪੁ ਮਿਟੈ ਸੰਤਾਪੁ, ਆਪੁ ਨਹ ਜਾਣਾਈਐ ॥ ਸਰਣਿ ਗਹੀਜੈ ਮਾਨਿ ਲੀਜੈ, ਕਰੇ ਸੋ ਸੁਖੁ ਪਾਈਐ ॥ ਕਰਿ ਦਾਸ ਦਾਸੀ ਤਜਿ ਉਦਾਸੀ, ਕਰ ਜੋੜਿ ਦਿਨੁ ਰੈਣਿ ਜਾਗੀਐ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥

ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥ ਤਾ ਕੀ ਪੂਰਨ ਆਸ, ਜਿਨ੍ ਸਾਧ ਸੰਗੁ ਪਾਇਆ ॥ ਸਾਧ ਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ ॥ ਭਰਮੁ ਮੋਹੁ ਵਿਕਾਰੁ ਦੂਜਾ, ਸਗਲ ਤਿਨਹਿ ਤਿਆਗਿਆ ॥ ਮਨਿ ਸਾਂਤਿ ਸਹਜੁ ਸੁਭਾਉ ਵੂਠਾ, ਅਨਦ ਮੰਗਲ ਗੁਣ ਗਾਇਆ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥੪॥੪॥੭॥

ਮਾਂਝ ਮਹਲਾ ੫ [੧੦੧-੨]

[3]ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖ ਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ, ਠਾਕੁਰ ਹੀ ਕਾ ਆਹਰੁ ਜੀਉ ॥੧॥ ਕਾਟਿ ਸਿਲਕ[4] ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥ ਤੂੰ ਦਾਨਾ ਠਾਕੁਰੁ

੧. ਕਿਰਪਾ । ੨. ਚਕੀ ਪੀਹੀਏ ਤੇ ਚਰਨ ਧੋਈਏ । ੩. ਤਾਣੇ ਪੇਟੇ ਵਾਗ । ੪. ਫਾਹੀ ।

ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥ ਅਪੁਨੈ ਠਾਕੁਰਿ ਜੋ ਪਹਿਰਾਇਆ[1]॥ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ, ਸੋ [2]ਗਹਿਰ ਗਭੀਰਾ ਗਉਹਰੁ ਜੀਉ ॥੪॥੧੯॥੨੫॥

ਬਿਲਾਵਲੁ ਮਹਲਾ ੫ [੮੧੧–੧੨]

ਪਾਣੀ ਪਖਾ ਪੀਸੁ ਦਾਸ ਕੈ, ਤਬ ਹੋਹਿ ਨਿਹਾਲੁ ॥ ਰਾਜ ਮਿਲਖ ਸਿਕਦਾਰੀਆ, ਅਗਨੀ ਮਹਿ ਜਾਲੁ ॥੧॥ ਸੰਤ ਜਨਾ ਕਾ ਛੋਹਰਾ[3], ਤਿਸੁ ਚਰਣੀ ਲਾਗਿ ॥ ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥੧॥ਰਹਾਉ॥ ਸੰਤਨ ਕਾ ਦਾਨਾ ਰੂਖਾ, ਸੋ ਸਰਬ ਨਿਧਾਨ ॥ ਗ੍ਰਿਹਿ ਸਾਕਤ[4] ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥ ਭਗਤ ਜਨਾ ਕਾ ਲੂਗਰਾ[5], ਓਢਿ ਨਗਨ ਨ ਹੋਈ ॥ ਸਾਕਤ ਸਿਰਪਾਉ ਰੇਸਮੀ, ਪਹਿਰਤ ਪਤਿ ਖੋਈ ॥੩॥ ਸਾਕਤ ਸਿਉ ਮੁਖਿ ਜੋਰਿਐ, ਅਧ ਵੀਚਹੁ ਟੂਟੈ ॥ ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥੪॥ ਸਭ ਕਿਛੁ ਤੁਮ੍ ਹੀ ਤੇ ਹੋਆ, ਆਪਿ ਬਣਤ ਬਣਾਈ ॥ ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥੫॥੧੪॥੪੪॥

ਪਉੜੀ (ਗਉੜੀ ਵਾਰ ਮਹਲਾ ੪) [੩੧੪]

ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੇ ॥ ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ[6] ਭੰਨੇ ॥ ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ ਸਿਖੀ ਕੰਨੇ ॥ ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ [7]ਚੜੀ ਚਵਗਣਿ ਵੰਨੇ ॥ ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ[8] ਸੁਣਿ ਮਨੁ ਭਿੰਨੇ[9] ॥੨੫॥

---

੧. ਵਡਿਆਇਆ । ੨. ਡੂੰਘਾ, ਗੰਭੀਰ ਤੇ ਸਿਆਣਾ ਹੈ । ੩. ਸੇਵਕ । ੪. ਵਾਹਿਗੁਰੂ ਤੋਂ ਭੁੱਲਾ ਹੋਇਆ । ੫. ਫਟਿਆ ਭੂਰਾ । ੬. ਘੋਰ ਪਾਪ । ੭. ਚੌਗੁਣਾ ਰੰਗ ਚੜ੍ਹਿਆ । ੮. ਸਿਖਿਆ । ੯. ਭਿਜਿਆ ਹੈ ।

ਪਉੜੀ (ਥਿਤੀ ਗਉੜੀ ਮਹਲਾ ੫) [੩੦੦]

ਅਮਾਵਸਿ ਆਤਮ ਸੁਖੀ ਭਏ, ਸੰਤੋਖੁ ਦੀਆ ਗੁਰਦੇਵ ॥ ਮਨੁ ਤਨੁ ਸੀਤਲੁ ਸਾਂਤਿ ਸਹਜ, ਲਾਗਾ ਪ੍ਰਭ ਕੀ ਸੇਵ ॥ ਟੂਟੇ ਬੰਧਨ ਬਹੁ ਬਿਕਾਰ, ਸਫਲ ਪੂਰਨ ਤਾ ਕੇ, ਕਾਮ ॥ ਦੁਰਮਤਿ ਮਿਟੀ ਹਉਮੈ ਛੁਟੀ, ਸਿਮਰਤ ਹਰਿ ਕੋ ਨਾਮ ॥ ਸਰਨਿ ਗਹੀ ਪਾਰਬ੍ਰਹਮ ਕੀ, ਮਿਟਿਆ ਆਵਾਗਵਨ ॥ ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ[1] ॥ ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮੁ ॥ ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥

ਸਲੋਕ ਮ: ੩ (ਸਾਰੰਗ ਕੀ ਵਾਰ ਮਹਲਾ ੪) [੧੨੪੭]

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ, ਹਉਮੈ ਬਹੁਤੁ ਅਹੰਕਾਰੁ ॥ ਸਬਦੈ ਸਾਦੁ ਨ ਆਵਈ, ਨਾਮਿ ਨ ਲਗੈ ਪਿਆਰੁ ॥ ਸੇਵਾ ਥਾਇ ਨ ਪਵਈ,ਤਿਸ ਕੀ ਖਪਿ ਖਪਿ ਹੋਇ ਖੁਆਰੁ ॥ ਨਾਨਕ ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ ॥ ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰਧਾਰਿ ॥੧॥ (੨੭)

ਸਲੋਕ ਮ: ੩ (ਸਾਰੰਗ ਕੀ ਵਾਰ ਮਹਲਾ ੪) [੧੨੪੭]

ਸੋ ਜਪੁ ਤਪੁ ਸੇਵਾ ਚਾਕਰੀ,ਜੋ ਖਸਮੈ ਭਾਵੈ ॥ ਆਪੇ ਬਖਸੇ ਮੇਲਿ ਲਏ, ਆਪਤੁ ਗਵਾਵੈ ॥ ਮਿਲਿਆ ਕਦੇ ਨ ਵੀਛੁੜੈ, ਜੋਤੀ ਜੋਤਿ ਮਿਲਾਵੈ ॥ ਨਾਨਕ ਗੁਰਪਰਸਾਦੀ ਸੋ ਬੁਝਸੀ, ਜਿਸੁ ਆਪਿ ਬੁਝਾਵੈ ॥੨॥(੨੭)

ਗਉੜੀ ਮਹਲਾ ੫ [੨੧੦-੧੧]

ਦੀਬਾਨੁ[2] ਹਮਾਰੋ ਤੁਹੀ ਏਕ ॥ [3]ਸੇਵਾ ਥਾਰੀ, ਗੁਰਹਿ ਟੇਕ ॥੧॥ਰਹਾਉ॥ ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥੧॥ ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ ਦਲੁ ਸਾਧਿਆ ॥੨॥ ਬਖਸੀਸ ਵਜਹੁ ਮਿਲਿ ਏਕੁ ਨਾਮ ॥ ਸੂਖ ਸਹਜ ਆਨੰਦ ਬਿਸ੍ਰਾਮ ॥੩॥ ਪ੍ਰਭ ਕੇ ਚਾਕਰ ਸੇ ਭਲੇ ॥ ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥

---

੧, ਸਿਮਰਨ ਨਾਲ । ੨, ਹਾਕਮ, ਮਾਲਕ । ੩, ਗੁਰੂ ਦੇ ਆਸਰੇ ਤੇਰੀ ਸੇਵਾ ਕਰਦਾ ਹਾਂ ।

ਕਬਿੱਤ (ਭਾਈ ਗੁਰਦਾਸ ਜੀ)

ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨਾਇ, ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ।
ਸਿਖ ਕਉ ਪਿਲਾਇ ਪਾਨੀ, ਭਾਉ ਕਰਿ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ[1] ਕਾ।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ, ਤੈਸਾ ਪੁੰਨ ਸਿਖ ਕਉ ਇਕ ਸਬਦ[2] ਸਿਖਾਏ ਕਾ।
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ, ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ ॥੬੭੩॥

ਰਾਗੁ ਗੌੜੀ ਮਾਲਵਾ ਮਹਲਾ ੫ [੨੧੪]

੧. ਪ੍ਰਸ਼ਾਦ ਛਕਾਣਾ ੨. ਗੁਰਮੰਤਰ ।

ਹਰਿ ਨਾਮੁ ਲੇਹੁ ਮੀਤਾ ਲੇਹੁ ॥ ਆਗੈ ਬਿਖਮ ਪੰਥੁ ਭੈਆਨ ॥੧॥ਰਹਾਉ॥ ਸੇਵਤ ਸੇਵਤ ਸਦਾ ਸੇਵਿ,ਤੇਰੈ ਸੰਗਿ ਬਸਤੁ ਹੈ ਕਾਲੁ ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ॥੧॥ ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥ਨਰਕੁ ਸੁਰਗੁ ਦੁਇ ਭੁੰਚਨਾ,ਹੋਇ ਬਹੁਰਿ ਬਹੁਰਿ ਅਵਤਾਰ॥੨॥ ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥ਬਿਨੁ ਹਰਿ ਸੇਵਾ ਸੁਖੁ ਨਹੀ ਹੋ,ਸਾਕਤ ਆਵਹਿ ਜਾਹਿ॥੩॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੯॥

ਗੂਜਰੀ ਮਹਲਾ ੩ [੪੯੦]

ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥ ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥ ਹਰਿ ਮੇਰੀ ਪ੍ਰੀਤਿ,ਰੀਤਿ ਹੈ ਹਰਿ ਮੇਰੀ,ਹਰਿ ਮੇਰੀ ਕਥਾ ਕਹਾਨੀ ਜੀ ॥ ਗੁਰਿ ਪ੍ਰਸਾਦਿ ਮੇਰਾ ਮਨੁ ਭੀਜੈ,ਏਹਾ ਸੇਵ ਬਨੀ ਜੀਉ॥੧॥ਰਹਾਉ॥ ਹਰਿ ਮੇਰਾ ਸਿਮ੍ਰਿਤਿ,ਹਰਿ ਮੇਰਾ ਸਾਸਤ੍ਰ,ਹਰਿ ਮੇਰਾ ਬੰਧਪੁ, ਹਰਿ ਮੇਰਾ ਭਾਈ ॥ ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ, ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥ ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ॥ ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ, ਜਹਾ ਹਉ ਜਾਉ ਤਹ ਜਾਈ ॥੩॥ ਸੋ ਝੂਠਾ ਜੋ ਝੂਠੇ ਲਾਗੈ, ਝੂਠੇ ਕਰਮ ਕਮਾਈ ॥ ਕਹੈ ਨਾਨਕੁ ਹਰਿ ਕਾ ਭਾਣਾ ਹੋਆ, ਕਹਣਾ ਕਛੂ ਨ ਜਾਈ ॥੪॥੨॥੪॥

# ਦਇਆ ਜਾਣੈ ਜੀਅ ਕੀ

ਸਲੋਕੁ ਮ: ੧ (ਵਾਰ ਮਾਝ) (੬) [੧੪੦]

ਜੇ ਰਤੁ[1] ਲਗੈ ਕਪੜੈ,ਜਾਮਾ[2] ਹੋਇ ਪਲੀਤੁ[3] ॥ ਜੋ ਰਤੁ[1] ਪੀਵਹਿ ਮਾਣਸਾ[4], ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ[5] ਦੁਨੀ ਕੇ ਝੂਠੇ ਅਮਲ ਕਰੇਹੁ ॥੧॥

ਸਲੋਕ ॥ ਕਬੀਰ ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ[6] ਜਬ ਕਾਢਿ ਹੈ, ਹੋਇਗਾ ਕਉਨੁ ਹਵਾਲੁ ॥੧੯੯॥ [੧੩੭੫]
ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥
ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ ॥੨੦੦॥ [੧੩੭੫]

ਪ੍ਰਭਾਤੀ (ਕਬੀਰ ਜੀਉ) [੧੩੫੦]

ਬੇਦ ਕਤੇਬ ਕਹਹੁ ਮਤ ਝੂਠੇ,ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ, ਤਉ ਕਿਉ ਮੁਰਗੀ ਮਾਰੈ ॥੧॥ ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ॥੧॥ਰਹਾਉ॥ਪਕਰਿ[7]ਜੀਉ ਆਨਿਆ ਦੇਹ ਬਿਨਾਸੀ,ਮਾਟੀ ਕਉ ਬਿਸਮਿਲਿ[8] ਕੀਆ ॥ ਜੋਤਿ ਸਰੂਪਿ ਅਨਾਹਤਿ[9] ਲਾਗੀ[9],ਕਹੁ ਹਲਾਲੁ ਕਿਆ ਕੀਆ ॥੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ, ਕਿਆ ਮਸੀਤਿ ਸਿਰੁ ਲਾਇਆ ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ, ਕਿਆ ਹਜ ਕਾਬੈ ਜਾਇਆ ॥੩॥ ਤੂੰ ਨਾਪਾਕੁ ਪਾਕੁ[10] ਨਹੀ ਸੂਝਿਆ, ਤਿਸ ਕਾ ਮਰਮੁ ਨ ਜਾਨਿਆ ॥ ਕਹਿ ਕਬੀਰ ਭਿਸਤਿ ਤੇ ਚੂਕਾ, ਦੋਜਕ ਸਿਉ ਮਨੁ ਮਾਨਿਆ ॥੪॥੪॥

---

੧, ਲਹੂ । ੨. ਕਪੜਾ । ੩. ਅਪਵਿੱਤਰ । ੪. ਮਨੁੱਖਾਂ ਦਾ । ੫. ਦਿਖਾਵੇ । ੬. ਦਯਾ ਵਾਹਿਗੁਰੂ । ੭.ਜੀਵ ਲਿਆਂਦਾ । ੮. ਮਾਰਿਆ । ੯. ਅਬਿਨਾਸ਼ੀ ਹਰੀ ਨਾਲ ਮਿਲ ਗਈ । ੧੦. ਪਵਿੱਤਰ ਅਕਾਲ ਪੁਰਖ ।

ਸਲੋਕ ॥ ਕਬੀਰ ਭਾਂਗ ਮਾਛੁਲੀ [1]ਸੁਰਾਪਾਨਿ, ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥ [੧੩੭੭]

ਸਲੋਕ ॥ ਕਬੀਰ ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ[2] ਰੋਟੀ ਕਾਰਨੇ, ਗਲਾ ਕਟਾਵੈ ਕਉਨੁ ॥੧੮੮॥ [੧੩੭੪]

ਸਲੋਕ ॥ ਸਭਨਾ ਮਨ ਮਾਣਿਕ, [3]ਠਾਹਣੁ, ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥੧੩੦॥ [੧੩੮੪]

ਰਾਗ ਮਾਰੂ ਬਾਣੀ ਕਬੀਰ ਜੀਉ ਕੀ [੧੧੦੨-੩]

ਪਡੀਆ ਕਵਨ ਕੁਮਤਿ ਤੁਮ ਲਾਗੇ ॥ ਬੂਡਹੁਗੇ ਪਰਵਾਰ ਸਕਲ ਸਿਉ,ਰਾਮੁ ਨ ਜਪਹੁ ਅਭਾਗੇ ॥੧॥ ਰਹਾਉ॥ ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ[4] ਚੰਦਨ [5]ਜਸ ਭਾਰਾ ॥ ਰਾਮ ਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ ॥੧॥ ਜੀਅ ਬਧਹੁ[6] ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ ॥ ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ ॥੨॥ ਮਨ ਕੇ ਅੰਧੇ ਆਪਿ ਨ ਬੂਝਹੁ, ਕਾਹੇ ਬੁਝਾਵਹੁ ਭਾਈ ॥ ਮਾਇਆ ਕਾਰਨ ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ ॥੩॥ ਨਾਰਦ ਬਚਨ ਬਿਆਸੁ ਕਹਤ ਹੈ, ਸੁਕ ਕਉ ਪੂਛਹੁ ਜਾਈ ॥ ਕਹਿ ਕਬੀਰ ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ ॥੪॥੧॥

ਵਾਰ ੨੫, ਪਉੜੀ ੧੭

ਸੀਹ ਪਜੂਤੀ[7] ਬਕਰੀ ਮਰਦੀ ਹੋਈ ਹੜ ਹੜ ਹਸੀ।ਸੀਹੁ ਪੁਛੈ ਵਿਸਮਾਦੁ ਹੋਇ,ਇਤੁ ਅਉਸਰ ਕਿਤੁ ਰਹਸਿ ਰਹਸੀ ॥ ਬਿਨਉ ਕਰੇਦੀ ਬਕਰੀ, ਪੁਤ੍ਰ ਅਸਾਡੇ ਕੀਚਨਿ ਖਸੀ । ਅਕ ਧਤੂਰਾ ਖਾਧਿਆ, ਕੁਹਿ ਕੁਹਿ ਖਲ ਉਖਲਿ ਵਿਣਸੀ । ਮਾਸੁ ਖਾਨਿ ਗਲ ਵਢਿ ਕੈ, ਹਾਲੁ ਤਿਨਾੜਾ ਕਉਣੁ ਹੋਵਸੀ ॥ ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ । ਜਗਿ ਆਇਆ ਸਭ ਕੋਇ ਮਰਸੀ ॥੧੭॥

---

੧.ਸ਼ਰਾਬ।੨.ਸ਼ਿਕਾਰ ਦਾ ਮਾਸ । ੩.ਦਿਲ ਢਾਹੁਣਾ ਚੰਗਾ ਨਹੀਂ । ੪.ਖੋਤਾ।੫.ਜਿਵੇਂ ਭਾਰ ਲਦਣਾ।੬.ਮਾਰਦੇ ਹੋ।੭.ਪਕੜੀ ਹੋਈ।

ਵਾਰ ੩੭, ਪਉੜੀ ੨੧

ਕੁਹੈ ਕਸਾਈ ਬਕਰੀ, ਲਾਇ ਲੂਣ ਸੀਖ ਮਾਸ ਪਰੋਆ ॥ ਹਸਿ ਹਸਿ ਬੋਲੈ ਕੁਹੀਦੀ[1], ਖਾਧੇ ਅਕੁ ਹਾਲ ਇਹ ਹੋਆ। ਮਾਸ ਖਾਨ ਗਲ ਛੁਰੀ ਦੇ, ਹਾਲ ਤਿਨਾੜਾ ਕਉਣੁ ਅਲੋਆ[2]। [3]ਜੀਭੈ ਹੰਦਾ ਫੇੜਿਐ, ਖਉ ਦੰਦਾਂ ਮੁਹ ਭੰਨਿ ਵਿਗੋਆ[3]। ਪਰਤਨ ਪਰਧਨ ਨਿੰਦ ਕਰਿ ਹੋਆ [4]ਦੁਜੀਭਾ ਬਿਸੀਅਰੁ ਭੋਆ। ਵਸਿ ਆਵੈ ਗੁਰੁਮੰਤ ਸੁਣਿ, ਨਿਗੁਰਾ ਮਨਮੁਖ ਸੁਣੈ ਨ ਸੋਆ॥ ਵੇਖਿ ਨ ਚਲੈ ਅਗੋ ਟੋਆ ॥੨੧॥

ਵਾਰ ੩੧, ਪਉੜੀ ੯

ਜੇਕਰਿ ਉਧਰੀ ਪੂਤਨਾ, ਵਿਹੁ[5] ਪੀਆਲਣੁ ਕੰਮੁ ਨ ਚੰਗਾ। [6]ਗੰਨਿਕਾ ਉਧਰੀ ਆਖੀਐ, ਪਰ ਘਰਿ ਜਾਇ ਨ ਲਈਐ ਪੰਗਾ। ਬਾਲਮੀਕੁ ਨਿਸਤਾਰਿਆ, [7]ਮਾਰੈ ਵਾਟ ਨ ਹੋਇ ਨਿਸੰਗਾ॥ ਫੰਧਿਕ[8] ਉਧਰੈ ਆਖੀਅਨਿ, [9]ਫਾਹੀ ਪਾਇ ਨ ਫੜੀਐ ਟੰਗਾ[9]॥ ਜੇ ਕਾਸਾਈ[10] ਉਧਰਿਆ, [11]ਜੀਆ ਘਾਇ ਨ ਖਾਈਐ [11]ਭੰਗਾ। ਪਾਰਿ ਉਤਾਰੈ ਬੋਹਿਥਾ,ਸੁਇਨਾ ਲੋਹੁ ਨਾਹੀ ਇਕ ਰੰਗਾ।ਇਤੁ ਭਰਵਾਸੈ ਰਹਣੁ ਕੁਢੰਗਾ[12] ॥੯॥

ਵਾਰ ੧੮, ਪਉੜੀ ੧੭

ਗੁਰਮੁਖਿ ਭੈ ਵਿਚਿ ਜੰਮਣਾ, ਭੈ ਵਿਚਿ ਰਹਣਾ, ਭੈ ਵਿਚਿ ਚਲਣਾ। ਸਾਧ ਸੰਗਤਿ ਭੈ ਭਾਇ ਵਿਚਿ, ਭਗਤਿ ਵਛਲੁ ਕਰਿ ਅਛਲੁ ਛਲਣਾ। ਜਲ ਵਿਚਿ ਕਵਲੁ ਅਲਿਪਤ ਹੋਇ ਆਸ ਨਿਰਾਸ ਵਲੇਵੈ ਵਲਣਾ। ਅਹਰਣਿ ਘਣ ਹੀਰੇ ਜੁਗਤਿ, ਗੁਰਮਤਿ ਨਿਹਚਲੁ ਅਟਲੁ ਨ ਟਲਣਾ। ਪਰਉਪਕਾਰ ਵੀਚਾਰਿ ਵਿਚਿ, ਜੀਅ ਦੇਆ ਮੋਮ ਵਾਂਗੀ ਢਲਣਾ। ਚਾਰਿ ਵਰਨ ਤੰਬੋਲ ਰਸੁ, ਆਪੁ ਗਵਾਇ ਰਲਾਇਆ ਰਲਣਾ। ਵਟੀ ਤੇਲੁ ਦੀਵਾ ਹੋਇ ਬਲਣਾ ॥੧੭॥

---

੧. ਕੋਹੀ ਜਾ ਰਹੀ ਬਕਰੀ। ੨. ਦੇਖਿਆ ਜਾਏਗਾ। ੩. ਜੀਭ ਦਾ ਖੋਟਾ ਕੰਮ, ਦੰਦਾਂ ਦਾ ਖਉ ਅਤੇ ਮੂੰਹ ਨੂੰ ਭੰਨ ਕੇ ਨਾਸ ਕਰਦਾ ਹੈ। ੪. ਦੋ ਜੀਭਾ ਸੱਪ ਬਣਦਾ ਹੈ। ੫. ਜ਼ਹਿਰ। ੬. ਵੇਸਵਾ ਦਾ ਪਾਰ ਉਤਾਰਾ ਹੋ ਗਿਆ ਤਾਂ ਹਰ ਕਿਸੇ ਨੂੰ ਇਸ ਬਹਾਨੇ ਪਰਾਏ ਘਰ ਜਾ ਕੇ ਵਿਭਚਾਰ ਕਰਨਾ ਚੰਗਾ ਨਹੀਂ। ੭. ਡਾਕੇ ਮਾਰਨੇ। ੮. ਸ਼ਿਕਾਰੀ। ੯. ਬੇਦੋਸ਼ੇ ਜੀਆਂ-ਜੰਤਾਂ ਨੂੰ ਫਾਹੀਆਂ ਵਿਚ ਫਸਾ ਕੇ ਦੁਖ ਨਾ ਦੇਈਏ। ੧੦. ਸਧਨਾ। ੧੧. ਜੀਆਂ ਨੂੰ ਮਾਰ ਕੇ ਮਾਸ ਨਾ ਖਾਈਏ। ੧੨. ਮਾੜਾ ਕੰਮ।

ਪਉੜੀ (ਥਿਤੀ ਮ: ੫) [੨੯੯]

ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥ ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥ ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤ ਹਰਿ ਨਾਇ॥ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥ ਨਾਨਕ ਹਰਿ ਕੀਰਤਨੁ ਕਰਿ,ਅਟਲ ਏਹੁ ਧਰਮ ॥੧੧॥

ਆਸਾ (ਸ੍ਰੀ ਕਬੀਰ ਜੀਉ) [੪੮੩]

ਰੋਜਾ ਧਰੈ, ਮਨਾਵੈ ਅਲਹੁ, [੧]ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ,ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ ॥੧॥ ਕਾਜੀ ਸਾਹਿਬੁ ਏਕੁ ਤੋਹੀ ਮਹਿ, ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ, ਤਾ ਤੇ ਜਨਮੁ ਅਲੇਖੈ ॥੧॥ਰਹਾਉ॥ [੨]ਸਾਚੁ ਕਤੇਬ ਬਖਾਨੈ ਅਲਹੁ, ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੁ ਬਉਰੇ, ਜਉ ਦਿਲ ਮਹਿ ਖਬਰਿ ਨ ਹੋਈ ॥੨॥ [੩]ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬੀਚਾਰੀ ॥ ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰੁ ਪੁਕਾਰੀ ॥੩॥੭॥੨੯॥

ਗਉੜੀ ਮਹਲਾ ੫ [੨੦੧]

ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ[੪] ਵਾਂਗੂ ਲਾਹੇ ਪੇਟਿ ॥੧॥ [੫]ਬਿਨੁ ਕਰਤੂਤੀ ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ਰਹਾਉ॥ ਪੂਜਾ ਤਿਲਕ ਕਰਤ ਇਸਨਾਨਾਂ ॥ [੬]ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥ ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈਪਰਾਣੀ ॥੩॥ ਕਹੁ ਨਾਨਕ ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥

---

੧. ਸੁਆਦ ਖਾਤਰ ਜੀਅ ਮਾਰਦਾ ਹੈ । ੨. ਕੁਰਾਨ ਇਕ ਅੱਲਾ ਨੂੰ ਹੀ ਸੱਚਾ ਕਹਿੰਦਾ ਹੈ । ੩. ਅਣਦਿਸ ਅੱਲਾ। ੪. ਖੋਤੇ ਵਾਂਗ । ੫. ਚੰਗੇ ਅਮਲਾਂ ਤੋਂ ਬਿਨਾਂ । ੬. ਜ਼ੋਰ ਨਾਲ ।

# ਕਰਣੀ ਬਾਝਹੁ ਭਿਸਤਿ ਨ ਹੋਇ

ਸਲੋਕੁ ॥ ਫਰੀਦਾ ਲੋੜੈ ਦਾਖ ਬਿਜਉਰੀਆਂ[1] ਕਿਕਰਿ ਬੀਜੇ ਜਟੁ ॥
ਹੰਢੈ[2] ਉੰਨ ਕਤਾਇਦਾ, ਪੈਧਾ ਲੋੜੈ ਪਟੁ ॥੨੩॥ [੧੩੭੯]

ਮ: ੧ ਵਾਰ ਸੂਹੀ [੭੮੯]

ਨਾਵਣ ਚਲੇ ਤੀਰਥੀ,ਮਨਿ ਖੋਟੈ ਤਨਿ ਚੋਰ ॥ ਇਕੁ ਭਾਉ[3] ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ,ਅੰਦਰਿ ਵਿਸੁ ਨਿਕੋਰ ॥ ਸਾਧ ਭਲੇ ਅਣਨਾਤਿਆ,ਚੋਰ,ਸਿ ਚੋਰਾ ਚੋਰ ॥੨॥ (੧੨)

ਕਬਿੱਤ (ਭਾਈ ਗੁਰਦਾਸ ਜੀ)

ਖਾਂਡ ਖਾਂਡ ਕਹੇ ਜਿਹਬਾ ਨ ਸ੍ਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ।
ਬੈਦ ਬੈਦ ਕਹੇ ਰੋਗ ਮਿਟਤ ਨ ਕਾਹੂ ਕੋ, ਦ੍ਰਬ[4] ਦ੍ਰਬ ਕਹੇ ਕੋਊ ਦ੍ਰਬਹਿ ਨ ਬਿਲਾਸ[5] ਹੈ ।
ਚੰਦਨ ਚੰਦਨ ਕਹੇ ਪ੍ਰਗਟੈ ਨ ਸੁਬਾਸ[6] ਬਾਸੁ[7], ਚੰਦ ਚੰਦ ਕਹੈ ਉਜਿਆਰੋ ਨ ਪ੍ਰਗਾਸ ਹੈ ।
ਤੈਸੇ ਗਯਾਨ ਗੋਸਟਿ ਕਰਤ ਨ ਰਹਤ ਪਾਵੈ, ਕਰਨੀ ਪ੍ਰਧਾਨ, ਭਾਨ[8] ਉਦਤਿ[9] ਅਕਾਸ ਹੈ ॥੪੩੭॥

ਕਬਿੱਤ (ਭਾਈ ਗੁਰਦਾਸ ਜੀ)

ਪੂਛਤ ਪਥਿਕ[10], ਤਿਹ ਮਾਰਗਿ ਨ ਧਾਰੈ ਪਗਿ, ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ ॥
ਪੂਛਤ ਹੈ ਬੈਦ, ਖਾਤ ਔਖਧਿ[11] ਨ ਸੰਜਮ ਸੈ, ਕੈਸੇ ਮਿਟੈ ਰੋਗ, ਸੁਖ ਸਹਜਿ ਸਮਾਈਐ ॥
ਪੂਛਤਿ ਸੁਹਾਗਨਿ ਹੈ, ਕਰਮਿ ਦੁਹਾਗਨਿ ਕੈ ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ ॥
ਗਾਇ ਸੁਨੈ ਆਂਖੇ ਮੀਚੇ ਪਾਈਐ ਨ ਪਰਮ ਪਦੁ,ਗੁਰੁ ਉਪਦੇਸ ਗਹਿ[12],ਜੌ ਲੌ ਨ ਕਮਾਈਐ॥੪੩੯॥

---

੧. ਬਿਜੌਰ ਮੁਲਕ ਦੀਆਂ । ੨. ਫਿਰਦਾ । ੩. ਭਾਰ । ੪. ਧਨ । ੫.ਆਨੰਦ । ੬. ਸੁਗੰਧੀ । ੭. ਵਾਸ਼ਨਾ । ੮. ਸੂਰਜ ।
੯. ਚੜ੍ਹਿਆ ਹੋਇਆ । ੧੦. ਰਾਹੀਆਂ ਨੂੰ (ਪ੍ਰਭੂ ਪਿਆਰਿਆਂ ਨੂੰ) ੧੧ ਦਵਾਈ । ੧੨. ਗ੍ਰਹਿਣ ਕਰਕੇ ।

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਖਾਂਡੁ ਖਾਂਡੁ ਕਹੈ ਮੁਖਿ ਨਹੀ ਮੀਠਾ ਹੋਇ, ਜਬ ਲਗ ਜੀਭ ਸ੍ਵਾਦਿ ਖਾਂਡੁ ਨਹੀ ਖਾਈਐ।
ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ, ਤਿਮਰ[1] ਨ ਜਾਈ ਜਬ ਲਗ ਨ ਜਰਾਈਐ[2]।
ਜੈਸੇ ਗਯਾਨ ਗਯਾਨ ਕਹੈ ਗਯਾਨ ਹੂੰ ਨ ਹੋਤ ਕਛੁ, ਜਬ ਲਗ ਗੁਰ ਗਯਾਨ ਅੰਤਰਿ ਨ ਪਾਈਐ।
ਤੈਸੇ ਗੁਰੁ ਧਯਾਨ ਕਹੈ ਗੁਰੁ ਧਯਾਨ ਹੂੰ ਨ ਪਾਵਤ, ਜਬ ਲਗ ਗੁਰੁ ਦਰਸ ਜਾਇ ਨ ਸਮਾਈਐ ॥੫੪੨॥

ਮਹਲਾ ੧ (ਸਾਰੰਗ ਕੀ ਵਾਰ) [੧੨੩੭]

[3]ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥ ਨ ਭੀਜੈ ਸੋਗੀ ਕੀਤੈ ਰੋਜਿ ॥ ਨ ਭੀਜੈ ਰੂਪੀ ਮਾਲੀ ਰੰਗਿ ॥ ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀ ਕੀਤੈ ਪੁੰਨਿ ॥ ਨ ਭੀਜੈ ਬਾਹਰਿ ਬੈਠਿਆ ਸੁੰਨਿ[4] ॥ ਨ ਭੀਜੈ ਭੇੜਿ[5] ਮਰਹਿ [6]ਭਿੜਿ ਸੂਰ ॥ ਨ ਭੀਜੈ ਕੇਤੇ ਹੋਵਹਿ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥੨॥ (੧)

ਆਸਾ ਮਹਲਾ ੪ [੪੫੦]

ਕੋਈ ਗਾਵੈ ਰਾਗੀ[7] ਨਾਦੀ[8] ਬੇਦੀ[9] ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥ ਜਿਨਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ[10]ਰੋਇ ਕਿਆ ਕੀਜੈ ॥ ਹਰਿ ਕਰਤਾ ਸਭੁ ਕਿਛੁ ਜਾਣਦਾ, [11]ਸਿਰਿ ਰੋਗ ਹਥੁ ਦੀਜੈ ॥ ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ, ਹਰਿ ਭਗਤਿ ਹਰਿ ਲੀਜੈ ॥੪॥੧੧॥੧੯॥

ਸੂਹੀ ਮਹਲਾ ੪ [੭੩੨]

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ ॥ ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ ॥੧॥ ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥ ਕੋਰੈ ਰੰਗੁ ਕਦੇ ਨ ਚੜੈ,

---

੧. ਹਨੇਰਾ। ੨.ਜਗਾਈਏ। ੩. ਹਰੀ ਪ੍ਰਸੰਨ ਨਹੀਂ ਹੁੰਦਾ। ੪. ਅਫੁਰ ਸਮਾਧੀ ਲਾ ਕੇ। ੫. ਯੁੱਧ ਵਿਚ। ੬. ਲੜ ਕੇ ਸੂਰਮਾ। ੭. ਰਾਗਾਂ ਰਾਹੀਂ। ੮. ਵਜਾਉਣ ਰਾਹੀਂ। ੯. ਧਰਮ ਪੁਸਤਕਾਂ ਰਾਹੀਂ। ੧੦. ਉਪਰੋਂ ਉਪਰੋਂ ਰੋਣ ਨਾਲ। ੧੧. ਭਾਵੇਂ ਅਸੀਂ ਆਪਣੇ ਰੋਗ [ਪਾਖੰਡ] ਨੂੰ ਪਏ ਲੁਕਾਈਏ।

ਜੇ ਲੋਚੈ ਸਭੁ ਕੋਈ ॥੧॥ਰਹਾਉ॥ ਜਪੁ ਤਪੁ ਸੰਜਮ ਵਰਤ ਕਰੇ ਪੂਜਾ, ਮਨਮੁਖ ਰੋਗੁ ਨ ਜਾਈ॥ਅੰਤਰਿ ਰੋਗੁ ਮਹਾ ਅਭਿਮਾਨਾ, [1]ਦੂਜੈ ਭਾਇ ਖੁਆਈ[2]॥੨॥ ਬਾਹਰਿ ਭੇਖ ਬਹੁਤੁ ਚਤੁਰਾਈ, ਮਨੂਆ, ਦਹਦਿਸਿ[3]ਧਾਵੈ ॥ ਹਉਮੈ ਬਿਆਪਿਆ ਸਬਦੁ ਨ ਚੀਨ੍ਹੈ[4], ਫਿਰਿ ਫਿਰਿ ਜੂਨੀ ਆਵੈ ॥੩॥ ਨਾਨਕ ਨਦਰਿ ਕਰੇ ਸੋ ਬੂਝੈ, ਸੋ ਜਨੁ ਨਾਮੁ ਧਿਆਏ ॥ ਗੁਰਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥੧੩॥

ਧਨਾਸਰੀ ਮਹਲਾ ੪ [੬੬੯]

ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥ ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥ [5]ਬੋਲਹੁ ਭਾਈ ਹਰਿ ਕੀਰਤਿ, ਹਰਿ ਭਵਜਲ ਤੀਰਥਿ[5] ॥ ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ, ਹਰਿ ਕਥਾ ਜਿਨ ਜਨਹੁ ਜਾਨੀ ॥ਰਹਾਉ॥ ਆਪੇ ਗੁਰੁ ਚੇਲਾ ਹੈ ਆਪੇ, ਆਪੇ ਹਰਿ ਪ੍ਰਭੁ ਚੋਜ ਵਿਡਾਨੀ॥ਜਨ ਨਾਨਕ ਆਪਿ ਮਿਲਾਇ ਸੋਈ ਹਰਿ ਮਿਲਸੀ, ਅਵਰ ਸਭ ਤਿਆਗਿ, ਓਹਾ ਹਰਿ ਭਾਨੀ ॥੨॥੫॥੧੧॥

ਆਸਾ (ਕਬੀਰ ਜੀਉ) [੪੮੪]

ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾ ॥ ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥ ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ਰਹਾਉ॥ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ,ਫਿਰਿ ਫਿਰਿ ਜੋਨੀ ਆਵਹਿ ॥੨॥ ਮਨਹੁ ਕਠੋਰੁ ਮਰੈ ਬਾਨਾਰਸਿ, ਨਰਕ ਨ ਬਾਂਚਿਆ ਜਾਈ ॥ ਹਰਿ ਕਾ ਸੰਤੁ ਮਰੈ ਹਾੜੰਬੈ[6] ਤ ਸਗਲੀ ਸੈਨ[7] ਤਰਾਈ ॥੩॥ ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰੁ, ਤਹਾ ਬਸੈ ਨਿਰੰਕਾਰਾ ॥ ਕਹਿ ਕਬੀਰ ਨਰ ਤਿਸਹਿ ਧਿਆਵਹੁ, ਬਾਵਰਿਆ ਸੰਸਾਰਾ ॥੪॥੪॥੩੭॥

---

੧. ਦਵੈਤਾ ਭਾਵ ਵਿਚ । ੨. ਖ਼ਰਾਬ ਹੋਈ । ੩. ਸਭ ਪਾਸਿਆਂ ਵਲ । ੪. ਪਛਾਣਦਾ । ੫. ਸੰਸਾਰ ਸਮੁੰਦਰ ਦੇ ਹਰਿ-ਤੀਰਥ ਤੇ ਹਰੀ ਦਾ ਕੀਰਤਨ ਕਰੋ । ੬. ਕਾਂਸ਼ੀ ਜੀ ਦੇ ਲਾਗੇ ਮਘ ਦੇਸ । ੭. ਸਾਥੀ ।

ਕਬਿੱਤ (ਭਾਈ ਗੁਰਦਾਸ ਜੀ)

ਪਸੂਆ ਮਨੁਖ ਦੇਹ ਅੰਤਰ[1] ਅੰਤਰੁ ਇਹੈ [2]ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ।
[3]ਪਸੁ ਹਰਿਆਉ ਕਹਿਓ,ਸੁਨਿਓ ਅਨ ਸੁਨਿਓ ਕਰੈ ਮਾਨਸ ਜਨਮ ਉਪਦੇਸ ਰਿਦੈ ਟੇਕ[4] ਹੈ।
ਪਸੂਆ ਸਬਦ ਹੀਨ, ਜਿਹਬਾ ਨ ਬੋਲਿ ਸਕੈ, ਮਾਨਸ ਜਨਮ ਬੋਲੈ ਬਚਨ ਅਨੇਕ ਹੈ।
ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ[5], ਨਾਤੁਰ[6] ਅਚੇਤ ਪਸੁ ਪ੍ਰੇਤਹੂ ਮੈ ਏਕ ਹੈ ॥੨੦॥

ਸੂਹੀ ਮਹਲਾ ੫ ਘਰੁ ੩ [੭੩੮]

ਸੇਵਾ ਥੋਰੀ, ਮਾਗਨੁ ਬਹੁਤਾ॥ਮਹਲੁ ਨ ਪਾਵੈ ਕਹਤੋ ਪਹੁਤਾ ॥੧॥ ਜੋ ਪ੍ਰਿਅ ਮਾਨੇ ਤਿਨਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ॥੧॥ਰਹਾਉ॥ਭੇਖ ਦਿਖਾਵੈ,ਸਚੁ ਨ ਕਮਾਵੈ॥ਕਹਤੋ ਮਹਲੀ ਨਿਕਟਿ ਨ ਆਵੈ॥੨॥ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ, ਕਹੈ ਮੁਖਿ ਰਾਤਾ ॥੩॥ ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥ ਦਰਸਨ ਦੇਖੇ ਕੀ ਵਡਿਆਈ॥ਤੁਮ੍ ਸੁਖਦਾਤੇ ਪੁਰਖ ਸੁ ਭਾਈ ॥੧॥ ਰਹਾਉ ਦੂਜਾ ॥੧॥੭॥

ਬਸੰਤੁ ਮਹਲਾ ੧ [੧੧੬੮-੬੯]

ਸੁਇਨੇ ਕਾ ਚਉਕਾ [7]ਕੰਚਨ ਕੁਆਰ॥ਰੁਪੇ[8] ਕੀਆ ਕਾਰਾ ਬਹੁਤੁ ਬਿਸਥਾਰੁ॥ਗੰਗਾ ਕਾ ਉਦਕੁ[9],ਕਰੰਤੇ[10] ਕੀ ਆਗਿ॥ਗਰੁੜਾ[11]ਖਾਣਾ ਦੁਧ ਸਿਉ ਗਾਡਿ[12]॥੧॥ਰੇ ਮਨ ਲੇਖੈ ਕਬਹੂ ਨ ਪਾਇ॥ਜਾਮਿ ਨ ਭੀਜੈ ਸਾਚ ਨਾਇ ੧॥ਰਹਾਉ॥[13]ਦਸ ਅਠ ਲੀਖੇ ਹੋਵਹਿ ਪਾਸਿ॥ਚਾਰੇ ਬੇਦ ਮੁਖਾਗਰ ਪਾਠਿ॥ਪੁਰਬੀ ਨਾਵੈ,ਵਰਨਾਂਕੀ[14]ਦਾਤਿ ॥ਵਰਤ ਨੇਮ ਕਰਹਿ ਦਿਨ ਰਾਤਿ ॥੨॥ ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ ਕੋ ਗਿਰਹੀ [15]ਕਰਮਾ ਕੀ ਸੰਧਿ॥ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥ ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਨੀ ਉਪਰਿ ਹੋਵਗਿ ਸਾਰ[16] ॥ ਹੁਕਮੁ ਕਰੇ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

---

੧. ਫ਼ਰਕ । ੨ ਮਨੁੱਖ ਨੂੰ ਸ਼ਬਦ ਸੁਰਤ ਦਾ ਗਿਆਨ ਹੈ, ਪਰ ਪਸ਼ੂ ਅਗਿਆਨੀ ਹੈ । ੩. ਪਸ਼ੂ ਹਰੇ ਪਠਿਆਂ ਵਲ ਭਜਦਾ ਹੈ ਅਤੇ ਕੁਝ ਨਹੀਂ ਸੁਣਦਾ । ੪. ਆਸਰਾ । ੫. ਵੀਚਾਰ ਵਾਲੇ ੬. ਨਹੀਂ ਤਾਂ । ੭. ਸੋਨੇ ਦੇ ਹੀ ਮਟਕੇ ਹੋਣ । ੮. ਚਾਂਦੀ ੯.ਪਾਣੀ । ੧੦. ਯਗ । ੧੧. ਨਰਮ । ੧੨. ਮਿਲਾਕੇ । ੧੩. ਅਠਾਰਾਂ ਪੁਰਾਣ । ੧੪. ਦਾਨ । ੧੫. ਕਰਮ-ਕਾਂਡੀ । ੧੬. ਫੈਸਲਾ ।

ਵਾਰ ੩੬, ਪਉੜੀ ੧੪

ਮਿਲੇ ਜਿ ਤੀਰਥਿ ਨਾਤਿਆਂ,ਡਡਾਂ ਜਲ ਵਾਸੀ । ਵਾਲ[1] ਵਧਾਇਆਂ ਪਾਈਐ ਬੜ[1] ਜਟਾਂ ਪਲਾਸੀ । ਨੰਗੇ ਰਹਿਆਂ ਜੇ ਮਿਲੇ, ਵਣਿ ਮਿਰਗ ਉਦਾਸੀ[2] ॥ ਭਸਮ ਲਾਇ ਜੇ ਪਾਈਐ, ਖਰੁ[3] ਖੇਹ ਨਿਵਾਸੀ । ਜੇ ਪਾਈਐ ਚੁਪ ਕੀਤਿਆਂ ਪਸੂਆਂ [4]ਜੜ ਹਾਸੀ । ਵਿਣੁ ਗੁਰ ਮੁਕਤਿ ਨ ਹੋਵਈ, ਗੁਰ ਮਿਲੇ ਖਲਾਸੀ ॥੧੪॥

ਸਲੋਕ ॥ ਫਰੀਦਾ ਜੇ ਤੂ ਅਕਲਿ ਲਤੀਫੁ[5],ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ, ਸਿਰੁ ਨੀਂਵਾਂ ਕਰਿ ਦੇਖੁ ॥੬॥ [੧੩੭੮]

ਸਲੋਕ ॥ ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ,ਸਾਈ ਦੇ ਦਰਬਾਰਿ ॥੫੯॥ [੧੩੮੧]

ਤ੍ਵ ਪ੍ਰਸਾਦਿ ਸ੍ਵਯੇ (ਅਕਾਲ ਉਸਤਤਿ ਚੋਂ)

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ ਬਕ[6] ਧਿਆਨ ਲਗਾਇਓ ॥
ਨਾਤ ਫਿਰਿਓ ਲੀਏ ਸਾਤ ਸਮੁੰਦ੍ਰਨਿ, ਲੋਕ ਗਇਓ ਪਰਲੋਕ ਗਵਾਇਓ ॥
ਬਾਸ ਕੀਓ ਬਿਖਿਆਨ ਸੋ ਬੈਠ ਕੈ, ਐਸੇ ਹੀ ਐਸ ਸੁ ਬੈਸ[7] ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥੨੯॥

ਕਬੀਰ ਜੀ ਗਉੜੀ [੩੨੪]

ਕਿਆ ਜਪੁ ਕਿਆ ਤਪੁ ਕਿਆ ਬ੍ਰਤਪੂਜਾ॥ਜਾਕੈ ਰਿਦੈ ਭਾਉ ਹੈ ਦੂਜਾ॥੧॥ਰੇ ਜਨ ਮਨੁ ਮਾਧਉ ਸਿਉ ਲਾਈਐ ॥ਚਤੁਰਾਈ ਨ ਚਤੁਰ ਭੁਜੁ[8]ਪਾਈਐ॥ਰਹਾਉ॥ਪਰਹਰੁ ਲੋਭੁ ਅਰੁ ਲੋਕਾਚਾਰੁ॥ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ॥੩॥ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥

ਮ: ੧ ॥ ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਕਰੇਇ ॥
ਜੋ ਤਿਸੁ[9] ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ ॥੨॥ (੨੦) [੯੧]

੧. ਬੋਹੜ । ੨. ਨਾਂਗੇ । ੩. ਖੋਤਾ । ੪. ਚੁਪ ਹਨ । ੫. ਥੋੜੀ । ੬. ਬਗਲਾ । ੭. ਉਮਰਾ । ੮. ਵਾਹਿਗੁਰੂ

# ਮਾਨਸ ਜਨਮੁ ਦੁਲੰਭੁ ਹੈ

ਸਲੋਕ ॥ ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ[੧] ਗਿਰਹਿ, ਬਹੁਰਿ ਨ ਲਾਗਹਿ ਡਾਰ[੨] ॥੩੦॥ [੧੩੬੬]
ਸਲੋਕ ॥ ਫਰੀਦਾ ਚਾਰਿ[੩] ਗਵਾਇਆ ਹੰਢਿ[੪] ਕੈ,ਚਾਰਿ ਗਵਾਇਆ ਸੰਮਿ[੫] ॥
ਲੇਖਾ ਰਬੁ ਮੰਗੇਸੀਆ ਤੂੰ ਆਂਹੋ ਕੇਰ੍ਹੇ ਕੰਮਿ ॥੩੮॥ [੧੩੭੯]

ਵਾਰ ੧੫, ਪਉੜੀ ੧੭

ਮਾਣਸ ਜਨਮੁ ਅਮੋਲੁ ਹੈ, ਹੋਇ ਅਮੋਲੁ ਸਾਧ ਸੰਗ ਪਾਏ । ਅਖੀ ਦੁਇ ਨਿਰਮੋਲਕਾ, ਸਤਿਗੁਰੁ ਦਰਸ ਧਿਆਨ ਲਿਵਲਾਇ। ਮਸਤਕੁ ਸੀਸ ਅਮੋਲ ਹੈ ਚਰਣ ਸਰਣ ਗੁਰੁ ਧੂੜਿ ਸੁਹਾਇ। ਜਿਹਬਾ ਸ੍ਰਵਣ ਅਮੋਲਕਾ, ਸਬਦ ਸੁਰਤਿ ਸੁਣਿ ਸਮਝਿ ਸੁਣਾਏ । ਹਸਤ[੬] ਚਰਣ ਨਿਰਮੋਲਕਾ,ਗੁਰਮੁਖ ਮਾਰਗਿ ਸੇਵ ਕਮਾਏ । ਗੁਰਮੁਖਿ ਰਿਦਾ ਅਮੋਲੁ ਹੈ, ਅੰਦਰਿ ਗੁਰੁ ਉਪਦੇਸੁ ਵਸਾਏ । ਪਤਿ[੭] ਪਰਵਾਣੇ ਤੋਲਿ ਤੁਲਾਏ ॥੧੭॥

(ਕਬਿੱਤ ਭਾਈ ਗੁਰਦਾਸ ਜੀ)

ਚਿਰੰਕਾਲ[੮] ਮਾਨਸ ਜਨਮ ਨਿਰਮੋਲ ਪਾਏ, ਸਫਲ ਜਨਮ ਗੁਰ ਚਰਨ ਸਰਨ ਕੈ ।
ਲੋਚਨ[੯] ਅਮੋਲ[੧੦] ਗੁਰੁ ਦਰਸ ਅਮੋਲ ਦੇਖੇ, ਸ੍ਰਵਨ ਅਮੋਲ ਗੁਰੁ ਬਚਨ ਧਰਨ ਕੈ ।
ਨਾਸਕਾ[੧੧] ਅਮੋਲ ਚਰਨਾਰਬਿੰਦ[੧੨] ਬਾਸਨਾ ਕੈ, ਰਸਨਾ ਅਮੋਲ ਗੁਰੁ ਮੰਤ੍ਰ ਸਿਮਰਨ ਕੈ ।
ਹਸਤ ਅਮੋਲ ਗੁਰੁ ਦੇਵ ਸੇਵ ਸਫਲ ਕੈ, ਚਰਨ ਅਮੋਲ ਪਰਦਛਨਾ[੧੩] ਕਰਨ ਕੈ ॥੧੭॥੯॥

---

੧. ਧਰਤੀ ਤੇ । ੨. ਡਾਲੀ । ੩. ਚਾਰ ਪਹਿਰ । ੪. ਫਿਰ ਕੇ । ੫. ਸੌਂ ਕੇ । ੬. ਹੱਥ । ੭. ਪੱਤ ਆਬਰੂ ਦੇ ਵੱਟੇ ਨਾਲ ਤੋਲੇ ਭਾਵ ਸਨਮਾਨੇ ਜਾਂਦੇ ਹਨ । ੮. ਕਈ ਜਨਮਾਂ ਮਗਰੋਂ । ੯. ਅੱਖਾਂ । ੧੦. ਸਫਲ । ੧੧. ਨੱਕ । ੧੨. ਚਰਨ ਕਮਲ । ੧੩. ਪਰਕਰਮਾਂ ।

ਗਜ਼ਲ ੨੫ (ਦੀਵਾਨਿ ਗੋਯਾ ਭਾ: ਨੰਦ ਲਾਲ ਜੀ)

[1]ਕਦਮ ਆਂ ਬਿਹਕਿ ਓ ਰਾਹਿ ਖ਼ੁਦਾ ਪੈਮੂਦਤ ਮੇ ਬਾਸ਼ਦ। ਜ਼ਬਾਨੇ ਬਿਹ ਕਿ ਦਰ ਜ਼ਿਕਰੇ ਖ਼ੁਦਾ ਆਸੂਦਹ ਮੇ ਬਾਸ਼ਦ।
[2]ਬਹਰ ਸੂਏ ਕਿ ਮੇ ਬੀਨਮ ਬਚਸ਼ਮਮ ਮਾ ਸਿਵਾ ਨਾਯਦ। ਹਮੇਸ਼ਹ ਨਕਸ਼ ਊ ਦਰ ਦੀਦਹੇ ਮਾਬੂਦਹ ਮੇ ਬਾਸ਼ਦ।
[3]ਜ਼ਿ ਫ਼ੈਜ਼ੇ ਮੁਰਸ਼ਦੇ ਕਾਮਿਲ ਮਰਾ ਮਾਲੂਮ ਸ਼ੁਦ ਆਖਿਰ। ਕਿਦਾਯਮ ਮਰਦਮੇ ਦੁਨੀਆ ਬਗ਼ਮ ਆਲੂਦਹ ਮੇ ਬਾਸ਼ਦ।
[4]ਜ਼ਿਹੇ ਸਾਹਿਬ ਦਿਲੇ ਰੌਸ਼ਨ ਜ਼ਮੀਰੇ ਆਰਫ਼ੇ ਕਾਮਿਲ। ਕਿ ਬਰ ਦਰਗਾਹਿ ਹਕ ਪੇਸ਼ਾਨੀਏ ਊ ਸੂਦਹ ਮੇ ਬਾਸ਼ਦ।
[5]ਬਕੁਰਬਾਨਿ ਸਰੇ ਕੂਯਸ਼ ਬਗਿਰਦੋ ਦਮ ਮਜ਼ਨ 'ਗੋਯਾ'। ਇਸ਼ਾਰਤ ਹਾਇ ਚਸ਼ਮੇ ਓ ਮਰਾ ਫ਼ਰਮੂਦਹ ਮੇ ਬਾਸ਼ਦ।

[ਜ਼ਿੰਦਗੀ ਨਾਮਾ ਭਾ: ਨੰਦ ਲਾਲ ਜੀ]

ਆਂ ਜ਼ਿਹੇ ਦਸਤੇ ਕਿ ਵਸ਼ਫੇ ਊ ਨਵਿਸ਼ਤ। ਆਂ ਜ਼ਿਹੇ ਪਾਇ ਕਿ ਦਰ ਕੂਇਸ਼ ਗੁਜ਼ਸ਼ਤ ॥੩੫੫॥

ਆਂ ਜ਼ਬਾਨੇ ਬੇਹ ਕਿ ਜ਼ਿਕਰੇ ਊ ਕੁਨਦ। ਖਾਤ੍ਰੇ ਆਂ ਬੇਹ ਕਿ ਫ਼ਿਕਰੇ ਊ ਕੁਨਦ ॥੩੫੬॥

ਪਉੜੀ (ਗਉੜੀ ਬਾਵਨ ਅਖਰੀ) [੨੫੮]

ਫਫਾ ਫਿਰਤ ਫਿਰਤ ਤੂ ਆਇਆ ॥ ਦ੍ਰੂਲਭ ਦੇਹ ਕਲਿਜੁਗ ਮਹਿ ਪਾਇਆ ॥ ਫਿਰਿ ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥ ਫਿਰਿ ਫਿਰਿ ਆਵਨ ਜਾਨੁ ਨ ਹੋਈ ਏਕਹਿ ਏਕ ਜਪਹੁ ਜਪੁ ਸੋਈ ॥ ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ ॥੩੮॥

---

੧. ਉਹ ਪੈਰ ਸੁਭਾਗੇ ਹਨ, ਜੋ ਪ੍ਰਭੂ ਦੇ ਰਾਹ ਜਾਂਦੇ ਹਨ। ਉਹ ਜੀਭਾ ਧੰਨ ਹੈ ਜੋ ਪ੍ਰਭੂ ਦੀ ਕਥਾ ਕਰਕੇ ਸੁਖ ਪਰਾਪਤ ਕਰਦੀ ਹੈ। ੨. ਜਿਸ ਪਾਸੇ ਮੈਂ ਵੇਖਦਾ ਹਾਂ ਉਸ ਪ੍ਰੀਤਮ ਬਿਨਾਂ ਮੇਰੀਆਂ ਅੱਖਾਂ ਸਾਹਮਣੇ ਹੋਰ ਕੋਈ ਨਹੀਂ ਆਉਂਦਾ ਹਮੇਸ਼ਾਂ ਉਸ ਦੀ ਸੂਰਤ ਹੀ ਮੇਰੇ ਨੈਣਾਂ ਵਿਚ ਵਸਦੀ ਹੈ। ੩. ਆਖਰ ਸਤਿਗੁਰੂ ਦੀ ਕਿਰਪਾ ਨਾਲ ਇਹ ਮੈਨੂੰ ਪਤਾ ਲੱਗਾ ਕਿ ਮਾਇਆ ਧਾਰੀ ਹਰ ਵੇਲੇ ਦੁੱਖਾਂ ਵਿਚ ਹੀ ਫਸੇ ਰਹਿੰਦੇ ਹਨ। ੪. ਉਹ ਗੁਰਮੁਖ ਗਿਆਨਵਾਨ ਧੰਨ ਹੈ ਜਿਸ ਦਾ ਮੱਥਾ ਅਕਾਲ ਪੁਰਖ ਦੇ ਦਰਬਾਰ ਵਿਚ ਘਸਦਾ ਹੈ। ੫. ਮਾਣ ਨਾ ਕਰੀਂ, ਆਪਣਾ ਸਿਰ ਉਸ ਦੀ ਗਲੀ ਵਿਚ ਭੇਟ ਕਰੀਂ ਉਸ ਦੀਆਂ ਅੱਖਾਂ ਨੇ ਇਸ਼ਾਰੇ ਨਾਲ ਸਾਨੂੰ ਇਹ ਹੁਕਮ ਦਿਤਾ ਹੈ। (੩੫੫) ਉਹ ਹੱਥ ਧੰਨ ਹਨ, ਜੋ ਕਰਤਾਰ ਦੀ ਉਸਤਤੀ ਲਿਖਦੇ ਹਨ। ਉਹ ਪੈਰ ਧੰਨ ਹਨ, ਜੋ ਉਹਦੀ ਗਲੀ ਵਿਚ ਫੇਰਾ ਪਾਉਂਦੇ ਹਨ। (੩੫੬) ਉਹ ਜੀਭਾ ਧੰਨ ਹੈ, ਜੋ ਉਹਦੀ ਕਥਾ ਕਰਦੀ ਹੈ। ਉਹ ਦਿਲ ਧੰਨ ਹੈ, ਜੋ ਹਰੀ ਦੀਆਂ ਵਿਚਾਰਾਂ ਕਰਦਾ ਹੈ।

ਸਾਰਗ ਮਹਲਾ ੫ [੧੨੧੨]

ਚਰਨਹ ਗੋਬਿੰਦ ਮਾਰਗੁ ਸੁਹਾਵਾ ॥ ਆਨ ਮਾਰਗ ਜੇਤਾ ਕਿਛੁ ਧਾਈਐ, ਤੇਤੋ ਹੀ ਦੁਖੁ ਹਾਵਾ ॥੧॥ ਰਹਾਉ ॥ ਨੇਤ੍ਰ ਪੁਨੀਤ ਭਏ ਦਰਸੁ ਪੇਖੇ, ਹਸਤ[1] ਪੁਨੀਤ ਟਹਲਾਵਾ ॥ ਰਿਦਾ ਪੁਨੀਤ ਰਿਦੈ ਹਰਿ ਬਸਿਓ, ਮਸਤ[2] ਪੁਨੀਤ ਸੰਤ ਧੂਰਾਵਾ ॥੧॥ ਸਰਬ ਨਿਧਾਨ ਨਾਮਿ ਹਰਿ ਹਰਿ ਕੈ, ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ, ਸੁਖਿ ਸਹਜੇ ਅਨਦ ਬਿਹਾਵਾ ॥੨॥੧੬॥੩੯॥

ਵਾਰ ੪, ਪਉੜੀ ੧

ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ ॥ ਧਰਤਿ ਅਕਾਸ ਵਿਛੋੜਿਅਨੁ,ਚੰਦੁ ਸੂਰੁ ਦੁਇ ਜੋਤਿ ਸਵਾਰੇ । ਖਾਣੀ ਚਾਰਿ [3]ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ[4] । ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ । ਮਾਣਸ ਜਨਮੁ ਦੁਲੰਭੁ ਹੈ,ਸਫਲ ਜਨਮੁ ਗੁਰ ਸਰਣਿ ਉਧਾਰੇ । ਸਾਧ ਸੰਗਤਿ ਗੁਰ ਸਬਦਿ ਲਿਵ, ਭਾਇ ਭਗਤਿ ਗੁਰ ਗਿਆਨ ਵੀਚਾਰੇ । ਪਰਉਪਕਾਰੀ ਗੁਰੂ ਪਿਆਰੇ ॥੧॥

ਆਸਾ ਮਹਲਾ ੧ ਪੰਚਪਦੇ [੩੫੪-੫੫]

ਦੁਧ ਬਿਨੁ ਧੇਨੁ[5], ਪੰਖ ਬਿਨੁ ਪੰਖੀ, ਜਲ ਬਿਨੁ ਉਤਭੁਜ[6] ਕਾਮਿ ਨਾਹੀ ॥ ਕਿਆ ਸੁਲਤਾਨੁ ਸਲਾਮ ਵਿਹੂਣਾ, ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥ ਕੀ[7] ਵਿਸਰਹਿ, ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ਰਹਾਉ॥ ਅਖੀ ਅੰਧੁ, ਜੀਭ ਰਸੁ ਨਾਹੀ, ਕੰਨੀ ਪਵਣੁ ਨ ਵਾਜੈ ॥ ਚਰਣੀ ਚਲੈ [8]ਪਜੂਤਾ ਆਗੈ ਵਿਣੁ ਸੇਵਾ ਫਲ[9] ਲਾਗੇ ॥੨॥ [10]ਅਖਰ ਬਿਰਖ ਬਾਗ ਭੁਇ ਚੋਖੀ, ਸਿੰਚਤ ਭਾਉ ਕਰੇਹੀ ॥ ਸਭਨਾ ਫਲੁ ਲਾਗੈ ਨਾਮੁ ਏਕੁ,ਬਿਨੁ ਕਰਮਾ ਕੈਸੇ ਲੇਹੀ ॥੩॥ ਜੇਤੇ ਜੀਅ ਤੇਤੇ ਸਭਿ ਤੇਰੇ,ਵਿਣੁ ਸੇਵਾ ਫਲੁ ਕਿਸੈ ਨਾਹੀ ॥ ਦੁਖੁ ਸੁਖੁ ਭਾਣਾ ਤੇਰਾ ਹੋਵੈ, ਵਿਣੁ ਨਾਵੈ ਜੀਉ ਰਹੈ ਨਾਹੀ ॥੪॥ ਮਤਿ[11] ਵਿਚਿ ਮਰਣੁ ਜੀਵਣੁ ਹੋਰ ਕੈਸਾ, ਜਾ ਜੀਵਾ ਤਾਂ ਜੁਗਤਿ ਨਾਹੀ ॥ ਕਹੈ ਨਾਨਕੁ ਜੀਵਾਲੇ ਜੀਆ, ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥

---

੧.ਹੱਥ । ੨.ਮੱਥਾ । ੩.ਰਚਨਾ ਰਚਕੇ। ੪.ਸਰੀਰ । ੫.ਗਊ । ੬.ਬ੍ਰਿਛ ਬੂਟੇ। ੭.ਕਿਉਂ ? ੮ ਅਗੋਂ ਪਕੜਿਆ ਹੋਇਆ।੯.ਬੁਢੇਪੇ ਦੇ । ੧੦. ਗੁਰਬਾਣੀ ਦੇ ਅੱਖਰ ਗੁਰ ਉਪਦੇਸ਼ ਬਾਗ ਦੇ ਬ੍ਰਿਛ ਹਨ ਅਤੇ ਸ਼ੁਧ ਹਿਰਦਾ ਸੁਥਰੀ ਭੋਇ ਹੈ । ੧੧. ਗੁਰੂ ਦੀ ਮਤ ।

ਆਸਾ ਮਹਲਾ ੫ [੧੨]

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥੧॥ ਸਰੰਜਾਮਿ[1] ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ਰਹਾਉ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ਸਰਣਿ ਪਰੇ ਕੀ ਰਾਖਹੁ ਸਰਮਾ ॥੨॥

ਦੁਲਭ ਦੇਹ ਪਾਈ ਵਡਭਾਗੀ...... [ਅੰਮ੍ਰਿਤ ਕੀਰਤਨ, ਸਫ਼ਾ ੪੭੦

ਵਾਰ ੧, ਪਉੜੀ ੩

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥ [2]ਅਖੀ ਵੇਖਣੁ ਕਰਨਿ ਸੁਣਿ, ਮੁਖਿ ਸੁਭ ਬੋਲਣੁ ਬਚਨ ਸਨੇਹੀ। ਹਥੀ ਕਾਰ ਕਮਾਵਣੀ,ਪੈਰੀ ਚਲਿ ਸਤਿਸੰਗਿ ਮਿਲੇਹੀ। ਕਿਰਤਿ ਵਿਰਤਿ ਕਰਿ ਧਰਮ ਦੀ, [3]ਖਟਿ ਖਵਾਲਣੁ ਭਾਇ ਕਰੇਹੀ। ਗੁਰਮੁਖਿ ਜਨਮੁ ਸਕਾਰਥਾ, ਗੁਰਬਾਣੀ ਪੜ੍ਹਿ ਸਮਝਿ ਸੁਣੇਹੀ। ਗੁਰ ਭਾਈ ਸੰਤੁਸਟਿ[4] ਕਰਿ ਚਰਣਾਮਿਤੁ ਲੈ ਮੁਖਿ ਪਿਵੇਹੀ। ਪੈਰੀ ਪਵਣੁ ਨ ਛੋਡੀਐ, [5]ਕਲੀ ਕਾਲਿ ਰਹਰਾਸਿ ਕਰੇਹੀ। ਆਪਿ ਤਰੇ ਗੁਰਸਿਖ ਤਰੇਹੀ ॥੩॥

ਸਲੋਕ ਮ: ੪ (ਕਾਨੜੇ ਕੀ ਵਾਰ) [੧੩੧੪]

ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰਧਾਰਿ[6] ॥ ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥ ਮਨਿ ਹਰਿ ਹਰਿ ਨਾਮੁ ਧਿਆਇਆ, ਬਿਖੁ ਹਉਮੈ ਕਢੀ ਮਾਰਿ ॥ ਜਿਨ ਹਰਿ ਹਰਿ ਨਾਮੁ ਨ ਚੇਤਿਓ,ਤਿਨ ਜੂਐ ਜਨਮੁ ਸਭੁ ਹਾਰਿ॥ ਗੁਰਿ ਤੁਠੈ[7] ਹਰਿ ਚੇਤਾਇਆ,ਹਰਿਨਾਮਾ ਹਰਿ ਉਰਿਧਾਰਿ ॥ ਜਨ ਨਾਨਕ ਤੇ ਮੁਖ ਉਜਲੇ, ਤਿਤੁ ਸਚੈ ਦਰਬਾਰਿ ॥੧॥ (੪)

ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ... [ਅੰਮ੍ਰਿਤ ਕੀਰਤਨ, ਸਫ਼ਾ ੭੨੬

ਗੋਇਲਿ ਆਇਆ...ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਹਿ...... [ਅੰਮ੍ਰਿਤ ਕੀਰਤਨ, ਸਫ਼ਾ ੭੬੭

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ... [ਅੰਮ੍ਰਿਤ ਕੀਰਤਨ, ਸਫ਼ਾ ੩੫੧

---

੧. ਆਹਰ। ੨. ਕਿਉਂਕਿ ਨੇਤਰ, ਕੰਨ ਤੇ ਮੁਖ ਸੁਧ ਬਚਨ ਬੋਲਦੇ, ਸੁਣਦੇ ਤੇ ਵੇਖਦੇ ਹਨ। ੩. ਕਮਾਈ ਕਰਕੇ ਵੰਡ ਕੇ ਛਕਣ ਨੂੰ ਚੰਗਾ ਜਾਣੇ। ੪. ਪ੍ਰਸੰਨ। ੫.ਕਲਜੁਗ ਦੀ ਸਹੀ ਰਹੁਰੀਤ। ੬. ਹਿਰਦੇ ਵਿਚ ਵਸਾਓ। ੭.ਤਰੁਠ ਕੇ ਪ੍ਰਸੰਨ ਹੋ ਕੇ।

ਮਾਰੂ ਮਹਲਾ ੫ [੧੦੧੮-੧੯]

ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ਰਹਾਉ॥ ਪੀਵਨਾ ਜਿਤੁ ਮਨੁ ਆਘਾਵੈ[1] ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥ ਖਾਵਨਾ ਜਿਤੁ ਭੂਖ ਨ ਲਾਗੈ, ਸੰਤੋਖਿ ਸਦਾ ਤ੍ਰਿਪਤੀਵਨਾ ॥੨॥ ਪੈਨਣਾ ਰਖੁ ਪਤਿ ਪਰਮੇਸੁਰ, ਫਿਰਿ ਨਾਗੇ ਨਹੀ ਥੀਵਨਾ[2] ॥੩॥ ਭੋਗਣਾ ਮਨ ਮਧੇ ਹਰਿ ਰਸੁ, ਸੰਤ ਸੰਗਤਿ ਮਹਿ ਲੀਵਨਾ ॥੪॥ ਬਿਨੁ ਤਾਗੇ ਬਿਨੁ ਸੂਈ ਆਨੀ,ਮਨੁ ਹਰਿ ਭਗਤੀ ਸੰਗਿ ਸੀਵਨਾ॥੫॥ਮਾਤਿਆ ਹਰਿ ਰਸ ਮਹਿ ਰਾਤੇ, ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥ ਮਿਲਿਓ ਤਿਸੁ ਸਰਬ ਨਿਧਾਨਾ, ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥ ਸੁਖੁ ਨਾਨਕ ਸੰਤਨ ਕੀ ਸੇਵਾ, ਚਰਣ ਸੰਤ ਧੋਇ ਪੀਵਨਾ ॥੮॥੩॥੬॥

ਸਿਰੀ ਰਾਗੁ ਮਹਲਾ ੫ [੪੩]

ਭਲਕੇ[3] ਉਠਿ ਪਪੋਲੀਐ[4], ਵਿਣੁ ਬੁਝੇ ਮੁਗਧ ਅਜਾਣਿ ॥ ਸੋ ਪ੍ਰਭੁ ਚਿਤਿ ਨ ਆਇਓ, [5]ਛੁਟੈਗੀ ਬੇਬਾਣਿ ॥ ਸਤਿਗੁਰ ਸੇਤੀ ਚਿਤੁ ਲਾਇ,ਸਦਾ ਸਦਾ ਰੰਗੁ ਮਾਣਿ ॥੧॥ ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ[6], ਸਭ ਮੁਕਦੀ ਚਲੀ ਰੈਣਿ[7] ॥੧॥ਰਹਾਉ॥ ਕੁਦਮ[8] ਕਰੇ ਪਸੁ ਪੰਖੀਆ, ਦਿਸੈ ਨਾਹੀ ਕਾਲੁ ॥ ਓਤੈ ਸਾਥਿ ਮਨੁਖੁ ਹੈ, ਫਾਥਾ ਮਾਇਆ ਜਾਲਿ ॥ ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥ ਜੋ ਘਰੁ ਛਡਿ ਗਵਾਵਣਾ, ਸੋ ਲਗਾ ਮਨ ਮਾਹਿ ॥ ਜਿਥੈ ਜਾਇ ਤੁਧੁ ਵਰਤਣਾ, ਤਿਸ ਕੀ ਚਿੰਤਾ ਨਾਹਿ ॥ ਫਾਥੇ ਸੇਈ ਨਿਕਲੇ, ਜਿ ਗੁਰ ਕੀ ਪੈਰੀ ਪਾਹਿ ॥੩॥ ਕੋਈ ਰਖਿ ਨ ਸਕਈ, ਦੂਜਾ ਕੋ ਨ ਦਿਖਾਇ ॥ ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥ ਨਾਨਕ ਸਚੈ ਪਾਤਿਸਾਹਿ, ਡੁਬਦਾ ਲਇਆ ਕਢਾਇ ॥੪॥੩॥੭੩॥

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ...... [ਅਨੰਦੁ ਸਾਹਿਬ ਪਉੜੀ ੩੫

---

੧. ਰੱਜ ਜਾਵੇ । ੨. ਹੋਣਾ । ੩. ਰੋਜ਼ ਹੀ । ੪. ਪਾਲੀ ਪੋਸੀਦਾ ਹੈ । ੫. ਸ਼ਮਸ਼ਾਨ ਵਿਚ ਸੁਟੀ ਜਾਵੇਗੀ । ੬. ਫ਼ਜ਼ੂਲ ਕੰਮਾਂ ਵਿਚ । ੭. ਉਮਰ । ੮. ਖੇਡਾਂ ।

ਮਾਰੂ ਕਬੀਰ ਜੀਉ [੧੧੦੫]

ਦੀਨੁ ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ ਪਸੂਆ ਜਿਉ ਸੋਇਓ, ਮਨੁਖੁ ਜਨਮੁ ਹੈ ਹਾਰਿਓ ॥੧॥ਰਹਾਉ॥ ਸਾਧ ਸੰਗਤਿ ਕਬਹੂ ਨਹੀ ਕੀਨੀ, ਰਚਿਓ ਧੰਧੈ ਝੂਠ ॥ [1]ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥੧॥ ਆਪਸ ਕਉ ਦੀਰਘੁ[2] ਕਰਿ ਜਾਨੈ ਅਉਰਨ ਕਉ [3]ਲਗ ਮਾਤ ॥ [4]ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ ॥੨॥ ਕਾਮੀ ਕ੍ਰੋਧੀ ਚਾਤੁਰੀ,ਬਾਜੀਗਰ[5] ਬੇਕਾਮ[6] ॥ ਨਿੰਦਾ ਕਰਤੇ ਜਨਮੁ ਸਿਰਾਨੋ[7], ਕਬਹੂ ਨ ਸਿਮਰਿਓ ਰਾਮੁ ॥੩॥ ਕਹਿ ਕਬੀਰ ਚੇਤੈ ਨਹੀ, ਮੂਰਖੁ ਮੁਗਧੁ ਗਵਾਰੁ ॥ ਰਾਮ ਨਾਮੁ ਜਾਨਿਓ ਨਹੀ, ਕੈਸੇ ਉਤਰਸਿ ਪਾਰਿ ॥੪॥੧॥

ਟੋਡੀ ਮਹਲਾ ੫ [੭੧੨]

ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥ ਅਨਿਕ ਸਾਜ ਸੀਗਾਰ ਬਹੁ ਕਰਤਾ, ਜਿਉ ਮਿਰਤਕੁ[8] ਓਢਾਇਆ ॥ਰਹਾਉ॥ ਧਾਇ ਧਾਇ ਕ੍ਰਿਪਨ[9] ਸ੍ਰਮੁ[10] ਕੀਨੋ, ਇਕਤ੍ਰ ਕਰੀ ਹੈ ਮਾਇਆ ॥ ਦਾਨੁ ਪੁੰਨੁ ਨਹੀ ਸੰਤਨ ਸੇਵਾ, ਕਿਤ ਹੀ ਕਾਜਿ ਨ ਆਇਆ ॥੧॥ ਕਰਿ ਆਭਰਣ[11] ਸਵਾਰੀ ਸੇਜਾ, ਕਾਮਨਿ ਥਾਟੁ[12] ਬਨਾਇਆ ॥ ਸੰਗੁ ਨ ਪਾਇਓ ਅਪੁਨੇ ਭਰਤੇ, ਪੇਖਿ ਪੇਖਿ ਦੁਖੁ ਪਾਇਆ ॥੨॥ ਸਾਰੋ ਦਿਨਸੁ ਮਜੂਰੀ ਕਰਤਾ [13]ਤੁਹੁ ਮੂਸਲਹਿ ਛਰਾਇਆ ॥ ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥ ਭਇਓ ਅਨੁਗ੍ਰਹੁ[14] ਜਾ ਕਉ ਪ੍ਰਭ ਕੋ, ਤਿਸੁ ਹਿਰਦੈ ਨਾਮੁ ਵਸਾਇਆ ॥ ਸਾਧ ਸੰਗਤਿ ਕੈ ਪਾਛੈ ਪਰਿਅਉ, ਜਨ ਨਾਨਕ ਹਰਿ ਰਸੁ ਪਾਇਆ ॥੪॥੨॥

ਖਾਣੀ ਬਾਣੀ ਜੁਗ.. ਉਤਮ ਜੋਨਿ ਵਖਾਣੀਐ, ਮਾਨਸ ਜੂਨਿ ਦੁਲੰਭ ਦਿਖਾਈ...... [ਅੰਮ੍ਰਿਤ ਕੀਰਤਨ, ਸਫ਼ਾ ੭੦੩

---

੧. ਕੁੱਤੇ ਸੂਰ ਤੇ ਕਾਂ ਵਾਂਗ ਭਟਕਦਾ ਚਲਾ ਜਾਂਦਾ ਹੈ । ੨. ਵੱਡਾ । ੩. ਛੋਟਾ । ੪. ਮਨ ਬਚਨਾਂ ਤੇ ਕਰਮਾਂ ਕਰਕੇ । ੫. ਫ਼ਰੇਬੀ । ੬. ਨਿਕੰਮੇ । ੭. ਬੀਤ ਗਿਆ । ੮. ਮੁਰਦਾ । ੯. ਸ਼ੂਮ । ੧੦. ਕਰੜੇ ਜਤਨ । ੧੧. ਗਹਿਣੇ । ੧੨.ਸ਼ਿੰਗਾਰ । ੧੩. ਫੋਕੇ ਛਿਲੜ ਲਾਹੁੰਦਾ, ਭਾਵ ਫ਼ਜ਼ੂਲ ਕੰਮ ਕਰਦਾ ਹੈ । ੧੪. ਕਿਰਪਾ ।

ਰਾਮਕਲੀ ਮਹਲਾ ੯ [੯੦੨]

ਪ੍ਰਾਨੀ ਨਾਰਾਇਣ ਸੁਧਿ ਲੇਹਿ ॥ ਛਿਨੁ ਛਿਨੁ ਅਉਧ ਘਟੈ ਨਿਸਿ[1], ਬਾਸੁਰ[2], ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥ ਤਰਨਾਪੋ[3] ਬਿਖਿਅਨ ਸਿਉ ਖੋਇਓ,ਬਾਲਪਨੁ ਅਗਿਆਨਾ ॥ ਬਿਰਧਿ ਭਇਓ ਅਜਹੂ ਨਹ ਸਮਝੈ ਕਉਨ ਕੁਮਤਿ ਉਰਝਾਨਾ ॥੧॥ ਮਾਨਸ ਜਨਮੁ ਦੀਓ ਜਿਹ ਠਾਕੁਰਿ ॥ ਸੋ ਤੈ ਕਿਉ ਬਿਸਰਾਇਓ ॥ ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕੋ ਗਾਇਓ ॥੨॥ ਮਾਇਆ ਕੋ ਮਦੁ[4] ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥ ਨਾਨਕੁ ਕਹਤੁ ਚੇਤਿ ਚਿੰਤਾਮਨਿ[5] ਹੋਇ ਹੈ ਅੰਤਿ ਸਹਾਈ ॥੩॥੩॥੮੧॥

ਆਸਾ ਸ੍ਰੀ ਕਬੀਰ ਜੀਉ ਤਿਪਦੇ [੪੮੧-੮੨]

ਬਿੰਦੁ[6] ਤੇ ਜਿਨਿ ਪਿੰਡੁ[7] ਕੀਆ, ਅਗਨਿ ਕੁੰਡ ਰਹਾਇਆ ॥ ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ ॥੧॥ ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥ ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥੧॥ਰਹਾਉ॥ ਬਾਰਿਕ ਤੇ ਬਿਰਧਿ ਭਇਆ, ਹੋਨਾ ਸੋ ਹੋਇਆ ॥ ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥੨॥ ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥ ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥੩॥੧॥੨੩॥

ਸੋਰਠਿ ਰਵਿਦਾਸ ਜੀ [੬੫੮]

ਦੂਲਭ ਜਨਮੁ ਪੁੰਨ ਫਲ ਪਾਇਓ, ਬਿਰਥਾ ਜਾਤ ਅਬਿਬੇਕੈ[8] ॥ ਰਾਜੇ ਇੰਦ੍ਰ ਸਮਸਰਿ[9], ਗ੍ਰਿਹ ਆਸਨ, ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥ ਨ ਬੀਚਾਰਿਓ ਰਾਜਾ ਰਾਮ ਕੋ ਰਸੁ॥ਜਿਹ ਰਸ ਅਨਰਸ ਬੀਸਰਿ ਜਾਹੀ॥੧॥ਰਹਾਉ॥ਜਾਨਿ ਅਜਾਨ ਭਏ ਹਮ ਬਾਵਰ,ਸੋਚ ਅਸੋਚ ਦਿਵਸ ਜਾਹੀ ॥ [10]ਇੰਦ੍ਰੀ ਸਬਲੁ, ਨਿਬਲ[11] ਬਿਬੇਕ ਬੁਧਿ,ਪਰਮਾਰਥ ਪਰਵੇਸ ਨਹੀ॥੨॥ ਕਹੀਅਤ ਆਨ [12]ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ, ਪਰਹਰਿ ਕੋਪੁ[13] ਕਰਹੁ ਜੀਅ ਦਇਆ ॥੩॥

---

੧. ਰਾਤ । ੨. ਦਿਨ । ੩. ਜਵਾਨੀ । ੪. ਹੰਕਾਰ । ੫. ਵਾਹਿਗੁਰੂ । ੬. ਬੀਰਜ । ੭. ਸਰੀਰ । ੮. ਅਗਿਆਨਤਾ । ੯. ਵਰਗੇ । ੧੦. ਇੰਦਰੀਆਂ ਦੇ ਰਸਾਂ ਲਈ ਬਲਵਾਨ ਹਾਂ । ੧੧. ਨਿਰਬਲ । ੧੨. ਕਰਣੀ ਹੋਰ ਹੈ । ੧੩. ਕਰੋਧ ।

# ਬਾਲ ਜੁਆਨੀ ਅਰੁ ਬਿਰਧ ਫੁਨਿ

ਸਲੋਕ ਮ: ੯ ॥ ਬਾਲ ਜੁਆਨੀ ਅਰੁ ਬਿਰਧ ਫੁਨਿ[1], ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ, ਬਿਰਥਾ ਸਭ ਹੀ ਮਾਨ ॥੩੫॥ [੧੪੨੮]

ਸਲੋਕ ਮ: ੯ ॥ ਤਰਨਾਪੋ[2] ਇਉ ਹੀ ਗਇਓ, ਲੀਓ ਜਰਾ[3] ਤਨੁ ਜੀਤਿ ॥
ਕਹੁ ਨਾਨਕ ਭਜ ਹਰਿ ਮਨਾ, ਅਉਧ[4] ਜਾਤੁ ਹੈ ਬੀਤਿ ॥੩॥
ਬਿਰਧਿ ਭਇਓ ਸੂਝੈ ਨਹੀ, ਕਾਲੁ ਪਹੂਚਿਓ ਆਨ ॥
ਕਹੁ ਨਾਨਕ ਨਰ ਬਾਵਰੇ, ਕਿਉ ਨ ਭਜੈ ਭਗਵਾਨ ॥੪॥ [੧੪੨੬]

ਸਲੋਕ ॥ ਫਰੀਦਾ ਰਬ, ਖਜੂਰੀ ਪਕੀਆਂ, [5]ਮਾਖਿਅ ਨਈ ਵਹੰਨਿ ॥
ਜੋ ਜੋ ਵੰਞੈ[6] ਡੀਹੜਾ, ਸੋ ਉਮਰ ਹਥ ਪਵੰਨਿ ॥੮੯॥ [੧੩੮੨]

ਸਲੋਕ ॥ ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥
ਜੇ ਸਉ ਵਰਿਆ ਜੀਵਣਾ, ਭੀ ਤਨੁ ਹੋਸੀ ਖੇਹ ॥੪੧॥ [੧੩੮੦]

ਮ: ੧ (ਵਾਰ ਮਾਝ) [੧੩੭-੩੮]

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ[8] ॥ ਚਉਥੈ ਪਿਆਰਿ ਉਪੰਨੀ ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ[9] ॥ ਛਿਵੈ ਕਾਮੁ ਨ ਪੁਛੈ ਜਾਤਿ ॥ ਸਤਵੈ [10]ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ਨਾਵੈ [11]ਧਉਲੇ [12]ਉਭੇ ਸਾਹ ॥ ਦਸਵੈ

---

੧. ਹੋਰ । ੨. ਜੁਆਨੀ । ੩. ਬੁਢੇਪਾ । ੪. ਉਮਰ । ੫.ਮਾਖਿਓਂ ਦੀਆਂ ਨਦੀਆਂ ਵਗਦੀਆਂ ਹਨ । ੬.ਜਾਂਦਾ ਹੈ । ੭.ਦਿਨ ।
੮. ਭੈਣ । ੯. ਰੁਚੀ । ੧੦. ਮਾਇਆ ਇਕੱਤਰ ਕਰਕੇ ਘਰ ਬਾਰ ਬਣਾਇਆ । ੧੧. ਚਿੱਟੇ ਕੇਸ । ੧੨. ਔਖੇ ਸਾਹ ।

ਦਧਾ[1] ਹੋਆ ਸੁਆਹ ॥ ਗਏ ਸਿਗੀਤ[2] [3]ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ[4] ਰਾਹ ॥ ਆਇਆ ਗਇਆ [5]ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥

ਮ: ੧ (ਮਾਝ ਕੀ ਵਾਰ) [੧੩੮]

[6]ਦਸ ਬਾਲਤਣਿ ਬੀਸ ਰਵਣਿ[7], ਤੀਸਾ ਕਾ ਸੁੰਦਰੁ ਕਹਾਵੈ॥ਚਾਲੀਸੀ[8] ਪੁਰੁ ਹੋਇ, ਪਚਾਸੀ[9] [10]ਪਗੁ ਖਿਸੈ, ਸਠੀ ਕੇ ਬੋਢੇਪਾ ਆਵੈ ॥ ਸਤਰਿ ਕਾ ਮਤਿ ਹੀਣੁ, ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ[11] ਮੂਲਿ ਨ ਜਾਣੈ ਅਪਬਲੁ॥ਢੰਢੋਲਿਮੁ ਢੂਢਿਮੁ ਡਿਠੁ ਮੈ,ਨਾਨਕ ਜਗੁ ਧੂਏ ਕਾ ਧਵਲਹਾਰੁ[12]॥੩॥

ਸਿਰੀ ਰਾਗੁ ਪਹਿਰੇ ਮਹਲਾ ੧ ਘਰੁ ੧ [੭੪-੭੫]

ਪਹਿਲੈ ਪਹਰੈ ਰੈਣਿ[13] ਕੈ ਵਣਜਾਰਿਆ[14] ਮਿਤ੍ਰਾ ਹੁਕਮਿ ਪਇਆ ਗਰਭਾਸਿ[15] ॥ ਉਰਧ[16] ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ[16] ਧਿਆਨਿ ਲਿਵ ਲਾਗਾ ॥ [17]ਨਾ ਮਰਜਾਦੁ ਆਇਆ [18]ਕਲਿ ਭੀਤਰਿ, ਬਹੁੜਿ ਜਾਸੀ ਨਾਗਾ ॥ ਜੈਸੀ ਕਲਮ ਵੁੜੀ[19] ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ,ਹੁਕਮਿ ਪਇਆ ਗਰਭਾਸਿ ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ, ਜਿਉ ਜਸੁਦਾ[20] ਘਰਿ ਕਾਨੁ[21] ॥ ਹਥੋ ਹਥਿ ਨਚਾਈਐ ਪ੍ਰਾਣੀ, ਮਾਤ ਕਹੈ ਸੁਤੁ

---

੧. ਸੜ ਕੇ । ੨. ਸੰਗੀ ਸਾਥੀ । ੩. ਢਾਹੀਆਂ ਮਾਰੀਆਂ । ੪. ਪੁਛੇ । ੫. ਨਾਂ ਭੀ ਮਿਟ ਗਿਆ । ੬. ਦਸ ਸਾਲਾਂ ਤਕ ਬਚਪਨ । ੭. ਜੁਆਨ । ੮. ਪੂਰੀ ਤਰ੍ਹਾਂ ਭਰ ਜਾਂਦਾ ਹੈ । ੯. ਪੰਜਾਹ ਦੀ ਉਮਰ । ੧੦.ਉਮਰ ਪਿਛੇ ਨੂੰ ਪਰਤਦੀ ਹੈ । ੧੧.ਮੰਜੇ ਤੋਂ ਨਹੀਂ ਉਠਦਾ । ੧੨. ਮਹੱਲ । ੧੩. ਉਮਰਾ ਰੂਪੀ ਰਾਤ । ੧੪. ਹੇ ਵਣਜ ਕਰਨ ਆਏ ਪ੍ਰਾਣੀ । ੧੫. ਪੇਟ ਵਿਚ ਵਾਸਾ ਕੀਤਾ । ੧੬. ਪੁੱਠਾ । ੧੭. ਬੇ-ਮਰਯਾਦਾ ਭਾਵ ਨੰਗਾ ਹੀ । ੧੮.ਸੰਸਾਰ ਵਿਚ । ੧੯. ਫਿਰੀ । ੨੦.ਜਸ਼ੋਧਾ । ੨੧.ਕ੍ਰਿਸ਼ਨ ਜੀ ।

ਮੇਰਾ ॥ ਚੇਤਿ ਅਚੇਤ[1] ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਮਨ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ,ਬਧਾ ਛੁਟਹਿ ਜਿਤੁ॥ਹਰਿ ਕਾ ਨਾਮੁ ਨ ਚੇਤੈ ਪ੍ਰਾਣੀ,ਬਿਕਲੁ[2] ਭਇਆ ਸੰਗਿ ਮਾਇਆ ॥ ਧਨ ਸਿਉ ਰਤਾ[3] ਜੋਬਨਿ ਮਤਾ, ਅਹਿਲਾ[4] ਜਨਮੁ ਗਵਾਇਆ ॥ ਧਰਮ ਸੇਤੀ ਵਾਪਾਰੁ ਨ ਕੀਤੋ, ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ, ਧਨ ਜੋਬਨ ਸਿਉ ਚਿਤੁ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ,ਲਾਵੀ[5] ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ,ਕਿਸੈ ਨ ਮਿਲਿਆ ਭੇਤੁ॥ਭੇਤੁ ਚੇਤੁ[6] ਹਰਿ ਕਿਸੈ ਨ ਮਿਲਿਓ,ਜਾ ਜਮਿ ਪਕੜਿ ਚਲਾਇਆ॥ ਝੂਠਾ ਰੁਦਨੁ ਹੋਆ ਦੁੋਆਲੈ, ਖਿਨ ਮਹਿ ਭਇਆ ਪਰਾਇਆ ॥ ਸਾਈ ਵਸਤੁ ਪਰਾਪਤਿ ਹੋਈ, ਜਿਸ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਲਾਵੀ ਲੁਣਿਆ[7] ਖੇਤੁ ॥੪॥

ਸਿਰੀ ਰਾਗੁ ਮਹਲਾ ੫ [੭੭-੭੮]

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, [8]ਧਰਿ ਪਾਇਤਾ ਉਦਰੈ ਮਾਹਿ ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ, ਕਰਿ ਮੁਹਲਤਿ[9] ਕਰਮ ਕਮਾਹਿ ॥ ਮੁਹਲਤਿ ਕਰਿ ਦੀਨੀ ਕਰਮ ਕਮਾਣੇ, ਜੈਸਾ ਲਿਖਤੁ ਧੁਰਿ ਪਾਇਆ॥ਮਾਤ ਪਿਤਾ ਭਾਈ ਸੁਤ[10] ਬਨਿਤਾ[11],ਤਿਨ ਭੀਤਰਿ ਪ੍ਰਭੂ ਸੰਜੋਇਆ[12]॥ਕਰਮ ਸੁ ਕਰਮੁ ਕਰਾਏ ਆਪੇ,ਇਸੁ ਜੰਤੈ ਵਸਿ ਕਿਛੁ ਨਾਹਿ॥ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥ ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ[13]॥ਬੁਰਾ ਭਲਾ ਨ ਪਛਾਣੈ ਪ੍ਰਾਣੀ,ਆਗੈ ਪੰਥੁ ਕਰਾਰਾ॥ਪੂਰਾ ਸਤਿਗੁਰੁ

---

੧. ਬੇਸਮਝ । ੨. ਵਿਆਕੁਲ । ੩. ਮੋਹਿਆ ਹੋਇਆ । ੪. ਬਿਰਥਾ । ੫. ਵਢਣ ਯੋਗ । ੬. ਇਰਾਦਾ । ੭. ਵਢਿਆ । ੮. ਧਰ ਦਿੱਤਾ ਪੇਟ ਵਿਚ । ੯. ਸਮਾਂ । ੧੦. ਪੁਤਰ । ੧੧. ਇਸਤਰੀ । ੧੨. ਜੋੜਿਆ । ੧੩. ਹੰਕਾਰ ਵਿਚ ।

ਕਬਹੂ ਨ ਸੇਵਿਆ, ਸਿਰਿ ਠਾਢੇ[1]ਜਮ ਜੰਦਾਰਾ ॥ ਧਰਮਰਾਇ ਜਬ ਪਕਰਸਿ ਬਵਰੇ, ਤਬ ਕਿਆ ਜਬਾਬੁ ਕਰੇਇ ॥ ਕਹੁ ਨਾਨਕ ਦੂਜੇ ਪਹਰੇ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ[2] ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ[3] ਮੋਹਿ ਲਪਟਿਆ ਵਣਜਾਰਿਆ ਮਿਤ੍ਰਾ,ਅੰਤਰਿ ਲਹਰਿ ਲੋਭਾਨੁ ॥ ਅੰਤਰਿ ਲਹਰਿ ਲੋਭਾਨੁ ਪਰਾਨੀ, ਸੋ ਪ੍ਰਭੁ ਚਿਤਿ ਨ ਆਵੈ ॥ ਸਾਧ ਸੰਗਤਿ ਸਿਉ ਸੰਗੁ ਨ ਕੀਆ,ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ, ਇਕ ਨਿਮਖ ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ, ਬਿਖੁ ਸੰਚੇ ਅੰਧੁ ਅਗਿਆਨੁ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਦਿਨੁ ਨੇੜੈ ਆਇਆ ਸੋਇ ॥ ਗੁਰਮੁਖਿ[4] ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ,ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ, ਅੰਤੇ ਹੋਇ ਸਖਾਈ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ, ਝੂਠੀ ਪ੍ਰੀਤਿ ਲਗਾਈ ॥ ਸਗਲੀ ਰੈਣਿ ਗੁਦਰੀ ਅੰਧਿਆਰੀ, ਸੇਵਿ ਸਤਿਗੁਰੁ ਚਾਨਣੁ ਹੋਇ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਦਿਨੁ ਨੇੜੈ ਆਇਆ ਸੋਇ ॥੪॥

ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ [5]ਕਮਾਣਾ ਸਾਥਿ ॥ ਇਕ ਰਤੀ ਬਿਲਮ[6] ਨ ਦੇਵਨੀ ਵਣਜਾਰਿਆ ਮਿਤ੍ਰਾ, ਓਨੀ ਤਕੜੇ ਪਾਇ ਹਾਥ ॥ ਲਿਖਿਆ ਆਇਆ ਪਕੜਿ ਚਲਾਇਆ, ਮਨਮੁਖ ਸਦਾ ਦੁਹੇਲੇ ॥ ਜਿਨੀ ਪੂਰਾ ਸਤਿਗੁਰੁ ਸੇਵਿਆ, ਸੇ ਦਰਗਹ ਸਦਾ ਸੁਹੇਲੇ ॥ ਕਰਮ ਧਰਤੀ ਸਰੀਰੁ ਜੁਗ ਅੰਤਰਿ, ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ ਦਰਵਾਰੇ, ਮਨਮੁਖ ਸਦਾ ਭਵਾਤਿ ॥੫॥੧॥੪॥

ਤੁਖਾਰੀ ਮਹਲਾ ੫ [੧੧੧੦]

ਪਹਿਲੈ ਪਹਰੈ ਨੈਣ ਸਲੋਨੜੀਏ, ਰੈਣਿ ਅੰਧਿਆਰੀ ਰਾਮ ॥ ਵਖਰੁ ਰਾਖੁ ਮੁਈਏ, ਆਵੈ ਵਾਰੀ ਰਾਮ ॥ ਵਾਰੀ ਆਵੈ ਕਵਣੁ ਜਗਾਵੈ, ਸੂਤੀ ਜਮ ਰਸੁ ਚੂਸਏ ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ

੧. ਖੜੇ ਹਨ । ੨. ਜ਼ਹਿਰ, ਮਾਇਆ । ੩. ਇਸਤਰੀ । ੪. ਸਤਿਗੁਰੂ ਰਾਹੀਂ । ੫. ਕੀਤੀ ਕਮਾਈ ਸਮੇਤ । ੬. ਦੇਰੀ ।

ਪੜੇ ਘਰੁ ਮੂਸਏ[1] ॥ ਰਾਖਣਹਾਰਾ ਅਗਮ ਅਪਾਰਾ, ਸੁਣਿ ਬੇਨੰਤੀ ਮੇਰੀਆ ॥ ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥੧॥

ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥ ਵਖਰੁ ਰਾਖੁ ਮੁਈਏ, ਖਾਜੈ ਖੇਤੀ ਰਾਮ ॥ ਰਾਖਹੁ ਖੇਤੀ ਹਰਿ ਗੁਰ ਹੇਤੀ[2],ਜਾਗਤ ਚੋਰ ਨ ਲਾਗੈ॥ਜਮ ਮਗਿ ਨ ਜਾਵਹੁ, ਨ ਦੁਖੁ ਪਾਵਹੁ, ਜਮ ਕਾ ਡਰੁ ਭਉ ਭਾਗੈ ॥ [3]ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥ ਨਾਨਕ ਮੂਰਖੁ ਅਜਹੁ ਨ ਚੇਤੈ, ਕਿਵ ਦੂਜੈ ਸੁਖੁ ਪਾਵਏ ॥੨॥

ਤੀਜਾ ਪਹਰੁ ਭਇਆ,ਨੀਦ ਵਿਆਪੀ ਰਾਮ ॥ ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥ ਮਾਇਆ ਸੁਤ ਦਾਰਾ, ਜਗਤ ਪਿਆਰਾ,ਚੋਗ ਚੁਗੈ ਨਿਤ ਫਾਸੈ॥ਨਾਮੁ ਧਿਆਵੈ ਤਾ ਸੁਖੁ ਪਾਵੈ,ਗੁਰਮਤਿ ਕਾਲੁ ਨ ਗ੍ਰਾਸੈ॥ ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ॥ਨਾਨਕ ਤੀਜੈ ਤ੍ਰਿਬਿਧਿ[4]ਲੋਕਾ,ਮਾਇਆ ਮੋਹਿ ਵਿਆਪੀ॥੩॥

ਚਉਥਾ ਪਹਰੁ ਭਇਆ, [5]ਦਉਤੁ ਬਿਹਾਗੈ ਰਾਮ ॥ ਤਿਨ ਘਰੁ ਰਾਖਿਅੜਾ ਜੁ ਅਨਦਿਨੁ ਜਾਗੈ ਰਾਮ॥ ਗੁਰ ਪੂਛਿ ਜਾਗੇ ਨਾਮਿ ਲਾਗੇ, ਤਿਨਾ ਰੈਣਿ ਸੁਹੇਲੀਆ ॥ ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ, ਤਿਨਾ ਹਰਿ ਪ੍ਰਭੁ ਬੇਲੀਆ ॥ ਕਰ ਕੰਪਿ ਚਰਣ ਸਰੀਰੁ ਕੰਪੈ, ਨੈਣ ਅੰਧੁਲੇ ਤਨੁ ਭਸਮ ਸੇ ॥ ਨਾਨਕ ਦੁਖੀਆ ਜੁਗ ਚਾਰੇ, ਬਿਨੁ ਨਾਮ ਹਰਿ ਕੇ ਮਨਿ ਵਸੇ ॥੪॥

ਖੂਲੀ [6]ਗੰਠਿ ਉਠੋ ਲਿਖਿਆ ਆਇਆ ਰਾਮ ॥ ਰਸ ਕਸ ਸੁਖ ਠਾਕੇ[7] ਬੰਧਿ ਚਲਾਇਆ ਰਾਮ ॥ ਬੰਧਿ ਚਲਾਇਆ ਜਾ ਪ੍ਰਭ ਭਾਇਆ, ਨਾ ਦੀਸੈ ਨਾ ਸੁਣੀਐ ॥ ਆਪਣ ਵਾਰੀ ਸਭਸੈ ਆਵੈ, ਪਕੀ ਖੇਤੀ ਲੁਣੀਐ ॥ ਘੜੀ ਚਸੇ ਕਾ ਲੇਖਾ ਲੀਜੈ, ਬੁਰਾ ਭਲਾ ਸਹੁ ਜੀਆ ॥ ਨਾਨਕ ਸੁਰਿ ਨਰ ਸਬਦਿ ਮਿਲਾਏ, ਤਿਨਿ ਪ੍ਰਭਿ ਕਾਰਣੁ ਕੀਆ ॥੫॥੨॥

---

੧. ਲੁਟਦਾ ਹੈ । ੨. ਪਿਆਰ ਲਾ ਕੇ । ੩. ਸੂਰਜ ਚੰਦ, ਭਾਵ ਗਿਆਨ ਆਦਿਕ । ੪. ਤ੍ਰੈਗੁਣੀ ਮਾਇਆ । ੫. ਦਿਨ ਚੜ੍ਹ ਪਿਆ, ਭਾਵ ਉਮਰ ਮੁਕ ਚਲੀ । ੬. ਲੇਖੇ ਦੀ । ੭. ਮੁਕ ਗਏ ।

ਆਸਾ (ਕਬੀਰ ਜੀਉ) [੪੭੯]

ਬਾਰਹ ਬਰਸ ਬਾਲਪਨ ਬੀਤੇ, ਬੀਸ ਬਰਸ ਕਛੁ ਤਪੁ ਨ ਕੀਓ ॥ ਤੀਸ ਬਰਸ ਕਛੁ ਦੇਵ ਨ ਪੂਜਾ, ਫਿਰਿ ਪਛੁਤਾਨਾ ਬਿਰਧਿ ਭਇਓ॥੧॥ਮੇਰੀ ਮੇਰੀ ਕਰਤੇ ਜਨਮੁ ਗਇਓ ॥ [1]ਸਾਇਰੁ ਸੋਖਿ ਭੁਜੰ ਬਲਇਓ[1]॥ ੧॥ਰਹਾਉ॥ ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ[2] ਖੇਤਿ ਹਥ ਵਾਰਿ ਕਰੈ ॥ ਆਇਓ ਚੋਰੁ ਤੁਰੰਤਹ ਲੈ ਗਇਓ, ਮੇਰੀ ਰਾਖਤ ਮੁਗਧੁ ਫਿਰੈ ॥੨॥ ਚਰਨ ਸੀਸੁ ਕਰ[3] ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ ॥ ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥੩॥ ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ, ਲਾਹਾ ਹਰਿ ਹਰਿ ਨਾਮੁ ਲੀਓ ॥ ਗੁਰ ਪਰਸਾਦੀ ਹਰਿ ਧਨੁ ਪਾਇਓ, ਅੰਤੇ ਚਲਦਿਆ ਨਾਲਿ ਚਲਿਓ॥੪॥ ਕਹਤ ਕਬੀਰੁ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥ ਆਈ ਤਲਬ ਗੋਪਾਲ ਰਾਇ ਕੀ, ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥

ਸਿਰੀ ਰਾਗੁ ਮਹਲਾ ੫ [੪੩]

ਘੜੀ ਮੁਹਤ ਕਾ ਪਾਹੁਣਾ, ਕਾਜ ਸਵਾਰਣਹਾਰੁ ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥ ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥ ਅੰਧੇ ਤੂੰ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬਿ ਲਿਖਿਆ, ਤਾ ਗੁਰ ਕਾ ਬਚਨੁ ਕਮਾਹਿ ॥੧॥ਰਹਾਉ॥ ਹਰੀ ਨਾਹੀ ਨਹ ਡਡੁਰੀ[4], ਪਕੀ ਵਢਣਹਾਰ ॥ ਲੈ ਲੈ ਦਾਤ ਪਹੁਤਿਆ, ਲਾਵੇ ਕਰਿ ਤਈਆਰੁ ॥ ਜਾ ਹੋਆ ਹੁਕਮੁ ਕਿਰਸਾਣ ਦਾ, ਤਾ ਲੁਣਿ ਮਿਣਿਆ ਖੇਤਾਰੁ ॥੨॥ ਪਹਿਲਾ ਪਹਰੁ ਧੰਧੈ ਗਇਆ, ਦੂਜੈ ਭਰਿ ਸੋਇਆ ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥ ਕਦ ਹੀ ਚਿਤਿ ਨ ਆਇਓ, ਜਿਨਿ ਜੀਉ ਪਿੰਡੁ ਦੀਆ ॥ ਸਾਧ ਸੰਗਤਿ ਕਉ ਵਾਰਿਆ, ਜੀਉ ਕੀਆ ਕੁਰਬਾਣੁ ॥ ਜਿਸ ਤੇ ਸੋਝੀ ਮਨਿ ਪਈ, ਮਿਲਿਆ ਪੁਰਖੁ ਸੁਜਾਣੁ ॥ ਨਾਨਕ ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ ॥੪॥੪॥੭੪॥

---

੧. ਸਰੀਰਕ ਬਲ ਦਾ ਸਰੋਵਰ ਸੁਕ ਜਾਣ ਤੇ ਬਾਹਾਂ ਦਾ ਬਲ ਰੁਹਿ ਗਿਆ । ੨. ਵਢੇ ਹੋਏ । ੩. ਹਥ । ੪. ਅਧ-ਪਕੀ ।

# ਗੁਰਮਤਿ ਵਿਰਲਾ ਬੂਝੈ ਕੋਇ

ਸਲੋਕੁ ॥ ਆਤਮੁ ਜੀਤਾ ਗੁਰਮਤੀ, ਗੁਣ ਗਾਏ ਗੋਬਿੰਦ ॥
ਸੰਤ ਪ੍ਰਸਾਦੀ ਭੈ ਮਿਟੇ, ਨਾਨਕ ਬਿਨਸੀ ਚਿੰਦ ॥੧੫॥ [੨੯੯]

ਮ: ੫ ॥ ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆਂ, ਖਾਵੰਦਿਆਂ ਵਿਚੇ ਹੋਵੈ ਮੁਕਤਿ ॥੨॥ (੧੬) [੫੨੨]

ਧਨਾਸਰੀ ਮਹਲਾ ੪ [੬੬੭-੬੮]

ਹਮ ਅੰਧੁਲੇ ਅੰਧੁ ਬਿਖੈ ਬਿਖੁ ਰਾਤੇ, ਕਿਉ ਚਾਲਹ ਗੁਰ ਚਾਲੀ ॥ ਸਤਗੁਰੁ ਦਇਆ ਕਰੇ ਸੁਖ ਦਾਤਾ ਹਮ ਲਾਵੈ ਆਪਨ ਪਾਲੀ[1] ॥੧॥ ਗੁਰਸਿਖ ਮੀਤ ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ ਮਾਨਹੁ,ਹਰਿ ਹਰਿ ਕਥਾ ਨਿਰਾਲੀ॥੧॥ਰਹਾਉ॥ ਹਰਿ ਕੇ ਸੰਤ ਸੁਣਹੁ ਜਨ ਭਾਈ, ਗੁਰੁ ਸੇਵਿਹੁ [2]ਬੇਗਿ ਬੇਗਾਲੀ ।[1] ਸਤਗੁਰੁ ਸੇਵਿ ਖਰਚੁ ਹਰਿ ਬਾਧਹੁ, ਮਤ ਜਾਣਹੁ ਆਜੁ ਕਿ ਕਾਲ੍ਹਿ ॥੨॥ ਹਰਿਕੇ ਸੰਤ ਜਪਹੁ ਹਰਿ ਜਪਣਾ, ਹਰਿ ਸੰਤੁ ਚਲੈ ਹਰਿ ਨਾਲੀ ॥ ਜਿਨ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇਲ[3] ਕੇਲਾਲੀ ॥੩॥ ਹਰਿ ਹਰਿ ਜਪਨੁ ਜਪਿ ਲੋਚ[4] ਲੋਚਾਨੀ, ਹਰਿ ਕਿਰਪਾ ਕਰਿ ਬਨਵਾਲੀ ॥ ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ, ਹਮ ਸਾਧ ਜਨਾ [5]ਪਗਰਾਲੀ ॥੪॥੪॥

ਪਉੜੀ (ਸਾਰੰਗ ਕੀ ਵਾਰ) [੧੨੪੦]

ਨਾਇ ਸੁਣਿਐ ਸਭ ਸਿਧਿ ਹੈ, ਰਿਧਿ ਪਿਛੈ ਆਵੈ ॥ ਨਾਇ ਸੁਣਿਐ ਨਉ ਨਿਧਿ ਮਿਲੈ,ਮਨਚਿੰਦਿਆ[6] ਪਾਵੈ ॥ ਨਾਇ ਸੁਣਿਐ ਸੰਤੋਖੁ ਹੋਇ, ਕਵਲਾ[7] ਚਰਨ ਧਿਆਵੈ ॥ ਨਾਇ ਸੁਣਿਐ ਸਹਜੁ ਊਪਜੈ, ਸਹਜੇ ਸੁਖੁ ਪਾਵੈ ॥ ਗੁਰਮਤੀ ਨਾਉ ਪਾਈਐ, ਨਾਨਕ ਗੁਣ ਗਾਵੈ ॥੭॥

---

੧. ਪਲੇ । ੨. ਛੇਤੀ ਛੇਤੀ । ੩. ਰੋਜ਼ੀ । ੪, ਚਾਹ ਉਤਪੰਨ ਹੋ ਗਈ । ੫. ਚਰਨਾਂ ਦੀ ਧੂੜ । ੬. ਮੰਗਿਆ । ੭. ਮਾਇਆ ।

ਕਬਿੱਤ (ਭਾਈ ਗੁਰਦਾਸ ਜੀ)

ਪਵਨ ਗਵਨ[੧] ਜੈਸੇ ਗੁਡੀਆ ਉਡਤ ਰਹੈ, ਪਵਨ ਰਹਿਤ ਗੁਡੀ ਉਡ ਨ ਸਕਤ ਹੈ।
ਡੋਰੀ ਕੀ ਮਰੋਰ[੨] ਜੈਸੇ ਲਟੂਆ ਫਿਰਤ ਰਹੈ, ਤਾਉ[੩] ਹਾਉ[੪] ਮਿਟੇ ਗਿਰ ਪਰੇ ਹ੍ਵੈ ਥਕਤ ਹੈ।
ਕੰਚਨ ਅਸੁਧ ਜਿਉ ਕੁਠਾਰੀ[੫] ਠਹਰਾਤ ਨਾਹੀ, ਸੁਧ ਭਏ ਨਿਹਚਲ ਛਬਿ[੬] ਕੈ ਛਕਤ[੭] ਹੈ।
ਦੁਰਮਤਿ ਦੁਬਿਧਾ ਭ੍ਰਮਤ ਹੈ ਚਤੁਰ ਕੁੰਟ, ਗੁਰੁ ਮਤਿ ਏਕ ਟੇਕ ਮੌਨ ਨ ਬਕਤ ਹੈ ॥੬੧॥੯੫॥

ਕਬਿੱਤ (ਭਾਈ ਗੁਰਦਾਸ ਜੀ)

[੮]ਗੁਰੁ ਮਤਿ ਸਤਿ ਕਰਿ, ਅਧਮ [੯]ਅਸਾਧ ਸਾਧ, ਗੁਰੁ ਮਤਿ ਸਤਿ ਕਰਿ ਜੰਤ[੧੦] ਸੰਤ ਨਾਮ ਹੈ।
ਗੁਰੁ ਮਤਿ ਸਤਿ ਕਰਿ,ਅਬਿਬੇਕੀ[੧੧] ਹ੍ਵੈ ਬਿਬੇਕੀ[੧੨],ਗੁਰੁ ਮਤਿ ਸਤਿ ਕਰਿ,ਕਾਮ [੧੩]ਨਿਹਕਾਮ ਹੈ।
ਗੁਰੁ ਮਤਿ ਸਤਿ ਕਰਿ, ਅਗਿਆਨੀ ਬ੍ਰਹਮ ਗਿਆਨੀ, ਗੁਰੁ ਮਤਿ ਸਤਿ ਕਰਿ, ਸਹਜ ਬਿਸ੍ਰਾਮ ਹੈ।
ਗੁਰੁ ਮਤਿ ਸਤਿ ਕਰਿ, ਜੀਵਨ ਮੁਕਤਿ ਭਏ, ਗੁਰੁ ਮਤਿ ਸਤਿ ਕਰਿ, ਨਿਹਚਲ ਧਾਮ ਹੈ ॥੨੫॥

ਕਬਿੱਤ (ਭਾਈ ਗੁਰਦਾਸ ਜੀ)

ਗੁਰੁ ਮਤਿ ਸਤਿ ਕਰਿ, ਸਿੰਬਲ ਸਫਲ ਭਏ, ਗੁਰੁ ਮਤਿ ਸਤਿ ਕਰਿ, ਬਾਂਸ ਮੈਂ ਸੁਗੰਧ ਹੈ।
ਗੁਰੁ ਮਤਿ ਸਤਿ ਕਰਿ, ਕੰਚਨ ਮਨੂਰੁ ਭਏ, ਗੁਰੁ ਮਤਿ ਸਤਿ ਕਰਿ, ਪਰਖਤ[੧੪] ਅੰਧ ਹੈ।
ਗੁਰੁ ਮਤਿ ਸਤਿ ਕਰਿ, ਕਾਲਕੂਟ[੧੫] ਅੰਮ੍ਰਿਤ ਹ੍ਵੈ, ਕਾਲ ਮੈਂ ਅਕਾਲ ਭਏ, ਅਸਥਿਰ ਕੰਧ[੧੬] ਹੈ।
ਗੁਰੁ ਮਤਿ ਸਤਿ ਕਰਿ, ਜੀਵਨ ਮੁਕਤਿ ਭਏ, ਮਾਯਾ ਮੈਂ ਉਦਾਸ ਬਾਸ[੧੭] ਬੰਧ ਨਿਰਬੰਧ ਹੈ ॥੨੭॥

---

੧. ਚਲਣ ਕਰਕੇ। ੨. ਮਰੋੜੀ। ੩. ਚਲਣਾ। ੪. ਜ਼ੋਰ। ੫. ਸੁਨਿਆਰੇ ਦੀ ਕੁਠਾਲੀ। ੬. ਸੋਭਾ। ੭. ਸੋਭਨੀਕ। ੮. ਗੁਰੂ ਸਾਹਿਬਾਂ ਦੀ ਸਿਖਿਆ ਨੂੰ ਨਿਸ਼ਚੇ ਕਰਕੇ ਮੰਨਣ ਵਾਲਾ। ੯. ਨੀਚ। ੧੦. ਜੀਵ। ੧੧. ਮੂੜ। ੧੨. ਵਿਚਾਰ ਵਾਲਾ। ੧੩. ਇੱਛਾ। ੧੪. ਪਾਰਖੂ। ੧੫. ਜ਼ਹਿਰ। ੧੬. ਸਰੀਰ। ੧੭. ਘਰ।

ਕਬਿੱਤ (ਭਾਈ ਗੁਰਦਾਸ ਜੀ)

ਗੁਰੁ ਮਤਿ ਸਤਿ ਕਰਿ, [੧]ਬੈਰਿ ਨਿਰਬੈਰਿ ਭਏ, ਪੂਰਨ ਬ੍ਰਹਮ ਗੁਰੁ ਸਰਧਾ ਮੈ ਜਾਨੇ ਹੈ।
ਗੁਰੁ ਮਤਿ ਸਤਿ ਕਰਿ, ਭੇਦ ਨਿਰਭੇਦ ਭਏ, [੨]ਦੁਬਿਧਾ ਬਿਧਿ ਨਿਖੇਧਿ ਖੇਦ ਬਿਨਸਾਨੇ ਹੈ।
ਗੁਰੁ ਮਤਿ ਸਤਿ ਕਰਿ,ਬਾਇਸ[੩] ਪਰਮ ਹੰਸ,ਗਯਾਨ ਅੰਸ ਬੰਸ[੪] ਨਿਰਗੰਧ ਗੰਧ [੫]ਠਾਨੇ ਹੈ।
ਗੁਰ ਮਤਿ ਸਤਿ ਕਰਿ, ਕਰਮ ਭਰਮ ਖੋਇ, ਆਸਾ ਮੈ ਨਿਰਾਸ ਹ੍ਵੈ ਬਿਸ੍ਵਾਸ ਉਰ ਆਨੇ ਹੈ ॥੨੬॥

ਵਾਰ ੩੧, ਪਉੜੀ ੬

ਜਿਉ ਕਰਿ ਨਿਰਮਲ ਆਰਸੀ[੬],ਸਭਾ ਸੁਧ ਸਭ ਕੋਈ ਦੇਖੈ ॥ ਗੋਰਾ ਗੋਰੇ ਦਿਸਦਾ, ਕਾਲਾ ਕਾਲੇ ਵੰਨੁ ਵਿਸੇਖੈ[੭] । ਹਸਿ ਹਸਿ ਦੇਖੈ ਹਸਤ ਮੁਖ,ਰੋਂਦਾ ਰੋਵਣਹਾਰੁ ਸੁਲੇਖੈ ॥ ਲੇਪੁ ਨ ਲਾਗੈ ਆਰਸੀ,ਛਿਅ ਦਰਸਨੁ[੮] ਦਿਸਨਿ ਬਹੁ ਭੇਖੈ । ਦੁਰਮਤਿ ਦੂਜਾ ਭਾਉ ਹੈ, ਵੈਰੁ ਵਿਰੋਧੁ ਕਰੋਧ ਕੁਲੇਖੈ ॥ ਗੁਰਮਤਿ ਨਿਰਮਲੁ, ਨਿਰਮਲਾ ਸਮਦਰਸੀ ਸਮਦਰਸ ਸਰੇਖੈ[੯] ॥ ਭਲਾ ਬੁਰਾ ਹੋਇ ਰੂਪੁ ਨ ਰੇਖੈ ॥੬॥

ਗਉੜੀ ਗੁਆਰੇਰੀ ਮਹਲਾ ੩ [੧੬੧]

ਜਿਨਾ ਗੁਰਮੁਖਿ ਧਿਆਇਆ,ਤਿਨ ਪੂਛਉ ਜਾਇ॥ਗੁਰ ਸੇਵਾ ਤੇ ਮਨੁ ਪਤੀਆਇ॥ਸੇ ਧਨਵੰਤ ਹਰਿ ਨਾਮੁ ਕਮਾਇ॥ਪੂਰੇ ਗੁਰ ਤੇ ਸੋਝੀ ਪਾਇ॥੧॥ਹਰਿ ਹਰਿਨਾਮੁ ਜਪਹੁ ਮੇਰੇ ਭਾਈ॥ ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ॥੧॥ਰਹਾਉ॥ ਆਪੁ ਪਛਾਣੈ ਮਨੁ ਨਿਰਮਲੁ ਹੋਇ॥ਜੀਵਨ ਮੁਕਤਿ ਹਰਿ ਪਾਵੈ ਸੋਇ॥ ਹਰਿ ਗੁਣ ਗਾਵੈ ਮਤਿ ਊਤਮ ਹੋਇ॥ ਸਹਜੇ ਸਹਜਿ ਸਮਾਵੈ ਸੋਇ॥੨॥ ਦੂਜੈ ਭਾਇ ਨ ਸੇਵਿਆ ਜਾਇ॥ ਹਉਮੈ ਮਾਇਆ ਮਹਾ ਬਿਖੁ ਖਾਇ॥ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ ਆਵੈ ਜਾਇ॥੩॥ ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥ ਅਨਦਿਨੁ ਭਗਤਿ ਗੁਰਸਬਦੀ ਹੋਇ ॥ ਗੁਰਮਤਿ ਵਿਰਲਾ ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ ॥੪॥੧੨॥

---

੧. ਵੈਰੀ ਸਜਣ ਹੋ ਗਏ । ੨. ਦਵੈਤਾ ਭਾਵ ਅਤੇ ਖੰਡਨ ਕਰਨ ਵਾਲੀ ਸੁਰਤੀ ਦਾ ਨਾਸ ਹੋ ਗਿਆ । ੩. ਕਾਂ । ੪. ਬਾਂਸ, ਹੰਕਾਰੀ । ੫. ਸੁਗੰਧੀ ਵਾਲੇ । ੬. ਸ਼ੀਸ਼ਾ । ੭. ਪ੍ਰਤੀਤ ਹੁੰਦਾ ਹੈ । ੮. ਫਿਰਕੇ । ੯. ਸਰੇਸ਼ਟ ।

# ਅੰਮ੍ਰਿਤ ਬਚਨ ਸਤਿਗੁਰ ਕੀ ਬਾਨੀ

**ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥**

**ਭਗਤ ਜਨਾ ਕੀ ਊਤਮ ਬਾਣੀ, ਜੁਗਿ ਜੁਗਿ ਰਹੀ ਸਮਾਈ ॥੨੦॥**
**ਬਾਣੀ ਲਾਗੈ ਸੋ ਗਤਿ ਪਾਏ, ਸਬਦੇ ਸਚਿ ਸਮਾਈ ॥੨੧॥ [੯੦੯-੧੦]**
**ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ ॥੧॥ [੬੭]**

ਆਸਾ ਮਹਲਾ ੫ [੪੦੪]

**[੧]ਹਮਾਰੀ ਪਿਆਰੀ ਅੰਮ੍ਰਿਤ ਧਾਰੀ॥ [੨]ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ਰਹਾਉ॥[੩]ਦਰਸਨ ਪਰਸਨ ਸਰਸਨ ਹਰਸਨ,[੪]ਰੰਗਿ ਰੰਗੀ ਕਰਤਾਰੀਰੇ ॥੧॥ [੫]ਖਿਨੁ ਰਮ ਗੁਰ ਗਮ, ਹਰਿ ਦਮ ਨਹ ਜਮ॥ ਹਰਿ [੬]ਕੰਠਿ ਨਾਨਕ ਉਰਿ[੭] ਹਾਰੀ ਰੇ ॥੨॥੫॥੧੩੪॥**

ਕਬਿੱਤ (ਭਾਈ ਗੁਰਦਾਸ ਜੀ)

**ਜੈਸੇ ਤੌ ਸਕਲ ਨਿਧਿ[੮] ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ[੯], ਨਿਹਚੈ ਪ੍ਰਸਾਦੁ[੧੦] ਪਾਵਈ।**
**ਜੈਸੇ ਪਰਬਤਿ ਹੀਰਾ ਮਾਨਿਕ, ਪਾਰਸਿ ਸਿਧ, ਖਨਵਾਰਾ[੧੧] ਖਨਿ[੧੨] ਜਗਿ ਵਿਖੇ ਪ੍ਰਗਟਾਵਈ।**
**ਜੈਸੇ ਬਨ ਬਿਖੈ ਮਲਿਆਗਰ[੧੩],ਸੌਧਾ[੧੪] ਕਪੂਰ, ਸੋਧ[੧੫] ਕੈ ਸੁਬਾਸੀ[੧੬], ਸੁਬਾਸ[੧੭] ਬਿਹਸਾਵਈ[੧੮]।**
**ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈ, ਜੋਈ ਜੋਈ ਖੋਜੈ, ਸੋਈ ਸੋਈ ਨਿਪਜਾਵਈ[੧੯] ॥੫੪੬॥**

---

੧. ਅੰਮ੍ਰਿਤ ਭਰਪੂਰ ਬਾਣੀ ਸਾਨੂੰ ਪਿਆਰੀ ਹੈ। ੨ ਸਤਿਗੁਰਾਂ ਨੇ ਨਿਮਖ ਮਾਤਰ ਇਸ ਬਾਣੀ ਨੂੰ ਮਨ ਤੋਂ ਦੂਰ ਨਹੀਂ ਕੀਤਾ। ੩. ਬਾਣੀ ਦੇ ਦਰਸ਼ਨ ਪਰਸਿਆਂ ਖੇੜਾ ਤੇ ਅਨੰਦ ਪ੍ਰਾਪਤ ਹੁੰਦਾ ਹੈ। ੪. ਬਾਣੀ ਕਰਤਾਰ (ਵਾਹਿਗੁਰੂ ਦੇ ਰੰਗ) ਵਿਚ ਰੰਗੀਜੀ ਹੋਈ ਹੈ। ੫. ਇਕ ਖਿਨ ਬਾਣੀ ਰਮਣ (ਬਾਣੀ ਵਿਚ ਜੁੜਨ) ਨਾਲ ਗੁਰੂ ਤਕ ਪਹੁੰਚ ਹੁੰਦੀ ਹੈ । ਹਰ ਵੇਲੇ ਜੁੜਨ ਨਾਲ ਜਮਾਂ ਤੋਂ ਬਚ ਜਾਈਦਾ ਹੈ। ੬. ਗਲਾ। ੭. ਹਿਰਦਾ। ੮. ਖ਼ਜ਼ਾਨੇ। ੯. ਗੋਤੇ ਮਾਰਨ ਵਾਲਾ। ੧੦ ਖੁਸ਼ੀ। ੧੧. ਖੋਜੀ। ੧੨. ਪੁਟ ਕੇ। ੧੩. ਚੰਦਨ। ੧੪. ਮੁਸ਼ਕ। ੧੫. ਖੋਜ ਕੇ। ੧੬. ਅਤਾਰ। ੧੭. ਸੁਗੰਧੀ ਨੂੰ। ੧੮. ਮਹਿਕਾਉਂਦਾ ਹੈ। ੧੯. ਪਾ ਲੈਂਦਾ ਹੈ।

ਸਾਰੰਗ ਮਹਲਾ ੫ [੧੨੧੯]

ਆਇਓ ਸੁਨਨ ਪੜਨ ਕਉ ਬਾਣੀ ॥ ਨਾਮੁ ਵਿਸਾਰਿ ਲਗਹਿ ਅਨ[1] ਲਾਲਚਿ ਬਿਰਥਾ ਜਨਮੁ ਪਰਾਣੀ ॥੧॥ਰਹਾਉ॥ ਸਮਝੁ ਅਚੇਤ[2] ਚੇਤਿ ਮਨ ਮੇਰੇ, ਕਥੀ ਸੰਤਨ ਅਕਥ ਕਹਾਣੀ ॥ ਲਾਭੁ ਲੇਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧॥ ਉਦਮੁ ਸਕਤਿ[3] ਸਿਆਣਪ ਤੁਮ੍ਰੀ, ਦੇਹਿ ਤ ਨਾਮੁ ਵਖਾਣੀ ॥ ਸੇਈ ਭਗਤ ਭਗਤਿ ਸੇ ਲਾਗੇ, ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥

ਰਾਗੁ ਆਸਾ ਮਹਲਾ ੫ ਘਰੁ ੧੩ [੪੦੬]

ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥੧॥ਰਹਾਉ॥ ਮਹਾ ਬਿਖਾਦੀ[4] ਦੁਸਟ ਅਪਵਾਦੀ[5]॥ ਤੇ[6] ਪੁਨੀਤ ਸੰਗਾਰੇ ॥੧॥ ਜਨਮ ਭਵੰਤੇ ਨਰਕਿ ਪੜੰਤੇ, ਤਿਨ੍ ਕੇ ਕੁਲ ਉਧਾਰੇ ॥੨॥ ਕੋਇ ਨ ਜਾਨੈ ਕੋਇ ਨ ਮਾਨੈ, ਸੇ ਪਰਗਟੁ ਹਰਿ ਦੁਆਰੇ ॥ ਕਵਨ ਉਪਮਾ ਦੇਉ ਕਵਨ ਵਡਾਈ, ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਗਉੜੀ (ਕਬੀਰ ਜੀਉ) [੩੩੫]

ਏਕ ਜੋਤਿ ਏਕਾ ਮਿਲੀ, ਕਿੰਬਾ[7] ਹੋਇ ਮਹੋਇ[8] ॥ ਜਿਤੁ ਘਟਿ ਨਾਮੁ ਨ ਊਪਜੈ, ਫੂਟਿ ਮਰੈ ਜਨੁ ਸੋਇ ॥੧॥ ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥੧॥ਰਹਾਉ॥ ਸਾਧੁ[9] ਮਿਲੈ ਸਿਧਿ ਪਾਈਐ, ਕਿ ਏਹੁ ਜੋਗੁ ਕਿ ਭੋਗੁ ॥ ਦੁਹੁ[10] ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥ ਲੋਗੁ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ ॥ ਜਿਉ ਕਾਸੀ ਉਪਦੇਸੁ ਹੋਇ, ਮਾਨਸ ਮਰਤੀ ਬਾਰ ॥੩॥ ਕੋਈ ਗਾਵੈ ਕੋ ਸੁਣੈ, ਹਰਿਨਾਮਾ ਚਿਤੁ ਲਾਇ ॥ ਕਹੁ ਕਬੀਰ ਸੰਸਾ ਨਹੀ, ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

---

੧. ਹੋਰ । ੨. ਮੂਰਖ । ੩. ਬਲ । ੪. ਦੁਖ ਦੇਣ ਵਾਲੇ । ੫. ਖੋਟੇ ਵਾਕ ਕਹਿਣ ਵਾਲੇ । ੬. ਉਹ ੭. ਕੀ । ੮. ਕਦੇ ਵੀ ਨਹੀਂ । ੯. ਗੁਰੂ (ਸੰਤ) । ੧੦. ਸਿਖ ਤੇ ਗੁਰੂ ।

ਮਾਝ ਮਹਲਾ ੩ [੧੧੩-੧੪]

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ ਅੰਤਰਿ ਪਰਗਾਸੁ ਮਹਾ ਰਸੁ ਪੀਵੈ,ਦਰਿ ਸਚੈ ਸਬਦੁ ਵਜਾਵਣਿਆ ॥੧॥ ਹਉ ਵਾਰੀ ਜੀਉ ਵਾਰੀ,ਗੁਰ ਚਰਣੀ ਚਿਤੁ ਲਾਵਣਿਆ ॥ ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ, ਮਨੁ ਨਾਵੈ ਮੈਲੁ ਚੁਕਾਵਣਿਆ ॥੧॥ਰਹਾਉ॥ ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ, ਸਚੇ ਨਾਵੈ ਕੀ ਭੁਖ ਲਾਵਣਿਆ ॥੨॥ ਏਕੋ ਵੇਖਾ ਅਵਰੁ ਨ ਬੀਆ[1] ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ[2] ਤਿਖਾ ਨਿਵਾਰੀ, ਸਹਜੇ ਸੂਖਿ ਸਮਾਵਣਿਆ ॥੩॥ ਰਤਨੁ ਪਦਾਰਥੁ [3]ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥ ਜੋ ਬੀਜੈ ਸੋਈ ਫਲੁ ਪਾਇ, ਸੁਪਨੈ ਸੁਖੁ ਨ ਪਾਵਣਿਆ ॥੪॥ ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥ ਅਨਦਿਨੁ ਸਦਾ ਰਹੈ ਭੈ ਅੰਦਰਿ, ਭੈ ਮਾਰਿ ਭਰਮੁ ਚੁਕਾਵਣਿਆ ॥੫॥ ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ ਨਿਰਮਲ ਬਾਣੀ, ਹਰਿ ਗੁਣ ਸਹਜੇ ਗਾਵਣਿਆ ॥੬॥ ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥ ਬਿਨੁ ਸਤਿਗੁਰ ਸੇਵੈ ਸੁਖੁ ਨ ਪਾਏ, ਦੁਖੋ ਦੁਖੁ ਕਮਾਵਣਿਆ ॥੭॥ ਆਪਿ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ ॥ ਨਾਨਕ ਆਪੇ ਕਰੇ ਕਰਾਏ, ਨਾਮੇ ਨਾਮਿ ਸਮਾਵਣਿਆ ॥੮॥੭॥੮॥

ਮਾਝ ਮਹਲਾ ੫ [੧੦੩]

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ ॥ ਜਲਨਿ ਬੁਝੀ ਸੀਤਲੁ ਹੋਇ ਮਨੂਆ, ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥ ਸੂਖੁ ਭਇਆ ਦੁਖੁ ਦੂਰਿ ਪਰਾਨਾ[4] ॥ ਸੰਤ

੧. ਹੋਰ। ੨. ਗੁਰਮੰਤਰ। ੩. ਪਰਾਲੀ ਵਾਂਗ ਫਜ਼ੂਲ ਸਮਝ ਕੇ ਛੱਡ ਦਿੰਦਾ ਹੈ। ੪. ਨੱਸ ਗਿਆ।

ਰਸਨ ਹਰਿਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ[1],ਬਿਰਥਾ ਕੋਇ ਨ ਜਾਇ ਜੀਉ ॥੨॥ ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ, ਦਇਆਲਾ, ਸਗਲੇ ਤ੍ਰਿਪਤਿ ਅਘਾਏ ਜੀਉ ॥੩॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ, ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥

ਸੋਰਠਿ ਮਹਲਾ ੫ [੬੨੮]

ਪਰਮੇਸਰਿ ਦਿਤਾ ਬੰਨਾ[2]ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ, ਰਵਿ ਰਹਿਆ ਸਭਨੀ ਜਾਈ ॥ਰਹਾਉ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥

ਬਿਹਾਗੜਾ ਮਹਲਾ ੫ [੫੪੫]

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥ ਜਿਨ ਕਉ ਕਰਮਿ ਲਿਖੀ, ਤਿਸੁ ਰਿਦੈ ਸਮਾਣੀ ਰਾਮ ॥ ਅਕਥ ਕਹਾਣੀ ਤਿਨੀ ਜਾਣੀ, ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥ ਅਮਰੁ ਥੀਆ ਫਿਰਿ ਨ ਮੂਆ, ਕਲਿ ਕਲੇਸਾ ਦੁਖ ਹਰੇ ॥ ਹਰਿ ਸਰਣਿ ਪਾਈ ਤਜਿ ਨ ਜਾਈ, ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥ ਬਿਨਵੰਤਿ ਨਾਨਕ ਸਦਾ ਗਾਈਐ, ਪਵਿਤ੍ਰ ਅੰਮ੍ਰਿਤ ਬਾਣੀ ॥੪॥

ਰਾਮਕਲੀ ਮਹਲਾ ੩ ਅਨੰਦੁ [੯੨੦]

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ,ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ,ਬਾਣੀਆ ਸਿਰਿ ਬਾਣੀ ॥ ਜਿਨ ਕਉ ਨਦਰਿ[3] ਕਰਮੁ[4] ਹੋਵੈ, ਹਿਰਦੈ ਤਿਨਾ ਸਮਾਣੀ ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ, ਜਪਿਹੁ ਸਾਰਿਗ ਪਾਣੀ[5] ॥ ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥੨੩॥

---

੧. ਮੂੰਹੋਂ-ਮੂੰਹ । ੨. ਆਸਰਾ । ੩. ਕਿਰਪਾ-ਦ੍ਰਿਸ਼ਟੀ । ੪. ਬਖ਼ਸ਼ਸ਼ । ੫. ਵਾਹਿਗੁਰੂ ।

ਸਲੋਕ ਮ: ੫ [ਰਾਮਕਲੀ ਕੀ ਵਾਰ) [੯੬੩]

ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ,ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰਸਿਖਹੁ, ਸਚਾ ਇਹੈ ਸੁਆਉ[1] ॥ ਜਨਮੁ ਪਦਾਰਥੁ ਸਫਲੁ ਹੋਇ, ਮਨ ਮਹਿ ਲਾਇਹੁ ਭਾਉ[2] ॥ ਸੂਖ ਸਹਜ ਆਨਦੁ ਘਣਾ, ਪ੍ਰਭੁ ਜਪਤਿਆ ਦੁਖੁ ਜਾਇ ॥ ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥ (੧੨)

ਸੂਹੀ ਮਹਲਾ ੫ [੭੪੪]

ਅੰਮ੍ਰਿਤ ਬਚਨ ਸਾਧ ਕੀ ਬਾਣੀ ॥ ਜੋ ਜੋ ਜਪੈ ਤਿਸਕੀ ਗਤਿ ਹੋਵੈ, ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ਰਹਾਉ॥ ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥੧॥ ਸਾਧੂ[3] ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥

ਸਲੋਕ ਮਹਲਾ ੪ [੧੪੨੨]

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ, ਜਿ ਆਪਿ ਬਖਸੇ ਕਰਤਾਰਿ ॥
ਨਾਨਕ ਗੁਰਮੁਖਿ[4] ਮਿਲੇ ਨ ਵਿਛੁੜਹਿ, ਜੇ ਮੇਲੇ ਸਿਰਜਣਹਾਰ ॥੧੫॥

ਸਲੋਕ ਮਹਲਾ ੪ [੧੪੨੩-੨੪]

ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ, ਅੰਮ੍ਰਿਤੁ ਕਹੈ ਕਹਾਇ ॥ ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥ ਅੰਮ੍ਰਿਤ ਬਾਣੀ ਤਤੁ ਹੈ,ਗੁਰਮੁਖਿ[4] ਵਸੈ ਮਨਿ ਆਇ ॥ ਹਿਰਦੈ ਕਮਲੁ ਪਰਗਾਸਿਆ,ਜੋਤੀ ਜੋਤਿ ਮਿਲਾਇ ॥ ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ, ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥

---

੧. (ਜੀਵਨ ਦਾ ਮਨੋਰਥ)। ੨. ਪਿਆਰ। ੩. ਸਤਿਗੁਰੂ ਦੀ। ੪. ਸਤਿਗੁਰੂ ਦੀ ਰਾਹੀਂ।

ਇਕਿ ਮੂਰਖ ਅੰਧੇ ਮੁਗਧ ਗਵਾਰ ॥ ਇਕਿ ਸਤਿਗੁਰ ਕੇ ਭੈ ਨਾਮ ਅਧਾਰ ॥
ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥ [੧੨੭੫]

[ਮਲਾਰ ਮ: ੧

ਸਲੋਕੁ ਮ: ੩ ॥ ਵਾਹੁ ਵਾਹੁ ਆਪਿ ਅਖਾਇਦਾ, ਗੁਰ ਸਬਦੀ[1] ਸਚੁ ਸੋਇ ॥ ਵਾਹੁ ਵਾਹੁ ਸਿਫਤਿ ਸਲਾਹ ਹੈ, ਗੁਰਮੁਖਿ[2] ਬੂਝੈ ਕੋਇ ॥ ਵਾਹੁ ਵਾਹੁ ਬਾਣੀ ਸਚੁ ਹੈ, ਸਚਿ ਮਿਲਾਵਾ ਹੋਇ ॥ ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥ (੧੪) [੫੧੪]

ਮ: ੩ ॥ ਵਾਹੁ ਵਾਹੁ ਬਾਣੀ ਸਚੁ ਹੈ, ਗੁਰਮੁਖਿ ਲਧੀ ਭਾਲਿ ॥ ਵਾਹੁ ਵਾਹੁ ਸਬਦੇ[1] ਉਚਰੈ, ਵਾਹੁ ਵਾਹੁ ਹਿਰਦੈ ਨਾਲਿ ॥ ਵਾਹੁ ਵਾਹੁ ਕਰਤਿਆ ਹਰਿ ਪਾਇਆ, ਸਹਜੇ ਗੁਰਮੁਖਿ ਭਾਲਿ ॥ ਸੇ ਵਡਭਾਗੀ ਨਾਨਕਾ, ਹਰਿ ਹਰਿ ਰਿਦੈ ਸਮਾਲਿ ॥ (੫) [੫੧੪]

ਸਲੋਕੁ ਮ: ੩ (ਗੂਜਰੀ ਕੀ ਵਾਰ) [੫੧੫–੧੬]

ਵਾਹੁ ਵਾਹੁ ਬਾਣੀ ਨਿਰੰਕਾਰ ਹੈ,ਤਿਸੁ ਜੇਵਡੁ ਅਵਰੁ ਨ ਕੋਇ ॥ ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥ ਵਾਹੁ ਵਾਹੁ ਵੇਪਰਵਾਹੁ ਹੈ, ਵਾਹੁ ਵਾਹੁ ਕਰੇ ਸੁ ਹੋਇ ॥ ਵਾਹੁ ਵਾਹੁ ਅੰਮ੍ਰਿਤ ਨਾਮੁ ਹੈ, ਗੁਰਮੁਖਿ[2] ਪਾਵੈ ਕੋਇ ॥ ਵਾਹੁ ਵਾਹੁ ਕਰਮੀ[3] ਪਾਈਐ, ਆਪਿ ਦਇਆ ਕਰਿ ਦੇਇ ॥ ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ, ਅਨਦਿਨੁ ਨਾਮੁ ਲਏਇ ॥੧॥

ਸੋਰਠਿ ਮਹਲਾ ੫ [੬੨੮–੨੯]

ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥ ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥੧॥ ਹਰਿ ਕੀ ਭਗਤਿ ਫਲ ਦਾਤੀ ॥ ਗੁਰਿ ਪੂਰੈ ਕਿਰਪਾ ਕਰਿ ਦੀਨੀ, ਵਿਰਲੈ ਕਿਨਹੀ ਜਾਤੀ ॥ਰਹਾਉ॥ ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥੨॥੧੭॥੮੧॥

---

੧. ਗੁਰਮੰਤਰ ਦੁਆਰਾ । ੨. ਸਤਿਗੁਰੂ ਦੁਆਰਾ । ੩. ਬਖਸ਼ਸ਼ ਦੁਆਰਾ ।

ਬਿਲਾਵਲੁ ਮਹਲਾ ੩ [੭੯੭-੯੮]

ਪੂਰਾ ਥਾਟੁ[1] ਬਣਾਇਆ ਪੂਰੈ[2], ਵੇਖਹੁ ਏਕ ਸਮਾਨਾ ॥ ਇਸੁ ਪਰਪੰਚੈ[3] ਮਹਿ ਸਾਚੇ ਨਾਮ ਕੀ ਵਡਿਆਈ, ਮਤੁ ਕੋ ਧਰਹੁ ਗੁਮਾਨਾ ॥੧॥ ਸਤਿਗੁਰ ਕੀ ਜਿਸ ਨੋ ਮਤਿ ਆਵੈ,ਸੋ ਸਤਿਗੁਰ ਮਾਹਿ ਸਮਾਨਾ ॥ ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ[4] ਹਰਿ ਨਾਮਾ ॥੧॥ਰਹਾਉ॥ ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥ ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿ ਨਾਮਾ ॥੨॥ ਜੁਗਿ ਜੁਗਿ ਆਪੋ ਆਪਣਾ ਧਰਮੁ ਹੈ,ਸੋਧਿ ਦੇਖਹੁ ਬੇਦ ਪੁਰਾਨਾ॥ ਗੁਰਮੁਖਿ ਜਿਨੀ ਧਿਆਇਆ ਹਰਿ ਹਰਿ, ਜਗਿ ਤੇ ਪੂਰੇ ਪਰਵਾਨਾ ॥ ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ, ਚੂਕੈ ਮਨਿ ਅਭਿਮਾਨਾ ॥ ਕਹਤ ਸੁਣਤ ਸਭੇ ਸੁਖ ਪਾਵਹਿ, ਮਾਨਤ[5] ਪਾਹਿ ਨਿਧਾਨਾ ॥੪॥੪॥

ਆਸਾ ਛੰਤ ਮਹਲਾ ੪ ਘਰੁ ੧ [੪੪੨]

ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ,ਤਿਨ੍ ਹਥਿ ਚੜਿਆ ਰਾਮ ॥ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ, ਨਿਰਮੋਲਕੁ ਰਤਨੁ ਅਪਾਰਾ ॥ ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥ ਸਮੁੰਦੁ ਵਿਰੋਲਿ[6] ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ ॥ ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ ॥੪॥

ਗਉੜੀ ਮਹਲਾ ੫ [੧੯੨]

ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥੧॥ ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ ਸਾਧੂ ਜਨ ਰਾਮੁ ਰਸਨ ਵਖਾਣੀ ॥੧॥ਰਹਾਉ॥ ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥ ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥ ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ ਅੰਤਰਜਾਮੀ ॥੪॥੬੨॥੧੩੧॥

੧. ਰਚਨਾ । ੨. ਪੂਰੇ ਵਾਹਿਗੁਰੂ ਨੇ । ੩. ਸੰਸਾਰ । ੪. ਵੱਸਦਾ ਹੈ । ੫. ਮੰਨਣ ਵਾਲੇ । ੬. ਫੋਲ ਕੇ ।

# ਕੀਰਤਨੁ ਨਿਰਮੋਲਕ ਹੀਰਾ

ਸਲੋਕੁ ॥ ਛਾਤੀ ਸੀਤਲ ਮਨੁ ਸੁਖੀ, ਛੰਤ ਗੋਬਿੰਦ ਗੁਨ ਗਾਇ ॥
ਐਸੀ ਕਿਰਪਾ ਕਰਹੁ ਪ੍ਰਭ, ਨਾਨਕ ਦਾਸ ਦਸਾਇ ॥੧॥ (੨੩) [੨੫੪]

ਸਲੋਕੁ ॥ ਜਹ ਸਾਧੂ ਗੋਬਿਦ ਭਜਨੁ, ਕੀਰਤਨੁ ਨਾਨਕ ਨੀਤ ॥
[1]ਣਾ ਹਉ ਣਾ ਤੂੰ ਣਹ ਛੁਟਹਿ,ਨਿਕਟਿ ਨ ਜਾਈਅਹੁ ਦੂਤ ॥੧॥ (੩੧) [੨੫੬]

ਸਲੋਕ ਮ: ੫ ॥ ਮਨ ਮਹਿ ਚਿਤਵਉ ਚਿਤਵਨੀ, ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ, ਹਰਿ ਦੇਹੁ ਨਾਨਕ ਕੇ ਮੀਤ ॥੧॥ (੬) [੫੧੯]

ਮ: ੫ ॥ ਪਾਵ ਸੁਹਾਵੇ ਜਾਂ [2]ਤਉ ਧਿਰਿ ਜੁਲਦੇ, ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ, ਜੀਉ ਪਇਆ ਤਉ ਸਰਣੀ ॥੨॥ (੨੫) [੯੬੪]

ਮ: ੫ ॥ ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ॥੨॥ (੧੦) [੯੬੨]

ਰਾਗੁ ਆਸਾਵਰੀ ਮਹਲਾ ੪ ਘਰੁ ੧੬ [੩੬੯]

ਹਉ ਅਨਦਿਨੁ ਹਰਿਨਾਮੁ ਕੀਰਤਨੁ ਕਰਉ ॥ ਸਤਿਗੁਰਿ ਮੋਕਉ ਹਰਿਨਾਮੁ ਬਤਾਇਆ, ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ਰਹਾਉ॥ ਹਮਰੈ ਸ੍ਰਵਣੁ[3] ਸਿਮਰਨੁ ਹਰਿ ਕੀਰਤਨੁ,ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥ ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ, ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥੧॥ ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ, ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ ॥ ਹਰਿ ਜਨ ਪ੍ਰੀਤਿ ਲਾਈ ਹਰਿ [4]ਨਿਰਬਾਣ ਪਦ, ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥

---

੧, ਨਾ ਮੈਂ ਅਤੇ ਨਾ ਹੀ ਤੂੰ ਛੁਟੇਂਗਾ। ੨. ਤੇਰੇ ਵਲ ਚਲਦੇ ਹਨ। ੩. ਸੁਣਨ ਲਈ। ੪. ਤੁਰੀਆ ਬਿਵਸਥਾ।

ਰਾਮਕਲੀ ਮਹਲਾ ੫ [੮੮੫]

ਓਅੰਕਾਰਿ ਏਕ ਧੁਨਿ ਏਕੈ,ਏਕੈ ਰਾਗੁ ਅਲਾਪੈ ॥ ਏਕਾ ਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ ॥ ਏਕਾ ਸੁਰਤਿ,ਏਕਾ ਹੀ ਸੇਵਾ,ਏਕੋ ਗੁਰ ਤੇ ਜਾਪੈ ॥੧॥ ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥੧॥ਰਹਾਉ॥ [1]ਪੰਚ ਬਜਿਤ੍ਰ ਕਰੇ ਸੰਤੋਖਾ [2]ਸਾਤ ਸੁਰਾ ਲੈ ਚਾਲੈ॥ [3]ਬਾਜਾ ਮਾਣੁ ਤਾਣੁ ਤਜਿ ਤਾਨਾ, [4]ਪਾਉ ਨ ਬੀਗਾ ਘਾਲੈ ॥ ਫੇਰੀ ਫੇਰੁ ਨ ਹੋਵੈ ਕਬਹੀ, ਏਕੁ ਸਬਦੁ ਬੰਧਿ ਪਾਲੈ ॥੨॥ [5]ਨਾਰਦੀ ਨਰਹਰ ਜਾਣਿ ਹਦੂਰੇ ॥ [6]ਘੂੰਘਰ ਖੜਕੁ ਤਿਆਗਿ ਵਿਸੂਰੇ ॥ ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥ ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥ ਸਾਧ ਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੪॥੮॥

ਸੂਹੀ ਮਹਲਾ ੫ [੭੪੯]

ਪਾਰਬ੍ਰਹਮ ਪਰਮੇਸਰ ਸਤਿਗੁਰ, ਆਪੇ ਕਰਣੈਹਾਰਾ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ, ਤੇਰੇ ਦਰਸਨ ਕਉ ਬਲਿਹਾਰਾ ॥੧॥ ਮੇਰੇ ਰਾਮਰਾਇ, ਜਿਉ ਰਾਖਹਿ ਤਿਉ ਰਹੀਐ ॥ ਤੁਧੁ ਭਾਵੈ ਤਾ ਨਾਮੁ ਜਪਾਵਹਿ, ਸੁਖੁ ਤੇਰਾ ਦਿਤਾ ਲਹੀਐ ॥੧॥ਰਹਾਉ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ, ਜਿਸੁ ਤੂੰ ਆਪਿ ਕਰਾਇਹਿ ॥ ਤਹਾ ਬੈਕੁੰਠੁ, ਜਹ ਕੀਰਤਨੁ ਤੇਰਾ, ਤੂੰ ਆਪੇ ਸਰਧਾ ਲਾਇਹਿ ॥੨॥ ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ, ਤਨੁ ਮਨੁ ਹੋਇ ਨਿਹਾਲਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ, ਮੇਰੇ ਸਤਿਗੁਰ ਦੀਨ ਦਇਆਲਾ ॥੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ, ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੯॥੫੫॥

---

੧. ਸੰਤੋਖ ਆਦਿ ਪੰਜ ਗੁਣਾਂ ਨੂੰ ਵਾਜਾ ਬਣਾਵੇ । ੨. ਸਤ ਸੁਰਾਂ (ਸਾ, ਰੇ, ਗਾ) ਆਦਿ ਦੀ ਲੈ ਹੋਵੇ । ੩. ਮਾਣ ਕਢਣਾ ਵਾਜਾ ਤੇ ਤਾਣ ਛਡਣਾ ਤਾਣ ਪਲਟਾ ਹੋਵੇ । ੪. ਤਾਲ ਵੇਲੇ ਵਿੰਗਾ ਪੈਰ ਨਾ ਧਰਨਾ, ਇਹ ਮੰਦੇ ਥਾਂ ਪੈਰ ਨਾ ਧਰਨਾ ਹੋਵੇ । ੫. ਵਾਹਿਗੁਰੂ ਨੂੰ ਹਾਜ਼ਰ ਸਮਝਣਾ ਨਾਰਦ ਦਾ ਭੇਸ ਧਾਰੇ । ੬. ਝੋਰੇ ਤਿਆਗਣਾ, ਇਹ ਘੁੰਗਰੂਆਂ ਦੀ ਆਵਾਜ਼ ਹੋਵੇ ।

ਆਸਾ ਮਹਲਾ ੫ [੩੮੫]

ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥ ਸਰਬ ਸੁਖਾ ਬਨੇ ਤੇਰੈ ਓਲੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲੇ ॥੧॥ਰਹਾਉ॥ ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥੨॥ ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥ ਨਾਮਿ ਰਤਾ ਸੋਈ ਨਿਰਬਾਣੁ॥੩॥ ਜਾ ਕਉ ਮਿਲਿਓ ਨਾਮੁ ਨਿਧਾਨਾ ॥ ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥੪॥੬॥੫੭॥

ਰਾਮਕਲੀ ਮਹਲਾ ੫ [੮੯੩-੯੪]

ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥ ਸੂਖ ਸਹਜ ਦਇਆ ਕਾ ਪੋਤਾ[1] ॥ ਹਰਿ ਭਗਤਾ ਹਵਾਲੈ ਹੋਤਾ ॥੧॥ ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਛੁ ਤੋਟਿ ਨ ਆਵੈ, ਅੰਤੁ ਨਹੀ ਹਰਿ ਪਾਰਾਵਾਰੁ॥੧॥ਰਹਾਉ॥ ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ[2]॥ ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥੨॥ ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥ ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥ ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥ ਦਇਆਲ ਪੁਰਖ ਨਾਨਕ ਅਰਦਾਸਿ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥੪॥੨੪॥੩੫॥

ਸਲੋਕ ਮਹਲਾ ੪ (ਬਿਲਾਵਲ ਕੀ ਵਾਰ) [੮੪੯]

ਹਰਿ ਉਤਮੁ ਹਰਿ ਪ੍ਰਭੁ ਗਾਵਿਆ, [3]ਕਰਿ ਨਾਦੁ ਬਿਲਾਵਲੁ ਰਾਗੁ ॥ ਉਪਦੇਸੁ ਗੁਰੂ ਸੁਣਿ ਮੰਨਿਆ, ਧੁਰਿ ਮਸਤਕਿ ਪੂਰਾ ਭਾਗੁ ॥ ਸਭ ਦਿਨਸੁ ਰੈਣਿ ਗੁਣ ਉਚਰੈ,ਹਰਿ ਹਰਿ ਹਰਿ ਉਰਿ[4] ਲਿਵਲਾਗੁ॥ਸਭੁ ਤਨੁ ਮਨੁ ਹਰਿਆ ਹੋਇਆ, ਮਨੁ ਖਿੜਿਆ ਹਰਿਆ ਬਾਗੁ ॥ ਅਗਿਆਨੁ ਅੰਧੇਰਾ ਮਿਟਿ ਗਇਆ, ਗੁਰ ਚਾਨਣੁ ਗਿਆਨੁ ਚਰਾਗੁ ॥ ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥੧॥ (੧)

---

੧. ਭੰਡਾਰ । ੨. ਗੰਭੀਰ । ੩. ਬਿਲਾਵਲ ਰਾਗ ਦਾ ਅਲਾਪ ਕਰਕੇ,ਖੁਸ਼ੀ ਦਾ ਹਰੀ ਕੀਰਤਨ ਕਰਕੇ । ੪. ਹਿਰਦੇ ਵਿਚ ।

ਮਾਰੂ ਮਹਲਾ ੫ ਘਰੁ ੪ [੧੦੧੮]

[1]ਚਾਦਨਾ ਚਾਦਨੁ ਆਂਗਨਿ, ਪ੍ਰਭ ਜੀਉ ਅੰਤਰਿ ਚਾਦਨਾ ॥੧॥ ਆਰਾਧਨਾ ਅਰਾਧਨੁ ਨੀਕਾ[2], ਹਰਿ ਹਰਿ ਨਾਮੁ ਅਰਾਧਨਾ ॥੨॥ ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥ ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥ ਜਾਗਨਾ ਜਾਗਨ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥ ਲਾਗਨਾ ਲਾਗਨੁ ਨੀਕਾ,ਗੁਰ ਚਰਣੀ ਮਨੁ ਲਾਗਨਾ॥੬॥ ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ, ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥

ਗੂਜਰੀ ਮਹਲਾ ੪ ਘਰੁ ੨ [੫੦੬-੭]

ਹਰਿ ਬਿਨੁ ਜੀਅਰਾ ਰਹਿ ਨ ਸਕੈ,ਜਿਉ ਬਾਲਕੁ ਖੀਰ ਅਧਾਰੀ ॥ ਅਗਮ ਅਗੋਚਰ ਪ੍ਰਭੁ ਗੁਰਮੁਖਿ[3] ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ॥੧॥ ਮਨ ਰੇ ਹਰਿ ਕੀਰਤਿ ਤਰੁ ਤਾਰੀ ॥ ਗੁਰਮੁਖਿ[3]ਨਾਮੁ ਅੰਮ੍ਰਿਤ ਜਲੁ ਪਾਈਐ,ਜਿਨ ਕਉ ਕ੍ਰਿਪਾ ਤੁਮਾਰੀ ॥ਰਹਾਉ॥ ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥ ਸਰਣਾਗਤਿ ਪ੍ਰਹਲਾਦ ਜਨ ਆਏ, ਤਿਨ ਕੀ ਪੈਜ ਸਵਾਰੀ ॥੨॥ ਅਲਖ ਨਿਰੰਜਨੁ ਏਕੋ ਵਰਤੈ, ਏਕਾ ਜੋਤਿ ਮੁਰਾਰੀ ॥ ਸਭਿ ਜਾਚਿਕ ਤੂ ਏਕੋ ਦਾਤਾ,ਮਾਗਹਿ ਹਾਥ ਪਸਾਰੀ ॥੩॥ ਭਗਤ ਜਨਾ ਕੀ ਊਤਮ ਬਾਣੀ, ਗਾਵਹਿ ਅਕਥ ਕਥਾ ਨਿਤ ਨਿਆਰੀ ॥ ਸਫਲ ਜਨਮੁ ਭਇਆ ਤਿਨ ਕੇਰਾ, ਆਪਿ ਤਰੇ ਕੁਲ ਤਾਰੀ ॥੪॥ ਮਨਮੁਖਿ ਦੁਬਿਧਾ ਦੁਰਮਤਿ ਬਿਆਪੇ,ਜਿਨ ਅੰਤਰਿ ਮੋਹ ਗੁਬਾਰੀ॥ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥੫॥ ਨਿੰਦਕੁ ਨਿੰਦਾ ਕਰਿ ਮਲੁ[4] ਧੋਵੈ,ਓਹੁ ਮਲਭਖੁ[5]ਮਾਇਆਧਾਰੀ॥ਸੰਤ ਜਨਾ ਕੀ ਨਿੰਦਾ ਵਿਆਪੇ, ਨ ਉਰਵਾਰਿ ਨ ਪਾਰੀ ॥੬॥ ਇਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ, ਹਰਿ ਕਰਤੈ ਸਭ ਕਲ[6] ਧਾਰੀ॥ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ,ਸੂਤੁਖਿੰਚੈ ਏਕੰਕਾਰੀ॥੭॥ਰਸਨਿਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ ॥ ਨਾਨਕ ਹਰਿ ਬਿਨੁ ਅਵਰੁ ਨ ਮਾਗਉ,ਹਰਿ ਰਸ ਪ੍ਰੀਤਿ ਪਿਆਰੀ ॥੮॥੧॥

੧.ਹਿਰਦੇ ਰੂਪ ਵਿਹੜੇ ਵਿਚ ਅਸਲ ਚਾਨਣ ਉਹ ਹੈ। ੨.ਚੰਗਾ। ੩.ਗੁਰੂ ਦੁਆਰਾ। ੪.ਮੈਲ । ੫.ਮੈਲ ਖਾਣ ਵਾਲੇ । ੬.ਸ਼ਕਤੀ ।

ਰਾਮਕਲੀ ਮਹਲਾ ੫ [੯੨੫-੨੬]

ਰੁਣਝੁਣੋ[੧] ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ[੨] ॥ ਕਿਲਵਿਖ[੩] ਸਭਿ [੪]ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥ ਹਰਿਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥ ਜੋਗ ਦਾਨ ਅਨੇਕ ਕਿਰਿਆ, ਲਗਿ ਚਰਣ ਕਮਲਹ ਸਾਧੀਐ ॥ ਭਾਉ ਭਗਤਿ ਦਇਆਲ ਮੋਹਨ,ਦੂਖ ਸਗਲੇ ਪਰਹਰੈ॥ ਬਿਨਵੰਤਿ ਨਾਨਕ ਤਰੈ ਸਾਗਰੁ, ਧਿਆਇ ਸੁਆਮੀ ਨਰਹਰੈ[੫] ॥੧॥

ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥ ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥ ਸੁਖ ਨਿਧਾਨੁ ਮਿਲਿਆ,ਦੂਖ ਹਰਿਆ[੬] ਕ੍ਰਿਪਾ ਕਰਿ ਪ੍ਰਭਿ ਰਾਖਿਆ॥ ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿਨਾਮੁ ਰਸਨਾ ਭਾਖਿਆ[੭] ॥ ਹਰਿ ਏਕੁ ਚਿਤਵੈ, ਪ੍ਰਭੁ ਏਕੁ ਗਾਵੈ, ਹਰਿ ਏਕੁ ਦ੍ਰਿਸਟੀ ਆਇਆ ॥ ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ, ਪੂਰਾ ਸਤਿਗੁਰੁ ਪਾਇਆ ॥੨॥

ਮਿਲਿ ਰਹੀਐ ਪ੍ਰਭ ਸਾਧ ਜਨਾ, ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥ ਦਇਆਲ ਪ੍ਰਭੂ ਦਾਮੋਦਰ[੫] ਮਾਧੋ[੫] ਅੰਤੁ ਨ ਪਾਈਐ ਗੁਨੀਐ ਰਾਮ ॥ ਦਇਆਲ [੪]ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥ ਮੋਹ ਸੋਗ ਵਿਕਾਰ ਬਿਖੜੇ, ਜਪਤ ਨਾਮ ਉਧਾਰਣੋ ॥ ਸਭਿ ਜੀਅ ਤੇਰੇ ਪ੍ਰਭੂ ਮੇਰੇ, ਕਰਿ ਕਿਰਪਾ ਸਭ ਰੇਣ ਥੀਵਾ ॥ ਬਿਨਵੰਤਿ ਨਾਨਕ ਪ੍ਰਭ ਮਇਆ[੮] ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥

ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥ ਆਠ ਪਹਰ ਅਪਨਾ ਪ੍ਰਭੁ ਸਿਮਰਹ, ਏਕੋ ਨਾਮੁ ਧਿਆਏ ਰਾਮ ॥ ਧਿਆਇ ਸੋ ਪ੍ਰਭੁ ਤਰੇ ਭਵਜਲ, ਰਹੇ ਆਵਣ ਜਾਣਾ ॥ ਸਦਾ ਸੁਖੁ ਕਲਿਆਣ ਕੀਰਤਨੁ, ਪ੍ਰਭ ਲਗਾ ਮੀਠਾ ਭਾਣਾ ॥ ਸਭ ਇਛ ਪੁੰਨੀ ਆਸ ਪੂਰੀ, ਮਿਲੇ ਸਤਿਗੁਰ ਪੂਰਿਆ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ, ਫਿਰਿ ਨਾਹੀ ਦੂਖ ਵਿਸੂਰਿਆ[੯] ॥੪॥੩॥

---

੧. ਮਿੱਠੀ ਰਸੀਲੀ ਆਵਾਜ਼ । ੨. ਸਤਸੰਗਤ ਵਿਚ । ੩. ਪਾਪ । ੪ ਬਿਪਤਾ ਨਾਸ ਕਰਨਹਾਰਾ । ੫.ਅਕਾਲ ਪੁਰਖ । ੬. ਨਾਸ ਕੀਤਾ । ੭. ਸਿਮਰਿਆ । ੮. ਕਿਰਪਾ । ੯. ਝੋਰੇ ।

ਆਸਾ ਮਹਲਾ ੫ [੩੯੫]

ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥ ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ਰਹਾਉ॥ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ[1] ॥੨॥ ਗਿਰਸਤ ਮਹਿ ਚਿੰਤ,ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ ॥੩॥ ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ਰਹਾਉ॥ ਦੂਜਾ॥੭॥੫੯॥

੧. ਜਨਮ ਮਰਨ ।

ਗਉੜੀ ਮਹਲਾ ੫ [੨੩੬]

ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ॥ ਤਿਸ ਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥ ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥੧॥ਰਹਾਉ॥ ਜਾਸੁ ਜਪਤ ਭਉ ਅਪਦਾ ਜਾਇ ॥ ਧਾਵਤ ਮਨੂਆ ਆਵੈ ਠਾਇ ॥ ਜਾਸੁ ਜਪਤ ਫਿਰਿ ਦੂਖੁ ਨ ਲਾਗੈ॥ ਜਾਸੁ ਜਪਤ ਇਹ ਹਉਮੈ ਭਾਗੈ॥੨॥ ਜਾਸੁ ਜਪਤ ਵਸਿ ਆਵਹਿ ਪੰਚਾ ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥ ਜਾਸੁ ਜਪਤ ਇਹ ਤ੍ਰਿਸਨਾ ਬੂਝੈ ॥ ਜਾਸੁ ਜਪਤ ਹਰਿ ਦਰਗਹ ਸਿਝੈ ॥੩॥ ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ ਜਾਸੁ ਜਪਤ ਹਰਿ ਹੋਵਹਿ ਸਾਧ ॥ ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ ਸਗਲੀ ਖੋਵੈ ॥੪॥ ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥ ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥ ਜਾਸੁ ਜਪਤ ਇਹ ਅਗਨਿ ਨ ਪੋਹਤ ॥ ਜਾਸੁ ਜਪਤ ਇਹੁ ਕਾਲੁ ਨ ਜੋਹਤ ॥ ਜਾਸੁ ਜਪਤ ਤੇਰਾ ਨਿਰਮਲ ਮਾਥਾ॥ ਜਾਸੁ ਜਪਤ ਸਗਲਾ ਦੁਖੁ ਲਾਥਾ॥੬॥ ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ ਅਨਹਤ ਧੁਨੈ ॥ ਜਾਸੁ ਜਪਤ ਇਹ ਨਿਰਮਲ ਸੋਇ ॥ ਜਾਸੁ ਜਪਤ ਕਮਲੁ ਸੀਧਾ ਹੋਇ॥੭॥ ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ॥ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥ ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥

ਗਉੜੀ ਮਹਲਾ ੫ [੧੯੯]

ਸੋ ਕਿਛੁ ਕਰਿ, ਜਿਤੁ ਮੈਲੁ ਨ ਲਾਗੈ ॥ ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ਰਹਾਉ॥ ਏਕੋ ਸਿਮਰਿ,ਨ [1]ਦੂਜਾ ਭਾਉ ॥ ਸੰਤ ਸੰਗਿ ਜਪਿ ਕੇਵਲ ਨਾਉ ॥੧॥ ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥ ਤਾਕੀ ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥ ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥੯੬॥੧੬੫॥

ਆਸਾ ਮਹਲਾ ੫ [੩੮੧]

ਉਦਮੁ ਕਰਤ ਹੋਵੈ ਮਨੁ ਨਿਰਮਲੁ,ਨਾਚੈ ਆਪੁ ਨਿਵਾਰੇ ॥ ਪੰਚ ਜਨਾ ਲੇ ਵਸਗਤਿ[2] ਰਾਖੈ ਮਨ ਮਹਿ ਏਕੰਕਾਰੇ ॥੧॥ ਤੇਰਾ ਜਨੁ ਨਿਰਤਿ[3] ਕਰੇ ਗੁਨ ਗਾਵੈ ॥ ਰਬਾਬੁ ਪਖਾਵਜ[4] ਤਾਲ[5] ਘੁੰਘਰੂ, ਅਨਹਦ ਸਬਦੁ ਵਜਾਵੈ ॥੧॥ਰਹਾਉ॥ ਪ੍ਰਥਮੇ ਮਨੁ ਪਰਬੋਧੈ[6] ਅਪਨਾ,ਪਾਛੈ ਅਵਰ ਰੀਝਾਵੈ ॥ ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥ ਕਰ ਸੰਗਿ ਸਾਧੂ ਚਰਨ ਪਖਾਰੈ[7] ਸੰਤ ਧੂਰਿ ਤਨਿ ਲਾਵੈ ॥ ਮਨੁ ਤਨੁ ਅਰਪਿ ਧਰੇ ਗੁਰ ਆਗੈ, ਸਤਿ ਪਦਾਰਥੁ ਪਾਵੈ ॥੩॥ ਜੋ ਜੋ ਸੁਨੈ ਪੇਖੈ ਲਾਇ ਸਰਧਾ, ਤਾ ਕਾ ਜਨਮ ਮਰਨ ਦੁਖੁ ਭਾਗੈ ॥ ਐਸੀ ਨਿਰਤਿ ਨਰਕ ਨਿਵਾਰੈ, ਨਾਨਕ ਗੁਰਮੁਖਿ ਜਾਗੈ ॥੪॥੪॥੪੩॥

ਗਉੜੀ ਮਹਲਾ ੯ [੨੧੯]

ਸਾਧੋ ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ, ਬਿਰਥਾ ਕਾਹਿ ਗਵਾਵਉ ॥੧॥ ਰਹਾਉ॥ ਪਤਿਤ ਪੁਨੀਤ [8]ਦੀਨ ਬੰਧੁ ਹਰਿ ਸਰਨਿ ਤਾਹਿ ਤੁਮ ਆਵਉ ॥ ਗਜ[9] ਕੋ ਤ੍ਰਾਸੁ[10] ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ ॥੧॥ ਤਜਿ ਅਭਿਮਾਨੁ ਮੋਹ ਮਾਇਆ ਫੁਨਿ[11], ਭਜਨ ਰਾਮ ਚਿਤੁ ਲਾਵਉ ॥ ਨਾਨਕੁ ਕਹਤੁ ਮੁਕਤਿ ਪੰਥੁ ਇਹੁ, ਗੁਰਮੁਖਿ ਹੋਇ ਤੁਮ ਪਾਵਉ ॥੨॥੫॥

---

੧. ਦਵੈਤ ਭਾਵ । ੨ ਕਾਬੂ । ੩. ਨਾਚ । ੪. ਤਬਲਾ । ੫. ਛੈਣੇ । ੬ ਸਮਝਾਵੇ । ੭. ਧੋਵੇ । ੮. ਗਰੀਬਾਂ ਦੀ ਸਹਾਇਤਾ ਕਰਨ ਵਾਲਾ ਹਰੀ । ੯. ਹਾਥੀ । ੧੦ ਡਰ । ੧੧ ਫੇਰ ।

ਸਲੋਕ ॥ ਚਰਣਾਰਬਿੰਦ ਭਜਨੰ, ਰਿਦਯੰ ਨਾਮ ਧਾਰਣਹ ॥
ਕੀਰਤਨੰ ਸਾਧ ਸੰਗੇਣ ਨਾਨਕ, ਨਹ ਦ੍ਰਿਸਟੰਤਿ ਜਮਦੂਤਨਹ ॥੩੪॥ [੧੩੫੮]

ਗਉੜੀ ਮਹਲਾ ੫ [੧੯੬]

ਥਾਤੀ[1] ਪਾਈ ਹਰਿ ਕੋ ਨਾਮ ॥ ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥ ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ਰਹਾਉ॥ਹਰਿ ਕੇ ਚਰਣ ਹਿਰਦੈ ਉਰਿਧਾਰਿ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥ ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ[2], ਫਿਰਿ ਦੂਖੁ ਨ ਹੋਇ ॥੩॥ ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥ ਨਾਨਕ ਦਰਗਹ ਪਾਈਐ ਮਾਨੁ ॥੪॥੯੪॥੧੫੩॥

ਬਿਲਾਵਲੁ ਮਹਲਾ ੫ [੮੨੭]

ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ ॥ ਗੁਰੁ ਮੇਰਾ ਪਾਰਬ੍ਰਹਮ ਪਰਮੇਸਰੁ, ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ਰਹਾਉ॥ ਸਿਮਰਿ ਸਿਮਰਿ ਸਿਮਰਿ ਸਖਦਾਤਾ,ਜਾਕਾ ਕੀਆ ਸਗਲ ਜਹਾਨੁ ॥ ਰਸਨਾ ਰਵਹੁ ਏਕੁ ਨਾਰਾਇਣੁ, ਸਾਚੀ ਦਰਗਹ ਪਾਵਹੁ ਮਾਨੁ ॥੧॥ ਸਾਧੂ ਸੰਗੁ ਪਰਾਪਤਿ ਜਾ ਕਉ,ਤਿਨ ਹੀ ਪਾਇਆ ਏਹੁ ਨਿਧਾਨੁ ॥ ਗਾਵਹੁ ਗੁਣ ਕੀਰਤਨੁ ਨਿਤ ਸੁਆਮੀ, ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥

ਮਾਰੂ ਮਹਲਾ ੫ [੧੦੦੦]

ਖੁਲਿਆ ਕਰਮੁ, ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥ [3]ਸ੍ਰਮੁ ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ[4] ॥੧॥ ਅਬ ਮੋਹਿ ਜੀਵਨ ਪਦਵੀ ਪਾਈ॥ ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ਰਹਾਉ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ ॥ ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥ ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥ ਪਾਵਨ[5] ਪਤਿਤ[6] ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥ ਨਿਰਭਉ ਭਏ ਸਗਲ ਭੈ ਖੋਏ, ਗੋਬਿੰਦ ਚਰਣ ਓਟਾਈ ॥ ਨਾਨਕੁ ਜਸੁ ਗਾਵੈ ਠਾਕੁਰ ਕਾ, ਰੈਣਿ ਦਿਨਸੁ ਲਿਵ ਲਾਈ ॥੪॥੬॥

---

੧ ਪੂੰਜੀ । ੨. ਸੁਖ । ੩. ਨਸ ਭਜ ਮੁਕ ਗਈ । ੪. ਭਟਕਣਾ । ੫. ਪਵਿਤਰ । ੬. ਪਾਪੀਆਂ ਨੂੰ ।

ਸੋਰਠਿ ਮਹਲਾ ੫ [੬੧੩]

ਰਾਜਨ ਮਹਿ ਰਾਜਾ ਉਰਝਾਇਓ, ਮਾਨਨ ਮਹਿ ਅਭਿਮਾਨੀ ॥ ਲੋਭਨ ਮਹਿ ਲੋਭੀ ਲੋਭਾਇਓ, ਤਿਉ ਹਰਿ ਰੰਗਿ ਰਚੇ ਗਿਆਨੀ ॥੧॥ ਹਰਿ ਜਨ ਕਉ ਇਹੀ ਸੁਹਾਵੈ ॥ ਪੇਖਿ ਨਿਕਟਿ ਕਰਿ ਸੇਵਾ ਸਤਿਗੁਰ, ਹਰਿ ਕੀਰਤਨਿ ਹੀ ਤ੍ਰਿਪਤਾਵੈ ॥ਰਹਾਉ॥ ਅਮਲਨ ਸਿਉ ਅਮਲੀ ਲਪਟਾਇਓ,ਭੂਮਨ[1] ਭੂਮਿ[2] ਪਿਆਰੀ ॥ ਖੀਰ[3] ਸੰਗਿ ਬਾਰਿਕੁ ਹੈ ਲੀਨਾ,ਪ੍ਰਭ ਸੰਤ ਐਸੇ ਹਿਤਕਾਰੀ[4]॥੨॥ਬਿਦਿਆ ਮਹਿ ਬਿਦੁ ਅੰਸੀ[5]ਰਚਿਆ,ਨੈਨ ਦੇਖਿ ਸੁਖੁ ਪਾਵਹਿ॥ ਜੈਸੇ ਰਸਨਾ ਸਾਦਿ ਲੁਭਾਨੀ, ਤਿਉ ਹਰਿ ਜਨ ਹਰਿ ਗੁਣ ਗਾਵਹਿ॥੩॥ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ॥ ਨਾਨਕ ਪਿਆਸ ਲਗੀ ਦਰਸਨ ਕੀ,ਪ੍ਰਭੁ ਮਿਲਿਆ ਅੰਤਰਜਾਮੀ॥੪॥੫॥੧੬॥

ਸੂਹੀ ਮਹਲਾ ੫ [੭੪੭-੪੮]

ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ ॥੧॥ ਸੰਤਹੁ ਸਾਗਰੁ ਪਾਰਿ ਉਤਰੀਐ ॥ ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰ ਪਰਸਾਦੀ ਤਰੀਐ ॥੧॥ਰਹਾਉ॥ ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ ॥ ਸਾਧ ਸੰਗਿ ਜੋ ਹਰਿ ਗੁਣ ਗਾਵੈ, ਸੁ ਨਿਰਮਲੁ ਕਰਿ ਲੀਜੈ ॥੨॥ ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨ੍ਹ ਪੜਿਆ ਮੁਕਤਿ ਨ ਹੋਈ ॥ ਏਕੁ ਅਖਰੁ ਜੋ ਗੁਰਮੁਖਿ[6] ਜਾਪੈ,ਤਿਸ ਕੀ ਨਿਰਮਲ ਸੋਈ[7]॥੩॥ ਖਤ੍ਰੀ ਬ੍ਰਾਹਮਣ ਸੂਦ, ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ, ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥

ਪਉੜੀ (ਵਾਰ ਗਉੜੀ ਮਹਲਾ ੫) [੩੨੨]

ਜੰਮਣੁ ਮਰਣੁ ਨ ਤਿੰਨ੍ਹ ਕਉ,ਜੋ ਹਰਿ ਲੜਿ ਲਾਗੇ ॥ ਜੀਵਤ ਸੇ ਪਰਵਾਣੁ ਹੋਏ,ਹਰਿ ਕੀਰਤਨਿ ਜਾਗੇ॥ ਸਾਧ ਸੰਗੁ ਜਿਨ ਪਾਇਆ, ਸੇਈ ਵਡਭਾਗੇ ॥ ਨਾਇ ਵਿਸਰਿਐ ਧ੍ਰਿਗੁ ਜੀਵਣਾ,ਤੂਟੇ ਕਚ ਧਾਗੇ ॥ ਨਾਨਕ ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ[8] ॥੧੬॥

੧. ਜਿਮੀਂਦਾਰ । ੨. ਜ਼ਮੀਨ । ੩. ਦੁਧ । ੪.ਪ੍ਰੀਤਵਾਨ । ੫. ਵਿਦਵਾਨ । ੬. ਗੁਰੂ ਦੁਆਰਾ । ੭. ਸੋਭਾ । ੮. ਪ੍ਰਯਾਗ ।

ਗੋਂਡ ਮਹਲੁ ੫ [੮੬੯]

ਸੰਤਨ ਕੇ ਬਲਿਹਾਰੈ ਜਾਉ ॥ ਸੰਤਨ ਕੇ ਸੰਗਿ ਰਾਮ ਗੁਨ ਗਾਉ ॥ ਸੰਤ ਪ੍ਰਸਾਦਿ [1]ਕਿਲਵਿਖ ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥੧॥ ਰਾਮੁ ਜਪਤ ਕਛੁ ਬਿਘਨ ਨ ਵਿਆਪੈ ॥ ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ਰਹਾਉ॥ ਪਾਰਬ੍ਰਹਮੁ ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ[2] ॥ ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥੨॥ ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥ ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥੩॥ ਚਰਨ ਕਮਲ ਜਨ ਕਾ ਆਧਾਰੁ ॥ ਗੁਣ ਗੋਵਿੰਦ ਰਉ[3] ਸਚੁ ਵਾਪਾਰੁ॥ਦਾਸ ਜਨਾ ਕੀ ਮਨਸਾ ਪੂਰਿ ॥ ਨਾਨਕ ਸੁਖੁ ਪਾਵੈ ਜਨ ਧੂਰਿ ॥੪॥੨੨॥੨੪॥

ਕਾਨੜਾ ਮਹਲਾ ੫ ਘਰੁ ੩ [੧੩੦੦]

ਕਥੀਐ ਸੰਤ ਸੰਗਿ ਪ੍ਰਭ ਗਿਆਨੁ ॥ ਪੂਰਨ ਪਰਮ ਜੋਤਿ ਪਰਮੇਸੁਰ, ਸਿਮਰਤ ਪਾਈਐ ਮਾਨੁ ॥੧॥ ਰਹਾਉ॥ ਆਵਤ ਜਾਤ ਰਹੇ ਸ੍ਰਮ[4] ਨਾਸੇ, ਸਿਮਰਤ ਸਾਧੂ[5] ਸੰਗਿ ॥ ਪਤਿਤ ਪੁਨੀਤ[6] ਹੋਹਿ ਖਿਨ ਭੀਤਰਿ, ਪਾਰਬ੍ਰਹਮ ਕੈ ਰੰਗਿ ॥੧॥ ਜੋ ਜੋ ਕਥੈ ਸੁਨੈ ਹਰਿ ਕੀਰਤਨੁ,ਤਾ ਕੀ ਦੁਰਮਤਿ ਨਾਸ ॥ ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥੨॥੧॥੧੨॥

ਬਿਲਾਵਲੁ ਮਹਲਾ ੫ [੮੧੮]

ਸਿਮਰਿ ਸਿਮਰਿ ਪ੍ਰਭੁ ਆਪਨਾ, ਨਾਠਾ [7]ਦੁਖ ਠਾਉ॥ਬਿਸ੍ਰਾਮ ਪਾਏ ਮਿਲਿ ਸਾਧ ਸੰਗਿ,ਤਾਂ ਤੇ ਬਹੁੜਿ ਨ ਧਾਉ ॥੧॥ ਬਲਿਹਾਰੀ ਗੁਰ ਆਪਨੇ, ਚਰਨਨ ਬਲਿ ਜਾਉ ॥ ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ਰਹਾਉ॥ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ[8] ॥ ਨਾਨਕ ਪ੍ਰਭ ਸੁ ਪ੍ਰਸੰਨ ਭਏ ਬਾਂਛਤ ਫਲ ਪਾਉ ॥੨॥੬॥੭੦॥

---

੧. ਪਾਪ । ੨. ਚਰਨ ਧੂੜੀ । ੩. ਸਿਮਰਦਾ ਹਾਂ । ੪. ਨਠ ਭੱਜ । ੫. ਸਤਿਗੁਰੂ।੬. ਪਵਿਤ੍ਰ ੭. ਦੁਖਾਂ ਦਾ ਡੇਰਾ । ੮.ਮੰਤਵ ।

ਗਉੜੀ ਪੂਰਬੀ ਮਹਲਾ ੫ [੨੧੩]

ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ,ਦਰਸਨ ਕਉ ਬਲਿਹਰੀਐ॥੧॥ਰਹਾਉ॥ ਜੇਤੇ ਸਾਸ ਗ੍ਰਾਸ ਮਨੁ ਲੇਤਾ; ਤੇਤੇ ਹੀ ਗੁਨ ਗਾਈਐ ॥ ਜਉ ਹੋਇ ਦੈਆਲੁ ਸਤਿਗੁਰੁ ਅਪੁਨਾ; ਤਾ ਇਹ ਮਤਿ ਬੁਧਿ ਪਾਈਐ ॥੧॥ ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ, ਸਰਬ ਸੁਖਾ ਸੁਖ ਪਾਈਐ ॥ ਸੇਵਿ ਸੁਆਮੀ ਸਤਿਗੁਰੁ ਦਾਤਾ,ਮਨ ਬੰਛਤ[1] ਫਲ ਆਈਐ ॥੨॥ ਨਾਮੁ ਇਸਟੁ[2] ਮੀਤ ਸੁਤ[3]ਕਰਤਾ ਮਨ ਸੰਗਿ ਤੁਹਾਰੈ ਚਾਲੈ॥ਕਰਿ ਸੇਵਾ ਸਤਿਗੁਰੁ ਅਪੁਨੇ ਕੀ,ਗੁਰ ਤੇ ਪਾਈਐ ਪਾਲੈ॥੩॥ਗੁਰਿ ਕਿਰਪਾਲਿ ਕ੍ਰਿਪਾਪ੍ਰਭਿ ਧਾਰੀ,ਬਿਨਸੇ ਸਰਬ ਅੰਦੇਸਾ॥ਨਾਨਕ ਸੁਖੁ ਪਾਇਆ ਹਰਿ ਕੀਰਤਨਿ;ਮਿਟਿਓ ਸਗਲ ਕਲੇਸਾ॥੪॥੧੫॥੧੫੩॥

ਸੋਰਠਿ ਮਹਲਾ ੫ [੬੨੩-੨੪]

ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥ ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥ ਹਰਿ ਗੁਣ ਗਾਵਹੁ ਸਦਾ ਸੁਭਾਈ॥ਮਨ ਚਿੰਦੇ[1] ਸਗਲੇ ਫਲ ਪਾਵਹੁ;ਜੀਅ ਕੈ ਸੰਗਿ ਸਹਾਈ ॥੧॥ਰਹਾਉ॥ ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ॥ਪਤਿਤ ਪੁਨੀਤ ਕਰਿ ਲੀਨੇ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ॥ਸਦ ਜੀਅ ਸੰਗਿ ਰਖਵਾਲਾ॥ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥ ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥ ਜਮ ਕੰਕਰੁ ਨੇੜਿ ਨ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥

| | |
|---|---|
| ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ……… | [ਅੰਮ੍ਰਿਤ ਕੀਰਤਨ, ਸਫ਼ਾ ੩੯੧ |
| ਛਡਾਇ ਲੀਓ ਮਹਾਬਲੀ…ਹਰਿ ਹਰਿ ਨਾਮੁ ਦੀਓ ਕੀਰਤਨ ਕਉ | [ਅੰਮ੍ਰਿਤ ਕੀਰਤਨ, ਸਫ਼ਾ ੩੪੬ |
| ਬਹੁ ਰੰਗ ਮਾਇਆ…ਸਾਧ ਸੰਗਿ ਹਰਿ ਕੀਰਤਨੁ ਗਾਈਐ | [ਅੰਮ੍ਰਿਤ ਕੀਰਤਨ, ਸਫ਼ਾ ੪੭੨ |
| ਊਠਤ ਬੈਠਤ ਸੋਵਤ ਦਿਨਸੁ ਰੈਨਿ ਹਰਿ ਕੀਰਤਨ ਗਾਈਐ | [ਅੰਮ੍ਰਿਤ ਕੀਰਤਨ, ਸਫ਼ਾ ੩੭੮ |
| ਮੇਰਾ ਮਨੁ ਰਾਮ ਨਾਮਿ ਸ੍ਰਵਨੀ ਕੀਰਤਨੁ ਸੁਨਉ ਦਿਨ ਰਾਤੀ | [ਅੰਮ੍ਰਿਤ ਕੀਰਤਨ, ਸਫ਼ਾ ੮੨੮ |

੧. ਇਛਤ । ੨. ਪਿਆਰਾ । ੩. ਪੁਤਰ ।

# ਸਤਸੰਗਤਿ ਊਤਮ ਸਤਿਗੁਰ ਕੇਰੀ

ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥ [੭੨] [ਸਿਰੀ ਰਾਗੁ ਮ: ੧
ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹਿ ਪਗ ਜਨ ਕੇ ॥੨॥ [੭੩੧] ਸੂਹੀ ਮ: ੪
ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਇ ਕੋਈ ॥
ਸਹਜੇ ਗੁਣ ਰਵਹਿ ਦਿਨੁ ਰਾਤੀ, ਜੋਤੀ ਜੋਤਿ ਮਿਲਾਇਆ ॥੧੨॥ [੧੦੬੮] ਮਾਰੂ ਮ: ੪
ਸਲੋਕ ॥ ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ, ਕੀਨੇ ਸੋ ਲਾਭ ॥੨੩੨॥ [੧੩੭੭]
ਸਲੋਕ ॥ ਕਬੀਰ ਚੰਦਨ ਕਾ ਬਿਰਵਾ[1] ਭਲਾ, ਬੇੜ੍ਹਿਓ ਢਾਕ ਪਲਾਸ[2] ॥
ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥੧੧॥ [੧੩੬੫]

ਕਬਿੱਤ (ਭਾਈ ਗੁਰਦਾਸ ਜੀ)

ਕਾਹੂ ਦਸ਼ਾ ਕੇ ਪਵਨ ਗਵਨ ਕੈ ਬਰਖਾ ਹੈ, ਕਾਹੂ ਦਸ਼ਾ ਕੋ ਪਵਨ [3]ਬਾਦਰ ਬਿਲਾਤ ਹੈ ।
ਕਾਹੂ ਜਲ[4]ਪਾਨ ਕੀਏ ਰਹਤ ਅਰੋਗ ਦੇਹੀ, ਕਾਹੂ ਜਲ ਪਾਨ[5]ਬਿਆਪੈ ਬ੍ਰਿਥਾ ਬਿਲਲਾਤ[6] ਹੈ ।
ਕਾਹੂ ਗ੍ਰਿਹ ਕੀ ਅਗਨਿ ਪਾਕ[7] ਸਾਕ[8] ਸਿਧ ਕਰੈ, ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ ।
ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ; ਕਾਹੂ ਕੀ ਸੰਗਤਿ ਮਿਲ ਜਮਪੁਰਿ ਜਾਤ ਹੈ ॥੫੪੯॥

---

੧. ਬੂਟਾ । ੨. ਛਿਛਰਾ । ੩. ਬੱਦਲ ਉਡ ਜਾਂਦੇ ਹਨ । ੪. ਪੀਤਿਆਂ । ੫. ਰੋਗ ਚੰਬੜਦਾ ਹੈ । ੬. ਰੋਂਦਾ । ੭. ਭੋਜਨ । ੮. ਭਾਜੀ ।

ਸਲੋਕੁ ॥ [1]ਢਾਹਨ ਲਾਗੇ ਧਰਮਰਾਇ, ਕਿਨਹੀ ਨ [2]ਘਾਲਿਓ ਬੰਧ ॥
ਨਾਨਕ ਉਬਰੇ ਜਪਿ ਹਰੀ, ਸਾਧ ਸੰਗਿ ਸਨਬੰਧ ॥੧॥ (੩੦) [੨੫੬]

ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ ਵਿਚੋਂ)

ਆਂ ਹਜੂਮੇ ਖ਼ੁਸ਼ ਕਿ ਬਹਰੇ ਬੰਦਗੀਸੑ ॥ ਆਂ ਹਜੂਮੇ ਖ਼ੁਸ਼ ਕਿ ਮਹਜ਼ੇ ਜ਼ਿੰਦਗੀਸੑ ॥੨੩॥
ਆਂ ਹਜੂਮੇ ਖ਼ੁਸ਼ ਕਿ ਬਹਰੇ ਯਾਦਿ ਊਸੑ ॥ ਆਂ ਹਜੂਮੇ ਖ਼ੁਸ਼ ਕਿ ਹੱਕ ਬੁਨੀਆਦਿ ਊਸੑ ॥੨੪॥
ਆਂ ਰਵਾਂ ਬਾਸ਼ਦ ਦਿਗਰ ਮਨਜ਼ੂਰ ਨੇਸੑ ॥ ਗਰ ਹਰਫ਼ੇ ਰਾਸਤੀ ਦਸਤੂਰ ਨੇਸੑ ॥੧੫੦॥
ਸਾਧ ਸੰਗਤ ਨਾਮਿ ਸ਼ਾਂ ਦਰ ਹਿੰਦਵੀਸੑ ॥ ਈਂ ਹਮਹ ਤਾਰੀਫ਼ਸ਼ਾਂ ਐ ਮੌਲਵੀਸੑ ॥੧੫੧॥
ਸੁਹਬਤੇ ਏਸ਼ਾਂ ਬਵਦ ਲੁਤਫ਼ੇ ਖ਼ੁਦਾ ॥ ਤਾਂ ਨਸੀਬੇ ਕਸ ਸ਼ਵਦ ਈਂ ਰੌਨੁਮਾ ॥੧੫੨॥
ਹਰ ਕਸੇ ਈਂ ਦੌਲਤ ਜਾਵੇਦ ਯਾਫ਼ੑ ॥ ਜ਼ਿੰਦਗੀਏ ਉਮਰ ਰਾ ਉਮੈਦ ਯਾਫ਼ੑ ॥੧੫੩॥
ਈਂ ਹਮਹ ਫ਼ਾਨੀ ਉ ਆਂ ਬਾਕੀ ਬਿਦਾਂ ॥ ਜਾਮਿ ਇਸ਼ਕਿ ਪਾਕ ਰਾਹ ਸਾਕੀ ਬਿਦਾਂ ॥੧੫੪॥
ਹਰਚਿ ਹਸੑ ਅਜ਼ ਸੁਹਬਤੇ ਏਸ਼ਾਂ ਬਵਦ ॥ ਕਜ਼ ਤੁਫ਼ੈਲਸ਼ ਜੁਮਲਹ ਅਬਾਦਾਂ ਬਵਦ ॥੧੫੫॥

---

੧. ਜਦ ਧਰਮਰਾਜ ਦੇ ਦੂਤ ਇਸ ਮੜ੍ਹੋਲੀ ਨੂੰ ਡੇਗਣ ਲਗੇ । ੨. ਰੋਕ ਪਾਈ ।

[੨੩] ਉਹ ਸੰਗਤ ਧੰਨ ਹੈ ਜੋ ਭਗਤੀ ਲਈ (ਇਕੱਠੀ) ਹੁੰਦੀ ਹੈ ਉਹ ਸੰਗਤ ਧੰਨ ਹੈ ਜੋ ਕੇਵਲ ਪਵਿੱਤਰ ਜੀਵਨ ਲਈ (ਇਕੱਠੀ ਹੁੰਦੀ ਹੈ । [੨੪] ਉਹ ਸੰਗਤ ਧੰਨ ਹੈ ਜੋ ਉਸ ਦੇ ਸਿਮਰਨ ਵਾਲੀ ਹੈ । ਉਹ ਸੰਗਤ ਧੰਨ ਹੈ ਜਿਸ ਦੀ ਬੁਨਿਆਦ ਸੱਚ ਹੈ ।

[੧੫੦] (ਸਾਧ ਸੰਗਤ ਨੂੰ) ਹਰੀ ਦੇ ਦਰਸ਼ਨ ਬਿਨਾਂ ਹੋਰ ਕੁਝ ਨਹੀਂ ਭਾਉਂਦਾ । ਉਨ੍ਹਾਂ ਦਾ ਸੱਚੇ ਨਾਮ ਬਿਨਾਂ ਹੋਰ ਕੋਈ ਨਿਤਨੇਮ ਨਹੀਂ । [੧੫੧] ਉਹਦਾ ਹਿੰਦੁਸਤਾਨੀ ਵਿਚ ਨਾਮ ਸਾਧ ਸੰਗਤ ਹੈ । ਹੇ ਆਗੂ ! ਇਹ ਸਾਰੀ ਉਸਦੀ ਉਸਤਤ ਹੈ।

[੧੫੨] ਉਨ੍ਹਾਂ ਦੀ ਸੰਗਤ ਦੀ ਪ੍ਰਾਪਤੀ ਵਾਹਿਗੁਰੂ ਦੀ ਕ੍ਰਿਪਾ ਹੈ । ਇਹ ਸ਼ਗਨ ਕਿਸੇ ਭਾਗਾਂ ਵਾਲੇ ਨੂੰ ਹੀ ਮਿਲਦਾ ਹੈ । (ਨਵੀਂ ਵਿਆਹੁਤਾ ਦਾ ਮੂੰਹ ਵੇਖਣ ਵੇਲੇ ਸ਼ਗਨ ਦੇਣ ਨੂੰ ਰੌਨੁਮਾ ਕਹਿੰਦੇ ਹਨ) ।

[੧੫੩] ਜਿਸ ਕਿਸੇ ਨੂੰ ਇਹ (ਸਾਧ ਸੰਗਤ ਰੂਪੀ) ਧਨ ਮਿਲ ਗਿਆ । ਉਸ ਦੀ ਸਾਰੀ ਉਮਰ ਦੀ ਆਸਾ ਪੂਰਨ ਹੋ ਗਈ ।

[੧੫੪] ਇਹ ਸਭ (ਸੰਸਾਰ) ਨਾਸਵੰਤ ਹੈ,ਪਰ ਉਹ (ਸਾਧ ਸੰਗਤ) ਅਬਿਨਾਸ਼ੀ ਹੈ । ਉਹ ਸੱਚੇ ਪ੍ਰੇਮ ਦੇ ਪਿਆਲੇ ਪਿਲਾਉਣ ਵਾਲੇ ਹਨ । [੧੫੫] ਜੋ ਕੁਝ ਭੀ ਹੈ ਉਹ ਉਨ੍ਹਾਂ ਦੀ ਸੰਗਤ ਦੀ ਹੀ ਕ੍ਰਿਪਾ ਹੈ । ਸਾਰੇ ਵੱਸ ਰਹੇ ਹਨ ਉਨਾਂ ਦੀ ਮਿਹਰ ਨਾਲ ।

*ਕਬਿੱਤ (ਭਾਈ ਗੁਰਦਾਸ ਜੀ)

ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ, ਦਰਸਨ ਸਾਧ ਸੰਗ, ਮੇਰੋ ਨਿਜ ਰੂਪ ਹੈ।
ਸਾਧ ਸੰਗ ਮੇਰੋ ਮਾਤਾ ਪਿਤਾ ਔ ਕੁਟੰਬ ਸਖਾ, ਸਾਧ ਸੰਗ ਮੇਰੋ ਸੁਤ ਸ੍ਰੇਸਟ ਅਨੂਪ ਹੈ।
ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ, ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ।
ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ, ਸਾਧ ਸੰਗ ਸੋਭਾ ਅਤਿ ਉਪਮਾ ਔ ਊਪ[1] ਹੈ ॥੩੦੩॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਬੋਝ ਭਰੀ ਨਾਵ, ਆਂਗੁਰੀ[2] ਦ੍ਵੈ[3] ਬਾਹਰਿ ਹ੍ਵੈ, ਪਾਰਿ ਪਰੇ ਪੂਰ ਸਬੈ ਕੁਸਲ[4] ਬਿਹਾਤ ਹੈ।
ਜੈਸੇ ਏਕਾਹਾਰੀ[5] ਏਕ ਘਰੀ ਪਾਕਸਾਲਾ[6] ਬੈਠਿ,ਭੋਜਨ ਕੈ ਬਿੰਜਨਾਦਿ[7] ਸ੍ਵਾਦਿ ਕੈ ਅਘਾਤ[8] ਹੈ।
ਜੈਸੇ ਰਾਜ ਦ੍ਵਾਰ ਜਾਇ, ਕਰਤ ਜੁਹਾਰ[9] ਜਨ, ਏਕ ਘਰੀ ਪਾਛੈ ਦੇਸ ਭੋਗਤਾ ਹ੍ਵੈ ਖਾਤ ਹੈ।
ਆਠ ਹੀ ਪਹਰ ਸਾਠ ਘਰੀ ਮੈ ਜੋ ਏਕ ਘਰੀ, ਸਾਧ ਸਮਾਗਮ[10] ਕਰੈ ਨਿਜ ਘਰ ਜਾਤ ਹੈ ॥੩੧੦॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਜਲ ਧੋਏ ਬਿਨ ਅੰਬਰ[11] ਮਲੀਨ ਹੋਤ, ਬਿਨ ਤੇਲ ਮੇਲੇ[12] ਤੈਸੇ ਕੇਸ ਹੂ ਭਿਆਨ[13] ਹੈ।
ਜੈਸੇ ਬਿਨੁ ਮਾਂਜੇ ਦਰਪਨ[14] ਜੋਤਿ ਹੀਨ ਹੋਤ, ਬਰਖਾ ਬਿਹੂਨ ਜੈਸੇ ਖੇਤ ਮੈ ਨ ਧਾਨ ਹੈ।
ਜੈਸੇ ਬਿਨੁ ਦੀਪਕ ਭਵਨ ਅੰਧਕਾਰ ਹੋਤ, ਲੋਣ[15] ਘ੍ਰਿਤਿ[16] ਬਿਨੁ ਜੈਸੇ ਭੋਜਨ ਸਮਾਨ[17] ਹੈ।
ਤੈਸੇ ਬਿਨੁ ਸਾਧ ਸੰਗਿ੍ਤ, ਜਨਮ ਮਰਨ ਦੁਖ, ਮਿਟਤ ਨ ਭ੍ਰਮ[18] ਬਿਨ ਗੁਰੁ ਗਿਆਨ ਹੈ ॥੫੩੭॥

---

੧. ਉਪਮਾ ਯੋਗ। ੨. ਉਂਗਲੀਆਂ। ੩. ਦੋ। ੪. ਅਨੰਦ। ੫. ਅਠ ਪਹਿਰੀਂ ਛਕਣ ਵਾਲਾ। ੬. ਰਸੋਈ। ੭. ਰਸ। ੮. ਤ੍ਰਿਪਤ ਹੋ ਜਾਂਦਾ ਹੈ। ੯. ਨਮਸਕਾਰ। ੧੦. ਸੰਗਤ। ੧੧. ਕਪੜੇ। ੧੨ ਮਿਲੇ। ੧੩. ਡਰਉਣੇ,ਬਡੌਲ। ੧੪. ਸ਼ੀਸ਼ਾ। ੧੫, ਲੂਣ। ੧੬. ਘਿਉ। ੧੭. ਬੇਰਸ। ੧੮. ਜੰਮਣਾ ਮਰਨਾ।

*ਨਾਰਦ ਮੁਨੀ ਦੇ ਪੁਛਣ ਤੇ ਉਸ ਨੂੰ ਅਕਾਲ ਪੁਰਖ ਨੇ ਦਸਿਆ ਕਿ ਮੇਰਾ ਸਭ ਕੁਝ ਸਾਧ ਸੰਗਤ ਹੈ।

ਕਬਿੱਤ (ਭਾਈ ਗੁਰਦਾਸ ਜੀ)

ਮਾਰਬੇ[1] ਕੋ ਤ੍ਰਾਸ ਦੇਖ ਚੋਰ ਨ ਤਜਤ ਚੋਰੀ, ਬਟਵਾਰਾ[2] ਬਟਵਾਰੀ[2] ਸੰਗਿ ਹ੍ਵੈ ਤਕਤ ਹੈ।
[3]ਬੇਸ੍ਵਾ ਰਤੁ ਬ੍ਰਿਥਾ ਭਏ ਮਨ ਮੈ ਨ ਸੰਕਾ ਮਾਨੈ, ਜੂਆਰੀ ਨਾ ਸਰਬਸੁ[4] ਹਾਰੇ ਸੈ ਥਕਤ ਹੈ।
ਅਮਲੀ ਨ ਅਮਲ ਤਜਤ ਜਜੋਂ ਧਿਕਾਰ[5] ਕੀਏ, ਦੋਖ[6] ਦੁਖ ਲੋਗ ਬੇਦ ਸੁਨਤ ਛਕਤ ਹੈ।
ਅਧਮ[7] ਅਸਾਧ ਸੰਗ ਛਾਡਤ ਨ ਅੰਗੀਕਾਰ, ਗੁਰਸਿਖ ਸਾਧ ਸੰਗਿ ਛਾਡ ਕਜੋਂ ਸਕਤ ਹੈ ॥੩੨੩॥

ਕਬਿੱਤ (ਭਾਈ ਗੁਰਦਾਸ ਜੀ)

ਨਦੀ ਨਾਵ ਕੋ ਸੰਜੋਗ, ਸੁਜਨ ਕੁਟੰਬ ਲੋਗ, ਹੋਇਗੋ ਜੋ ਦੀਓ ਸੋਈ ਮਿਲੈ ਆਗੈ ਜਾਇ ਕੈ।
ਅਸਨ[8] ਬਸਨ[9] ਧਨ, ਸੰਗਿ ਨ ਚਲਤ ਚਲੇ, ਅਰਪੇ ਦੀਜੇ ਧਰਮਸਾਲਾ ਪਹੁਚਾਇ ਕੈ।
ਆਠੋ ਜਾਮ ਸਾਠੋ ਘਰੀ, ਨਿਹਫਲ ਮਾਯਾ ਮੋਹ, ਸਫਲ ਪਲਕੁ ਸਾਧ ਸੰਗਤਿ ਸਮਾਇ ਕੈ।
ਮਲ ਮੂਤ੍ਰ ਧਾਰੀ ਔ ਬਿਕਾਰੀ ਨਿਰੰਕਾਰੀ ਹੋਤ, ਸਬਦ ਸੁਰਤਿ ਸਾਧ ਸੰਗ ਲਿਵ ਲਾਇ ਕੈ ॥੩੩੪॥

ਵਾਰ ੬, ਪਉੜੀ ੧੭

ਧੰਨੁ ਪਲੁ ਚਸਾ ਘੜੀ ਪਹਰ ਧੰਨੁ,ਧੰਨੁ ਥਿਤਿ ਸੁ ਵਾਰ[10] ਸਭਾਗੇ। ਧੰਨੁ ਧੰਨੁ ਦਿਹੁ[11] ਰਾਤਿ ਹੈ,ਪਖੁ ਮਾਹ ਰੁਤਿ ਸੰਮਤਿ ਜਾਗੇ[12]। ਧੰਨੁ [13]ਅਭੀਚੁ ਨਿਛਤ੍ਰੁ ਹੈ,ਕਾਮੁ ਕ੍ਰੋਧ ਅਹੰਕਾਰੁ ਤਿਆਗੇ। ਧੰਨੁ ਧੰਨੁ ਸੰਜੋਗੁ ਹੈ ਅਠਸਠਿ ਤੀਰਥ ਰਾਜ ਪਿਰਾਗੇ। ਗੁਰੂ ਦੁਆਰੈ ਆਇ ਕੈ,ਚਰਣ ਕਵਲ ਰਸ ਅੰਮ੍ਰਿਤੁ ਪਾਗੇ।ਗੁਰ ਉਪਦੇਸੁ ਅਵੇਸੁ[14] ਕਰਿ, ਅਨਭੈ ਪਿਰਮਪਿਰੀ ਅਨਰਾਗੇ[15]। ਸਬਦ ਸੁਰਤਿ ਲਿਵ ਸਾਧ ਸੰਗਿ; ਅੰਗਿ ਅੰਗਿ ਇਕ ਰੰਗਿ ਸਮਾਗੇ। ਰਤਨ ਮਾਲ ਕਰਿ ਕਚੇ ਧਾਗੇ ॥੧੭॥

---

੧. ਮਾਰ ਕੁਟ। ੨. ਧਾੜਵੀ, ਰਾਹਮਾਰ। ੩. ਵੇਸਵਾਗਾਮੀ ਰੋਗ ਹੋ ਜਾਣ ਤੇ ਭੀ। ੪. ਸਾਰਾ ਮਾਲ ਧਨ ਆਦਿ। ੫. ਫਿਟਕਾਰ। ੬. ਔਗੁਣ। ੭. ਨੀਚ। ੮. ਭੋਜਨ। ੯. ਬਸਤਰ। ੧੦. ਸ਼ੁਭ ਦਿਵਸ। ੧੧. ਦਿਨ। ੧੨. ਸਰੇਸ਼ਟ। ੧੩. ਉਹ ਲਗਨ ਜਿਸ ਵਿਚ ਵੈਰੀ ਨੂੰ ਸਾਹਮਣੇ ਹੋ ਕੇ ਮਾਰੇ। ੧੪. ਹਿਰਦੇ ਵਿਚ ਵਸਾ ਕੇ। ੧੫. ਮਸਤ ਹੋਵੇ।

ਵਾਰ ੪੦, ਪਉੜੀ ੧੦

[1]ਖਾਣੀ ਬਾਣੀ ਜੁਗ ਚਾਰਿ, ਲਖ ਚਉਰਾਸੀਹ,ਜੂਨਿ ਉਪਾਈ । ਉਤਮ ਜੂਨਿ ਵਖਾਣੀਐ,ਮਾਨਸ ਜੂਨਿ ਦੁਲੰਭ ਦਿਖਾਈ । ਸਭ ਜੂਨੀ ਕਰਿ ਵਸ ਤਿਸੁ, ਮਾਣਸ ਨੋ ਦਿਤੀ ਵਡਿਆਈ । ਬਹੁਤੇ ਮਾਣਸ ਜਗਤ ਵਿਚਿ, ਪਰਾਧੀਨ ਕਿਛੁ ਸਮਝ ਨ ਪਾਈ । ਤਿਨ ਮੈ ਸੋ ਆਧੀਨ ਜੋ, ਮੰਦੀ ਕੰਮੀ ਜਨਮੁ ਗਵਾਈ । ਸਾਧ ਸੰਗਤਿ ਦੇ ਵੁਠਿਆਂ, ਲਖ ਚਉਰਾਸੀਹ ਫੇਰਿ[2] ਮਿਟਾਈ । ਗੁਰੂ ਸਬਦੀ ਵਡੀ ਵਡਿਆਈ ॥੧੦॥

ਕਾਨੜਾ ਮਹਲਾ ੫ [੧੨੯੯]

ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ਰਹਾਉ॥ ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ ॥੨॥ ਸਭ ਮਹਿ ਰਵਿ ਰਹਿਆ ਪ੍ਰਭ ਏਕੈ, ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

ਸਲੋਕੁ ਮ: ੧ (ਰਾਮਕਲੀ ਕੀ ਵਾਰ) [੯੫੬]

ਸਰਵਰ[3]ਹੰਸ[4] ਧੁਰੇ ਹੀ ਮੇਲਾ, ਖਸਮੈ ਏਵੈ ਭਾਣਾ ॥ ਸਰਵਰ ਅੰਦਰਿ ਹੀਰਾ ਮੋਤੀ, ਸੋ ਹੰਸਾ ਕਾ ਖਾਣਾ ॥ ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥ ਓਨਾ ਰਿਜਕੁ ਨ ਪਇਓ,ਓਥੈ ਓਨਾ ਹੋਰੋ ਖਾਣਾ॥ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥ਨਾਨਕ ਤਿਨ ਕੌ ਸਤਿਗੁਰੁ ਮਿਲਿਆ,ਜਿਨਾ ਧੁਰਿ ਪੈਯਾ ਪਰਵਾਣਾ[5] ॥੧॥ (੨੧)

ਗਉੜੀ ਕਬੀਰ ਜੀ [੩੨੫]

ਜੋ ਜਨ [6]ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ ਬੈਕੁੰਠ ਸਮਾਨਾ ॥੧॥ ਨ ਜਾਨਾ ਬੈਕੁੰਠੁ ਕਹਾ ਹੀ ॥ ਜਾਨੁ[7] ਜਾਨੁ ਸਭਿ ਕਹਹਿ ਤਹਾ ਹੀ ॥੧॥ਰਹਾਉ॥ਕਹਨ ਕਹਾਵਨ ਨਹ ਪਤੀਅਈ ਹੈ ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥ ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥ ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ੪॥੧੦॥

---

੧. ਚਾਰ ਖਾਣੀਆਂ, ਚਾਰ ਬਾਣੀਆਂ ਤੇ ਚਾਰ ਜੁਗ ਬਣਾ ਕੇ । ੨ ਜੂਨਾਂ ਦੇ ਗੇੜ । ੩. ਮਾਨ ਸਰੋਵਰ,ਸਤਿਗੁਰੂ । ੪. ਗੁਰਸਿਖ । ੫. ਹੁਕਮ । ੬. ਅੰਦਾਜ਼ੇ ਤੇ ਮਨ ਤੋਂ ਪਰੇ ਵਾਹਿਗੁਰੂ ਨੂੰ ਗੱਲਾਂ ਨਾਲ ਹੀ । ੭. ਜਾਣਾ ਹੈ ।

ਆਸਾ ਮਹਲਾ ੪ [੩੬੯]

ਸਤਸੰਗਤਿ ਮਿਲੀਐ ਹਰਿ ਸਾਧੂ,ਮਿਲਿ ਸੰਗਤਿ ਹਰਿ ਗੁਣ ਗਾਇ ॥ ਗਿਆਨ ਰਤਨੁ ਬਲਿਆ ਘਟਿ ਚਾਨਣੁ,ਅਗਿਆਨੁ ਅੰਧੇਰਾ ਜਾਇ ॥੧॥ ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥ ਐਸੇ ਸੰਤ ਮਿਲਹਿ ਮੇਰੇ ਭਾਈ, ਹਮ ਜਨ ਕੇ ਧੋਵਹ ਪਾਇ ॥੧॥ਰਹਾਉ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ,ਅਨਦਿਨੁ ਹਰਿ ਲਿਵ ਲਾਇ ॥ ਜੋ ਇਛਹੁ ਸੋਈ ਫਲੁ ਪਾਵਹੁ, ਫਿਰਿ ਭੂਖ ਨ ਲਾਗੈ ਆਇ ॥੨॥ ਆਪੇ ਹਰਿ ਅਪਰੰਪਰੁ ਕਰਤਾ, ਹਰਿ ਆਪੇ ਬੋਲਿ ਬੁਲਾਇ ॥ ਸੇਈ ਸੰਤ ਭਲੇ ਤੁਧੁ ਭਾਵਹਿ, ਜਿਨ੍ ਕੀ ਪਤਿ ਪਾਵਹਿ ਥਾਇ ॥੩॥ ਨਾਨਕੁ ਆਖਿ ਨ ਰਾਜੈ ਹਰਿ ਗੁਣ,ਜਿਉ ਆਖੈ ਤਿਉ ਸੁਖੁ ਪਾਇ ॥ ਭਗਤਿ ਭੰਡਾਰ ਦੀਏ ਹਰਿ ਅਪੁਨੇ,ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥

ਮਾਝ ਮਹਲਾ ੫ [੧੦੮]

ਮਨੁ ਤਨੁ ਰਤਾ ਰਾਮ ਪਿਆਰੇ॥ਸਰਬਸੁ ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ ਗਾਈਐ, ਬਿਸਰੁ ਨ ਕੋਈ ਸਾਸਾ ਜੀਉ ॥੧॥ ਸੋਈ ਸਾਜਨ ਮੀਤੁ ਪਿਆਰਾ ॥ ਰਾਮ ਨਾਮੁ ਸਾਧ ਸੰਗਿ ਬੀਚਾਰਾ ॥ ਸਾਧੂ[1] ਸੰਗਿ ਤਰੀਜੈ ਸਾਗਰੁ,ਕਟੀਐ ਜਮ ਕੀ ਫਾਸਾ ਜੀਉ ॥੨॥ ਚਾਰਿ ਪਦਾਰਥ ਹਰਿ ਕੀ ਸੇਵਾ॥ ਪਾਰਜਾਤੁ ਜਪਿ ਅਲਖ ਅਭੇਵਾ ॥ ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ, ਪੂਰਨ ਹੋਈ ਆਸਾ ਜੀਉ ॥੩॥ ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧ ਸੰਗਿ ਮਿਲੇ ਸਾਰੰਗ ਪਾਣੀ ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ, ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥

ਬਿਲਾਵਲੁ ਮਹਲਾ ੫ [੮੦੩]

ਜਾਇ ਬਸਹੁ ਵਡਭਾਗਣੀ ਸਖੀਏ, ਸੰਤਾ ਸੰਗਿ ਸਮਾਈਐ ॥ ਤਹ ਦੂਖ ਨ ਭੂਖ ਨ ਰੋਗੁ ਬਿਆਪੈ, ਚਰਨ ਕਮਲ ਲਿਵ ਲਾਈਐ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ, ਨਿਹਚਲੁ ਸਰਣੀ ਪਾਈਐ ॥ [2]ਪ੍ਰੇਮ ਬਿਛੋਹੁ ਨ ਮੋਹੁ ਬਿਆਪੈ, ਨਾਨਕ ਹਰਿ ਏਕੁ ਧਿਆਈਐ ॥੩॥

੧. ਸਤਿਗੁਰੂ । ੨. ਨਾ ਪਿਆਰੇ ਵਾਹਿਗੁਰੂ ਦਾ ਵਿਛੋੜਾ ਹੁੰਦਾ ਹੈ ਤੇ ਨਾ ਸੰਸਾਰਕ ਮੋਹ ਵਿਆਪਦੇ ਹਨ ।

ਕਬਿੱਤ (ਭਾਈ ਗੁਰਦਾਸ ਜੀ)

ਸਤਿਗੁਰ ਦੇਵ ਸੇਵ, ਅਲਖ ਅਭੇਵ ਗਤਿ[1]; ਸਾਵਧਾਨ ਸਾਧ ਸੰਗ ਸਿਮਰਨ ਮਾਤ੍ਰ ਕੇ ॥
ਪਤਿਤ ਪੁਨੀਤ ਰੀਤ, ਪਾਰਸ ਕਰੈ ਮਨੂਰ, ਬਾਸ ਮੈਂ ਸੁਬਾਸ ਦੇ, [2]ਕੁਪਾਤ੍ਰਹ ਸੁਪਾਤ੍ਰ ਕੇ ।
ਪਤਿਤ ਪੁਨੀਤ ਕਰ, ਪਾਵਨ ਪਵਿਤ੍ਰ ਕੀਨੇ, ਪਾਰਸ ਮਨੂਰ ਬਾਸ ਬਾਸੇ [3]ਦ੍ਰੁਮ ਜਾਤ੍ਰ ਕੇ ।
ਸਰਿਤਾ[4]ਸਮੁੰਦ੍ਰ,ਸਾਧ ਸੰਗ ਤ੍ਰਿਖਾਵੰਤ ਜੀਅ,ਕ੍ਰਿਪਾ ਜਲ ਦੀਜੈ ਮੋਹਿ,[5]ਕੰਠ ਛੇਦ ਚਾਤ੍ਰਕੈ॥੪੯॥੯੩॥

ਸਾਰੰਗ ਮਹਲਾ ੫ [੧੨੦੮]

ਹਰਿ ਜਨ ਸਗਲ ਉਧਾਰੇ ਸੰਗ ਕੇ ॥ ਭਏ ਪੁਨੀਤ ਪਵਿਤ੍ਰ ਮਨ, ਜਨਮ ਜਨਮ ਕੇ ਦੁਖ ਹਰੇ[6] ॥੧॥ ਰਹਾਉ॥ਮਾਰਗਿ ਚਲੇ ਤਿਨੀ ਸੁਖੁ ਪਾਇਆ; ਜਿਨ੍ ਸਿਉ ਗੋਸਟਿ[7], ਸੇ ਤਰੇ ॥ ਬੂਡਤ ਘੋਰ ਅੰਧ ਕੂਪ ਮਹਿ, ਤੇ ਸਾਧੂ ਸੰਗਿ ਪਾਰਿ ਪਰੇ ॥੧॥ ਜਿਨ੍ ਕੇ ਭਾਗ ਬਡੇ ਹੈ ਭਾਈ, ਤਿਨ੍ ਸਾਧੂ ਸੰਗਿ ਮੁਖ ਜੁਰੇ ॥ ਤਿਨ੍ ਕੀ ਧੂਰਿ ਬਾਂਛੈ ਨਿਤ ਨਾਨਕੁ; ਪ੍ਰਭੁ ਮੇਰਾ ਕਿਰਪਾ ਕਰੇ ॥੨॥੩॥੨੨॥

ਪਉੜੀ (ਕਾਨੜੇ ਕੀ ਵਾਰ ਮਹਲਾ ੪) [੧੩੧੬]

ਹਰਿ ਅਗਮੁ ਅਗੋਚਰੁ ਅਗਮੁ ਹਰਿ,ਕਿਉ ਕਰਿ ਹਰਿ ਦਰਸਨੁ ਪਿਖਾ[8]॥ਕਿਛੁ ਵਖਰੁ[9] ਹੋਇ ਸੁ ਵਰਨੀਐ, ਤਿਸੁ ਰੂਪੁ ਨ ਰਿਖਾ॥ਜਿਸੁ ਬੁਝਾਇ ਆਪਿ ਬੁਝਾਇ ਦੇਇ, ਸੋਈ ਜਨੁ ਦਿਖਾ॥ਸਤਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ ॥ ਧਨੁ ਧੰਨੁ ਸੁ[8] ਰਸਨਾ ਧੰਨੁ ਕਰ[10], ਧੰਨੁ ਸੁ ਪਾਧਾ ਸਤਿਗੁਰੂ, ਜਿਤੁ ਮਿਲਿ ਹਰਿ ਲੇਖਾ ਲਿਖਾ ॥੯॥

---

੧. ਪ੍ਰਾਪਤੀ । ੨. ਜੋ ਅਧਿਕਾਰੀ ਨਹੀਂ ਉਨ੍ਹਾਂ ਨੂੰ ਅਧਿਕਾਰੀ ਬਣਾਉਂਦੇ ਹਨ । ੩. ਕਿਸੇ ਹੋਰ ਜਾਤੀ ਦੇ ਬ੍ਰਿਛਾਂ ਵਿਚ ਵੀ । ੪. ਨਦੀ । ੫. ਚਾਤ੍ਰਿਕ ਦੇ ਗਲ ਵਿਚ ਛੇਕ ਹੁੰਦਾ ਹੈ, ਜਿਸ ਕਰਕੇ ਉਹ ਸਾਗਰ, ਨਦੀ, ਤਲਾ ਆਦਿਕ ਵਿਚੋਂ ਪਾਣੀ ਨਹੀਂ ਪੀ ਸਕਦਾ, ਜੇ ਪੀਏ ਤਾਂ ਛੇਕ ਰਾਹੀਂ ਬਾਹਰ ਨਿਕਲ ਜਾਂਦਾ ਹੈ । ਬਰਖਾ ਪੈਂਦੀ ਵਿਚ ਉਹ ਪੁੱਠਾ ਹੋ ਕੇ ਮੂੰਹ ਉਪਰ ਕਰ ਕੇ ਪਾਣੀ ਪੀਂਦਾ ਹੈ । ਪੁੱਠੇ ਹੋਏ ਦਾ ਛੇਕ ਵੀ ਉਪਰ ਹੁੰਦਾ ਹੈ। ਇਸ ਲਈ ਪਾਣੀ ਬਾਹਰ ਨਹੀਂ ਨਿਕਲਦਾ । ੬. ਮਿਟੇ । ੭. ਬਾਤ ਚੀਤ, ਮੇਲ ਮਿਲਾਪ । ੮. ਵੇਖਾਂ । ੯. ਚੀਜ਼ । ੧੦. ਹੱਥ ।

ਬਸੰਤੁ ਮਹਲਾ ੫ [੧੧੮੨]

ਤਿਸੁ ਤੂ ਸੇਵਿ, ਜਿਨਿ ਤੂ ਕੀਆ ॥ ਤਿਸੁ ਅਰਾਧਿ ਜਿਨਿ ਜੀਉ ਦੀਆ ॥ ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ[1] ਨ ਲਾਗੈ ॥ ਤਿਸ ਕੀ ਕਰਿ ਪੋਤਦਾਰੀ[2], ਫਿਰਿ ਦੂਖੁ ਨ ਲਾਗੈ ॥੧॥ ਏਵਡ ਭਾਗ ਹੋਹਿ ਜਿਸੁ ਪ੍ਰਾਣੀ ॥ ਸੋ ਪਾਏ ਇਹੁ ਪਦੁ ਨਿਰਬਾਣੀ ॥੧॥ਰਹਾਉ॥ ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ ॥ ਮਾਨਸ ਸੇਵਾ ਖਰੀ ਦੁਹੇਲੀ[3]॥ ਸਾਧ ਕੀ ਸੇਵਾ ਸਦਾ ਸੁਹੇਲੀ[4] ॥੨॥ ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥ ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰਗਰਾਮ ॥੩॥ ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥ ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਇ ਗੁਨਾ ॥੪॥੮॥

ਵਾਰ ੩, ਪਉੜੀ ੧੦

ਗੁਰ ਮੂਰਤਿ ਕਰਿ ਧਿਆਨ, ਸਦਾ ਹਜੂਰ ਹੈ। ਗੁਰਮੁਖਿ ਸਬਦ ਗਿਆਨ,ਨੇੜ ਨ ਦੂਰ ਹੈ। ਪੂਰਬ ਲਿਖਤ ਨਿਸਾਨ[5], ਕਰਮ ਅੰਕੂਰ[6] ਹੈ। ਗੁਰ ਸੇਵਾ ਪਰਧਾਨ, ਸੇਵਕ ਸੂਰ[7] ਹੈ। ਪੂਰਨ ਪਰਮ ਨਿਧਾਨ, ਸਦ ਭਰਪੂਰ ਹੈ। ਸਾਧ ਸੰਗਤਿ ਅਸਥਾਨ,ਜਗਮਗ ਨੂਰ ਹੈ। ਲਖ ਲਖ ਸਸੀਅਰ[8] ਭਾਨੁ[9], ਕਿਰਨ ਠਰੂਰ[10] ਹੈ। ਲਖ ਲਖ ਬੇਦ ਪੁਰਾਣਿ, ਕੀਰਤਨ ਚੂਰ[11] ਹੈ। ਭਗਤਿ ਵਛਲ ਪਰਵਾਣੁ, ਚਰਣਾ ਧੂਰ ਹੈ ॥੧੦॥

ਸਲੋਕ ॥ ਕਬੀਰ ਸਾਧੂ ਕੀ ਸੰਗਤਿ ਰਹਉ, [12]ਜਉ ਕੀ ਭੂਸੀ ਖਾਉ ॥
ਹੋਨਹਾਰੁ ਸੁ ਹੋਇ ਹੈ, ਸਾਕਤ ਸੰਗਿ ਨ ਜਾਉ ॥੯੯॥ [੧੩੬੯]

ਨੀਕੀ ਸਾਧ ਸੰਗਾਨੀ...... [ਅੰਮ੍ਰਿਤ ਕੀਰਤਨ, ਸਫ਼ਾ ੩੭੮

---

੧. ਸਜ਼ਾ। ੨ ਚਾਕਰੀ। ੩. ਔਖੀ। ੪. ਸੌਖੀ। ੫. ਪ੍ਰਗਟ। ੬. ਅੰਗੂਰ। ੭. ਯੋਧੇ। ੮. ਚੰਦਰਮਾ। ੯. ਸੂਰਜ। ੧੦. ਸੀਤਲ। ੧੧. ਮਾਤ। ੧੨. ਜਵਾਂ ਦੀ ਰੋਟੀ।

# ਸਾਕਤ ਸੰਗੁ ਨ ਕੀਜੀਐ

ਆਂ ਹਜੂਮੇ ਬਦ ਕਿ ਸ਼ੈਤਾਨੀ ਬਵਦ ॥ ਆਕਬਤ ਅਜ਼ ਵੈ ਪਿਸ਼ੇਮਾਨੀ ਬਵਦ ॥੨੫॥

[ਜ਼ਿੰਦਗੀਨਾਮਾ, ਭਾ: ਨੰਦ ਲਾਲ ਜੀ

ਸਲੋਕ ॥ ਕਬੀਰ ਮਾਰੀ ਮਰਉ ਕੁਸੰਗ ਕੀ, ਕੇਲੇ ਨਿਕਟਿ ਜੁ ਬੇਰਿ ॥
ਉਹ ਝੂਲੈ ਉਹ ਚੀਰੀਐ, ਸਾਕਤ ਸੰਗੁ ਨ ਹੇਰਿ[1] ॥੮੮॥ [੧੩੬੯]

ਸਲੋਕ ॥ ਕਬੀਰ ਸੰਗਤਿ ਕਰੀਐ, ਸਾਧ ਕੀ, ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ[2] ॥੯੩॥ [੧੩੬੯]

ਸਲੋਕ ॥ ਕਬੀਰ ਸਾਕਤ ਸੰਗੁ ਨ ਕੀਜੀਐ; ਦੂਰਹਿ ਜਈਐ ਭਾਗਿ ॥
[3]ਬਾਸਨੁ ਕਾਰੋ ਪਰਸੀਐ; ਤਉ ਕਛੁ ਲਾਗੈ ਦਾਗੁ ॥੧੩੧॥ [੧੩੭੧]

ਦੇਵਗੰਧਾਰੀ ਮਹਲਾ ੫ [੫੩੫-੩੬]

ਉਲਟੀ ਰੇ ਮਨ ਉਲਟੀ ਰੇ ॥ ਸਾਕਤ ਸਿਉ ਕਰਿ ਉਲਟੀ ਰੇ ॥ ਝੂਠੈ ਕੀ ਰੇ ਝੂਠੁ ਪਰੀਤਿ, ਛੁਟਕੀ ਰੇ ਮਨ ਛੁਟਕੀ ਰੇ [4]ਸਾਕਤ ਸੰਗਿ ਨ ਛੁਟਕੀ ਰੇ ॥੧॥ਰਹਾਉ॥ ਜਿਉ ਕਾਜਰ[5] ਭਰਿ ਮੰਦਰੁ ਰਾਖਿਓ, ਜੋ ਪੈਸੈ ਕਾਲੂਖੀ ਰੇ ॥ ਦੂਰਹੁ ਹੀ ਤੇ ਭਾਗਿ ਗਇਓ ਹੈ, ਜਿਸੁ ਗੁਰ ਮਿਲਿ [6]ਛੁਟਕੀ ਤ੍ਰਿਕੁਟੀ ਰੇ ॥੧॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ; ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ, ਮੇਰਾ ਮੂੰਡੁ[7] ਸਾਧ ਪਗਾ[8] ਹੇਠਿ ਰੁਲਸੀ ਰੇ ॥੨॥੪॥੩੭॥

---

[੨੫] ਉਹ ਸੰਗਤ ਬੁਰੀ ਹੈ ਜੋ ਮੰਦ ਕਰਮਾਂ ਵਾਲੀ ਹੈ। ਉਹਦਾ ਅੰਤ ਫਲ ਪਛਤਾਵਾ ਹੁੰਦਾ ਹੈ ।

੧. ਵੇਖ, ਢੂੰਡ । ੨. ਨਾਸ । ੩. ਕਾਲੇ ਭਾਂਡੇ ਨਾਲ ਛੂਹਣ ਨਾਲ । ੪. ਪ੍ਰਭੂ ਤੋਂ ਘੁਥਿਆਂ ਦੀ ਸੰਗਤ ਵਲ ਨਾ ਜਾਵੀਂ । ੫. ਸੁਰਮਾ । ੬ ਭਾਵ ਦਸਮ ਦੁਆਰ ਖੁਲ੍ਹ ਗਿਆ । ੭. ਸਿਰ । ੮. ਪੈਰਾਂ ।

ਸਲੋਕ ॥ ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥
ਸਾਕਤ [1]ਕਾਰੀ ਕਾਂਬਰੀ, ਧੋਏ[2] ਹੋਇ ਨ ਸੇਤੁ[3] ॥੧੦੦॥ [੧੩੬੯]

ਬਿਲਾਵਲੁ ਮਹਲਾ ੫ [੮੨੦]

ਮੇਰੇ ਮੋਹਨ,ਸ੍ਰਵਨੀ ਇਹ ਨ ਸੁਨਾਏ ॥ ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ ਰਹਾਉ॥ ਸੇਵਤ ਸੇਵਿ ਸੇਵਿ ਸਾਧ ਸੇਵਉ,ਸਦਾ ਕਰਉ ਕਿਰਤਾਏ[4] ॥ ਅਭੈ ਦਾਨੁ ਪਾਵਉ ਪੁਰਖ ਦਾਤੇ, ਮਿਲਿ ਸੰਗਤਿ ਹਰਿ ਗੁਣ ਗਾਏ ॥੧॥ ਰਸਨਾ ਅਗਹ[5] ,ਅਗਹ ਗੁਨ ਰਾਤੀ, ਨੈਨ ਦਰਸ ਰੰਗੁ ਲਾਏ॥ਹੋਹੁ ਕ੍ਰਿਪਾਲ, ਦੀਨ ਦੁਖ ਭੰਜਨ,ਮੋਹਿ ਚਰਣ ਰਿਦੈ ਵਸਾਏ॥੨॥ਸਭਹੂ ਤਲੈ,ਤਲੈ ਸਭ ਊਪਰਿ, [6]ਏਹ ਦ੍ਰਿਸਟਿ ਦ੍ਰਿਸਟਾਏ ॥ ਅਭਿਮਾਨੁ ਖੋਇ, ਖੋਇ ਖੋਇ ਖੋਈ ਹਉ, ਮੋ ਕਉ ਸਤਿਗੁਰ ਮੰਤ੍ਰ ਦ੍ਰਿੜਾਏ ॥੩॥ ਅਤੁਲੁ ਅਤੁਲੁ,ਅਤੁਲੁ ਨਹ ਤੁਲੀਐ,ਭਗਤਿ ਵਛਲੁਕਿਰਪਾਏ ॥ ਜੋ ਜੋ ਸਰਣਿ ਪਰਿਓ ਗੁਰ ਨਾਨਕ,ਅਭੈ ਦਾਨੁ ਸੁਖ ਪਾਏ॥੪॥੧॥੮੧॥

ਗਉੜੀ ਚੇਤੀ (ਕਬੀਰ ਜੀਉ) [੩੩੨]

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥ ਐਸੇ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭਿ ਕੀਏ ਭਗਤਿ ਤੇ ਬਾਹਜ,ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥ ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪਿ ਗਏ ਅਉਰਨ ਹੂ ਘਾਲਹਿ[7] ॥੩॥ ਛਾਡਿ ਕੁਚਰਚਾ ਆਨ[8] ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥ ਆਪਿ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥ ਅਵਰਨ ਹਸਤ; ਆਪਿ ਹਹਿ ਕਾਂਨੇ[9] ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

---

੧. ਕਾਲੀ ਕੰਬਲੀ । ੨. ਧੋਣ ਨਾਲ । ੩. ਚਿੱਟੀ । ੪. ਕਾਰ ਕਰਮ । ੫. ਅਥਾਹ । ੬. ਇਹ ਮੇਰੀ ਸਦਾ ਦੀ ਦ੍ਰਿਸਟੀ ਬਣ ਜਾਵੇ । ੭. ਡੋਬਦੇ । ੮. ਹੋਰ । ੯. ਕਾਣੇ ।

# ਮਨਮੁਖ ਮੂਲਹੁ ਭੁਲਿਆ

ਸਲੋਕ ਮ: ੪ (ਗਉੜੀ ਕੀ ਵਾਰ) [੩੧੬]

ਮਨਮੁਖ ਮੂਲਹੁ ਭੁਲਿਆ; ਵਿਚਿ ਲਬੁ ਲੋਭੁ ਅਹੰਕਾਰੁ ॥
ਝਗੜਾ ਕਰਦਿਆ ਅਨਦਿਨੁ ਗੁਦਰੈ, ਸਬਦਿ ਨ ਕਰਹਿ ਵੀਚਾਰੁ ॥
ਸੁਧਿ[੧] ਮਤਿ ਕਰਤੈ ਸਭ [੨]ਹਿਰਿ ਲਈ, ਬੋਲਨਿ ਸਭੁ ਵਿਕਾਰੁ ॥
[੩]ਦਿਤੈ ਕਿਤੈ ਨ ਸੰਤੋਖੀਅਹਿ, ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥
ਨਾਨਕ ਮਨਮੁਖਾ ਨਾਲੋ ਤੁਟੀ ਭਲੀ; ਜਿਨ ਮਾਇਆ ਮੋਹ ਪਿਆਰੁ ॥੧॥੩॥(੩੧)

ਵਾਰ ੩੪,ਪਉੜੀ ੩

ਆਪਿ ਨ ਵੰਞੈ ਸਾਹੁਰੈ; ਸਿਖ[੪] ਲੋਕ ਸੁਣਾਵੈ। ਕੰਤੁ ਨ ਪੁਛੈ ਵਾਤੜੀ ਸੋਹਾਗੁ ਗਣਾਵੈ ॥ ਚੂਹਾ ਖਡ ਨ ਮਾਵਈ, ਲਕਿ ਛਜੁ ਵਲਾਵੈ। ਮੰਤੁ ਨ ਹੋਇ ਅਠੂਹਿਆ, ਹਥੁ ਸਪੀਂ ਪਾਵੈ । [੫]ਸਰੁ ਸੰਨ੍ਹੈ ਆਗਾਸ ਨੋ, ਫਿਰਿ ਮਥੈ ਆਵੈ। ਦੁਹੀ ਸਰਾਈ ਜਰਦਰੂ[੬] ਬੇਮੁਖ ਪਛੁਤਾਵੈ ॥੩॥

---

ਵਾਰ ੩੪, ਪਉੜੀ ੪

ਰਤਨ ਮਣੀ ਗਲਿ ਬਾਂਦਰੈ, ਕਿਹੁ ਕੀਮ ਨ ਜਾਣੈ। ਕੜਛੀ ਸਾਉ[੭] ਨ ਸੰਮਲੈ, ਭੋਜਨ ਰਸੁ ਖਾਣੈ। ਡਡੂ ਚਿਕੜਿ ਵਾਸ ਹੈ, ਕਵਲੈ ਨ ਸਿਵਾਣੈ। ਨਾਭਿ ਕਥੂਰੀ ਮਿਰਗ ਦੈ, ਫਿਰਦਾ ਹੈਰਾਣੈ। ਗੁਜਰੁ ਗੋਰਸੁ[੮], ਵੇਚਿ ਕੈ, ਖਲਿ ਸੂੜੀ ਆਣੈ। ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ[੯] ॥੪॥

---

ਸਤਿਗੁਰ ਪੁਰਖੁ.........ਸੇਵਕੁ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ। [ਅੰਮ੍ਰਿਤ ਕੀਰਤਨ, ਸਫ਼ਾ ੨੦੬

---

੧. ਸੋਝੀ। ੨. ਖੋਹ ਲਈ। ੩. ਕਿਸੇ ਦਾਤ ਨਾਲ ਵੀ ਤ੍ਰਿਪਤੀ ਨਹੀਂ। ੪.ਸਿਖਿਆ। ੫. ਤੀਰ ਮਾਰੇ। ੬. ਸ਼ਰਮਿੰਦਾ। ੭. ਸੁਆਦ। ੮. ਦੁੱਧ। ੯. ਜਮਾਂ ਦੇ।

ਵਾਰ ੩੪, ਪਉੜੀ ੫

ਸਾਵਣ ਵਣਿ ਹਰੀਆਵਲੇ, ਸੁਕੇ ਜਾਵਾਹਾ[੧] । ਸਭ ਕੋ ਸਰਸਾ[੨] ਵਰਸਦੇ[੩], ਝੂਰੇ ਜੋਲਾਹਾ । ਸਭਨਾ ਰਾਤਿ ਮਿਲਾਵੜਾ, ਚਕਵੀ ਦੋਰਾਹਾ[੪] । ਸੰਖੁ ਸਮੁੰਦਹੁ, ਸਖਣਾ, ਰੋਵੈ ਦੇ ਧਾਹਾ । ਰਾਹਹੁ ਉਝੜਿ ਜੋ ਪਵੈ, ਮੁਸੈ[੫] ਦੇ ਫਾਹਾ । ਤਿਉ ਜਗ ਅੰਦਰਿ ਬੇਮੁਖਾਂ,ਨਿਤ ਉਭੇ ਸਾਹਾ ॥੫॥

ਵਾਰ ੩੪, ਪਉੜੀ ੬

ਗਿਦੜ ਦਾਖ ਨ ਅਪੜੈ, ਆਖੈ ਥੂ ਕਉੜੀ । ਨਚਣੁ ਨਚਿ ਨ ਜਾਣਈ, ਆਖੈ ਭੁਇ[੬] ਸਉੜੀ । ਬੋਲੇ ਅਗੈ ਗਾਵੀਐ, ਭੈਰਉ ਸੋ[੭] ਗਉੜੀ । ਹੰਸਾਂ ਨਾਲਿ ਟਟੀਹਰੀ, ਕਿਉ ਪਹੁਚੈ ਦਉੜੀ । ਸਾਵਣਿ ਵਣ ਹਰੀਆਵਲੇ, ਅਕੁ ਜੰਮੈ ਅਉੜੀ[੮] । ਬੇਮੁਖ ਸੁਖੁ ਨ ਦੇਖਈ ਜਿਉ ਛੁਟੜਿ ਛਉੜੀ[੯] ॥੬॥

ਵਾਰ ੩੪, ਪਉੜੀ ੭

ਭੇਡੇ ਪੂਛਲਿ ਲਗਿਆ, ਕਿਉ ਪਾਰਿ ਲੰਘੀਐ । ਭੂਤੇ ਕੇਰੀ ਦੋਸਤੀ, ਨਿਤ ਸਹਸਾ ਜੀਐ । ਨਦੀ ਕਿਨਾਰੇ ਰੁਖੜਾ, ਵੇਸਾਹੁ ਨ ਕੀਐ । ਮਿਰਤਕ ਨਾਲਿ ਵੀਆਹੀਐ, ਸੋਹਾਗੁ ਨ ਥੀਐ । ਵਿਸੁ[੧੦] ਹਲਾਹਲ[੧੦] ਬੀਜਿ ਕੈ, ਕਿਉ ਅਮਿਉ[੧੧] ਲੁਣੀਐ[੧੨] । ਬੇਮੁਖ ਸੇਤੀ ਪਿਰਹੜੀ[੧੩], ਜਮ ਡੰਡ ਸਹੀਐ ॥੭॥

ਵਾਰ ੩੪, ਪਉੜੀ ੧੨

ਮਖਣੁ ਲਇਆ ਵਿਰੋਲਿਕੈ[੧੪], ਛਾਹਿ ਛੁਟੜਿ ਹੋਈ । ਪੀੜ ਲਈ ਰਸੁ ਗੰਨਿਅਹੁ, ਛਿਲੁ ਛੁਹੈ ਨ ਕੋਈ । ਰੰਗੁ ਮਜੀਠਹੁ ਨਿਕਲੇ,ਅਢੁ[੧੫] ਲਹੈ ਨ ਸੋਈ ॥ ਵਾਸੁ ਲਈ ਫੁਲਵਾੜੀਅਹੁ, ਫਿਰਿ ਮਿਲੈ ਨ ਢੋਈ । ਕਾਇਆ ਹੰਸੁ ਵਿਛੁੰਨਿਆ, ਤਿਸੁ ਕੋ ਨ ਸਥੋਈ[੧੬] । ਬੇਮੁਖ ਸੁਕੇ ਰੁਖ ਜਿਉ, ਵੇਖੈ ਸਭ ਲੋਈ ॥੧੨॥

---

੧. ਜੁਵਾਹਾਂ । ੨. ਅਨੰਦ ਹੁੰਦੇ । ੩. ਮੀਂਹ ਵੱਸਣ ਨਾਲ । ੪. ਵਿਛੋੜਾ । ੫. ਲੁਟਿਆ ਜਾਂਦਾ ਹੈ ਫਾਹ ਦੇ ਕੇ । ੬. ਧਰਤੀ । ੭. ਉਹੋ ਜਿਹਾ । ੮. ਔੜ ਵਿਚ । ੯. ਛੱਡੀ ਹੋਈ । ੧੦. ਜ਼ਹਿਰ । ੧੧. ਅੰਮ੍ਰਿਤ । ੧੨.ਵੱਢੀਏ । ੧੩. ਪ੍ਰੀਤੀ । ੧੪. ਰਿੜਕ ਕੇ । ੧੫. ਕੌਡੀ । ੧੬. ਸਾਥੀ ।

ਵਾਰ ੩੪, ਪਉੜੀ ੧੫

ਵੜੀਐ ਕਜਲ[1] ਕੋਠੜੀ, ਮੁਹੁ ਕਾਲਖ ਭਰੀਐ । ਕਲਰਿ ਖੇਤੀ ਬੀਜੀਐ, ਕਿਹੁ ਕਾਜੁ ਨ ਸਰੀਐ । ਟੁਟੀ ਪੀਘੈ ਪੀਘੀਐ, ਪੈ ਟੋਏ ਮਰੀਐ । ਕੰਨਾ[2] ਫੜਿ ਮਨਤਾਰੂਆ, ਕਿਉ ਦੁਤਰੁ[3] ਤਰੀਐ ॥ ਅਗਿ ਲਾਇ ਮੰਦਰਿ ਸਵੈ, ਤਿਸੁ ਨਾਲਿ ਨ ਫਰੀਐ[4] । ਤਿਉ ਠਗ ਸੰਗਤਿ ਬੇਮੁਖਾ ਜੀਅ ਜੋਖਹੁ ਡਰੀਐ ॥੧੫॥

ਵਾਰ ੩੪, ਪਉੜੀ ੧੬

[5]ਬਾਮ੍ਹਣ ਗਾਈ,ਵੰਸ ਘਾਤ ਅਪਰਾਧ ਕਰਾਰੇ । ਮਦੁ ਪੀ ਜੂਏ ਖੇਲਦੇ,ਜੋਹਨਿ[6] ਪਰ ਨਾਰੇ । ਮੁਹਨਿ[7] ਪਰਾਈ ਲਛਮੀ, ਠਗ ਚੋਰ ਚਗਾਰੇ[8] । ਵਿਸਾਸ ਧ੍ਰੋਹੀ ਅਕਿਰਤਘਣਿ, ਪਾਪੀ ਹਤਿਆਰੇ । ਲਖ ਕਰੋੜੀ ਜੋੜੀਅਨਿ, ਅਣਗਿਣਤ ਅਪਾਰੇ । [9]ਇਕਤੁ ਲੂਇ ਨ ਪੁਜਨੀ, ਬੇਮੁਖ ਗੁਰਦੁਆਰੇ[9] ॥੧੬॥

# ਮੂਹ ਕਾਲੇ ਤਿਨ ਨਿੰਦਕਾ

ਬਿਲਾਵਲੁ ਮਹਲਾ ੫ [੮੨੩]

ਨਿੰਦਕੁ ਐਸੇ ਹੀ [10]ਝਰਿ ਪਰੀਐ ॥ ਇਹ ਨੀਸਾਨੀ ਸੁਨਹੁ ਤੁਮ ਭਾਈ, ਜਿਉ [11]ਕਾਲਰ ਭੀਤਿ ਗਿਰੀਐ ॥੧॥ਰਹਾਉ॥ ਜਉ ਦੇਖੈ ਛਿਦ੍ਰੁ[12] ਤਉ ਨਿੰਦਕੁ ਉਮਾਹੈ[13] ਭਲੋ ਦੇਖਿ ਦੁਖ ਭਰੀਐ ॥ ਆਠ ਪਹਰ ਚਿਤਵੈ ਨਹੀ ਪਹੁਚੈ,ਬੁਰਾ ਚਿਤਵਤ ਚਿਤਵਤ ਮਰੀਐ ॥੧॥ ਨਿੰਦਕੁ ਪ੍ਰਭੂ ਭੁਲਾਇਆ,ਕਾਲੁ ਨੇਰੈ ਆਇਆ, ਹਰਿ ਜਨ ਸਿਉ ਬਾਦੁ[14] ਉਠਰੀਐ ॥ ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ, ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥

---

੧ ਸੁਰਮਾ । ੨. ਮੋਢਾ । ੩. ਭਿਆਨਕ ਸਮੁੰਦਰ । ੪ ਸਹਾਇਤਾ ਕਰੀਏ । ੫. ਬ੍ਰਹਮ ਹਤਿਆ, ਗਊ ਹਤਿਆ ਤੇ ਕੁਲ ਹਤਿਆ ਭਾਰੀ ਅਪਰਾਧ ਹਨ । ੬. ਮੰਦੀ ਨਜ਼ਰ ਵੇਖਣਾ । ੭. ਠਗਦੇ ਹਨ । ੮. ਧਾੜਵੀ । ੯. ਗੁਰੂ ਦਰ ਤੋਂ ਬੇਮੁਖ ਇਤਨੇ ਵਡੇ ਗੁਨਾਹਗਾਰ ਹਨ ਕਿ ਉਨ੍ਹਾਂ ਦੇ ਇਕ ਰੋਮ ਬਰਾਬਰ ਵੀ ਉਪਰਲੇ ਸਾਰੇ ਅਪਰਾਧੀ ਨਹੀਂ ਹੋ ਸਕਦੇ । ੧੦. ਝੜ ਪੈਂਦਾ ਹੈ । ੧੧. ਕੱਲਰ ਦੀ ਕੰਧ । ੧੨. ਨੁਕਸ । ੧੩. ਖੁਸ਼ ਹੋ ਜਾਂਦਾ ਹੈ । ੧੪. ਝਗੜਾ ।

ਆਸਾ ਮਹਲਾ ੫ [੩੮੦-੮੧]

ਜਨਮ ਜਨਮ ਕੀ ਮਲੁ ਧੋਵੈ ਪਰਾਈ, ਆਪਣਾ ਕੀਤਾ ਪਾਵੈ॥ਈਹਾ ਸੁਖੁ ਨਹੀ ਦਰਗਹ ਢੋਈ,ਜਮਪੁਰਿ ਜਾਇ ਪਚਾਵੈ ॥੧॥ ਨਿੰਦਕਿ ਅਹਿਲਾ[1] ਜਨਮੁ ਗਵਾਇਆ, ਪਹੁਚਿ ਨ ਸਾਕੈ ਕਾਹੂ ਬਾਤੈ, ਆਗੈ ਠਉਰ ਨ ਪਾਇਆ ॥੧॥ਰਹਾਉ॥ ਕਿਰਤੁ ਪਇਆ ਨਿੰਦਕ ਬਪੁਰੇ ਕਾ, ਕਿਆ ਓਹੁ ਕਰੈ ਬਿਚਾਰਾ ॥ ਤਹਾ ਬਿਗੂਤਾ[2] ਜਹ ਕੋਇ ਨ ਰਾਖੈ,ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥ ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥ ਜੋ ਜੋ ਨਿੰਦ ਕਰੇ ਸੰਤਨ ਕੀ, ਤਿਉ ਸੰਤਨ ਸੁਖੁ ਮਾਨਾ ॥੩॥ ਸੰਤਾ ਟੇਕ ਤੁਮਾਰੀ ਸੁਆਮੀ, ਤੂੰ ਸੰਤਨ ਕਾ ਸਹਾਈ ॥ ਕਹੁ ਨਾਨਕ ਸੰਤ ਹਰਿ ਰਾਖੇ, ਨਿੰਦਕ ਦੀਏ ਰੁੜਾਈ ॥੪॥੨॥੪੧॥

ਗੋਂਡ (ਰਵਿਦਾਸ ਜੀ) [੮੭੫]

ਜੇ ਓਹੁ ਅਠਸਠਿ ਤੀਰਥ ਨਾਵੈ॥ਜੇ ਓਹੁ ਦੁਆਦਸ ਸਿਲਾ ਪੂਜਾਵੈ॥ਜੇ ਓਹੁ [3]ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ॥੧॥ਸਾਧ ਕਾ ਨਿੰਦਕੁ ਕੈਸੇ ਤਰੈ॥ਸਰਪਰ ਜਾਨਹੁ ਨਰਕ ਹੀ ਪਰੈ॥੧॥ਰਹਾਉ॥ ਜੋ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ[4] ਨਾਰਿ ਸੀਗਾਰ ਸਮੇਤਿ ॥ ਸਗਲੀ ਸਿੰਮ੍ਰਿਤਿ ਸ੍ਰਵਨੀ[5]ਸੁਨੈ ॥ ਕਰੈ ਨਿੰਦ ਕਵਨੈ[6] ਨਾਹੀ ਗੁਨੈ ॥੨॥ ਜੋ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ[7]ਪਾਵੈ ॥ ਅਪਨਾ ਬਿਗਾਰਿ ਬਿਰਾਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ॥ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥

ਮ: ੩ [੬੪੯]

ਸੰਤਾ ਨਾਲਿ ਵੈਰੁ ਕਮਾਵਦੇ,ਦੁਸਟਾ ਨਾਲਿ ਮੋਹ ਪਿਆਰੁ ॥ ਅਗੈ ਪਿਛੈ ਸੁਖੁ ਨਹੀ, ਮਰਿ ਜੰਮਹਿ ਵਾਰੋ ਵਾਰ ॥ ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥ ਮੁਹ ਕਾਲੇ ਤਿਨਾ ਨਿੰਦਕਾ, ਤਿਤੁ ਸਚੈ ਦਰਬਾਰਿ ॥ ਨਾਨਕ ਨਾਮ ਵਿਹੂਣਿਆ, ਨਾ ਉਰਵਾਰਿ ਨ ਪਾਰਿ ॥੨॥ (੧੭)

---

੧. ਨਿਸਫਲ । ੨. ਖਰਾਬ ਹੋਇਆ । ੩. ਖੂਹ ਤੇ ਤਲਾ ਬਣਾਵੇ । ੪. ਦਾਨ ਕਰੇ । ੫. ਕੰਨਾਂ ਨਾਲ । ੬.ਕਿਸੇ । ੭. ਮਹਿਲ ।

ਵਾਰ ੩੫, ਪਉੜੀ ੧

ਕੁਤਾ ਰਾਜਿ ਬਹਾਲੀਐ, ਫਿਰਿ ਚਕੀ ਚਟੈ । ਸਪੈ ਦੁਧੁ ਪੀਆਲੀਐ,ਵਿਹੁ ਮੁਖਹੁ ਸਟੈ । ਪਥਰੁ ਪਾਣੀ ਰਖੀਐ,ਮਨਿ ਹਠੁ ਨ ਘਟੈ । ਚੋਆ ਚੰਦਨੁ ਪਰਿਹਰੈ[1] ਖਰੁ[2] ਖੇਹ ਪਲਟੈ । ਤਉ ਨਿੰਦਕ ਪਰਨਿੰਦਹੂੰ, ਹਠਿ ਮੂਲਿ ਨ ਹਟੈ, ਆਪਣ ਹਥੀ ਆਪਣੀ, ਜੜ ਆਪਿ ਉਪਟੈ ॥੧॥

ਵਾਰ ੩੫, ਪਉੜੀ ੨

ਕਾਂਉ ਕਪੂਰ ਨ ਚਖਈ, ਦੁਰਗੰਧਿ ਸੁਖਾਵੈ । ਹਾਥੀ ਨੀਰਿ ਨੁਵਾਲੀਐ, ਸਿਰਿ ਛਾਰੁ ਉਡਾਵੈ । ਤੁੰਮੇ ਅੰਮ੍ਰਿਤ ਸਿੰਜੀਐ, ਕਉੜਤੁ ਨ ਜਾਵੈ । ਸਿਮਲੁ ਰੁਖੁ ਸਰੇਵੀਐ[3] ਫਲੁ ਹਥਿ ਨ ਆਵੈ । ਨਿੰਦਕੁ ਨਾਮ ਵਿਹੂਣੀਆ, ਸਤਿਸੰਗ ਨ ਭਾਵੈ । ਅੰਨਾ ਆਗੂ ਜੇ ਥੀਐ, ਸਭੁ ਸਾਥੁ ਮੁਹਾਵੈ[4] ॥੨॥

ਵਾਰ ੩੫, ਪਉੜੀ ੩

ਲਸਣੁ ਲੁਕਾਇਆ ਨ ਲੁਕੇ, ਬਹਿ ਖਾਜੈ ਕੂਣੈ[5] । ਕਾਲਾ ਕੰਬਲੁ ਉਜਲਾ, ਕਿਉ ਹੋਇ ਸਬੂਣੇ । ਡੇਮੂ ਖਖਰ ਜੋ ਛੁਹੈ, ਦਿਸੈ ਮੁਹਿ ਸੂਣੈ[6] । ਕਿਤੈ ਕੰਮਿ ਨ ਆਵਈ, ਲਾਵਣੁ[7] ਬਿਨੁ ਲੂਣੇ । ਨਿੰਦਕਿ ਨਾਮ ਵਿਸਾਰਿਆ,ਗੁਰ ਗਿਆਨੁ ਵਿਹੂਣੈ । ਹਲਤਿ ਪਲਤਿ ਸੁਖੁ ਨ ਲਹੈ,ਦੁਖੀਆ ਸਿਰੁ ਝੂਣੇ ॥੩॥

ਗਉੜੀ (ਕਬੀਰ ਜੀ) [੩੩੯]

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ॥ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ਰਹਾਉ॥ ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ॥੨॥ਨਿੰਦਾ ਹਮਰੀ ਪ੍ਰੇਮ ਪਿਆਰੁ॥ ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥

---

੧. ਪਰੇ ਕਰਦਾ ਹੈ । ੨. ਖੋਤਾ । ੩. ਪਾਲੀਏ । ੪. ਲੁਟਾਉਂਦਾ ਹੈ । ੫. ਨੁਕਰ ਵਿਚ । ੬. ਸੁਜਿਆ ਹੋਇਆ । ੭. ਭਾਜੀ ।

ਭੈਰਉ ਮਹਲਾ ੫ [੧੧੪੫]

ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ॥ਸੰਤ ਕੀ ਨਿੰਦਾ ਦੂਖ ਸਹਾਮ॥ਡਾਨੁ[1] ਦੇਤ ਨਿੰਦਕ ਕਉ ਜਾਮ ॥੧॥ ਸੰਤ ਸੰਗਿ ਕਰਹਿ ਜੋ ਬਾਦੁ[2]॥ਤਿਨ ਨਿੰਦਕ ਨਾਹੀ ਕਿਛੁ ਸਾਦੁ॥੧॥ਰਹਾਉ॥ ਭਗਤ ਕੀ ਨਿੰਦਾ ਕੰਧੁ[3]ਛੇਦਾਵੈ॥ਭਗਤ ਕੀ ਨਿੰਦਾ ਨਰਕੁ ਭੁੰਚਾਵੈ॥ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥ ਨਿੰਦਕ ਕੀ ਗਤਿ ਕਤਹੂ ਨਾਹਿ॥ਆਪਿ ਬੀਜਿ ਆਪੇ ਹੀ ਖਾਹਿ ॥ ਚੋਰ ਜਾਰ ਜੂਆਰ ਤੇ ਬੁਰਾ॥ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥ ਪਾਰਬ੍ਰਹਮਕੇ ਭਗਤ ਨਿਰਵੈਰ॥ਸੋਨਿਸਤਰੈ ਜੋ ਪੂਜੈ ਪੈਰ ॥ ਆਦਿ ਪੁਰਖਿ ਨਿੰਦਕੁ ਭੋਲਾਇਆ ॥ ਨਾਨਕ ਕਿਰਤੁ ਨ ਜਾਇ ਮਿਟਾਇਆ ॥੪॥੨੧॥੩੪॥

# ਭਾਰੇ ਭੁਈ ਅਕਿਰਤਘਣ

ਵਾਰ ੩੫, ਪਉੜੀ ੮

ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ[4] । ਨਾ ਤਿਸੁ ਭਾਰੇ ਕੋਟ[5] ਗੜ੍ਹ ਘਰ ਬਾਰ ਦਿਸੰਦੇ । ਨਾ ਤਿਸੁ ਭਾਰੇ ਸਾਇਰਾਂ[6] ਨਦ[7] ਵਾਹ[8] ਵਹੰਦੇ । ਨਾ ਤਿਸੁ ਭਾਰੇ ਤਰੁਵਰਾਂ[9]ਫਲ ਸੁਫਲ ਫਲੰਦੇ । ਨਾ ਤਿਸੁ ਭਾਰੇ ਜੀਅ ਜੰਤ, ਅਣਗਣਤ ਫਿਰੰਦੇ । ਭਾਰੇ ਭੁਈ[10] ਅਕਿਰਤਘਣ ਮੰਦੀ ਹੂ ਮੰਦੇ ॥੮॥

ਵਾਰ ੩੫, ਪਉੜੀ ੯

ਮਦ[11] ਵਿਚਿ ਰਿਧਾ ਪਾਇਕੈ, ਕੁਤੇ ਦਾ ਮਾਸੁ । ਧਰਿਆ ਮਾਨਸ ਖੋਪਰੀ, ਤਿਸੁ ਮੰਦੀ ਵਾਸੁ । ਰਤੂ ਭਰਿਆ ਕਪੜਾ, ਕਰਿ ਕਜਣੁ[12] ਤਾਸੁ । ਢਕਿ ਲੈ ਚਲੀ ਚੂਹੜੀ, ਕਰਿ ਭੋਗੁ ਬਿਲਾਸੁ । ਆਖਿ ਸੁਣਾਏ ਪੁਛਿਆ; [13]ਲਾਹੇ ਵਿਸਵਾਸੁ । ਨਦਰੀ ਪਵੈ ਅਕਿਰਤਿਘਣੁ, ਮਤੁ ਹੋਇ ਵਿਣਾਸੁ ॥੯॥

---

੧. ਸਜ਼ਾ । ੨. ਝਗੜਾ । ੩. ਸਰੀਰ । ੪, ਬਹੁਤ ਉਚੇ । ੫. ਕੋਟ੍ਹਾਂ ਕਿਲ੍ਹੇ । ੬. ਸਮੁੰਦਰ । ੭, ਨਦੀਆਂ । ੮. ਨਾਲੇ । ੯. ਬ੍ਰਿਛ । ੧੦. ਧਰਤੀ ਨੂੰ । ੧੧. ਸ਼ਰਾਬ । ੧੨. ਉਸਨੂੰ ਕੱਜਣ ਲਈ । ੧੩. (ਦੱਸਕੇ ਪੁੱਛਣ ਵਾਲੇ ਦਾ) ਸੰਸਾ ਲਾਹੁੰਦੀ ਹੈ ।

ਵਾਰ ੩੫, ਪਉੜੀ ੧੦

ਚੋਰੁ ਗਇਆ ਘਰਿ ਸਾਹ ਦੈ, ਘਰ ਅੰਦਰਿ ਵੜਿਆ। [1]ਕੁਛਾ ਕੂਣੇ ਭਾਲਦਾ, ਚਉਬਾਰੇ ਚੜਿਆ। ਸੁਇਨਾ ਰੁਪਾ ਪੰਡ ਬੰਨਿ, [2]ਅਗਲਾਈ ਅੜਿਆ। ਲੋਭ ਲਹਰਿ ਹਲਕਾਇਆ, ਲੂਣ ਹਾਂਡਾ ਫੜਿਆ। ਚੁਖਕੁ ਲੈ ਕੇ ਚਖਿਆ, ਤਿਸੁ ਕਖੁ ਨ ਖੜਿਆ। ਲੂਣ ਹਰਾਮੀ ਗੁਨਹਗਾਰੁ, [3]ਧੜੁ ਧੰਮੜ ਧੜਿਆ ॥੧੦॥

# ਮੂਹ ਕਾਲੇ ਮੀਣਾ

ਵਾਰ ੩੬ ਪਉੜੀ ੨

ਨੀਲਾਰੀ ਦੇ ਮਟ ਵਿਚਿ, ਪੈ ਗਿਦੜੁ ਰਤਾ। ਜੰਗਲ ਅੰਦਰਿ ਜਾਇ ਕੈ, ਪਾਖੰਡੁ ਕਮਤਾ। ਦਰਿ ਸੇਵੈ ਮਿਰਗਾਵਲੀ, ਹੋਇ ਬਹੈ ਅਵਤਾ। ਕਰੈ ਹਕੂਮਤਿ ਅਗਲੀ[4] ਕੂੜੈ ਮਦਿ ਮਤਾ। ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ। ਤਿਉ ਦਰਗਹਿ ਮੀਣਾ[5] ਮਾਰੀਐ, ਕਰਿ ਕੂੜੁ ਕੁਪਤਾ ॥੨॥

ਵਾਰ ੩੬, ਪਉੜੀ ੭

ਹਰਿ ਚੰਦਉਰੀ[6] ਦੇਖਿ ਕੈ, ਕਰਦੇ ਭਰਵਾਸਾ। ਥਲ ਵਿਚਿ ਤਪਨ ਭਠੀਆ, ਕਿਉ ਲਹੈ ਪਿਆਸਾ। ਸੁਹਣੇ[7] ਰਾਜੁ ਕਮਾਈਐ, ਕਰਿ ਭੋਗ ਬਿਲਾਸਾ। ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ। ਬਾਜੀਗਰ ਦੀ ਖੇਡ ਜਿਉ, ਸਭੁ ਕੂੜੁ ਤਮਾਸਾ। ਰਲੇ ਜੁ ਸੰਗਤਿ ਮੀਣਿਆ, ਉਠਿ ਚਲੈ ਨਿਰਾਸਾ ॥੭॥

ਵਾਰ ੩੬, ਪਉੜੀ ੮

ਕੋਇਲ ਕਾਂਉ ਰਲਾਈਅਨਿ, ਕਿਉ ਹੋਵਨਿ ਇਕੈ। ਤਿਉ ਨਿੰਦਕ ਜਗ ਜਾਣੀਅਨਿ, ਬੋਲਿ ਬੋਲਣਿ ਫਿਕੈ। ਬਗੁਲੇ ਹੰਸੁ ਬਰਾਬਰੀ, [8]ਕਿਉ ਮਿਕਨਿ ਮਿਕੈ। ਤਿਉ ਬੇਮੁਖ ਚੁਣਿ ਕਢੀਅਨਿ, ਮੁਹਿ ਕਾਲੇ ਟਿਕੈ। ਕਿਆ ਨੀਸਾਣੀ ਮੀਣਿਆ, ਖੋਟੁਸਾਲੀ[9] ਸਿਕੈ। ਸਿਰਿ ਸਿਰਿ ਪਾਹਣੀ[10] ਮਾਰੀਅਨਿ ਓਇ ਪੀਰ ਫਿਟਿਕੇ ॥੮॥

---

੧. ਸਾਰੇ ਪਾਸੇ। ੨. ਬਹੁਤੇ ਲੋਭ ਵਿਚ ਫਸ ਗਿਆ। ੩. (ਦਰਗਹ ਵਿਚ) ਢੋਲ ਵਾਂਗ ਕੁਟੀਂਦਾ ਹੈ। ੪. ਬਹੁਤੀ। ੫. ਗੁਰੂ ਘਰ ਦਾ ਧਰੋਹੀ। ੬. ਭੁਲੇਖੇ ਦੀ ਬਣਤਰ। ੭. ਸੁਪਨੇ ਵਿਚ। ੮. ਭਾਵ ਕਿਵੇਂ ਬਰਾਬਰੀ ਕਰ ਸਕਦੇ ਹਨ। ੯. ਟਕਸਾਲ। ੧੦. ਜੁੱਤੀਆਂ।

ਵਾਰ ੩੬, ਪਉੜੀ ੧

ਤੀਰਥ ਮਝਿ ਨਿਵਾਸੁ ਹੈ,ਬਗਲਾ ਅਪਤੀਣਾ[੧] । ਲਵੈ[੨] ਬਬੀਹਾ ਵਰਸਦੇ,ਜਲ ਜਾਇ ਨ ਪੀਣਾ । ਵਾਸ ਸੁਗੰਧਿ ਨ ਹੋਵਈ ਪਰਮਲ[੩] ਸੰਗਿ ਲੀਣਾ । ਘੁਘੂ ਸੁਝੁ[੪] ਨ ਸੁਝਈ, ਕਰਮਾਂ ਦਾ ਹੀਣਾ । ਨਾਭਿ ਕਥੂਰੀ ਮਿਰਗ ਦੇ, [੫]ਵਤੇ ਓਡੀਣਾ । ਸਤਿਗੁਰ ਸਚਾ ਪਾਤਿਸਾਹੁ, ਮੁਹੁ ਕਾਲੇ ਮੀਣਾ ॥੧॥

ਵਾਰ ੩੬, ਪਉੜੀ ੫

ਕੇਹਾ ਦਿਸੈ ਉਜਲਾ, ਮਸੁ[੬] ਅੰਦਰਿ ਚਿਤੈ । ਹਰਿਆ ਤਿਲੁ ਬੂਆੜ[੭] ਜਿਉ ਫਲੁ ਕੰਮੁ ਨ ਕਿਤੈ । ਜੇਹੀ ਕਲੀ ਕਨੇਰ ਦੀ, [੮]ਮਨ ਤਨ ਦੁਹੁ ਭਿਤੈ। ਪੇਂਝੂ ਦਿਸਨਿ ਰੰਗੁਲੇ ਮਰੀਐ ਅਗਲਿਤੈ[੯] । ਖਰੀ ਸੁਆਲਿਓ ਵੇਸੁਆ, ਜੀਅ ਬਝਾ ਇਤੈ । ਖੋਟੀ ਸੰਗਤਿ ਮੀਣਿਆ, ਦੁਖ ਦੇਂਦੀ ਮਿਤੈ ॥੫॥

ਵਾਰ ੩੫, ਪਉੜੀ ੧੨

ਜਿਉ ਮਿਰਜਾਦਾ ਹਿੰਦੂਆ,ਗਊ ਮਾਸੁ ਅਖਾਜੁ[੧੦]।ਮੁਸਲਮਾਣਾ ਸੂਅਰਹੁ, ਸਉਗੰਦ ਵਿਆਜੁ । ਸਹੁਰਾ ਘਰਿ ਜਵਾਈਐ,ਪਾਣੀ ਮਦਰਾਜੁ[੧੧] । ਸਹਾ ਨ ਖਾਈ ਚੂਹੜਾ, ਮਾਇਆ ਮੁਹਤਾਜੁ । ਜਿਉ ਮਿਠੈ ਮਖੀ ਮਰੈ, ਤਿਸੁ ਹੋਇ ਅਕਾਜੁ । ਤਿਉ ਧਰਮਸਾਲ ਦੀ ਝਾਕ ਹੈ, [੧੨]ਵਿਹੁ ਖੰਡੂ ਪਾਜੁ ॥੧੨॥

ਵਾਰ ੩੫, ਪਉੜੀ ੧੪

ਵਿਗੜੈ ਚਾਟਾ ਦੁਧ ਦਾ, ਕਾਂਜੀ ਦੀ ਚੁਖੈ[੧੩] । ਸਹਸ ਮਣਾ ਰੂਈ ਜਲੈ, ਚਿਣਗਾਰੀ ਧੁਖੈ । ਬੂਰੁ ਵਿਣਾਹੇ[੧੪] ਪਾਣੀਐ,ਖਉ ਲਾਖਹੁ[੧੫] ਰੁਖੈ । ਜਿਉ ਉਦਮਾਦੀ[੧੬] ਅਤੀਸਾਰੁ ਖਈ ਰੋਗੁ ਮਨੁਖੈ । ਜਿਉ ਜਾਲਿ ਪੰਖੇਰੂ ਫਾਸਦੇ ਚੁਗਣ ਦੀ ਭੁਖੈ । ਤਿਉ ਅਜਰੁ ਝਾਕ ਭੰਡਾਰ ਦੀ, ਵਿਆਪੇ ਵੇਮੁਖੈ ॥੧੪॥

---

੧. ਸ਼ਰਧਾ ਹੀਨ । ੨. ਬੋਲਦਾ ਹੈ । ੩. ਚੰਦਨ । ੪. ਸੂਰਜ । ੫. ਉਦਾਸੀ ਵਿਚ ਫਿਰਦਾ ਹੈ । ੬. ਕਾਲਖ । ੭.ਖਾਲੀ । ੮. ਅੰਦਰੋਂ ਹੋਰ ਤੇ ਬਾਹਰੋਂ ਹੋਰ, ਦੋ ਤਰ੍ਹਾਂ ਦੀ । ੯. ਬਹੁਤੇ ਖਾਣ ਨਾਲ । ੧੦. ਹਰਾਮ । ੧੧. ਸ਼ਰਾਬ । ੧੨. ਖੰਡ ਵਿਚ ਗਲੇਫੀ ਜ਼ਹਿਰ । ੧੩. ਰਤਾ ਕੁ । ੧੪. ਖਰਾਬ ਕਰਦੀ ਹੈ । ੧੫. ਨਾਸ ਹੋਣਾ । ੧੬. ਪਾਗਲ ।

# ਨਿਗੁਰੇ ਕਾ ਹੈ ਨਾਉ ਬੁਰਾ

ਵਾਰ ੩੬, ਪਉੜੀ ੯

ਰਾਤੀ ਨੀਗਰ ਖੇਲਦੇ, ਸਭ ਹੋਇ ਇਕਠੇ । ਰਾਜਾ ਪਰਜਾ ਹੋਵਦੇ, ਕਰਿ ਸਾਂਗ ਉਪਠੇ । ਇਕਿ[੧] ਲਸਕਰ ਲੈ ਧਾਵਦੇ, ਇਕਿ ਫਿਰਦੇ ਨਠੇ । ਠੀਕਰੀਆ ਹਾਲੇ[੨] ਭਰਨਿ ਓਇ ਖਰੇ ਅਸਠੇ[੩]। ਖਿਨ ਵਿਚਿ ਖੇਡ ਉਜਾੜਦੇ, ਘਰੁ ਘਰੁ ਨੂੰ ਤੂਠੇ । ਵਿਣੁ ਗੁਣੁ ਗੁਰੂ ਸਦਾਇਦੇ, ਓਇ ਖੋਟੇ ਮਠੇ[੪] ॥੯॥

ਵਾਰ ੩੭, ਪਉੜੀ ੨੫

ਨਿਗੁਰੇ ਲਖ ਨ ਤੁਲ[੫] ਤਿਸ, ਨਿਗੁਰੇ ਸਤਿਗੁਰ ਸਰਣ ਨ ਆਏ । ਜੋ ਗੁਰ ਗੋਪੈ[੬] ਆਪਣਾ, ਤਿਸੁ ਡਿਠੇ ਨਿਗੁਰੇ ਸ਼ਰਮਾਏ । [੭]ਸੀਹ ਸਉਹਾਂ ਜਾਣਾ ਭਲਾ, ਨਾ ਤਿਸੁ ਬੇਮੁਖ ਸਉਹਾਂ ਜਾਏ । ਸਤਿਗੁਰੁ ਤੇ ਜੋ ਮੂਹੁ ਫਿਰੈ ਤਿਸ ਮੂਹ ਲਗਣ ਵਡੀ ਬਲਾਏ । ਜੋ ਤਿਸੁ ਮਾਰੈ ਧਰਮ ਹੈ, ਮਾਰਿ ਨ ਹੰਘੈ[੮] ਆਪ ਹਟਾਏ । ਸੁਆਮਿ ਧੋਹੀ ਅਕਿਰਤਘਣ, ਬਾਮਣ ਗਊ ਵਿਸਾਹ ਮਰਾਏ । ਬੇਮੁਖ ਲੂੰਅ ਨ ਤੁਲ ਤੁਲਾਏ ॥੨੫॥

ਸਾਰਗ ਮਹਲਾ ੫ [੧੨੦੭]

ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ ॥ ਨਰਕ ਘੋਰ ਮਹਿ [੯]ਉਰਧ ਤਪੁ ਕਰਤਾ, ਨਿਮਖ ਨਿਮਖ ਗੁਣ ਗਾਂਹੀ॥ ੧॥ਰਹਾਉ॥ ਅਨਿਕ ਜਨਮ ਭ੍ਰਮਤੌ ਹੀ ਆਇਓ, ਮਾਨਸ ਜਨਮੁ ਦੁਲਭਾਹੀ[੧੦]॥ ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨਠਾਂਹੀ ॥੧॥ ਕਰਹਿ ਬੁਰਾਈ ਠਗਾਈ ਦਿਨੁ ਰੈਨਿ, ਨਿਹਫਲ ਕਰਮ ਕਮਾਹੀ॥ ਕਣੁ[੧੧]ਨਾਹੀ ਤੁਹ[੧੨] ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ॥੨॥ ਮਿਥਿਆ ਸੰਗਿ ਕੂੜਿ ਲਪਟਾਇਓ, ਉਰਝਿ ਪਰਿਓ ਕੁਸਮਾਂਹੀ[੧੩]॥ ਧਰਮਰਾਇ ਜਬ ਪਕਰਸਿ ਬਵਰੇ, ਤਉ [੧੪]ਕਾਲ ਮੁਖਾ ਉਠਿ ਜਾਹੀ॥੩॥ ਸੋ ਮਿਲਿਆ ਜੋ ਪ੍ਰਭੂ ਮਿਲਾਇਆ, ਜਿਸ ਮਸਤਕਿ ਲੇਖ ਲਿਖਾਂਹੀ॥ ਕਹੁ ਨਾਨਕ ਤਿਨ੍ ਜਨ ਬਲਿਹਾਰੀ, ਜੋ ਅਲਿਪ[੧੫] ਰਹੇ ਮਨ ਮਾਂਹੀ ॥੪॥੨॥੧੬॥

---

੧. ਕਈ । ੨. ਮਸੂਲ । ੩. ਸਿਆਣੇ । ੪. ਆਲਸੀ ਢੱਗੇ । ੫. ਬਰਾਬਰ । ੬.ਲੁਕਾਉਂਦਾ । ੭.ਸ਼ੇਰ ਦੇ ਸਾਹਮਣੇ ।੮.ਸਕੇ । ੯.ਪੁਠਾ ਹੋਕੇ। ੧੦.ਦੁਰਲਭ । ੧੧.ਦਾਣੇ। ੧੨.ਪਰਾਲੀ। ੧੩.ਕਸੁੰਭੇ (ਮਾਇਆ)ਦੇ ਰੰਗ। ੧੪.ਕਾਲੇ ਮੂੰਹ ਨਾਲ।੧੫.ਨਿਰਲੇਪ।

# ਮਾਇਆ ਹੋਈ ਨਾਗਨੀ

ਸਲੋਕ ਮ: ੯ ॥ ਨਿਸ ਦਿਨ ਮਾਇਆ ਕਾਰਨੇ, ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ, ਨਾਰਾਇਨ ਜਿਹ ਚੀਤ ॥੨੪॥ [੧੪੨੭]

ਸਲੋਕ ਮ: ੯ ॥ ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨ ਰੇ ਮਨਾ, ਤਿਹ ਘਟਿ ਬ੍ਰਹਮ ਨਿਵਾਸੁ ॥੧੯॥ [੧੪੨੭]

ਸਲੋਕ ਮ: ੯ ॥ ਜੋ ਪ੍ਰਾਨੀ ਮਮਤਾ ਤਜੈ, ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ, ਅਉਰਨ ਲੇਤ ਉਧਾਰ ॥੨੨॥ [੧੪੨੭]

ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ[੧], ਤ੍ਰਿਪਤਿ ਨ ਤ੍ਰਿਸਨਾ ਲਾਥ ॥
ਸੰਚਿ ਸੰਚਿ ਸਾਕਤ ਮੂਏ, ਨਾਨਕ ਮਾਇਆ ਨ ਸਾਥ ॥੧॥ (੩) [੨੫੭]

ਸਲੋਕੁ ॥ ਲਾਲਚ ਝੂਠ ਬਿਕਾਰ ਮੋਹ, ਬਿਆਪਤ ਮੂੜੇ ਅੰਧ ॥
ਲਾਗਿ ਪਰੇ ਦੁਰਗੰਧ ਸਿਉ, ਨਾਨਕ ਮਾਇਆ ਬੰਧ ॥੧॥ (੧੧) [੨੫੨]

ਮ: ੫ ॥ ਗਿਲੀ ਗਿਲੀ ਰੋਡੜੀ[੨], ਭਉਦੀ[੩] ਭਵਿ ਭਵਿ ਆਇ ॥
ਜੋ ਬੈਠੇ ਸੇ ਫਾਥਿਆ, ਉਬਰੇ[੪] ਭਾਗ ਮਥਾਇ ॥੯॥ [੧੦੯੭]

ਮ: ੩ (ਗੂਜਰੀ ਕੀ ਵਾਰ) (੫) [੫੧੦]

ਮਾਇਆ ਹੋਈ ਨਾਗਨੀ, ਜਗਤਿ ਰਹੀ ਲਪਟਾਇ ॥ ਇਸਕੀ ਸੇਵਾ ਜੋ ਕਰੇ, ਤਿਸ ਹੀ ਕਉ ਫਿਰਿ ਖਾਇ ॥
ਗੁਰਮੁਖਿ ਕੋਈ ਗਾਰੜੂ[੫], ਤਿਨਿ ਮਲਿ ਦਲਿ ਲਾਈ ਪਾਇ॥ ਨਾਨਕ ਸੋਈ ਉਬਰੇ, ਜਿ ਸਚਿ ਰਹੇ ਲਿਵਲਾਇ ॥੨॥

---

੧. ਮੁਸ਼ਕਤ ਕਰ ਕਰ ਕੇ । ੨. ਗੁੜ ਦੀ ਰੋੜੀ, ਮਾਇਆ । ੩, ਮੱਖੀ ਜੀਵ । ੪. ਬਚ ਗਏ । ੫. ਸੱਪਾਂ ਦਾ ਮਾਂਦਰੀ ।

ਭੈਰਉ ਕਬੀਰ ਜੀਉ [੧੧੬੦]

ਜਲ ਮਹਿ ਮੀਨ ਮਾਇਆ ਕੇ ਬੇਧੇ ॥ ਦੀਪਕ ਪਤੰਗ ਮਾਇਆ ਕੇ ਛੇਦੇ ॥ ਕਾਮ ਮਾਇਆ ਕੁੰਚਰ[੧] ਕਉ ਬਿਆਪੈ ॥ ਭੁਇਅੰਗਮ[੨] ਭ੍ਰਿੰਗ[੩] ਮਾਇਆ ਮਹਿ ਖਾਪੇ ॥੧॥ ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ[੪] ॥੧॥ਰਹਾਉ॥ ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥ ਸਾਕਰ ਮਾਖੀ ਅਧਿਕ ਸੰਤਾਪੇ ॥ ਤੁਰੇ[੫] ਉਸਟ[੬] ਮਾਇਆ ਮਹਿ ਭੇਲਾ ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ॥੨॥ ਛਿਅ ਜਤੀ ਮਾਇਆ ਕੇ ਬੰਦਾ ॥ ਨਵੈ ਨਾਥ ਸੂਰਜ ਅਰੁ ਚੰਦਾ ॥ ਤਪੇ ਰਖੀਸਰ ਮਾਇਆ ਮਹਿ ਸੂਤਾ ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥ ਸੁਆਨ[੭] ਸਿਆਲ[੮] ਮਾਇਆ ਮਹਿ ਰਾਤਾ ॥ ਬੰਤਰ[੯] ਚੀਤੇ ਅਰੁ ਸਿੰਘਾਤਾ[੧੦]॥ ਮਾਂਜਾਰ[੧੧] ਗਾਡਰ[੧੨] ਅਰੁ ਲੂਬਰਾ[੧੩] ॥ ਬਿਰਖ ਮੂਲ ਮਾਇਆ ਮਹਿ ਪਰਾ ॥੪॥ ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰਤੇਵ ॥ ਕਹਿ ਕਬੀਰ ਜਿਸੁ ਉਦਰੁ[੧੪] ਤਿਸੁ ਮਾਇਆ ॥ ਤਬ ਛੂਟੇ ਜਬ ਸਾਧੂ[੧੫] ਪਾਇਆ ॥੫॥੫॥੧੩॥

ਆਸਾ ਇਕਤੁਕੇ ੪ (ਕਬੀਰ ਜੀ) [੪੮੦-੮੧]

ਸਰਪਨੀ[੧੬] ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥ ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥ ਜਿਨਿ ਤ੍ਰਿਭਵਣੁ ਡਸੀਅਲੇ,ਗੁਰਪ੍ਰਸਾਦਿ ਡੀਠੀ ॥੧॥ਰਹਾਉ॥ ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ, ਤਿਨਿ ਸ੍ਰਪਨੀ ਖਾਈ ॥੨॥ ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ[੧੭] ॥੩॥ ਇਹ ਸ੍ਰਪਨੀ [੧੮]ਤਾ ਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥੪॥ ਇਹ ਬਸਤੀ ਤਾ ਬਸਤ ਸਰੀਰਾ॥ ਗੁਰਪ੍ਰਸਾਦਿ ਸਹਜਿ ਤਰੇ ਕਬੀਰਾ ॥੫॥੬॥੧੯॥

---

੧. ਹਾਥੀ । ੨. ਸੱਪ । ੩. ਭੌਰਾ । ੪. ਡਕਾਰ (ਖਾ) ਜਾਣਾ । ੫. ਘੋੜੇ । ੬. ਉਠ । ੭. ਕੁੱਤਾ । ੮. ਗਿੱਦੜ । ੯. ਬਾਂਦਰ । ੧੦. ਸ਼ੇਰ । ੧੧. ਬਿੱਲਾ । ੧੨. ਭੇਡ । ੧੩. ਲੂੰਬੜ । ੧੪. ਪੇਟ । ੧੫. ਸਤਿਗੁਰੂ । ੧੬. ਮਾਇਆ । ੧੭. ਜਮ ਰਾਜਾ । ੧੮. ਹਰੀ ਦੀ ।

ਬਿਆਪਤ[1] ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥ ਬਿਆਪਤ ਧਨ ਨਿਰਧਨ ਪੇਖਿ ਸੋਭਾ ॥[2]ਮੂਲੁ ਬਿਆਧੀ ਬਿਆਪਸਿ ਲੋਭਾ ॥੧॥ ਮਾਇਆ ਬਿਆਪਤ ਬਹੁ ਪਰਕਾਰੀ॥ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ਰਹਾਉ॥ ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥ ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ,ਬਿਆਪਤ ਉਦਾਸਾ ॥ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ,ਬਿਨੁ ਹਰਿ ਰੰਗ ਰਾਤ॥੪॥ ਸੰਤਨ ਕੇ ਬੰਧਨ ਕਾਟੇ ਹਰਿਰਾਇ ॥ ਤਾ ਕਉ ਕਹਾ ਬਿਆਪੈ ਮਾਇ[3] ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾ ਕੈ ਨਿਕਟਿ ਨ ਆਵੈ ਮਾਈ[3] ॥੫॥੧੯॥੮੯॥

ਆਸਾ (ਕਬੀਰ ਜੀਉ) [੪੭੬]

[4]ਇਕਤੁ ਪਤਰਿ ਭਰਿ ਉਰਕਟ ਕੁਰਕਟ, ਇਕਤੁ ਪਤਰਿ ਭਰਿ ਪਾਨੀ ॥ ਆਸਿ ਪਾਸਿ [5]ਪੰਚ ਜੋਗੀਆ ਬੈਠੇ, ਬੀਚਿ [6]ਨਕਟ ਦੇ ਰਾਨੀ ॥੧॥ ਨਕਟੀ[6] ਕੋ ਠਨਗਨੁ[7] ਬਾਡਾਡੂੰ ॥ ਕਿਨਹਿ ਬਿਬੇਕੀ[8] ਕਾਟੀ ਤੂੰ ॥੧॥ ਰਹਾਉ॥ ਸਗਲ ਮਾਂਹਿ ਨਕਟੀ ਕਾ ਵਾਸਾ, [9]ਸਗਲ ਮਾਹਿ ਅਉਹੇਰੀ ॥ ਸਗਲਿਆ ਕੀ ਹਉ ਬਹਿਨ[10] ਭਾਨਜੀ, [11]ਜਿਨਹਿ ਬਰੀ ਤਿਸੁ ਚੇਰੀ ॥੨॥ ਹਮਰੋ ਭਰਤਾ ਬਡੋ ਬਿਬੇਕੀ,ਆਪੇ ਸੰਤੁ ਕਹਾਵੈ ॥ ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੇ ਨਿਕਟਿ ਨ ਆਵੈ ॥੩॥ ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ[12] ॥ ਕਹੁ ਕਬੀਰ ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥

---

੧. ਮਾਇਆ ਬਿਆਪ ਰਹੀ ਹੈ । ੨. ਦੁਖਾਂ ਦਾ ਮੂਲ । ੩. ਮਾਇਆ । ੪. ਇਕ ਭਾਂਡੇ ਵਿਚ (ਉਰਕਟ) ਰਿਧਾ ਹੋਇਆ (ਕੁਰਕਟ) ਕੁਕੜ ਅਤੇ ਇਕ ਭਾਂਡੇ ਵਿਚ (ਪਾਣੀ) ਸ਼ਰਾਬ ਪਾ ਲੈਂਦੇ ਹਨ । ੫. ਵਾਮ ਮਾਰਗੀ । ੬. ਨਕ-ਕਟੀ ਮਾਇਆ । ੭. ਠਣਕਾਰ । ੮. ਵੀਚਾਰਵਾਨ । ੯. ਮਾਇਆ ਸਭ ਨੂੰ ਮਾਰ ਕੇ ਵੇਖਦੀ ਹੈ ਕਿ ਕੋਈ ਉਸ ਤੋਂ ਬਚ ਤਾਂ ਨਹੀਂ ਗਿਆ । ੧੦. ਭੈਣ । ੧੧. ਜਿਸ ਨੇ ਉਸ ਨੂੰ ਕਾਬੂ ਕੀਤਾ, ਉਸਦੀ ਗੋਲੀ ਹੋ ਕੇ ਰਹੀ । ੧੨. ਸੁਟ ਦਿੱਤੀ ।

ਸਾਰਗ ਮਹਲਾ ੫ [੧੨੧੬]

ਮੋਹਨੀ[1] ਮੋਹਤ ਰਹੈ, [2]ਨ ਹੋਰੀ ॥ ਸਾਧਿਕ ਸਿਧ ਸਗਲ ਕੀ ਪਿਆਰੀ, ਤੁਟੈ ਨ ਕਾਹੂ ਤੋਰੀ ॥੧॥ ਰਹਾਉ॥ ਖਟੁ ਸਾਸਤ੍ਰ ਉਚਰਤ ਰਸਨਾਗਰ, ਤੀਰਥ ਗਵਨ ਨ ਥੋਰੀ ॥ ਪੂਜਾ ਚਕ੍ਰ ਬਰਤ ਨੇਮ ਤਪੀਆ,ਊਹਾ [3]ਗੈਲਿ ਨ ਛੋਰੀ ॥੧॥ [4]ਅੰਧ ਕੂਪ ਮਹਿ ਪਤਿਤ ਹੋਤ ਜਗੁ, ਸੰਤਹੁ ਕਰਹੁ ਪਰਮ ਗਤਿ ਮੋਰੀ ॥ ਸਾਧ ਸੰਗਤਿ ਨਾਨਕੁ ਭਇਓ ਮੁਕਤਾ, ਦਰਸਨੁ ਪੇਖਤ ਭੋਰੀ ॥੨॥੩੭॥੬੦॥

ਬਿਲਾਵਲੁ (ਕਬੀਰ ਜੀਉ) [੮੫੭]

ਇਨਿ ਮਾਇਆ ਜਗਦੀਸ ਗੁਸਾਈ, ਤੁਮ੍ਹਰੇ ਚਰਨ ਬਿਸਾਰੇ ॥ ਕਿੰਚਤ[5] ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥ਰਹਾਉ॥ ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ,ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ[6] ॥ [7]ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ, ਬਾਂਧੇ ਆਪ ਬਚੰਨੀ[7] ॥੧॥ ਕਿਆ ਖੇਤੀ ਕਿਆ ਲੇਵਾ ਦੇਈ,ਪਰਪੰਚ[8] ਝੂਠੁ ਗੁਮਾਨਾ ॥ ਕਹਿ ਕਬੀਰ ਤੇ ਅੰਤਿ ਬਿਗੂਤੇ[9], ਆਇਆ ਕਾਲੁ ਨਿਦਾਨਾ॥੨॥੯॥

ਆਸਾ ਮਹਲਾ ੫ [੩੯੪]

ਮਾਥੈ ਤ੍ਰਿਕੁਟੀ[10] ਦ੍ਰਿਸਟਿ ਕਰੂਰਿ[11]॥ ਬੋਲੈ ਕਉੜਾ, ਜਿਹਬਾ ਕੀ ਫੂੜਿ[12]॥ ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥ ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥ ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥ ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥੨॥ ਵਰਤ ਨੇਮ ਕਰਿ ਥਾਕੇ ਪੁਨਹ ਚਰਨਾ ॥ ਤਟ[13] ਤੀਰਥ ਭਵੇ ਸਭ ਧਰਨਾ[14] ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥ ਮਾਇਆ ਮੋਹਿ ਸਭੋ ਜਗੁ ਬਾਧਾ ॥ ਹਉਮੈ ਪਚੈ ਮਨਮੁਖ ਮੂਰਾਖਾ ॥ ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੨॥੯੬॥

---

੧. ਮਾਇਆ । ੨. ਰੁਕਦੀ ਨਹੀਂ । ੩. ਪਿੱਛਾ ਨਹੀਂ ਛੱਡਦੀ । ੪. ਮਾਇਆ ਮੋਹ ਦੇ ਹਨੇਰੇ ਵਿਚ । ੫. ਰਤਾ ਜਿੰਨੀ। ੬. ਫਰੇਬ ਵਾਲੀ ਮਤ । ੭.ਹੇ ਵਾਹਿਗੁਰੂ ! ਇਸ ਮਾਇਆ ਨੂੰ ਹੋਕ ਕੇ ਰਖੋਂ,ਇਹ ਆਪ ਦੇ ਬਚਨਾਂ ਨਾਲ ਬੱਝ (ਰੁਕ) ਸਕਦੀ ਹੈ । ੮. ਠੱਗੀ । ੯. ਖਰਾਬ ਹੋਏ । ੧੦. ਤ੍ਰੀਉੜੀ । ੧੧. ਗੁਸੈਲੀ । ੧੨. ਖਰ੍ਹਵੀ । ੧੩. ਕਿਨਾਰੇ । ੧੪. ਧਰਤੀ ।

ਮਾਰੂ ਮਹਲਾ ੫ [੧੦੦੪]

ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥ ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ॥੧॥ਨਿਰਭਉ ਨਿਰੰਕਾਰੁ ਦਇਅਲੀਆ[1]॥ਜੀਅ ਜੰਤ ਸਗਲੇ ਪ੍ਰਤਿਪਲੀਆ[2]॥੧॥ਰਹਾਉ॥ ਏਕੈ ਸ੍ਰਮੁ[3] ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥ ਰਾਜੁ ਕਮਾਇ ਕਰੀ ਜਿਨਿ ਥੈਲੀ, ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥ ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਹਜੀ[4], ਤਾ ਕੈ ਨਿਕਟਿ ਨ ਹੋਈ ਖਲੀਆ ॥੩॥ ਹੋਇ ਅਉਧੂਤ ਬੈਠੇ ਲਾਇ ਤਾਰੀ ॥ ਜੋਗੀ ਜਤੀ ਪੰਡਿਤ ਬੀਚਾਰੀ ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ, ਊਠਿ ਤਿਨਾ ਕੈ, ਲਾਗੀ ਪਲੀਆ ॥੪॥ ਕਾਟੇ ਬੰਧਨ ਠਾਕੁਰਿ ਜਾਕੇ ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥ ਸਾਧ ਸੰਗਿ ਭਏ ਜਨ ਮੁਕਤੇ, ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੯॥

ਟੋਡੀ ਮਹਲਾ ੫ [੭੧੭]

ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ, ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ॥ਛੋਡਿ ਸਿਆਨਪ ਬਹੁ ਚਤੁਰਾਈ;ਦੁਇ ਕਰ ਜੋੜਿ ਸਾਧ ਮਗਿ ਚਲੁ॥ ਸਿਮਰਿ ਸੁਆਮੀ ਅੰਤਰਜਾਮੀ, ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥ ਬੇਦ ਬਖਿਆਨ ਕਰਤ ਸਾਧੂ ਜਨ,ਭਾਗਹੀਨ ਸਮਝਤ ਨਹੀ ਖਲੁ ॥ ਪ੍ਰੇਮ ਭਗਤਿ ਰਾਚੇ ਜਨ ਨਾਨਕ, ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥

ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ [੧੩੪੭]

ਮਾਤ ਪਿਤਾ ਭਾਈ ਸੁਤੁ ਬਨਿਤਾ ॥ ਚੂਗਹਿ ਚੋਗ ਅਨੰਦ ਸਿਉ ਜੁਗਤਾ[5] ॥ ਉਰਝਿ ਪਰਿਓ [6]ਮਨ ਮੀਠ ਮੋੁਹਾਰਾ ॥ ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥੧॥ ਏਕੁ ਹਮਾਰਾ ਅੰਤਰਜਾਮੀ ॥ ਧਰ ਏਕਾ ਮੈ ਟਿਕ ਏਕਸੁ ਕੀ, ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ਰਹਾਉ॥ [7]ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥

---

੧.ਦਇਆਲ । ੨.ਪਾਲਦਾ ਹੈ । ੩. ਮਿਹਨਤ ਕਰਕੇ । ੪.ਲੁਕਾ ਰਖੀ । ੫.ਰਲਕੇ । ੬. ਮਨ ਮਿਠੇ ਮੋਹ ਵਿਚ । ੭. ਮਾਇਆ ।

ਗੁਰਿ ਕਹਿਆ ਇਹ ਝੂਠੀ ਧੋਹੀ॥ਮੁਖਿ ਮੀਠੀ, ਖਾਈ ਕਉਰਾਇ ॥ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥੨॥ ਲੋਭ ਮੋਹ ਸਿਉ ਗਈ ਵਿਖੋਟਿ[੧]॥ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥ ਇਹ ਠਗਵਾਰੀ[੨] ਬਹੁਤੁ ਘਰ ਗਾਲੇ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥ ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥ ਜਹ ਦੇਖਉ ਤਹ ਮਹਾ ਚੰਡਾਲ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥ ਦਸ ਨਾਰੀ[੩] ਮੈ ਕਰੀ ਦੁਹਾਗਨਿ[੪] ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ[੫] ॥ ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥ ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ[੬] ॥ ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਇ ॥੬॥ ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹਿ ਮਹਿ ਦੁਇ ਨ ਖਟਾਂਈ ॥ ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ[੭] ਪ੍ਰਭ ਸਰਬਾਗਿ[੮] ॥੭॥ ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥ ਤੂ ਠਾਕੁਰੁ[੯], ਇਹੁ ਗ੍ਰਿਹੁ ਸਭ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥

ਗੂਜਰੀ ਮਹਲਾ ੫ [੪੯੮-੯੯]

ਮੁਨਿ ਜੋਗੀ ਸਾਸਤ੍ਰਗਿ[੧੦] ਕਹਾਵਤ, ਸਭ ਕੀਨੇ ਬਸੇ ਅਪਨਹੀ ॥ [੧੧]ਤੀਨਿ ਦੇਵ ਅਰੁ [੧੨]ਕ੍ਰੋੜਿ ਤੇਤੀਸਾ, [੧੩]ਤਿਨ ਕੀ ਹੈਰਤਿ ਕਛੁ ਨ ਰਹੀ ॥੧॥ ਬਲਵੰਤਿ[੧੪] ਬਿਆਪਿ ਰਹੀ ਸਭ ਮਹੀ ॥ ਅਵਰੁ ਨ ਜਾਨਸਿ ਕੋਊ ਮਰਮਾ[੧੫], ਗੁਰ ਕਿਰਪਾ ਤੇ ਲਹੀ ॥੧॥ਰਹਾਉ॥ ਜੀਤਿ ਜੀਤਿ ਜੀਤੇ ਸਭਿ ਥਾਨਾ,ਸਗਲ ਭਵਨ ਲਪਟਹੀ ॥ ਕਹੁ ਨਾਨਕ ਸਾਧ ਤੇ ਭਾਗੀ, ਹੋਇ ਚੇਰੀ ਚਰਨ ਗਹੀ ॥੨॥੬॥੧੪॥

---

੧. ਨਿਖੁਟ । ੨. ਮਾਇਆ । ੩. ਇੰਦਰੇ । ੪. ਭਾਵ ਛਡ ਦਿਤੇ । ੫. ਵਿਸ਼ਿਆਂ ਦੀ ਅੱਗ । ੬. ਜ਼ਿੱਦਲ । ੭.ਨਿਆਂ । ੮. ਸਭ ਕੁਝ ਜਾਣਨਹਾਰ । ੯. ਮਾਲਕ । ੧੦. ਸ਼ਾਸਤਰਾਂ ਦੇ ਗਿਆਤਾ । ੧੧. ਬ੍ਰਹਮਾ ਵਿਸ਼ਨੂੰ ਤੇ ਮਹੇਸ਼ । ੧੨. ਤੇਤੀ ਕ੍ਰੋੜ ਦੇਵਤੇ । ੧੩. ਉਹ ਵੀ ਮਾਇਆ ਕਾਰਨ ਪਰੇਸ਼ਾਨ ਹਨ । ੧੪. ਬਲ ਵਾਲੀ ਮਾਇਆ । ੧੫. ਭੇਦ ।

ਆਸਾ ਮਹਲਾ ੫ [੩੯੨]

[੧]ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥ ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥੧॥ [੨]ਜਗ ਮੋਹਨੀ ਹਮ ਤਿਆਗਿ ਗਵਾਈ ॥ ਨਿਰਗੁਨੁ ਮਿਲਿਓ ਵਜੀ ਵਧਾਈ ॥੧॥ਰਹਾਉ॥ ਐਸੀ ਸੁੰਦਰਿ ਮਨ ਕਉ ਮੋਹੈ ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥ ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥ ਅਗਰਕ[੩] ਉਸ ਕੇ ਵਡੇ ਠਗਾਊ॥ਛੋਡਹਿ ਨਾਹੀ ਬਾਪ ਨ ਮਾਊ ॥ ਮੇਲੀ ਅਪਨੇ ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ[੪] ॥੩॥ ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ ਟੂਟੇ ਸਭਿ ਫੰਦ ॥ ਕਹੁ ਨਾਨਕ ਜਾ ਸਤਿਗੁਰੁ ਪਾਇਆ ॥ ਘਰੁ ਸਗਲਾ ਮੈ ਸੁਖੀ ਬਸਾਇਆ ॥੪॥੩੬॥੮੭॥

ਰਾਗੁ ਆਸਾ ਘਰੁ ੨ ਮਹਲਾ ੫ [੩੭੦]

[੫]ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥ਜਿਨਿ [੬]ਸੁਖਿ ਬੈਠਾਲੀ,ਤਿਸੁ ਭਾਉ ਬਹੁਤੁ ਦਿਖਾਇਆ। ਭਾਈ ਮੀਤ ਕੁਟੰਬ ਦੇਖਿ ਬਿਬਾਦੇ[੭]॥ਹਮ ਆਈ ਵਸਗਤਿ ਗੁਰ ਪਰਸਾਦੇ ॥੧॥ ਐਸਾ ਦੇਖਿ ਬਿਮੋਹਿਤ ਹੋਏ। ਸਾਧਿਕ ਸਿਧ ਸੁਰ ਦੇਵ ਮਨੁਖਾ, ਬਿਨੁ ਸਾਧੂ ਸਭਿ ਧ੍ਰੋਹਨਿ[੮] ਧ੍ਰੋਹੇ ॥੧॥ਰਹਾਉ॥ ਇਕਿ ਫਿਰਿ ਉਦਾਸੀ ਤਿਨ੍ ਕਾਮਿ ਵਿਆਪੈ ॥ ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥ ਇਕਿ ਸਤੀ ਕਹਾਵਹਿ, ਤਿਨ੍ ਬਹੁਤੁ ਕਲਪਾਵੈ ॥ ਹਮ ਹਰਿ ਰਾਖੇ, ਲਗਿ ਸਤਿਗੁਰ ਪਾਵੈ ॥੨॥ ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥ ਤ੍ਰੈ ਗੁਣ ਮੋਹੇ, ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ, ਦੇ ਕਰਿ ਹਾਥੁ ॥੩॥ ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥ ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥

---

੧. ਮਾਇਆ ਨਾਲ । ੨. ਮਾਇਆ । ੩. ਅਗੇ ਲਗਣ ਵਾਲੇ ਕਾਮ ਕ੍ਰੋਧ ਆਦਿਕ । ੪. ਕਾਬੂ ਕੀਤੇ । ੫. ਜਿਸ ਨੇ ਮਾਇਆ ਨਾਲ ਪ੍ਰੀਤ ਲਾਈ ਹੈ । ੬. ਸਾਂਭ ਛੱਡੀ । ੭. ਲੜਦੇ ਹਨ । ੮. ਠਗਣੀ ਨੇ ।

ਸਾਰਗ ਮਹਲਾ ੫ [੧੨੨੭]

ਮਾਖੀ[1] ਰਾਮ ਕੀ ਤੂ ਮਾਖੀ ॥ ਜਹ ਦੁਰਗੰਧ ਤਹਾ ਤੂ ਬੈਸਹਿ, ਮਹਾ ਬਿਖਿਆ ਮਦ ਚਾਖੀ ॥੧॥ਰਹਾਉ॥ ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ, ਇਹ ਬਿਧਿ ਦੇਖੀ ਆਖੀ ॥ ਸੰਤਾ ਬਿਨੁ ਤੈ ਕੋਇ ਨ ਛਾਡਿਆ, ਸੰਤ ਪਰੇ ਗੋਬਿਦ ਕੀ ਪਾਖੀ[2] ॥੧॥ ਜੀਅ ਜੰਤ ਸਗਲੇ ਤੈ ਮੋਹੇ, ਬਿਨੁ ਸੰਤਾ ਕਿਨੈ ਨ ਲਾਖੀ[3] ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ, ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥

ਗਉੜੀ ਪੂਰਬੀ ਰਵਿਦਾਸ ਜੀਉ [੩੪੬]

ਕੂਪੁ ਭਰਿਓ ਜੈਸੇ ਦਾਦਿਰਾ[4] ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ, ਕਛੁ ਆਰਾ ਪਾਰੁ ਨ ਸੂਝ ॥੧॥ ਸਗਲ ਭਵਨ ਕੇ ਨਾਇਕਾ,ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥ਮਲਿਨ ਭਈ ਮਤਿ ਮਾਧਵਾ,ਤੇਰੀ ਗਤਿ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ,ਮੈ ਸੁਮਤਿ ਦੇਹੁ ਸਮਝਾਇ॥੨॥ ਜੋਗੀਸਰ ਪਾਵਹਿ ਨਹੀ,ਤੁਅ ਗੁਣ ਕਥਨੁ ਅਪਾਰ॥ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

ਗੋਂਡ (ਕਬੀਰ ਜੀਉ) [੮੭੨]

ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ[5] ਖੂਧੇ[6] ਜਾਹਿ ॥ ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ ਲਾਗੈ ਦੋਖੁ॥੧॥ਧਨੁ ਸੋਹਾਗਨਿ ਮਹਾ ਪਵੀਤ॥ਤਪੇ ਤਪੀਸਰ ਡੋਲੇ ਚੀਤ॥੧॥ਰਹਾਉ॥ ਸੋਹਾਗਨਿ ਕਿਰਪਨ[7] ਕੀ ਪੂਤੀ ॥ ਸੇਵਕ ਤਜਿ ਜਗਤ ਸਿਉ ਸੂਤੀ ॥ ਸਾਧੂ[8] ਕੈ ਠਾਢੀ ਦਰਬਾਰਿ॥ ਸਰਨਿ ਤੇਰੀ ਮੋਕਉ ਨਿਸਤਾਰਿ॥੨॥ਸੋਹਾਗਨਿ ਹੈ ਅਤਿ ਸੁੰਦਰੀ॥ਪਗ ਨੇਵਰ [9]ਛਨਕ ਛਨਹਰੀ॥ਜਉ ਲਗੁ ਪ੍ਰਾਨ,ਤਊ ਲਗੁ ਸੰਗੇ॥ ਨਾਹਿ ਤਾ ਚਲੀ ਬੇਗਿ ਉਠਿ ਨੰਗੇ॥੩॥ ਸੋਹਾਗਨਿ ਭਵਨ ਤ੍ਰੈ ਲੀਆ॥ਦਸ ਅਠ ਪੁਰਾਣ ਤੀਰਥ ਰਸ ਕੀਆ॥ ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥੪॥ ਸੋਹਾਗਨਿ ਉਰਵਾਰਿ ਨ ਪਾਰਿ ॥ ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥ ਪਾਂਚ ਨਾਰਦ ਕੇ ਮਿਟਵੇ ਫੂਟੇ ॥ ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥੫॥

੧. ਮਾਇਆ । ੨. ਪੱਖ । ੩. ਸਮਝੀ । ੪. ਡੱਡੂਆਂ ਨਾਲ । ੫. ਰਾਹੀ । ੬. ਭੁਖੇ । ੭. ਸੂਮ । ੮. ਸਤਿਗੁਰੂ । ੯. ਝਾਂਜਰਾਂ ।

ਗਉੜੀ (ਕਬੀਰ ਜੀ) [੩੩੫-੩੬]

[੧]ਕਾਲਬੂਤ ਕੀ ਹਸਤਨੀ ਮਨ ਬਉਰਾ ਰੇ, ਚਲਤੁ ਰਚਿਓ ਜਗਦੀਸ ॥ ਕਾਮ ਸੁਆਇ[੨] ਗਜ[੩] ਬਸਿ ਪਰੇ ਮਨ ਬਉਰਾ ਰੇ, ਅੰਕਸੁ ਸਹਿਓ ਸੀਸ ॥੧॥ [੪]ਬਿਖੈ ਬਾਚੁ [੫]ਹਰਿ ਰਾਚੁ ਸਮਝੁ ਮਨ ਬਉਰਾ ਰੇ ॥ ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ, ਗਹਿਓ[੬] ਨ ਰਾਮ ਜਹਾਜੁ ॥੧॥ਰਹਾਉ॥ਮਰਕਟ[੭] ਮੁਸਟੀ[੮] ਅਨਾਜ ਕੀ ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ ॥ ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ ॥੨॥ ਜਿਉ ਨਲਨੀ[੯] ਸੂਅਟਾ[੧੦] ਗਹਿਓ ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ ॥ ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ, ਤਿਉ ਪਸਰਿਓ ਪਾਸਾਰੁ ॥੩॥ ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ ॥ ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥

ਮਾਰੂ ਮਹਲਾ ੫ ਘਰੁ ੩ [੧੦੧੭]

ਲਖ ਚਉਰਾਸੀਹ ਭ੍ਰਮਤੇ ਭ੍ਰਮਤੇ,ਦੁਲਭ ਜਨਮੁ ਅਬ ਪਾਇਓ॥੧॥ ਰੇ ਮੂੜੇ ਤੂ ਹੋਛੈ ਰਸਿ ਲਪਟਾਇਓ॥ ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ, ਬਿਖਿਆ ਸਿਉ ਉਰਝਾਇਓ[੧੧] ॥੧॥ਰਹਾਉ॥ ਰਤਨ ਜਵੇਹਰ ਬਨਜਨਿ ਆਇਓ, ਕਾਲਰੁ[੧੨] ਲਾਦਿ ਚਲਾਇਓ ॥੨॥ ਜਿਹ ਘਰ ਮਹਿ ਤੁਧੁ ਰਹਨਾ ਬਸਨਾ, ਸੋ ਘਰੁ ਚੀਤਿ ਨ ਆਇਓ ॥੩॥ ਅਟਲ ਅਖੰਡ ਪ੍ਰਾਣ ਸੁਖਦਾਈ, ਇਕ ਨਿਮਖ ਨਹੀ ਤੁਝੁ ਗਾਇਓ ॥੪॥ ਜਹਾ ਜਾਣਾ ਸੋ ਥਾਨੁ ਵਿਸਾਰਿਓ, ਇਕ ਨਿਮਖ ਨਹੀ ਮਨੁ ਲਾਇਓ ॥੫॥ ਪੁਤ੍ਰ ਕਲਤ੍ਰ[੧੩] ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥੬॥ ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥੭॥ ਜਉ ਭਇਓ ਕ੍ਰਿਪਾਲੁ ਤਾ ਸਾਧ ਸੰਗੁ ਪਾਇਆ, ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥

---

੧. ਜਿਵੇਂ ਹਾਥੀ ਨੂੰ ਫੜਨ ਲਈ ਹਥਨੀ ਦਾ ਢਾਂਚਾ ਬਣਾ ਕੇ ਟੋਏ ਉਤੇ ਖੜਾ ਕਰ ਦਿੰਦੇ ਹਨ ਅਤੇ ਹਾਥੀ ਕਾਮ ਵਸ ਹੋ ਕੇ ਟੋਏ ਵਿਚ ਆ ਡਿਗਦਾ ਹੈ, ਇਵੇਂ ਅਕਾਲ ਪੁਰਖ ਨੇ ਮਨੁੱਖ ਦੇ ਫਸਾਉਣ ਲਈ ਮੋਹ ਮਾਇਆ ਦਾ ਕੌਤਕ ਰਚਿਆ ਹੋਇਆ ਹੈ । ੨. ਸਵਾਦ । ੩. ਹਾਥੀ । ੪. ਵਿਕਾਰਾਂ ਤੋਂ ਬਚ । ੫.ਹਰੀ ਨਾਲ ਲਗ । ੬.ਫੜਿਆ । ੭.ਬਾਂਦਰ । ੮.ਮੁਠੀ । ੯.ਨਲਕੀ । ੧੦. ਤੋਤਾ । ੧੧. ਫਸ ਗਿਆ ਹੈ । ੧੨.ਕਲਰ, ਭਾਵ ਵਿਸ਼ੇ ਵਿਕਾਰ । ੧੩. ਇਸਤਰੀ ।

ਧਨਾਸਰੀ ਮਹਲਾ ੫ [੬੭੨]

ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ ॥ ਲਪਟਿ ਰਹੇ ਮਾਇਆ ਰੰਗ ਮਾਤੇ,ਲੋਚਨ ਕਛੂ ਨ ਸੂਝੀ॥੧॥ਬਿਖਿਆ[1] ਮਹਿ ਕਿਨ ਹੀ ਤ੍ਰਿਪਤਿ ਨ ਪਾਈ॥ਜਿਉ ਪਾਵਕੁ[2]ਈਧਨਿ[3]ਨਹੀ ਧ੍ਰਾਪੈ[4]; ਬਿਨੁ ਹਰਿ ਕਹਾ ਅਘਾਈ॥ਰਹਾਉ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ[5]; ਤਾ ਕੀ ਮਿਟੈ ਨ ਭੂਖਾ ॥ ਉਦਮੁ ਕਰੈ ਸੁਆਨ ਕੀ ਨਿਆਈ,ਚਾਰੇ ਕੁੰਟਾ ਘੋਖਾ॥੨॥ਕਾਮਵੰਤ ਕਾਮੀ ਬਹੁ ਨਾਰੀ, ਪਰਗ੍ਰਿਹਿ ਜੋਹ ਨ ਚੂਕੈ ॥ ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥੩॥ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥ ਸੂਖੁ ਸਹਜੁ ਆਨੰਦੁ ਸੰਤਨ ਕੈ, ਨਾਨਕ ਗੁਰ ਤੇ ਜਾਨਾ ॥੪॥੬॥ ੧.ਮਾਇਆ।੨.ਅੱਗ ੩. ਲਕੜਾਂ ਨਾਲ । ੪.ਰਜਦੀ ।੫.ਖਾਣੇ ।

ਆਸਾ ਮਹਲਾ ੫ [੩੮੨]

ਜਾ ਤੂੰ ਸਾਹਿਬੁ ਤਾ ਭਉ ਕੇਹਾ,ਹਉ ਤੁਧੁ ਬਿਨੁ ਕਿਸੁ ਸਾਲਾਹੀ॥ਏਕੁ ਤੂੰ ਤਾ ਸਭੁ ਕਿਛੁ ਹੈ,ਮੈ ਤੁਧੁ ਬਿਨੁ ਦੂਜਾ ਨਾਹੀ॥੧॥ਬਾਬਾ ਬਿਖੁ ਦੇਖਿਆ ਸੰਸਾਰੁ॥ਰਖਿਆ ਕਰਹੁ ਗੁਸਾਈ ਮੇਰੇ,ਮੈ ਨਾਮੁ ਤੇਰਾ ਆਧਾਰੁ ॥੧॥ਰਹਾਉ॥ ਜਾਣਹਿ ਬਿਰਥਾ ਸਭਾ ਮਨ ਕੀ, ਹੋਰੁ ਕਿਸੁ ਪਹਿ ਆਖਿ ਸੁਣਾਈਐ॥ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ॥੨॥ਕਿਆ ਕਹੀਐ ਕਿਸੁ ਆਖਿ ਸੁਣਾਈਐ, ਜਿ ਕਹਿਣਾ ਸੁ ਪ੍ਰਭ ਜੀ ਪਾਸਿ॥ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ, ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥ ਸਲੋਕੁ ਮ: ੩ [੫੧੦]

ਸਤਿਗੁਰ ਸਿਉ ਚਿਤੁ ਨ ਲਾਇਓ, ਨਾਮੁ ਨ ਵਸਿਓ ਮਨਿ ਆਇ ॥ ਧ੍ਰਿਗੁ ਇਵੇਹਾ ਜੀਵਿਆ,ਕਿਆ ਜੁਗ ਮਹਿ ਪਾਇਆ ਆਇ ॥ ਮਾਇਆ ਖੋਟੀ ਰਾਸਿ ਹੈ, ਏਕ ਚਸੇ ਮਹਿ ਪਾਜੁ ਲਹਿ ਜਾਇ ॥ ਹਥਹੁ ਛੁੜਕੀ ਤਨੁ ਸਿਆਹੁ ਹੋਇ,ਬਦਨੁ ਜਾਇ ਕੁਮਲਾਇ ॥ ਜਿਨ ਸਤਿਗੁਰ ਸਿਉ ਚਿਤੁ ਲਾਇਆ,ਤਿਨ ਸੁਖੁ ਵਸਿਆ ਮਨਿ ਆਇ ॥ ਹਰਿਨਾਮੁ ਧਿਆਵਹਿ ਰੰਗ ਸਿਉ, ਹਰਿ ਨਾਮਿ ਰਹੇ ਲਿਵ ਲਾਇ ॥ ਨਾਨਕ ਸਤਿਗੁਰ ਸੋ ਧਨੁ ਸਉਪਿਆ, ਜਿ ਜੀਅ ਮਹਿ ਰਹਿਆ ਸਮਾਇ ॥ ਰੰਗੁ ਤਿਸੈ ਕਉ ਅਗਲਾ, ਵੰਨੀ ਚੜੈ ਚੜਾਇ ॥੧॥ (੫)

# ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ

ਸੋਰਠਿ ਮਹਲਾ ੩ [੬੦੦]

ਭਗਤਿ ਖਜਾਨਾ ਭਗਤਨ ਕਉ ਦੀਆ, ਨਾਉ ਹਰਿ ਧਨੁ ਸਚੁ ਸੋਇ ॥ ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ, ਕਿਨੈ ਨ ਕੀਮਤਿ ਹੋਇ ॥ ਨਾਮ ਧਨਿ ਮੁਖ ਉਜਲੇ ਹੋਏ, ਹਰਿ ਪਾਇਆ ਸਚੁ ਸੋਇ ॥੧॥ ਮਨ ਮੇਰੇ ਗੁਰਸਬਦੀ ਹਰਿ ਪਾਇਆ ਜਾਇ ॥ ਬਿਨੁ ਸਬਦੈ ਜਗੁ ਭੁਲਦਾ ਫਿਰਦਾ,ਦਰਗਹਿ ਮਿਲੈ ਸਜਾਇ ॥ਰਹਾਉ॥ ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ,ਕੋਇ ਨ ਸੁਣੈ ਪੂਕਾਰਾ ॥ ਅੰਧਾ ਜਗਤੁ ਅੰਧ ਵਰਤਾਰਾ,ਬਾਝੁ ਗੁਰੂ ਗੁਬਾਰਾ॥੨॥ ਹਉਮੈ ਮੇਰਾ ਕਰਿ ਕਰਿ ਵਿਗੁਤੇ[੧], ਕਿਹੁ ਚਲੈ ਨ ਚਲਦਿਆ ਨਾਲਿ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਵੈ, ਸਦਾ ਹਰਿ ਨਾਮੁ ਸਮਾਲਿ ॥ ਸਚੀ ਬਾਣੀ ਹਰਿ ਗੁਣ ਗਾਵੈ, ਨਦਰੀ ਨਦਰਿ ਨਿਹਾਲਿ ॥੩॥ ਸਤਿਗੁਰ ਗਿਆਨੁ ਸਦਾ ਘਟਿ ਚਾਨਣੁ, [੨]ਅਮਰੁ ਸਿਰਿ ਬਾਦਿਸਾਹਾ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਰਾਮ ਨਾਮੁ ਸਚੁ ਲਾਹਾ ॥ ਨਾਨਕ ਰਾਮ ਨਾਮਿ ਨਿਸਤਾਰਾ, ਸਬਦਿ ਰਤੇ ਹਰਿ ਪਾਹਾ[੩] ॥੪॥੨॥

ਗਉੜੀ ਮਹਲਾ ੫ [੨੦੫-੬]

ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਣ ਤੇਰੇ ॥੧॥ਰਹਾਉ॥ [੪]ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥ਖੇਦੁ[੫] ਕਰਹਿ ਅਰੁ ਬਹੁਤੁ ਸੰਤਾਵਹਿ,ਆਇਓ ਸਰਨਿ ਤੁਹਾਰੇ॥੧॥ ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ, ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ ਤਾਕੀ[੬] ਓਟਾ, ਸਾਧ ਸੰਗਿ ਮਿਟਿ ਜਾਹੀ ॥੨॥ ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥ਸੰਤੀ ਮੰਤੁ[੭] ਦੀਓ ਮੋਹਿ ਨਿਰਭਉ ਗੁਰ ਕਾ ਸਬਦੁ

੧. ਖਰਾਬ ਹੋਏ । ੨. ਬਾਦਸ਼ਾਹਾਂ ਦੇ ਸਿਰ ਤੇ ਵੀ ਵਾਹਿਗੁਰੂ ਦਾ ਹੀ ਹੁਕਮ ਹੈ । ੩. ਪਾਇਆ । ੪. ਕਾਮਾਦਿਕ ਪੰਜ, ਲੜਾਕੇ ਹਨ । ੫. ਕਸ਼ਟ । ੬. ਤਕੀ । ੭. ਉਪਦੇਸ਼ ।

ਕਮਾਇਆ ॥੩॥ ਜੀਤਿ ਲਏ ਓਇ ਮਹਾ ਬਿਖਾਦੀ, ਸਹਜ ਸੁਹੇਲੀ ਬਾਣੀ ॥ ਕਹੁ ਨਾਨਕ ਮਨ ਭਇਆ ਪਰਗਾਸਾ, ਪਾਇਆ [1]ਪਦੁ ਨਿਰਬਾਣੀ ॥੪॥੪॥੧੨੫॥

ਗਉੜੀ ਚੇਤੀ ਮਹਲਾ ੧ [੧੫੫]

ਅਵਰਿ ਪੰਚ, ਹਮ ਏਕ ਜਨਾ, ਕਿਉ ਰਾਖਉ ਘਰ ਬਾਰੁ ਮਨਾ ॥ ਮਾਰਹਿ ਲੂਟਹਿ ਨੀਤ ਨੀਤ, ਕਿਸੁ ਆਗੈ ਕਰੀ ਪੁਕਾਰ ਜਨਾ ॥੧॥ ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ [2]ਜਮ ਦਲੁ [3]ਬਿਖਮੁ ਘਨਾ ॥੧॥ਰਹਾਉ॥ ਉਸਾਰਿ ਮੜੋਲੀ[4] ਰਾਖੈ ਦੁਆਰਾ[5], ਭੀਤਰਿ ਬੈਠੀ ਸਾਧਨਾ[6] ॥ ਅੰਮ੍ਰਿਤ ਕੇਲ ਕਰੇ ਨਿਤ ਕਾਮਣਿ; ਅਵਰਿ ਲੁਟੇਨਿ ਸੁ ਪੰਚ ਜਨਾ ॥੨॥ ਢਾਹਿ ਮੜੋਲੀ[4] ਲੂਟਿਆ ਦੇਹੁਰਾ, ਸਾਧਨ[6] ਪਕੜੀ [7]ਏਕ ਜਨਾ ॥ ਜਮ ਡੰਡਾ ਗਲਿ ਸੰਗਲੁ ਪੜਿਆ; ਭਾਗਿ ਗਏ ਸੇ ਪੰਚ ਜਨਾ ॥੩॥ ਕਾਮਣਿ[8] ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ[9] ॥ ਨਾਨਕ ਪਾਪ ਕਰੇ ਤਿਨ ਕਾਰਣਿ, ਜਾਸੀ ਜਮਪੁਰਿ ਬਾਧਾਤਾ[10] ॥੪॥੨॥੧੪॥

ਜੈਤਸਰੀ (ਰਵਿਦਾਸ ਜੀ) [੭੧੦]

ਨਾਥ[11] ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ॥ ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ[12] ਪਾਰਿਓ ॥੨॥ ਜਤ ਦੇਖਉ ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯਾਇ ਨਿਗਮ[13] ਭਏ ਸਾਖੀ ॥੩॥ [14]ਗੋਤਮ ਨਾਰਿ [15]ਉਮਾਪਤਿ ਸ੍ਵਾਮੀ ॥ ਸੀਸੁ[16] ਧਰਨਿ, [17]ਸਹਸ ਭਗ ਗਾਂਮੀ ॥੪॥ ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥ ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ[11] ਸਰਨਿ ਕਾ ਕੀ ਲੀਜੈ ॥੬॥੧॥

---

੧. ਅਟੱਲ ਪਦਵੀ । ੨. ਜਮਦੂਤਾਂ ਦੀ ਫੌਜ । ੩. ਬਹੁਤ ਹੀ ਸਖਤ । ੪. ਸਰੀਰ । ੫. ਨੌਂ ਦਰਵਾਜੇ । ੬. ਜੀਵ ਰੂਪ ਇਸਤਰੀ । ੭. ਇਕੱਲੀ ਹੀ । ੮. ਆਪਣੀ ਇਸਤਰੀ । ੯. ਖਾਣਾ ਪੀਣਾ । ੧੦ ਬੱਧਾ ਹੋਇਆ । ੧੧. ਮਾਲਕ । ੧੨. ਵਖੇਵਾਂ । ੧੩. ਧਰਮ ਪੁਸਤਕ । ੧੪. ਅਹਿਲਿਆ ਕਰਕੇ । ੧੫. ਪਾਰਵਤੀ ਦਾ ਸੁਆਮੀ ਸ਼ਿਵਜੀ । ੧੬. ਬ੍ਰਹਮਾ ਦਾ ਸੀਸ ਹਥ ਨਾਲ ਚਿੰਬੜ ਗਿਆ । ੧੭. ਇੰਦਰ ਹਜ਼ਾਰਾਂ ਭਗਾਂ ਦੇ ਨਿਸ਼ਾਨਾਂ ਵਾਲਾ ।

(ਸੂਹੀ ਲਲਿਤ ਕਬੀਰ ਜੀ) [੭੯੩]

ਏਕੁ [੧]ਕੋਟੁ ਪੰਚ ਸਿਕਦਾਰਾ[੨] ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ, ਐਸਾ ਦੇਨੁ ਦੁਖਾਲਾ ॥੧॥ ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ[੩]॥ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ, ਤਿਨਿ ਹਉ ਲੀਆ ਉਬਾਰੀ ॥੧॥ਰਹਾਉ॥ [੪]ਨਉ ਡਾਡੀ ਦਸ[੫] ਮੁੰਸਫ ਧਾਵਹਿ ਰਈਅਤਿ[੬]ਬਸਨ ਨ ਦੇਹੀ ॥ ਡੋਰੀ ਪੂਰੀ ਮਾਪਹਿ ਨਾਹੀ, ਬਹੁ ਬਿਸਟਾਲਾ[੭] ਲੇਹੀ ॥੨॥ [੮]ਬਹਤਰਿ ਘਰ ਇਕੁ ਪੁਰਖੁ ਸਮਾਇਆ, ਉਨਿ ਦੀਆ ਨਾਮੁ ਲਿਖਾਈ ॥ ਧਰਮਰਾਇ ਕਾ ਦਫਤਰੁ ਸੋਧਿਆ[੯], ਬਾਕੀ ਰਿਜਮ[੧੦] ਨ ਕਾਈ ॥੩॥ ਸੰਤਾ ਕਉ ਮਤਿ ਕੋਈ ਨਿੰਦਹੁ, ਸੰਤ ਰਾਮੁ ਹੈ ਏਕੋ ॥ ਕਹੁ ਕਬੀਰ ਮੈ ਸੋ ਗੁਰੁ ਪਾਇਆ;ਜਾ ਕਾ ਨਾਉ ਬਿਬੇਕੋ[੧੧]॥੪॥੫॥

ਮਾਰੂ ਕਬੀਰ ਜੀਉ [੧੧੦੪]

[੧੨]ਦੇਹੀ ਗਾਵਾ [੧੩]ਜੀਉ ਧਰ ਮਹਤਉ; ਬਸਹਿ ਪੰਚ ਕਿਰਸਾਨਾ ॥ ਨੈਨੂ ਨਕਟੂ,ਸ੍ਰਵਨੂ[੧੪] ਰਸਪਤਿ[੧੫] ਇੰਦ੍ਰੀ ਕਹਿਆ ਨ ਮਾਨਾ ॥੧॥ ਬਾਬਾ ਅਬ ਨ ਬਸਉ ਇਹ ਗਾਉ ॥ ਘਰੀ ਘਰੀ ਕਾ ਲੇਖਾ ਮਾਗੈ, [੧੬]ਕਾਇਥੁ ਚੇਤੂ ਨਾਉ॥੧॥ਰਹਾਉ॥ ਧਰਮਰਾਇ ਜਬ ਲੇਖਾ ਮਾਗੈ, ਬਾਕੀ ਨਿਕਸੀ ਭਾਰੀ ॥ ਪੰਚ ਕ੍ਰਿਸਾਨ ਵਾ ਭਾਗਿ ਗਏ, ਲੈ ਬਾਧਿਓ ਜੀਉ ਦਰਬਾਰੀ ॥੨॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਖੇਤ[੧੭] ਹੀ ਕਰਹੁ ਨਿਬੇਰਾ ॥ ਅਬ ਕੀ ਬਾਰ ਬਖਸਿ ਬੰਦੇ ਕਉ, ਬਹੁਰਿ ਨ ਭਉਜਲਿ ਫੇਰਾ ॥੩॥੭॥

ਸਲੋਕ ॥ ਸਰਵਰ ਪੰਖੀ ਹੇਕੜੋ[੧੮] ਫਾਹੀਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥੧੨੫॥ [੧੩੮੪]

---

੧, ਸਰੀਰ ਰੂਪੀ ਕਿਲ੍ਹਾ । ੨. ਹਾਕਮ (ਕਾਮ ਆਦਿਕ) । ੩. ਕਾਲ ਰੂਪੀ ਪਟਵਾਰੀ । ੪. ਨੌਂ ਦਰਵਾਜੇ । ੫. ਗਿਆਨ ਕਰਮ ਇੰਦਰੇ । ੬. ਚੰਗੇ ਗੁਣ । ੭. ਵੱਢੀ । ੮. ਬਹੱਤਰ ਖਾਨੇ ਸਰੀਰ ਦੇ । ੯. ਚੰਗੀ ਤਰ੍ਹਾਂ ਵੇਖਿਆ । ੧੦. ਰਤੀ ਭਰ । ੧੧. ਗਿਆਨ । ੧੨. ਦੇਹ ਰੂਪੀ ਪਿੰਡ । ੧੩. ਜੀਉ ਧਰਤੀ ਦਾ ਚੌਧਰੀ ਹੈ । ੧੪. ਕੰਨ । ੧੫. ਜੀਭਾ । ੧੬. ਚਿਤਰ ਗੁਪਤ । ੧੭. ਭਾਵ ਇਸੇ ਜਨਮ ਵਿਚ । ੧੮. ਇਕ ।

ਭੈਰਉ ਮਹਲਾ ੫ [੧੧੪੦-੪੧]

ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ[1] ਬਸਿ ਲੀਨਾ ॥ ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ[2] ਰੋਗਿ ਖਪਿ ਗਏ ਕੁਰੰਗਾ[3] ॥੧॥ ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ॥ ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ[4] ਰੋਗਿ ਭਵਰੁ ਬਿਨਸਾਨੋ ॥ ਹੇਤ[5] ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ[6] ਰੋਗ ਮਹਿ ਬਧੇ ਬਿਕਾਰਾ ॥੨॥ ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥ ਰੋਗ ਬੰਧ ਰਹਨੁ[7] ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥ ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥ ਤੂਟੇ ਬੰਧਨ ਸਾਧ ਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥

ਗਉੜੀ ਗੁਆਰੇਰੀ ਮਹਲਾ ੫ [੧੮੨]

ਨੈਨਹੁ ਨੀਦ[8] ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥ ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ[9] ॥੧॥ ਇਸੁ ਗ੍ਰਿਹ[10] ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ਰਹਾਉ॥ ਸਗਲ ਸਹੇਲੀ[11] ਅਪਨੈ ਰਸਿ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥ ਮੁਸਨਹਾਰ[12] ਪੰਚ ਬਟਵਾਰੇ[13] ॥ ਸੂਨੇ ਨਗਰਿ ਪਰੇ ਠਗਹਾਰੇ[13] ॥੨॥ ਊਨ ਤੇ ਰਾਖੈ ਬਾਪੁ ਨ ਮਾਈ ॥ ਊਨ ਤੇ ਰਾਖੈ ਮੀਤੁ ਨ ਭਾਈ ॥ ਦਰਬਿ ਸਿਆਣਪ ਨ ਓਇ ਰਹਤੇ ॥ ਸਾਧ ਸੰਗਿ ਓਇ ਦੁਸਟ ਵਸਿ ਹੋਤੇ ॥੩॥ ਕਰਿ ਕਿਰਪਾ ਮੋਹਿ ਸਾਰਿੰਗ ਪਾਣਿ[14] ॥ ਸੰਤਨ ਧੂਰਿ ਸਰਬ ਨਿਧਾਨ॥ ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥ ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ਰਹਾਉ ਦੂਜਾ ॥੨੦॥੮੯॥

---

੧. ਹਾਥੀ । ੨.ਆਵਾਜ਼ । ੩ ਹਿਰਨ । ੪.ਸੁਗੰਧੀ । ੫.ਮੋਹ । ੬.ਰਜੋ,ਤਮੋ,ਸਤੋ । ੭ ਟਿਕਾ, ਸ਼ਾਂਤੀ । ੮.ਪਰਾਏ ਧਨ ਤੇ ਰੂਪ ਵਲ ਭੈੜੀ ਨਜ਼ਰੇ ਵੇਖਣਾ । ੯.ਮਸਤ । ੧੦ ਸਰੀਰ । ੧੧.ਇੰਦਰੇ । ੧੨.ਠੱਗਣ ਵਾਲੇ । ੧੩. ਠੱਗ (ਕਾਮਾਦਿਕ) । ੧੪.ਵਾਹਿਗੁਰੂ ।

ਸਿਰੀ ਰਾਗੁ ਮਹਲਾ ੫ [੭੩-੭੪]

ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ,ਤਿਸੁ ਜੇਵਡੁ ਅਵਰੁ ਨ ਕੋਇ ਜੀਉ॥੧॥ਰਹਾਉ॥ ਗੋਸਾਈ ਮਿਹੰਡਾ[੧] ਇਠੜਾ[੨] ॥ ਅੰਮ[੩] ਅਬੇ[੪] ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ॥੧॥ ਤੇਰੈ ਹੁਕਮੇ ਸਾਵਣੁ ਆਇਆ॥ ਮੈ ਸਤ ਕਾ ਹਲੁ ਜੋਆਇਆ॥ਨਾਉ ਬੀਜਣ ਲਗਾ ਆਸ ਕਰਿ, ਹਰਿ [੫]ਬੋਹਲ ਬਖਸ ਜਮਾਇ ਜੀਉ ॥੨॥ ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ[੬] ਕਾਗਲੁ[੭] ਚਿਤਿ ਨ ਜਾਣਦਾ ॥ ਹਰਿ ਇਕਤੈ ਕਾਰੈ ਲਾਇਓਨੁ,ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥ ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ[੮] [੯]ਕਵਾਇ ਪੈਨਾਈਓ॥ ਹਉ ਹੋਆ ਮਾਹਰੁ ਪਿੰਡ ਦਾ,ਬੰਨਿ ਆਦੇ ਪੰਜਿ ਸਰੀਕ ਜੀਉ ॥੪॥ ਹਉ ਆਇਆ ਸਾਮ੍ਹੈ[੧੦] ਤਿਹੰਡੀਆ[੧੧]॥ਪੰਜਿ ਕਿਰਸਾਣ ਮੁਜੇਰੇ ਮਿਹਡਿਆ[੧੨]॥ ਕੰਨੁ ਕੋਈ ਕਢਿ ਨ ਹੰਘਈ[੧੩], ਨਾਨਕ ਵੁਠਾ[੧੪] ਘੁਘਿ[੧੫] ਗਿਰਾਉ ਜੀਉ ॥੫॥

ਹਉ ਵਾਰੀ ਘੁੰਮਾ ਜਾਵਦਾ ॥ ਇਕਸਾਹਾ[੧੬] ਤੁਧੁ ਧਿਆਵਦਾ ॥ ਉਜੜੁ ਥੇਹੁ ਵਸਾਇਓ, ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥ ਹਰਿ ਇਠੈ[੧੭] ਨਿਤ ਧਿਆਇਦਾ ॥ ਮਨਿ ਚਿੰਦੀ[੧੮] ਸੋ ਫਲੁ ਪਾਇਦਾ ॥ ਸਭੇ ਕਾਜ ਸਵਾਰਿਅਨੁ, ਲਾਹੀਅਨੁ ਮਨ ਕੀ ਭੁਖ ਜੀਉ ॥੭॥ ਮੈ ਛਡਿਆ ਸਭੋ ਧੰਧੜਾ ॥ ਗੁਸਾਈ ਸੇਵੀ ਸਚੜਾ ॥ ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ[੧੯] ਜੀਉ ॥੮॥ ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾਲਿਆ, ਮਸਤਕਿ ਧਰਿ ਕੈ ਹਥੁ ਜੀਉ ॥੯॥ ਮੈ ਬਧੀ ਸਚੁ ਧਰਮਸਾਲ ਹੈ ਗੁਰਸਿਖਾ ਲਹਦਾ ਭਾਲਿ ਕੈ ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥ ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਵਾ ਸੈਸਾਰੜਾ, ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥

---

੧. ਮੇਰਾ। ੨. ਮਿਠੜਾ। ੩. ਮਾਂ। ੪. ਅੱਬਾ ਪਿਤਾ। ੫. ਖਲਵਾੜਾ। ੬. ਹੋਰ। ੭. ਲੇਖਾ। ੮. ਦਰਬਾਰ। ੯. ਸਿਰੋਪਾ ਬਖਸ਼ਿਆ। ੧੦. ਸ਼ਰਨ। ੧੧ ਤੇਰੀ। ੧੨. ਮੇਰੇ। ੧੩. ਕੋਈ ਮੋਢਾ ਨਹੀਂ ਕੱਢ ਸਕਦਾ। ੧੪. ਵਸਿਆ। ੧੫. ਸੰਘਣਾ। ੧੬. ਲਗਾਤਾਰ। ੧੭. ਪਿਆਰੇ। ੧੮. ਮੰਗੀ। ੧੯. ਕੱਸ ਕੇ।

ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ, ਤੁਸਿ[1] ਆਪੇ ਲਇਅਨੁ ਛਡਾਇ ਜੀਉ ॥੧੨॥ ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ[2] ॥ ਸਭ ਸੁਖਾਲੀ ਵੁਠੀਆ[3], ਇਹੁ ਹੋਆ [4]ਹਲੇਮੀ ਰਾਜੁ ਜੀਉ ॥੧੩॥ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥ ਬਹੁ ਮਾਣੁ ਕੀਆ ਤੁਧੁ ਉਪਰੇ, ਤੂੰ ਆਪੇ ਪਾਇਹਿ ਥਾਇ ਜੀਉ ॥੧੪॥ ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥ ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਆ[5] ਪਇਆਲਿਆ[6] ॥ ਤੂੰ ਥਾਨ ਥਨੰਤਰਿ ਰਵਿ ਰਹਿਆ, ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ[7]ਇਕਠੀਆ ਦਯੁ[8] ਬੈਠਾ ਵੇਖੈ ਆਪਿ ਜੀਉ ॥੧੭॥ ਵਾਤ[9] ਵਜਨਿ ਟੰਮਕ[10] ਭੇਰੀਆ[11] ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ[12] ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ ॥੧੮॥ ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ,ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥ ਤੂੰ ਵਰਨਾ ਚਿਹਨਾ ਬਾਹਰਾ॥ਹਰਿ ਦਿਸਹਿ ਹਾਜਰੁ ਜਾਹਰਾ॥ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ[13] ਜੀਉ ॥੨੦॥ ਮੈ ਜੁਗਿ ਜੁਗਿ [14]ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ[15] ॥ ਹਉ ਬਾਹੁੜਿ ਛਿੰਝ[16] ਨ ਨਚਊ, ਨਾਨਕ ਅਉਸਰੁ[17] ਲਧਾ ਭਾਲਿ ਜੀਉ ॥੨੧॥੨॥੨੯॥

---

੧. ਪ੍ਰਸੰਨ ਹੋ ਕੇ । ੨. ਦੁਖ ਦੇ ਸਕਦਾ । ੩. ਵਸੇ । ੪. ਸ਼ਾਂਤੀ ਦਾ ਰਾਜ । ੫. ਦੇਸ਼ਾਂ ਵਿਚ । ੬, ਪਤਾਲ ਵਿਚ । ੭. ਅਖਾੜੇ ਦਾ ਇਕਠ । ੮. ਵਾਹਿਗੁਰੂ । ੯. ਵਾਜੇ । ੧੦. ਛੋਟੇ ਨਗਾਰੇ । ੧੧. ਵਡੇ ਨਗਾਰੇ । ੧੨. ਕਾਬੂ ਕੀਤੇ । ੧੩.ਗੁਣਾਂ ਦਾ ਖ਼ਜ਼ਾਨਾ ਵਾਹਿਗੁਰੂ । ੧੪. ਵਾਹਿਗੁਰੂ ਸੇਵਿਆ । ੧੫ ਫਾਹੀ । ੧੬.ਸੰਸਾਰ ਰੂਪੀ ਅਖਾੜਾ । ੧੭. ਮਨੁੱਖਾ ਜਨਮ ।

ਆਸਾ ਮਹਲਾ ੫ [੪੦੪]

ਚਾਰਿ ਬਰਨ ਚਉਹਾ[੧] ਕੇ ਮਰਦਨ[੨]; ਖਟੁ[੩] ਦਰਸਨ ਕਰ ਤਲੀ ਰੇ ॥ ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ[੪] ਛਲੀ ਰੇ ॥੧॥ ਜਿਨਿ ਮਿਲਿ ਮਾਰੇ,ਪੰਚ ਸੂਰਬੀਰ,ਐਸੋ ਕਉਨੁ ਬਲੀ ਰੇ ॥ ਜਿਨਿ ਪੰਚ ਮਾਰਿ ਬਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥ ਵਡੀ ਕੋਮ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ ॥ ਕਹੁ ਨਾਨਕ ਤਿਨਿ ਜਨਿ ਨਿਰਦਲਿਆ[੫], ਸਾਧ ਸੰਗਤਿ ਕੈ ਝਲੀ[੬] ਰੇ ॥੨॥੩॥੧੩੨॥

ਗੋਂਡ ਮਹਲਾ ੫ [੮੬੫]

ਉਨ[੭] ਕਉ ਖਸਮਿ ਕੀਨੀ ਠਾਕਹਾਰੇ[੮] ॥ ਦਾਸ ਸੰਗ ਤੇ ਮਾਰਿ ਬਿਦਾਰੇ[੯] ॥ ਗੋਬਿੰਦ ਭਗਤ ਕਾ [੧੦]ਮਹਲੁ ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥ ਸਗਲ ਸ੍ਰਿਸਟਿ ਕੇ ਪੰਚ ਸਿਕਦਾਰ[੧੧] ॥ ਰਾਮ ਭਗਤ ਕੇ ਪਾਨੀਹਾਰ॥੧॥ਰਹਾਉ॥ ਜਗਤ ਪਾਸ ਤੇ ਲੇਤੇ ਦਾਨੁ॥ਗੋਬਿੰਦ ਭਗਤ ਕਉ ਕਰਹਿ ਸਲਾਮੁ ॥ ਲੂਟਿ ਲੇਹਿ ਸਾਕਤ ਪਤਿ ਖੋਵਹਿ॥ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥ ਪੰਚ ਪੂਤ ਜਣੇ ਇਕ ਮਾਇ[੧੨] ॥ [੧੩]ਉਤਭੁਜ ਖੇਲੁ ਕਰਿ ਜਗਤ ਵਿਆਇ[੧੪] ॥ ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ ਇਨ[੧੫] ਕਉ ਛੋਡਿ ਊਪਰਿ ਜਨ ਬਸੇ ॥੩॥ ਕਰਿ ਕਿਰਪਾ ਜਨ ਲੀਏ ਛਡਾਇ ॥ ਜਿਸ ਕੇ ਸੇ ਤਿਨਿ ਰਖੇ ਹਟਾਇ ॥ ਕਹੁ ਨਾਨਕ ਭਗਤਿ ਪ੍ਰਭ ਸਾਰੁ[੧੬] ॥ ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥

ਫੁਨਹੇ ਮਹਲਾ ੫ [੧੩੬੩]

ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ ॥
ਤੀਖਣ ਬਾਣ ਚਲਾਇ, ਨਾਮੁ ਪ੍ਰਭ ਧ੍ਯਾਈਐ॥ [੧੭]ਹਰਿਹਾਂ ਮਹਾਂ ਬਿਖਾਦੀ ਘਾਤ,ਪੂਰਨ ਗੁਰੁ ਪਾਈਐ ॥੧੬॥

---

੧. ਚਹੁੰਆਂ ਵਰਨਾਂ ਦੇ। ੨. ਚੰਗੇ ਪੁਰਖ। ੩. ਛੇ ਸ਼ਾਸਤ੍ਰ ਜਿਨ੍ਹਾਂ ਦੇ ਹਥਾਂ ਦੀ ਤਲੀ ਵਿਚ। ੪. ਮੋਹ ਕੇ। ੫. ਨਾਸ਼ ਕੀਤਾ। ੬. ਆਸਰੇ। ੭. ਪੰਜਾਂ ਨੂੰ। ੮. ਰੋਕਿਆ। ੯. ਨਾਸ ਕੀਤੇ। ੧੦. ਉਹ ਪੰਜ ਨਹੀਂ ਪੁਜ ਸਕਦੇ। ੧੧. ਸਰਦਾਰ। ੧੨. ਮਾਇਆ। ੧੩. ਉਤਭੁਜ ਆਦਿਕ ਚਾਰ ਖਾਣੀਆਂ ਦੀ ਖੇਡ। ੧੪ ਪੈਦਾ ਕੀਤਾ। ੧੫, ਤਿੰਨਾਂ ਗੁਣਾਂ ਨੂੰ। ੧੬. ਸਾਰ ਲੈ। ੧੭. ਹਰੀ, ਮਹਾਂ ਦੁਖਦਾਈ ਮਾਰੇ ਜਾ ਸਕਦੇ ਹਨ ਜੇ।

ਸਲੋਕ ਸਹਸਕ੍ਰਿਤੀ ਮਹਲਾ ੫ [੧੩੫੮]

ਹੇ ਕਾਮੰ ਨਰਕ ਬਿਸ੍ਰਾਮੰ[੧], ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ[੨] ਤ੍ਰੈ ਲੋਕ ਗੰਮ੍ਯ੍ੰ[੩] ਜਪ ਤਪ ਸੀਲ ਬਿਦਾਰਣਹ[੪] ॥ ਅਲਪ[੫] ਸੁਖ ਅਵਿਤ[੬] ਚੰਚਲ, ਊਚ ਨੀਚ ਸਮਾਵਣਹ ॥ ਤਵ[੭] ਭੈ[੮] ਬਿਮੁੰਚਿਤ[੯] ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥

ਹੇ ਕਲਿ[੧੦] ਮੂਲ ਕ੍ਰੋਧੰ,ਕਦੰਚ[੧੧] ਕਰੁਣਾ[੧੨] ਨ ਉਪਰਜਤੇ[੧੩]॥ਬਿਖਯੰਤ[੧੪] ਜੀਵੰ[੧੫] ਵਸੰ[੧੬] ਕਰੋਤਿ, ਨਿਰਤ੍ਯ੍ੰ[੧੭] ਕਰੋਤਿ ਜਥਾ ਮਰਕਟਹ[੧੭]॥ਅਨਿਕ ਸਾਸਨ[੧੮] ਤਾੜੰਤਿ ਜਮਦੂਤਹ,ਤਵ[੭] ਸੰਗੇ ਅਧਮੰ[੧੯] ਨਰਹ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ, ਸਰਬ ਜੀਅ [੨੦]ਰਖ੍ਯ੍ਾ ਕਰੋਤਿ ॥੪੭॥

ਹੇ ਲੋਭਾ ਲੰਪਟ[੨੧] ਸੰਗ ਸਿਰਮੋਰਹ[੨੨],ਅਨਿਕ ਲਹਰੀ ਕਲੋਲਤੇ[੨੩] ॥ ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥ ਨਚ[੨੪] ਮਿਤ੍ਰੰ,ਨਚ ਇਸਟੰ[੨੫] ਨਚ ਬਾਧਵ, ਨਚ ਮਾਤ ਪਿਤਾ, ਤਵ[੭]ਲਜਯਾ ॥ ਅਕਰਣੰ ਕਰੋਤਿ,ਅਖਾਦ੍ਯ੍ਿ[੨੬],ਖਾਦ੍ਯ੍ੰ[੨੭] ਅਸਾਜੰ ਸਾਜਿ ਸਮਜਯਾ॥ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯ੍ਾਪ੍ਤਿ[੨੮] ਨਾਨਕ ਹਰਿ ਨਰਹਰਹ ॥੪੮॥

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ[੨੯]॥ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ,ਅਨਿਕ ਮਾਯਾ ਬਿਸ੍ਤੀਰਨਹ[੩੦]॥ [੩੧]ਆਵੰਤ ਜਾਵੰਤ ਥਕੰਤ ਜੀਆ,ਦੁਖ ਸੁਖ ਬਹੁ ਭੋਗਣਹ ॥ ਭ੍ਰਮ ਭਯਾਨ[੩੨] [੩੩]ਉਦਿਆਨ ਰਮਣੰ ਮਹਾ ਬਿਕਟ[੩੪] ਅਸਾਧ ਰੋਗਣਹ ॥ [੩੫]ਬੈਦ੍ਯ੍ੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥

---

੧. ਵਾਸਾ ਦੇਣ ਵਾਲੇ। ੨. ਚੁਰਾਉਣਾ, ਕਾਬੂ ਕਰਨਾ। ੩. ਪਹੁੰਚ ਹੈ। ੪. ਨਾਸ ਕਰਨ ਵਾਲੇ। ੫. ਛਿਨ-ਮਾਤਰ। ੬. ਧਨ ਹੀਨ ਕਰ ਦਿੰਦਾ ਹੈ। ੭. ਤੇਰਾ। ੮. ਡਰ। ੯. ਦੂਰ ਹੁੰਦਾ। ੧੦. ਲੜਾਈ। ੧੧. ਕਦੇ ਵੀ। ੧੨. ਕਿਰਪਾ। ੧੩ ਪੈਦਾ ਹੁੰਦੀ। ੧੪. ਵਿਸ਼ਿਆਂ ਵਿਚ। ੧੫. ਜੀਵਾਂ ਨੂੰ। ੧੬. ਵਸ ਕੀਤਾ ਹੋਇਆ। ੧੭, ਨਾਚ ਕਰਾਉਂਦਾ ਹੈ, ਜਿਵੇਂ ਬਾਂਦਰ ਨੂੰ। ੧੮. ਸਜ਼ਾਵਾਂ। ੧੯. ਨੀਚ। ੨੦. ਸਹਾਇਤਾ ਕਰੇ। ੨੧. ਚੰਬੜਿਆ ਹੋਇਆ। ੨੨. ਵਡਿਆਂ ਵਡਿਆਂ ਦੇ। ੨੩. ਜੀਵ ਖੇਡਾਂ ਕਰਦੇ ਹਨ। ੨੪. ਨਹੀਂ। ੨੫. ਗੁਰ ਪੀਰ। ੨੬. ਨਾ ਖਾਣ ਵਾਲੀ ਚੀਜ਼। ੨੭. ਅਨਹੋਣੀਆਂ ਗੱਲਾਂ ਸਾਜਦਾ ਹੈ। ੨੮. ਬੇਨਤੀ ਕਰਦਾ ਹਾਂ। ੨੯. ਪਾਪ ਰੂਪ। ੩੦. ਵਿਸਥਾਰ ਕਰਦਾ ਹੈ। ੩੧. ਜਨਮ ਮਰਨ ਦੇ ਗੇੜ ਵਿਚ। ੩੨. ਭਿਆਨਕ। ੩੩. ਉਜਾੜ ਵਿਚ ਭਟਕਦੇ ਹਨ। ੩੪. ਕਠਨ। ੩੫. ਵੈਦ।

ਸਲੋਕ ਮ: ੫ ॥ ਕਾਮੁ ਕ੍ਰੋਧੁ ਲੋਭੁ ਛੋਡੀਐ, ਦੀਜੈ ਅਗਨਿ ਜਲਾਇ ॥
ਜੀਵਦਿਆ ਨਿਤ ਜਾਪੀਐ, ਨਾਨਕ ਸਾਚਾ ਨਾਉ ॥੧॥ (੫) [੫੧੯]

ਭੈਰਉ ਕਬੀਰ ਜੀਉ [੧੧੬੧-੬੨]

ਕਿਉ ਲੀਜੈ [੧]ਗਢੁ ਬੰਕਾ ਭਾਈ ॥ [੨]ਦੋਵਰ ਕੋਟ ਅਰੁ ਤੇਵਰ[੩] ਖਾਈ ॥੧॥ਰਹਾਉ॥ ਪਾਂਚ[੪] ਪਚੀਸ[੫] ਮੋਹ ਮਦ[੬] ਮਤਸਰ[੭] [੮]ਆਡੀ ਪਰਬਲ ਮਾਇਆ॥ਜਨ ਗਰੀਬ ਕੋ ਜੋਰੁ ਨ ਪਹੁਚੈ, ਕਹਾ ਕਰਉ ਰਘੁਰਾਇਆ ॥੧॥ ਕਾਮੁ ਕਿਵਾਰੀ[੯], ਦੁਖੁ ਸੁਖੁ ਦਰਵਾਨੀ[੧੦] ਪਾਪੁ ਪੁੰਨੁ ਦਰਵਾਜਾ॥ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ[੧੧],ਤਹ ਮਨੁ ਮਾਵਾਸੀ[੧੨] ਰਾਜਾ ॥੨॥ ਸ੍ਵਾਦ ਸਨਾਹ[੧੩], ਟੋਪੁ ਮਮਤਾ ਕੋ, ਕੁਬੁਧਿ ਕਮਾਨ ਚਢਾਈ ॥ ਤਿਸਨਾ ਤੀਰ ਰਹੇ ਘਟ ਭੀਤਰਿ, ਇਉ ਗਢੁ ਲੀਓ ਨ ਜਾਈ ॥੩॥ ਪ੍ਰੇਮ ਪਲੀਤਾ, ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ ॥ ਬ੍ਰਹਮ ਅਗਨਿ ਸਹਜੇ ਪਰਜਾਲੀ[੧੪], ਏਕਹਿ ਚੋਟ ਸਿਝਾਇਆ[੧੫]॥੪॥ ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥ ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ[੧੬] ॥੫॥ [੧੭]ਭਗਵਤ ਭੀਰਿ, ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ ॥ ਦਾਸੁ ਕਮੀਰੁ ਚੜਿਓ ਗੜ੍ਹ ਊਪਰਿ, ਰਾਜੁ ਲੀਓ ਅਬਿਨਾਸੀ ॥੬॥੯॥੧੭॥

ਮ: ੧ (ਵਾਰ ਮਲਾਰ ਕੀ) [੧੨੮੮]

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥ ਏਨੀ ਠਗੀਂ ਜਗੁ ਠਗਿਆ, ਕਿਨੈ ਨ ਰਖੀ ਲਜ ॥
ਏਨਾ ਠਗਨਿ੍ ਠਗ ਸੇ,ਜਿ ਗੁਰ ਕੀ ਪੈਰੀ ਪਾਹਿ॥ਨਾਨਕ ਕਰਮਾ ਬਾਹਰੇ,ਹੋਰਿ ਕੇਤੇ [੧੮]ਮੁਠੇ ਜਾਹਿ॥੨॥ (੨੩)

---

੧. ਸੁੰਦਰ ਕਿਲ੍ਹਾ ਸਰੀਰ । ੨. ਦੂਹਰੀ ਕੰਧ । ੩. ਤੀਹਰੀ । ੪. ਕਾਮ ਆਦਿਕ । ੫. ਪੰਝੀ ਪ੍ਰਕ੍ਰਿਤੀਆਂ । ੬. ਹੰਕਾਰ । ੭. ਈਰਖਾ । ੮. ਬਲਵਾਨ ਮਾਇਆ ਦਾ ਆਸਰਾ (ਮੋਰਚਾ) ਹੈ। ੯. ਕਿਵਾੜ । ੧੦. ਪਹਿਰੇਦਾਰ । ੧੧. ਲੜਾਕਾ । ੧੨. ਆਕੀ । ੧੩. ਸੰਜੋਅ । ੧੪. ਚੰਗੀ ਤਰ੍ਹਾਂ ਬਾਲੀ । ੧੫, ਜਿਤ ਲਿਆ । ੧੬. ਮਨ । ੧੭. ਪ੍ਰਭੂ ਪਿਆਰਿਆਂ ਦੀ ਸੰਗਤ ਨਾਲ । ੧੮. ਠਗੇ ।

ਵਾਰ ੫, ਪਉੜੀ ੨੦

ਗਜ[੧] ਮ੍ਰਿਗ[੨] ਮੀਨ[੩] ਪਤੰਗ ਅਲਿ[੪], ਇਕਤੁ ਇਕਤੁ ਰੋਗਿ ਪਚੰਦੇ । ਮਾਣਸ ਦੇਹੀ ਪੰਜਿ ਰੋਗ, ਪੰਜੇ ਦੂਤ ਕਸੂਤੁ ਕਰੰਦੇ । ਆਸਾ ਮਨਸਾ ਡਾਇਣੀ, ਹਰਖ ਸੋਗ ਬਹੁ ਰੋਗ ਵਧੰਦੇ । ਮਨਮੁਖ ਦੂਜੈ ਭਾਇ ਲਗਿ, ਭੰਭਲਭੂਸੇ ਖਾਇ ਭਵੰਦੇ । ਸਤਿਗੁਰ ਸਚਾ ਪਾਤਸਾਹ, ਗੁਰਮੁਖਿ ਗਾਡੀ ਰਾਹੁ ਚਲੰਦੇ । ਸਾਧ ਸੰਗਤਿ ਮਿਲਿ ਚਲਣਾ, ਭਜਿ ਗਏ ਠਗ ਚੋਰ ਡਰੰਦੇ । ਲੈ ਲਾਹਾ [੫]ਨਿਜਿ ਘਰਿ ਨਿਬਹੰਦੇ ॥੨੦॥

ਸੋਰਠਿ ਮਹਲਾ ੫ [੬੧੬-੧੭]

ਬਿਨਸੇ ਮੋਹੁ ਮੇਰਾ ਅਰੁ ਤੇਰਾ, ਬਿਨਸੈ ਅਪਨੀ ਧਾਰੀ ॥੧॥ ਸੰਤਹੁ ਇਹਾ ਬਤਾਵਹੁ ਕਾਰੀ[੬] ॥ ਜਿਤੁ ਹਉਮੈ ਗਰਬੁ ਨਿਵਾਰੀ ॥੧॥ਰਹਾਉ॥ ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ, ਹੋਵਾਂ ਸਗਲ ਰੇਨਾਰੀ ॥੨॥ ਪੇਖਿਓ[੭] ਪ੍ਰਭ ਜੀਉ ਅਪਨੈ ਸੰਗੇ [੮]ਚੂਕੈ ਭੀਤਿ ਭ੍ਰਮਾਰੀ॥੩॥ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥੪॥ਕਹੁ ਨਾਨਕ ਜਿਸੁ ਮਸਤਕਿ ਲਿਖਿਆ,ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥

ਬਸੰਤੁ ਮਹਲਾ ੯ [੧੧੮੬]

ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ[੯] ਨ ਜਾਇ ॥੧॥ਰਹਾਉ ॥ ਜੋਗੀ ਜੰਗਮ[੧੦] ਅਰੁ ਸੰਨਿਆਸ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥ ਜਿਹ ਜਿਹ ਹਰਿ ਕੋ ਨਾਮੁ ਸਮ੍ਹਾਰਿ[੧੧]॥ ਤੇ ਭਵ ਸਾਗਰ ਉਤਰੇ ਪਾਰਿ ॥੨॥ ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥

ਕਾਮ ਕ੍ਰੋਧ ਲੋਭ ਝੂਠ ਨਿੰਦਾ, ਇਨ ਤੇ ਆਪਿ ਛਡਾਵਹੁ . ... [ਅੰਮ੍ਰਿਤ ਕੀਰਤਨ, ਸਫ਼ਾ ੮੧

ਐਸੀ ਕਿਰਪਾ ਮੋਹਿ... ਤਸਕਰ ਪੰਚ ਨਿਵਾਰਹੁ ਠਾਕੁਰ ..... [ਅੰਮ੍ਰਿਤ ਕੀਰਤਨ, ਸਫ਼ਾ ੮੮

---

੧. ਹਾਥੀ । ੨. ਹਿਰਨ । ੩. ਮੱਛੀ । ੪. ਭੌਰਾ । ੫.ਨਿਜ ਸਰੂਪ ਵਿਚ ਨਿਵਾਸ ਕਰਦੇ ਹਨ । ੬. ਇਲਾਜ । ੭.ਵੇਖਾਂ । ੮. ਭਰਮਾਂ ਦੀ ਕੰਧ ਹਟ ਜਾਂਦੀ ਹੈ । ੯. ਪਕੜਿਆ । ੧੦. ਸਾਧੂਆਂ ਦਾ ਇਕ ਭੇਖ । ੧੧. ਚੇਤੇ ਕੀਤਾ ।

# ਐਸਾ ਜੋਗੁ ਕਮਾਵਹੁ ਜੋਗੀ

ਕਬਿੱਤ (ਭਾਈ ਗੁਰਦਾਸ ਜੀ)

ਗ੍ਰਿਹ ਮੈ ਗ੍ਰਿਹਸਤੀ ਹ੍ਵੈ ਪਾਯੋ ਨ ਸਹਜ ਘਰ, ਬਨ ਬਨਵਾਸ ਨ ਉਦਾਸ ਫਲ ਪਾਯੋ ਹੈ।
ਪੜ੍ਹ ਪੜ੍ਹ ਪੰਡਿਤ, ਨ ਅਕਥ ਕਥਾ ਬਿਚਾਰੀ, [1]ਸਿਧਾਸਨ ਕੈ ਨ [2]ਨਿਜ ਆਸਨ ਦ੍ਰਿੜ੍ਹਾਯੋ ਹੈ।
ਜੋਗ ਧਯਾਨ ਧਾਰਨ ਕੈ ਨਾਥਨ[3]ਨ ਦੇਖੇ ਨਾਥ[4] [5]ਜਗਯ ਭੋਗ ਪੂਜਾ ਕੈ ਨ [6]ਅਜਹੂ ਗਹਾਯੋ ਹੈ।
ਦੇਵੀ ਦੇਵ ਸੇਵ ਕੈ ਨ ਅਹੰਮੇਵ[7] ਟੇਵ[8] ਟਾਰੀ, ਅਲਖ ਅਭੇਵ ਗੁਰੂ ਦੇਵ ਸਮਝਾਯੋ ਹੈ ॥੩੦॥

ਰਾਮਕਲੀ ਪਾਤਿਸ਼ਾਹੀ ੧੦.

ਰੇ ਮਨ ਇਹ ਬਿਧਿ ਜੋਗੁ ਕਮਾਓ ॥ ਸਿੰਙੀ ਸਾਚ ਅਕਪਟ ਕੰਠਲਾ, ਧਿਆਨ ਬਿਭੂਤ ਚੜਾਓ ॥੧॥ ਰਹਾਉ॥ ਤਾਤੀ ਗਹੁ ਆਤਮ ਬਸਿ ਕਰ ਕੀ, ਭਿੱਛਾ ਨਾਮ ਅਧਾਰੰ ॥ ਬਾਜੇ ਪਰਮ ਤਾਰ ਤਤੁ ਹਰਿ ਕੋ,ਉਪਜੇ ਰਾਗ ਰਸਾਰੰ ॥੧॥ ਉਘਟੈ ਤਾਨ ਤਰੰਗ ਰੰਗ ਅਤਿ ਗਿਆਨ ਗੀਤ ਬੰਧਾਨੰ॥ ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ ॥੨॥ ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ ॥ ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਯਾਪੈ ॥੩॥੨॥

ਵਾਰ ੨੯, ਪਉੜੀ ੧੫

ਗੁਰੁ ਸਿਖ ਜੋਗੀ ਜਾਗਦੇ, ਮਾਇਆ ਅੰਦਰਿ ਕਰਨਿ ਉਦਾਸੀ। ਕੰਨੀ ਮੁੰਦਰਾ ਮੰਤ੍ਰ ਗੁਰ, ਸੰਤਾਂ ਧੂੜਿ ਬਿਭੂਤ ਸੁਲਾਸੀ[9]। ਖਿੰਥਾ ਖਿਮਾ ਹੰਢਾਵਣੀ, ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ। ਸਬਦ ਸੁਰਤਿ ਸਿੰਙੀ ਵਜੈ, ਡੰਡਾ ਗਿਆਨੁ ਧਿਆਨੁ ਗੁਰਦਾਸੀ। ਸਾਧ ਸੰਗਤਿ ਗੁਰ ਗੁਫੈ ਬਹਿ, ਸਹਜਿ ਸਮਾਧਿ ਅਗਾਧਿ ਨਿਵਾਸੀ। ਹਉਮੈ ਰੋਗ ਅਰੋਗ ਹੋਇ, ਕਰਿ ਸੰਜੋਗੁ ਵਿਜੋਗ ਖਲਾਸੀ। ਸਾਧ ਸੰਗਤਿ, ਗੁਰਮਤਿ ਸਾਬਾਸੀ ॥੧੫॥

---

੧. ਸਿਧਾਂ ਨੇ ਆਸਣ ਲਾ ਕੇ ਭੀ। ੨. ਆਪਣਾ ਸਰੂਪ। ੩. ਨਾਥਾਂ ਨੇ ਭੀ। ੪. ਪ੍ਰਮੇਸ਼ਰ। ੫. ਜਗ ਕਰਕੇ, ਠਾਕਰਾਂ ਦੀ ਪੂਜਾ ਕਰਕੇ ਅਤੇ ਠਾਕਰਾਂ ਨੂੰ ਭੋਗ ਲਗਵਾ ਕੇ। ੬. ਹਾਲੇ ਭੀ ਪਾਇਆ ਹੈ। ੭. ਹੰਕਾਰ। ੮. ਬਾਣ। ੯. ਸਰੇਸ਼ਟ।

(ਸਲੋਕ ਮ: ੩) ॥ ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗੁ ਪਾਈਐ, ਸਤਿਗੁਰ ਕੇ ਉਪਦੇਸਿ ॥੬੪॥ [੧੪੨੦]

ਰਾਮਕਲੀ ਪਾਤਿਸ਼ਾਹੀ ੧੦

ਰੇ ਮਨ ਐਸੋ ਕਰ ਸੰਨਿਆਸਾ ॥ ਬਨ ਸੇ ਸਦਨ ਸਭੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ ॥੧॥ ਰਹਾਉ॥ ਜਤ ਕੀ ਜਟਾ ਜੋਗ ਕੋ ਮੰਜਨੁ ਨੇਮ ਕੇ ਨਖਨ ਬਢਾਓ ॥ ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥੧॥ ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ ॥੨॥ ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਯਾਵੈ ॥ ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹਿ ਪਾਵੈ ॥੩॥੧॥

*ਰਾਮਕਲੀ ਦਖਣੀ ਮਹਲਾ ੧ [੯੦੭]

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ, ਸਾਚ ਸਬਦਿ ਰਸਿ ਲੀਣਾ ॥੧॥ ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥ ਅਹਿਨਿਸਿ ਰਹੈ ਏਕ ਲਿਵਲਾਗੀ, ਸਾਚੇ ਦੇਖਿ ਪਤੀਣਾ[1] ॥੧॥ਰਹਾਉ॥ ਰਹੈ ਗਗਨਪੁਰਿ[2] ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥੨॥ ਸਤੁ ਬੰਧਿ ਕੁਪੀਨ[3] ਭਰਿਪੁਰਿ ਲੀਣਾ, ਜਿਹਵਾ ਰੰਗਿ ਰਸੀਣਾ ॥੩॥ ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ, ਕਿਰਤੁ ਵਿਚਾਰਿ ਪਤੀਣਾ ॥੪॥ ਏਕ ਮਹਿ ਸਰਬ, ਸਰਬ ਮਹਿ ਏਕਾ,ਏਹ ਸਤਿਗੁਰਿ ਦੇਖਿ ਦਿਖਾਈ ॥੫॥ ਜਿਨਿ ਕੀਏ ਖੰਡ[4] ਮੰਡਲ[5] ਬ੍ਰਹਮੰਡਾ[6], ਸੋ ਪ੍ਰਭੁ ਲਖਨੁ ਨ ਜਾਈ ॥੬॥ ਦੀਪਕ[7] ਤੇ ਦੀਪਕੁ ਪਰਗਾਸਿਆ,ਤ੍ਰਿਭਵਣ ਜੋਤਿ ਦਿਖਾਈ ॥੭॥ ਸਚੈ ਤਖਤਿ ਸਚ ਮਹਲੀ ਬੈਠੇ, ਨਿਰਭਉ ਤਾੜੀ ਲਾਈ ॥੮॥ ਮੋਹਿ ਗਇਆ ਬੈਰਾਗੀ ਜੋਗੀ, [8]ਘਟਿ ਘਟਿ ਕਿੰਗੁਰੀ ਵਾਈ ॥੯॥ ਨਾਨਕ ਸਰਣਿ ਪ੍ਰਭੂ ਕੀ ਛੂਟੇ, ਸਤਿਗੁਰ ਸਚੁ [9]ਸਖਾਈ ॥੧੦॥

---

*ਇਸ ਸ਼ਬਦ ਵਿਚ ਸਚੇ ਯੋਗੀ ਸਤਿਗੁਰੂ ਦੀ ਮਹਿਮਾ ਹੈ।

੧. ਪਤੀਜਿਆ ਹੈ। ੨. ਦਸਮ ਦੁਆਰ ਵਿਚ। ੩. ਕਪੀ (ਜੋ ਸਾਧ ਲਈ ਫਿਰਦੇ ਹਨ) ਦਾ ਬਹੁ-ਵਚਨ। ੪. ਦੁਨੀਆਂ ਦੇ ਹਿੱਸੇ। ੫. ਦੇਸ। ੬. ਦੁਨੀਆਂ। ੭. ਦੀਵਾ। ੮. ਹਰ ਇਕ ਦੇ ਅੰਦਰ। ੯. ਸਹਾਈ।

ਰਾਮਕਲੀ ਮਹਲਾ ੩ ਅਸਟਪਦੀਆ [੯੦੮-੯]

ਸਰਮੈ[੧] ਦੀਆ ਮੁੰਦਾ ਕੰਨੀ ਪਾਇ ਜੋਗੀ, ਖਿੰਥਾ ਕਰਿ ਤੂੰ ਦਇਆ ॥ [੨]ਆਵਣੁ ਜਾਣੁ ਬਿਭੂਤਿ ਲਾਇ ਜੋਗੀ, ਤਾ ਤੀਨਿ ਭਵਣ ਜਿਣਿ ਲਇਆ ॥੧॥ ਐਸੀ ਕਿੰਗੁਰੀ ਵਜਾਇ ਜੋਗੀ ॥ ਜਿਤੁ ਕਿੰਗੁਰੀ ਅਨਹਦੁ ਵਾਜੈ, ਹਰਿ ਸਿਉ ਰਹੈ ਲਿਵ ਲਾਇ ॥੧॥ਰਹਾਉ॥ ਸਤੁ ਸੰਤੋਖੁ ਪਤੁ[੩] ਕਰਿ ਝੋਲੀ, ਜੋਗੀ ਅੰਮ੍ਰਿਤ ਨਾਮੁ ਭੁਗਤਿ[੪] ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ, ਸਿੰਙੀ ਸੁਰਤਿ ਵਜਾਈ ॥੨॥ ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ, ਤਾ ਤੇਰੀ ਕਲਪਣਾ ਜਾਈ ॥ ਕਾਇਆ ਨਗਰੀ ਮਹਿ ਮੰਗਣਿ[੫], ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥ ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ, ਨ ਸਚੁ ਪਲੈ ਪਾਇ ॥ ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ, ਅਭਿਮਾਨੁ ਨ ਵਿਚਹੁ ਜਾਇ ॥੪॥ ਭਉ ਭਾਉ ਦੁਇ ਪਤ[੬] ਲਾਇ ਜੋਗੀ; ਇਹੁ ਸਰੀਰੁ ਕਰਿ ਡੰਡੀ ॥ ਗੁਰਮੁਖਿ ਹੋਵਹਿ ਤਾ ਤੰਤੀ[੭] ਵਾਜੈ,ਇਨ ਬਿਧਿ ਤ੍ਰਿਸਨਾ ਖੰਡੀ[੮] ॥੫॥ ਹੁਕਮੁ ਬੁਝੈ ਸੋ ਜੋਗੀ ਕਹੀਐ, ਏਕਸ ਸਿਉ ਚਿਤੁ ਲਾਏ ॥ ਸਹਸਾ ਤੂਟੈ ਨਿਰਮਲੁ ਹੋਵੈ,ਜੋਗ ਜੁਗਤਿ ਇਵ ਪਾਏ ॥੬॥ ਨਦਰੀ ਆਵਦਾ ਸਭੁ ਕਿਛੁ ਬਿਨਸੈ, ਹਰਿ ਸੇਤੀ ਚਿਤੁ ਲਾਇ ॥ ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ, ਤਾ ਇਹ ਸੋਝੀ ਪਾਇ ॥੭॥ ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ ਪਰਭਵਣੁ[੯] ਕਰਹਿ ॥ ਗ੍ਰਿਹਿ ਸਰੀਰ ਮਹਿ ਹਰਿ ਹਰਿ ਨਾਮੁ, ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥ ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ, ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥ ਅਨੇਕ ਜਤਨ ਭੇਖ ਕਰੇ ਜੋਗੀ, ਰੋਗੁ ਨ ਜਾਇ ਗਵਾਇਆ ॥੯॥ ਹਰਿ ਕਾ ਨਾਮੁ ਅਉਖਧੁ ਹੈ ਜੋਗੀ, ਜਿਸ ਨੋ ਮੰਨਿ ਵਸਾਏ ॥ ਗੁਰਮੁਖਿ ਹੋਵੈ ਸੋਈ ਬੂਝੈ, ਜੋਗ ਜੁਗਤਿ ਸੋ ਪਾਏ ॥੧੦॥ ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ, ਜਿਸ ਨੋ ਨਦਰਿ ਕਰੇ ਸੋ ਪਾਏ ॥ ਅੰਤਰਿ ਬਾਹਰਿ ਏਕੋ ਵੇਖੈ, ਵਿਚਹੁ ਭਰਮੁ ਚੁਕਾਏ ॥੧੧॥ ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ; ਸਾ ਕਿੰਗੁਰੀ ਵਜਾਇ ॥ ਕਹੈ ਨਾਨਕੁ ਮੁਕਤਿ ਹੋਵਹਿ ਜੋਗੀ, ਸਾਚੇ ਰਹਹਿ ਸਮਾਇ ॥੧੨॥੧॥੧੦॥

੧.ਉਦਮ। ੨. ਜਨਮ ਮਰਨ ਦੀ ਸੋਝੀ। ੩.ਖੱਪਰ। ੪.ਭੋਜਨ। ੫.ਖੋਜਣ। ੬.ਤੂੰਬੇ। ੭.ਤਾਰ। ੮.ਨਾਸ ਕੀਤੀ। ੯.ਭਰਮਦਾ ਫਿਰੇਂ।

ਰਾਗੁ ਰਾਮਕਲੀ ਮਹਲਾ ੫ ਘਰੁ ੨ [੮੮੬]

ਚਾਰਿ[1] ਪੁਕਾਰਹਿ ਨਾ ਤੂ ਮਾਨਹਿ ॥ ਖਟੁ[2] ਭੀ ਏਕਾ ਬਾਤ ਵਖਾਨਹਿ ॥ [3]ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥੧॥ ਕਿੰਕੁਰੀ[4] ਅਨੂਪ ਵਾਜੈ ॥ ਜੋਗੀਆ ਮਤਵਾਰੋ[5] ਰੇ ॥੧॥ ਰਹਾਉ॥ ਪ੍ਰਥਮੇ[6] ਵਸਿਆ ਸਤ ਕਾ ਖੇੜਾ[7] ॥ ਤ੍ਰਿਤੀਏ[8] ਮਹਿ ਕਿਛੁ ਭਇਆ ਦੁਤੇੜਾ[9] ॥ ਦੁਤੀਆ[10] ਅਰਧੋ [11]ਅਰਧਿ ਸਮਾਇਆ ॥ [12]ਏਕੁ ਰਹਿਆ ਤਾ ਏਕੁ ਦਿਖਾਇਆ॥੨॥ ਏਕੈ ਸੂਤਿ ਪਰੋਏ ਮਣੀਏ[13]॥ ਗਾਠੀ[14] ਭਿਨਿ ਭਿਨਿ ਭਿਨਿ ਭਿਨਿ ਤਣੀਏ ॥ [15]ਫਿਰਤੀ ਮਾਲਾ ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥ [16]ਚਹੁ ਮਹਿ ਏਕੈ ਮਟੁ[17] ਹੈ ਕੀਆ ॥ [18]ਤਹ ਬਿਖੜੇ ਥਾਨਿ ਅਨਿਕ ਖਿੜਕੀਆ ॥ ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥ ਇਉ ਕਿੰਕੁਰੀ[4] ਅਨੂਪ ਵਾਜੈ ॥ ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ਰਹਾਉ ਦੂਜਾ ॥੧॥੧੨॥

ਗਉੜੀ ਕਬੀਰ ਜੀ [੩੨੪]

ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥ ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥ ਮੂੰਡ[19] ਮੂੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥ ਬਿੰਦੁ[20] ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥ ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥

---

੧. ਵੇਦ । ੨. ਛੇ ਸ਼ਾਸਤਰ । ੩. ੧੮ ਪੁਰਾਣ । ੪. ਕਿੰਗਰੀ ਵਜਾਉਣ ਦਾ ਸਾਜ਼ । ੫. ਮਤਵਾਲਾ । ੬. ਪਹਿਲੋਂ ਸਤਯੁਗ ਵਿਚ । ੭. ਨਗਰ । ੮. ਤ੍ਰੇਤਾ । ੯. ਫਰਕ । ੧੦. ਦੁਆਪਰ । ੧੧. ਅੱਧੋ-ਅੱਧਾ ਧਰਮ ਰਹਿ ਗਿਆ । ੧੨. ਕਲਯੁਗ ਵਿਚ ਧਰਮ ਦਾ ਇਕ ਪੈਰ ਰਹਿ ਗਿਆ ਤਾਂ ਇਕੋ ਵਾਹਿਗੁਰੂ ਹੀ ਰਮਿਆ ਹੋਇਆ ਦਿਖਾਇਆ ਗਿਆ । ੧੩. ਸਰੀਰਾਂ ਰੂਪ ਮਣਕੇ । ੧੪. ਸ਼ਕਲਾਂ ਸੂਰਤਾਂ । ੧੫. ਇਹ ਸਰੀਰਾਂ ਦੀ ਮਾਲਾ ਜੋ ਹਰੀ ਨੇ ਸੰਸਾਰ ਵਿਚ ਬਣਾਈ ਹੈ, ਉਹ ਕਈ ਤਰ੍ਹਾਂ ਨਾਲ ਚਲ ਰਹੀ ਹੈ । ੧੬. ਯੁਗਾਂ ਵਿਚ । ੧੭. ਸਰੀਰ ਰੂਪੀ ਮੱਠ । ੧੮. ਇਸ ਔਖੇ ਥਾਂ ਵਿਚ ਬਹੁਤ ਖਿੜਕੀਆਂ (ਦਸ ਦਰਵਾਜ਼ੇ) ਹਨ । ੧੯. ਸਿਰ । ੨੦. ਵੀਰਜ ।

ਸੂਹੀ ਮਹਲਾ ੧ ਘਰੁ ੭ [੭੩੦]

ਜੋਗੁ ਨ ਖਿੰਥਾ[1] ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ[2] ਮੂੰਡਿ ਮੁਡਾਇਐ, ਜੋਗੁ ਨ ਸਿੰਙੀ[3]ਵਾਈਐ॥ਅੰਜਨ[4] ਮਾਹਿ ਨਿਰੰਜਨਿ[5]ਰਹੀਐ ਜੋਗ ਜੁਗਤਿ ਇਵ ਪਾਈਐ॥੧॥ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,ਜੋਗੀ ਕਹੀਐ ਸੋਈ ॥੧॥ਰਹਾਉ॥ ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ॥ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤ ਸਹਸਾ ਤੂਟੈ, ਧਾਵਤੁ[6] ਵਰਜਿ ਰਹਾਈਐ ॥ ਨਿਝਰੁ[7] ਝਰੈ [8]ਸਹਜ ਧੁਨਿ ਲਾਗੈ,ਘਰ ਹੀ ਪਰਚਾ ਪਾਈਐ॥ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥੩॥ ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ ॥੪॥੧॥੮॥

ਗਉੜੀ (ਕਬੀਰ ਜੀ) [੩੩੪-੩੫]

[9]ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ,ਪਰਮਿਤਿ[10] ਬਾਹਰਿ ਖਿੰਥਾ॥ ਸੁੰਨ ਗੁਫਾ ਮਹਿ ਆਸਣੁ ਬੈਸਣੁ, [11]ਕਲਪ ਬਿਬਰਜਿਤ ਪੰਥਾ ॥੧॥ ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ਰਹਾਉ॥ ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ,ਬਟੂਆ[12] ਸਭੁ ਜਗੁ ਭਸਮਾਧਾਰੀ ॥ [13]ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ[13] ॥੨॥ ਮਨੁ ਪਵਨੁ[14] ਦੁਇ ਤੂੰਬਾ ਕਰੀ ਹੈ, [15]ਜੁਗ ਜੁਗ ਸਾਰਦ ਸਾਜੀ ॥ ਥਿਰੁ ਭਈ

---

੧. ਗੋਦੜੀ । ੨. ਮੁੰਦਰਾਂ । ੩. ਲੰਮਾ ਵਲਦਾਰ ਸਿੰਗ, ਜੋ ਜੋਗੀ ਫੂਕ ਮਾਰ ਕੇ ਵਜਾਉਂਦੇ ਹਨ । ੪. ਮਾਇਆ । ੫. ਨਿਰ-ਲੇਪ । ੬. ਦੌੜਦੇ ਮਨ ਨੂੰ । ੭. ਦਸਮ ਦੁਆਰ ਤੋਂ ਅੰਮ੍ਰਿਤ ਡਿਗਣਾ ਜਾ ਝਰਨਾ । ੮. ਅਨਹਦ ਦੀ ਧੁਨੀ । ੯. ਧਿਆਨ ਤੇ ਯਾਦ । ੧੦. ਸੱਚਾ ਗਿਆਨ । ੧੧. ਕਲਪਨਾ ਦਾ ਤਿਆਗ ਜੋਗ ਪੰਥ ਹੈ । ੧੨ ਸੁਆਹ ਰਖਣ ਵਾਲਾ ਥੈਲਾ । ੧੩, ਤ੍ਰੈਗੁਣੀ ਮਾਇਆ ਤੋਂ ਉਤਾਂਹ ਹੋਣਾ ਤਾੜੀ ਲਾਉਣਾ ਹੈ । ਇਸ ਤਰ੍ਹਾਂ ਮਾਇਆ ਤੋਂ ਨਿਰਲੇਪ ਵੀ ਤੇ ਮਾਇਆ ਦੇ ਪਸਾਰੇ ਵਿਚ ਵੀ ਹਾਂ । ੧੪. ਸੁਆਸਾਂ । ੧੫. ਜੁਗਾਂ ਜੁਗਾਂ ਵਿਚ ਵਿਆਪਕ ਵਾਹਿਗੁਰੂ ਵਜਾਉਣ ਵਾਲੇ ਤੂੰਬਿਆਂ ਨੂੰ ਜੋੜਨ ਵਾਲੀ ਡੰਡੀ ਹੈ ।

ਤੰਤੀ[1] ਤੂਟਸਿ ਨਾਹੀ, ਅਨਹਦ ਕਿੰਗੁਰੀ ਬਾਜੀ ॥੩॥ ਸੁਨਿ ਮਨ ਮਗਨ ਭਏ ਹੈ ਪੂਰੇ, ਮਾਇਆ ਡੋਲ ਨ ਲਾਗੀ ॥ ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ, [2]ਖੇਲਿ ਗਇਓ ਬੈਰਾਗੀ ॥੪॥੨॥੫੩॥

ਪ੍ਰਭਾਤੀ ਮਹਲਾ ੫ [੧੩੪੭-੪੮]

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥ ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥ ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ਰਹਾਉ॥ ਪਾਪ ਕਰਹਿ ਪੰਚਾਂ[3] ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ ਬਾਂਧਿ ਖਰੇ ਕਾਲੰਕ ॥੨॥ ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥ ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ, ਜਿਨਿ ਤੂ ਕੀਆ ॥੩॥ ਪੂੰਅਰ[4] ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ॥੪॥ ਕਾਨ ਫਰਾਇ [5]ਹਿਰਾਇ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥ ਬਨਿਤਾ[6] ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥ ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥ ਅੰਨ ਤੇ ਰਹਤਾ, ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥ ਬਿਨੁ ਸਤਿਗੁਰ ਕਿਨੈ ਨ ਪਾਈ ਪਰਮਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥ ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ[7] ਘਰ ਠਉਰ ਨ ਠਾਈ ॥੭॥ ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥ ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥ ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥੨॥

---

੧. ਤਾਰ । ੨. ਜਿਹੜਾ ਅਜਿਹੀ ਖੇਡ ਖੇਡ ਗਿਆ । ੩. ਕਾਮ ਕ੍ਰੋਧ ਆਦਿਕ । ੪. ਧੂਣੀਆਂ । ੫ ਰੋਟੀਆਂ ਪਿੰਨਦਾ ਹੈ। ੬. ਇਸਤਰੀ । ੭ ਰੇਤ ।

ਗਉੜੀ ਮਹਲਾ ੫ [੨੦੮]

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋਕਉ ਸਤਿਗੁਰ ਸਬਦਿ ਬੁਝਾਇਓ ॥੧॥ਰਹਾਉ॥ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ,ਨਿਮਖ ਨਿਮਖ ਨਮਸਕਾਰਾ ॥ [1]ਦੀਖਿਆ ਗੁਰ ਕੀ ਮੁੰਦ੍ਰਾ ਕਾਨੀ, ਦ੍ਰਿੜਿਓ ਏਕੁ ਨਿਰੰਕਾਰਾ ॥੧॥ ਪੰਚ ਚੇਲੇ[2] ਮਿਲਿ ਭਏ ਇਕਤ੍ਰਾ, ਏਕਸੁ ਕੈ ਵਸਿ ਕੀਏ ॥ ਦਸ ਬੈਰਾਗਨਿ ਆਗਿਆ-ਕਾਰੀ,ਤਬ ਨਿਰਮਲ ਜੋਗੀ ਥੀਏ॥੨॥ ਭਰਮੁ ਜਰਾਇ[3] ਚਰਾਈ[4] ਬਿਭੂਤਾ,ਪੰਥੁ ਏਕੁ ਕਰਿ ਪੇਖਿਆ ॥ ਸਹਜ ਸੂਖ ਸੋ ਕੀਨੀ ਭੁਗਤਾ[5] ਜੋ ਠਾਕੁਰਿ ਮਸਤਕਿ ਲੇਖਿਆ॥੩॥ਜਹ ਭਾਉ ਨਾਹੀ ਤਹਾ ਆਸਨੁ ਬਾਧਿਓ, ਸਿੰਗੀ ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ,ਜੁਗਤਿ ਨਾਮੁ ਮਨਿ ਭਾਨੀ॥ ੪॥ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ॥ਸੇਵਾ ਪੂਜ ਕਰਉ ਤਿਸੁ ਮੂਰਤਿ ਕੀ,ਨਾਨਕੁ ਤਿਸੁ ਪਗਚਾਟੈ॥੫॥੧੧॥੧੩੨॥

(ਰਾਮਕਲੀ ਬਾਣੀ ਭਗਤ ਕਬੀਰ ਜੀਉ) [੯੭੦]

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ, ਪਤ੍ਰ[6] ਕਾ ਕਰਹੁ ਬੀਚਾਰੁ ਰੇ ॥ ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥੧॥ ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ ਗੁਰਮੁਖਿ ਭੋਗੀ॥੧॥ਰਹਾਉ॥ ਬੁਧਿ ਬਿਭੂਤਿ ਚਢਾਵਉ ਅਪੁਨੀ, ਸਿੰਗੀ ਸੁਰਤਿ ਮਿਲਾਈ ॥ ਕਰਿ ਬੈਰਾਗੁ ਫਿਰਉ ਤਨਿ ਨਗਰੀ, ਮਨ ਕੀ ਕਿੰਗੁਰੀ ਬਜਾਈ॥੨॥ਪੰਚ ਤਤੁ ਲੈ ਹਿਰਦੈ ਰਾਖਹੁ,ਰਹੈ ਨਿਰਾਲਮ ਤਾੜੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ[7] ॥੩॥੨॥

ਧਨਾਸਰੀ ਮਹਲਾ ੯ [੬੮੫]

ਤਿਹ ਜੋਗੀ ਕਉ ਜੁਗਤਿ ਨ ਜਾਨਉ ॥ ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ਰਹਾਉ॥ ਪਰ ਨਿੰਦਾ ਉਸਤਤਿ ਨਹ ਜਾ ਕੈ, ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ, ਜੋਗੀ ਤਾਹਿ ਬਖਾਨੋ ॥੧॥ ਚੰਚਲ ਮਨੁ ਦਹ ਦਿਸਿ ਕਉ ਧਾਵਤ, ਅਚਲ ਜਾਇ ਠਹਰਾਨੋ ॥ ਕਹੁ ਨਾਨਕ ਇਹ ਬਿਧਿ ਕੋ ਜੋ ਨਰੁ, ਮੁਕਤਿ ਤਾਹਿ ਤੁਮ ਮਾਨੋ ॥੨॥੩॥

---

੧. ਗੁਰੂ ਦੀ ਸਿਖਿਆ । ੨, ਗਿਆਨ ਇੰਦਰੇ । ੩. ਸਾੜਕੇ । ੪. ਲਾਈ ਹੈ । ੫. ਭੋਜਨ । ੬. ਖਪਰ । ੭. ਬਗੀਚੀ ।

# ਜੋ ਆਇਆ ਸੋ ਚਲਸੀ

ਸਲੋਕ ॥ ਕਬੀਰ ਕੋਠੇ ਮੰਡਪ ਹੇਤੁ ਕਰਿ, ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ, ਘਨੀ ਤ ਪਊਨੇ ਚਾਰਿ ॥੨੧੮॥ [੧੩੭੬]

ਸਲੋਕੁ ॥ ਫਰੀਦਾ ਮੈ ਭੋਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ ॥
ਗਹਿਲਾ[੧] ਰੂਹੁ ਨ ਜਾਣਈ, ਸਿਰੁ ਭੀ ਮਿਟੀ ਖਾਇ ॥੨੬॥ [੧੩੭੯]

ਸਲੋਕ ॥ ਫਰੀਦਾ ਗੋਰ[੨] ਨਿਮਾਣੀ ਸਡੁ[੩] ਕਰੇ, ਨਿਘਰਿਆ ਘਰਿ ਆਉ ॥
ਸਰਪਰ[੪] ਮੈਥੈ ਆਵਣਾ, ਮਰਣਹੁ ਨਾ ਡਰਿਆਹੁ ॥੯੩॥ [੧੩੮੨]

ਸਲੋਕ ਮ: ੯ ॥ ਜੈਸੇ ਜਲ ਤੇ ਬੁਦਬੁਦਾ, ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ, ਕਹੁ ਨਾਨਕ ਸੁਨ ਮੀਤ ॥੨੫॥ [੧੪੨੭]

ਸਲੋਕ ਮ: ੯ ॥ ਜਗ ਰਚਨਾ ਸਭ ਝੂਠੁ ਹੈ, ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨ ਰਹੈ, ਜਿਉ [੫]ਬਾਲੂ ਕੀ ਭੀਤ ॥੪੯॥ [੧੪੨੮]

ਸਲੋਕ ਮ: ੯ ॥ ਰਾਮ ਗਇਓ ਰਾਵਨੁ ਗਇਓ, ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ, ਸੁਪਨੇ ਜਿਉ ਸੰਸਾਰਿ ॥੫੦॥ [੧੪੨੮]

ਸਲੋਕ ਮ: ੯ ॥ ਜਿਉ ਸੁਪਨਾ ਅਰੁ ਪੇਖਨਾ, ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ, ਨਾਨਕ ਬਿਨੁ ਭਗਵਾਨ ॥੨੩॥ [੧੪੨੭]

---

੧. ਮੂਰਖ । ੨. ਕਬਰ । ੩. ਆਵਾਜ਼ (ਮਾਰਦੀ ਹੈ) । ੪. ਅਵੱਸ਼ । ੫. ਰੇਤ ਦੀ ਕੰਧ ।

ਸਲੋਕੁ ਮ: ੨ ॥ ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ[1] ॥
ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥੧॥ (੭) [੭੮੭]

ਸਲੋਕੁ ॥ [2]ਗਨਿ ਮਿਨਿ ਦੇਖਹੁ ਮਨੈ ਮਾਹਿ, ਸਰਪਰ[3] ਚਲਨੋ ਲੋਗ ॥
ਆਸ ਅਨਿਤ[4] ਗੁਰਮੁਖਿ ਮਿਟੈ, ਨਾਨਕ ਨਾਮ ਅਰੋਗ ॥੧॥ (੧੯) [੨੫੪]

ਸਲੋਕ ॥ ਫਰੀਦਾ ਕੋਠੇ ਮੰਡਪ ਮਾੜੀਆ, ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ ॥੫੭॥ [੧੩੮੦]

ਸਲੋਕ ॥ ਕਬੀਰ ਗਰਬੁ ਨ ਕੀਜੀਐ, ਊਚਾ ਦੇਖਿ ਅਵਾਸੁ[5] ॥
ਆਜੁ ਕਾਲ੍ਹਿ ਭੁਇ[6] ਲੇਟਣਾ, ਊਪਰਿ ਜਾਮੈ ਘਾਸੁ ॥੩੮॥ [੧੩੬੬]

ਸਲੋਕ ॥ ਕਬੀਰ ਗਰਬੁ ਨ ਕੀਜੀਐ, ਦੇਹੀ ਦੇਖਿ ਸੁਰੰਗ[7] ॥
ਆਜੁ ਕਾਲ੍ਹਿ ਤਜਿ ਜਾਹੁਗੇ, ਜਿਉ ਕਾਂਚੁਰੀ[8] ਭੁਯੰਗ[9] ॥੪੦॥ [੧੩੬੬]

ਸਲੋਕ ਮ: ੯ ॥ ਸੰਗ ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘੁਨਾਥ[10] ॥੫੫॥ [੧੪੨੯]

ਸਲੋਕ ॥ ਫਰੀਦਾ ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ[11] ਆਇ ਪਏ ॥੪੬॥ [੧੩੮੦]

ਸਲੋਕ ॥ ਕੰਧੀ[12] ਉਤੈ ਰੁਖੜਾ, ਕਿਚਰਕੁ[13] ਬੰਨੈ ਧੀਰ ॥
ਫਰੀਦਾ ਕਚੈ ਭਾਂਡੈ ਰਖੀਐ, ਕਿਚਰੁ ਤਾਈ ਨੀਰੁ ॥੯੬॥ [੧੩੮੨]

---

੧. ਅਡੰਬਰ । ੨. ਵੀਚਾਰ ਕੇ । ੩ ਅਵੱਸ਼ । ੪. ਨਾਸ਼ਵੰਤ । ੫. ਮਹਲ । ੬. ਧਰਤੀ । ੭. ਸੋਹਣੀ । ੮. ਕੁੰਜ । ੯. ਸੱਪ । ੧੦. ਅਕਾਲ ਪੁਰਖ । ੧੧. ਕਬਰਾਂ ਵਿਚ । ੧੨. (ਨਦੀ) ਕਿਨਾਰੇ । ੧੩. ਕਿੰਨਾ ਕੁ ਚਿਰ ।

ਸਲੋਕ ॥ ਫਰੀਦਾ ਦਰੀਆਵੈ ਕੰਨ੍ਹੈ ਬਗੁਲਾ, ਬੈਠਾ ਕੇਲ[1] ਕਰੇ ॥
ਕੇਲ ਕਰੇਦੇ ਹੰਝ[2] ਨੋ, ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ ॥੯੯॥ [੧੩੮੩]

ਸਲੋਕ ॥ ਕਬੀਰ ਮਾਟੀ ਕੇ ਹਮ ਪੂਤਰੇ[3] ਮਾਨਸੁ ਰਾਖਿਓ ਨਾਉ ॥
ਚਾਰਿ ਦਿਵਸ ਕੇ ਪਾਹੁਨੇ, ਬਡ ਬਡ [4]ਰੂੰਧਹਿ ਠਾਉ ॥੬੪॥ [੧੩੬੭]

ਸਲੋਕ [੧੩੮੩]

ਸਾਢੇ ਤ੍ਰੈ ਮਣ ਦੇਹੁਰੀ[5], [6]ਚਲੈ ਪਾਣੀ ਅੰਨਿ ॥ ਆਇਓ ਬੰਦਾ ਦੁਨੀ ਵਿਚਿ [7]ਵਤਿ ਆਸੂਣੀ ਬੰਨਿ ॥
ਮਲਕਲ ਮਉਤ ਜਾਂ ਆਵਸੀ, ਸਭ ਦਰਵਾਜੇ ਭੰਨਿ ॥ ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ,ਚਹੁ ਜਣਿਆ ਦੈ ਕੰਨ੍ਹਿ[8]।ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ,ਦਰਗਹ ਆਏ ਕੰਮਿ।੧੦੦।

ਸਲੋਕ ॥ ਫਰੀਦਾ ਦੁਹੁ ਦੀਵੀ[9] ਬਲੰਦਿਆ, ਮਲਕੁ[10] ਬਹਿਠਾ ਆਇ ॥
ਗੜੁ[11] ਲੀਤਾ ਘਟੁ[12] ਲੁਟਿਆ, ਦੀਵੜੇ ਗਇਆ ਬੁਝਾਇ ॥੪੮॥ [੧੩੮੦]

ਸਲੋਕ ॥ ਫਰੀਦਾ ਜਿਨ ਲੋਇਣ[13] ਜਗੁ ਮੋਹਿਆ, ਸੇ ਲੋਇਣ ਮੈ ਡਿਠੁ ॥
ਕਜਲ ਰੇਖ[14] ਨ ਸਹਦਿਆ, ਸੇ ਪੰਖੀ ਸੂਇ ਬਹਿਠੁ ॥੧੪॥ [੧੩੭੮]

ਸਲੋਕ ॥ ਕਬੀਰ ਆਖੀ ਕੇਰੇ ਮਾਟੁਕੇ[15], ਪਲੁ ਪਲੁ ਗਈ ਬਿਹਾਇ ॥
ਮਨੁ ਜੰਜਾਲੁ ਨ ਛੋਡਈ, ਜਮ ਦੀਆ ਦਮਾਮਾ[16] ਆਇ ॥੨੨੭॥ [੧੩੭੬]

---

੧. ਖੇਡਾਂ । ੨. ਬਗਲਾ । ੩. ਪੁਤਲੇ । ੪. ਥਾਂ ਮੱਲਦੇ ਹਾਂ । ੫. ਸਰੀਰ । ੬. ਜਲ ਤੇ ਅੰਨ ਦੇ ਆਸਰੇ ਚਲਦੀ ਹੈ । ੭. ਆਸਾਂ ਲੈ ਕੇ । ੮. ਮੋਢਿਆਂ ਤੇ ੯ ਨੈਣਾਂ । ੧੦, ਜਮਦੂਤ । ੧੧. ਸਰੀਰ (ਕਿਲ੍ਹਾ) ੧੨. ਜੀਵ ਆਤਮਾਂ । ੧੩. ਨੇਤਰਾਂ ਨੇ । ੧੪. ਲੀਕ । ੧੫. ਝਮਕਣੇ ਵਿਚ । ੧੬. ਨਗਾਰਾ ।

ਸਲੋਕ ਸੇਖ ਫ਼ਰੀਦ ਕੇ [੧੩੭੭]

[੧]ਜਿਤੁ ਦਿਹਾੜੈ ਧਨ ਵਰੀ,ਸਾਹੇ ਲਏ ਲਿਖਾਇ ॥ ਮਲਕੁ[੨] ਜਿ ਕੰਨੀ ਸੁਣੀਦਾ,ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ[੩], ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ,ਲੈ ਜਾਸੀ ਪਰਣਾਇ[੪]॥ ਆਪਣ ਹਥੀ [੫]ਜੋਲਿ ਕੈ,ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ[੬],[੭]ਕੰਨੀ ਨ ਸੁਣੀਆਇ॥ਫਰੀਦਾ [੮]ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥੧॥

ਸਲੋਕ ॥ ਕਬੀਰ ਗਹਗਚਿ[੯] ਪਰਿਓ ਕੁਟੰਬ ਕੈ, ਕਾਂਠੈ ਰਹਿ ਗਇਓ ਰਾਮੁ ॥
ਆਇ ਪਰੇ ਧਰਮਰਾਇ ਕੇ, ਬੀਚਹਿ ਧੂਮਾ ਧਾਮ ॥੧੪੨॥ [੧੩੭੨]

ਸਲੋਕ ॥ ਕਬੀਰਾ [੧੦]ਧੂਰਿ ਸਕੇਲਿ ਕੈ, ਪੁਰੀਆ[੧੧] ਬਾਂਧੀ ਦੇਹ ॥
ਦਿਵਸ ਚਾਰਿ ਕੋ ਪੇਖਨਾ; ਅੰਤਿ ਖੇਹ ਕੀ ਖੇਹ ॥੧੭੮॥ [੧੩੭੪]

ਸਲੋਕ ॥ ਕਬੀਰ ਡੂਬਹਿਗੋ ਰੇ ਬਾਪੁਰੇ, ਬਹੁ [੧੨]ਲੋਗਨ ਕੀ ਕਾਨਿ ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥ [੧੩੭੩]

ਸਲੋਕ ॥ ਫਰੀਦਾ ਜੇ ਜਾਣਾ ਤਿਲ[੧੩] ਥੋੜੜੇ, ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ[੧੪] ਤਾਂ ਥੋੜਾ ਮਾਣੁ ਕਰੀ ॥੪॥ [੧੩੭੮]

ਸਲੋਕ ॥ ਫਰੀਦਾ ਕਿਥੈ ਤੈਡੇ ਮਾਪਿਆ, ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ, ਤੂੰ ਅਜੇ ਨ ਪਤੀਣੋਹਿ[੧੫] ॥੭੩॥ [੧੩੮੧]

---

੧. ਜਿਸ ਦਿਨ ਇਸਤਰੀ (ਜੀਵ) ਨੇ ਵਿਆਹਿਆ ਜਾਣਾ ਹੈ, ਉਹ ਸਾਹਿਆ ਲਿਖਿਆ ਹੋਇਆ ਹੈ । ੨. ਧਰਮਰਾਇ । ੩. ਟਲਣਗੇ । ੪. ਵਿਆਹ ਕੇ । ੫. ਟੋਰ ਕੇ । ੬. ਨਰਕਾਂ ਨੂੰ ਜਾਣ ਲਈ ਵਾਲ ਜਿੰਨਾ ਬਰੀਕ ਪੁਲ । ੭. ਕੀ ਤੈਂ ਆਪਣੇ ਕੰਨੀਂ ਨਹੀਂ ਸੁਣਿਆ ? ੮. ਅਵਾਜ਼ਾਂ ਪੈਂਦਿਆਂ ਵੀ ਅਵੇਸਲਾ ਹੋ ਕੇ ਆਪਣਾ ਆਪ ਨਾ ਲੁਟਾ । ੯, ਚੰਗੀ ਤਰ੍ਹਾਂ ਫਸਿਆ ਹੋਇਆ । ੧੦, ਮਿੱਟੀ ਇਕੱਠੀ ਕਰ ਕੇ । ੧੧, ਪੁੜੀ । ੧੨. ਲੋਕ ਲਾਜ ਵਿਚ । ੧੩, ਸੁਆਸਾਂ ਰੂਪੀ ਤਿਲ । ੧੪. ਬਾਲਕ । ੧੫. ਭਰੋਸਾ ਆਇਆ ।

ਸਲੋਕ ॥ ਏਨੀ ਲੋਇਣੀ ਦੇਖਦਿਆ, ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ, ਮੈ ਆਪਣੀ ਪਈ ॥੯੪॥ [੧੩੮੨]

ਸਲੋਕ ॥ ਕਬੀਰ ਇਹੁ ਤਨੁ ਜਾਇਗਾ, [1]ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥੨੭॥ [੧੩੬੫]

ਸਲੋਕ ॥ ਕਬੀਰ ਬੇੜਾ ਜਰਜਰਾ[2], ਫੂਟੇ ਛੇਂਕ ਹਜਾਰ ॥
ਹਰੂਏ[3] ਹਰੂਏ ਤਿਰਿ ਗਏ ਡੂਬੇ, ਜਿਨਿ ਸਿਰਿ ਭਾਰ ॥੩੫॥ [੧੩੬੬]

ਮ: ੩ (ਬਿਹਾਗੜੇ ਕੀ ਵਾਰ) [੫੫੫]

ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥ (੨)

(ਰਾਗੁ ਧਨਾਸਰੀ ਭਗਤ ਕਬੀਰ ਜੀ) [੬੯੧-੯੨]

ਦਿਨ ਤੇ ਪਹਰ, ਪਹਰ ਤੇ ਘਰੀਆਂ, ਆਵ ਘਟੈ ਤਨੁ ਛੀਜੈ ॥ ਕਾਲੁ ਅਹੇਰੀ[4] ਫਿਰੈ ਬਧਿਕ[5] ਜਿਉ, ਕਹਹੁ ਕਵਨ ਬਿਧਿ ਕੀਜੈ ॥੧॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ[6], ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥ਜਬ ਲਗੁ ਜੋਤਿ ਕਾਇਆ ਮਹਿ ਬਰਤੈ, ਆਪਾ ਪਸੂ ਨ ਬੂਝੈ ॥ ਲਾਲਚ ਕਰੈ, ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥੨॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ, ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਪਰਹੁ ਏਕ ਕੀ ਸਰਨਾਂ ॥੩॥੨॥

---

੧. ਹੋ ਸਕੇ ਤਾਂ ਮੋੜ ਲਵੋ । ੨. ਪੁਰਾਣਾ । ੩. ਹੌਲੇ । ੪. ਸ਼ਿਕਾਰੀ । ੫ ਕਸਾਈ । ੬. ਪਤਨੀ ।

ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ [੪੧੮]

ਜੈਸੇ ਗੋਇਲਿ[1] ਗੋਇਲੀ[2] ਤੈਸੇ ਸੰਸਾਰਾ ॥ ਕੂੜੁ ਕਮਾਵਹਿ ਆਦਮੀ, ਬਾਂਧਹਿ ਘਰ ਬਾਰਾ ॥੧॥ ਜਾਗਹੁ ਜਾਗਹੁ ਸੂਤਿਹੋ, ਚਲਿਆ ਵਣਜਾਰਾ ॥੧॥ਰਹਾਉ॥ ਨੀਤ ਨੀਤ ਘਰ ਬਾਂਧੀਅਹਿ, ਜੇ ਰਹਣਾ ਹੋਈ ॥ ਪਿੰਡੁ[3], ਪਵੈ[4], ਜੀਉ ਚਲਸੀ, ਜੇ ਜਾਣੈ ਕੋਈ ॥੨॥ ਓਹੀ ਓਹੀ ਕਿਆ ਕਰਹੁ, ਹੈ ਹੋਸੀ ਸੋਈ॥ਤੁਮ ਰੋਵਹੁਗੇ ਓਸ ਨੋ, ਤੁਮ੍ ਕਉ ਕਉਣੁ ਰੋਈ ॥੩॥ ਧੰਧਾ ਪਿਟਿਹੁ ਭਾਈਹੋ, ਤੁਮ੍ ਕੂੜੁ ਕਮਾਵਹੁ ॥ ਓਹੁ[5] ਨ ਸੁਣਈ ਕਤਈ, ਤੁਮ੍ ਲੋਕ ਸੁਣਾਵਹੁ ॥੪॥ ਜਿਸ ਤੇ ਸੁਤਾ ਨਾਨਕਾ, ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ, ਤਾਂ ਨੀਦ ਨ ਹੋਈ ॥੫॥ ਜੇ ਚਲਦਾ ਲੈ ਚਲਿਆ, ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿ ਕੈ, ਬੂਝਹੁ ਬੀਚਾਰੇ॥੬॥ਵਣਜੁ ਕਰਹੁ ਮਖਸੂਦੁ[6]ਲੈਹੁ ਮਤ ਪਛੋਤਾਵਹੁ॥ਅਉਗਣ ਛੋਡਹੁ ਗੁਣ ਕਰਹੁ, ਐਸੇ ਤਤੁ ਪਰਾਵਹੁ॥੭॥ ਹਰਮੁ ਭੁਮਿ; ਸਤੁ ਬੀਜੁ ਕਰਿ ਐਸੀ ਕਿਰਸ[7] ਕਮਾਵਹੁ ॥ ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥ ਕਰਮੁ[8] ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥ਨਾਮੁ ਵਖਾਣੈ ਸੁਣੇ ਨਾਮੁ,ਨਾਮੇ ਬਿਉਹਾਰਾ॥੯॥ਜਿਉ ਲਾਹਾ ਤੋਟਾ ਤਿਵੈ, ਵਾਟ ਚਲਦੀ ਆਈ ॥ ਜੋ ਤਿਸੁ ਭਾਵੈ ਨਾਨਕਾ, ਸੋਈ ਵਡਿਆਈ ॥੧੦॥੧੩॥

ਸੂਹੀ ਕਬੀਰ ਜੀਉ [੭੯੨-੯੩]

ਅਮਲੁ ਸਿਰਾਨੋ,ਲੇਖਾ ਦੇਨਾ॥ਆਏ ਕਠਿਨ ਦੂਤ ਜਮ ਲੇਨਾ॥ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ॥੧॥ਚਲੁ ਦਰਹਾਲੁ ਦੀਵਾਨਿ ਬੁਲਾਇਆ॥ਹਰਿ ਫੁਰਮਾਨੁ ਦਰਗਹ ਕਾ ਆਇਆ॥੧॥ਰਹਾਉ॥ਕਰਉ ਅਰਦਾਸਿ,ਗਾਵ ਕਿਛੁ ਬਾਕੀ॥ਲੇਉ ਨਿਬੇਰਿ ਆਜੁ ਕੀ ਰਾਤੀ॥ਕਿਛੁ ਭੀ ਖਰਚੁ ਤੁਮ੍ਾਰਾ ਸਾਰਉ॥ ਸੁਬਹ ਨਿਵਾਜ ਸਰਾਇ ਗੁਜਾਰਉ॥੨॥ਸਾਧ ਸੰਗਿ ਜਾ ਕਉ ਹਰਿ ਰੰਗੁ ਲਾਗਾ॥ਧਨੁ ਧਨੁ ਸੋ ਜਨੁ ਪੁਰਖੁ ਸਭਾਗਾ॥ ਈਤ ਊਤ ਜਨ ਸਦਾ ਸੁਹੇਲੇ॥ਜਨਮੁ ਪਦਾਰਥੁ ਜੀਤਿ ਅਮੋਲੇ॥੩॥ਜਾਗਤੁ ਸੋਇਆ ਜਨਮੁ ਗਵਾਇਆ॥ਮਾਲੁ ਧਨੁ ਜੋਰਿਆ ਭਇਆ ਪਰਾਇਆ॥ਕਹੁ ਕਬੀਰ ਤਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥

---

੧.ਚਰਾਗਾਹ । ੨.ਚਾਰਨ ਵਾਲਾ । ੩,ਸਰੀਰ । ੪ ਢੇਰੀ ਹੋਵੇਗਾ । ੫ ਮਰਨਹਾਰ । ੬ ਮਨੋਰਥ । ੭ ਕਿਰਸਾਣੀ ਕਰੋ । ੮.ਬਖਸ਼ਸ਼ ।

ਪਉੜੀ (ਵਾਰ) ਮਾਝ [੧੪੧]

ਰਾਜੇ ਰਯਤਿ ਸਿਕਦਾਰ,ਕੋਇ ਨ ਰਹਸੀਓ ॥ ਹਟ ਪਟਣ ਬਾਜਾਰ, ਹੁਕਮੀ ਢਹਸੀਓ ॥ ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ ॥ ਦਰਬਿ ਭਰੇ ਭੰਡਾਰ, ਰੀਤੇ ਇਕ ਖਣੇ ॥ ਤਾਜੀ[1]ਰਥ ਤੁਖਾਰ[2], ਹਾਥੀ ਪਾਖਰੇ ॥ ਬਾਗ ਮਿਲਖ ਘਰ ਬਾਰ, ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ, ਸਰਾਇਚੇ[3] ਲਾਲਤੀ[4] ॥ ਨਾਨਕ ਸਚੁ ਦਾਤਾਰੁ, ਸਿਨਾਖਤੁ ਕੁਦਰਤੀ ॥੮॥

ਰਸਾਵਲ ਛੰਦ (ਬਚਿਤ੍ਰ ਨਾਟਕ)

ਜਿਤੇ ਰਾਮ ਹੂਏ । ਸਭੈ ਅੰਤਿ ਮੂਏ । ਜਿਤੇ ਕਿਸਨ ਹੁਇ ਹੈ । ਸਭੈ ਅੰਤ ਜੈ ਹੈ ॥੭੦॥
ਜਿਤੇ ਦੇਵ ਹੋਸੀ । ਸਭੈ ਅੰਤ ਜਾਸੀ । ਜਿਤੇ ਬੋਧ ਹੋਇ ਹੈ । ਸਭੈ ਅੰਤ ਛੈ ਹੈ ॥੭੧॥
ਜਿਤੇ ਦੇਵ ਰਾਯੰ । ਸਭੈ ਅੰਤ ਜਾਯੰ । ਜਿਤੇ [5]ਦਈਤ ਏਸੰ । ਤਿਤਯੋ ਕਾਲ ਲੇਸੰ[6] ॥੭੨॥
ਨਰ ਸਿੰਘ ਅਵਤਾਰੰ । ਵਹੇ ਕਾਲ ਮਾਰੰ । ਬਡੋ ਦੰਡ ਧਾਰੀ । ਹਣਿਓ[7] ਕਾਲ ਭਾਰੀ ॥੭੩॥
[8]ਦਿਜੇ ਬਾਵਨੇਅੰ । ਹਣਿਯੋ ਕਾਲ ਤੇਯੰ । [9]ਮਹਾਂ ਮੱਛ ਮੁੰਡੰ । ਫਧਿਓ ਕਾਲ ਝੁੰਡੰ ॥੭੪॥
ਜਿਤੇ ਹੋਇ ਬੀਤੇ । ਤਿਤੇ ਕਾਲ ਜੀਤੇ । ਜਿਤੇ ਸਰਨਿ ਜੈ ਹੈ । ਤਿਤਿਓ ਰਾਖ ਲੈਹੈਂ ॥੭੫॥

ਭੁਜੰਗ ਪ੍ਰਯਾਤ ਛੰਦ (ਬਚਿਤ੍ਰ ਨਾਟਕ)

ਬਿਨਾ ਸਰਨ ਤਾ ਕੀ ਨ ਅਉਰੈ ਉਪਾਯੰ ॥ ਕਹਾ ਦੇਵ ਦਈਤੰ ਕਹਾ ਰੰਕ ਰਾਯੰ ॥
ਕਹਾ ਪਾਤਸਾਹੰ ਕਹਾ ਉਮਰਾਯੰ ॥ ਬਿਨਾ ਸਰਣ ਤਾ ਕੀ ਨ ਕੋਟੈ ਉਪਾਯੰ ॥੭੬॥
ਜਿਤੇ ਜੀਵ ਜੰਤੰ ਦੁਨੀਅੰ ਉਪਾਯੰ ॥ ਸਭੈ ਅੰਤ ਕਾਲੰ ਬਲੀ ਕਾਲ ਘਾਯੰ ॥
ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥ ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ ॥੭੭॥

---

੧. ਘੋੜੇ । ੨. ਊਠ । ੩. ਕਨਾਤਾਂ । ੪. ਅਤਲਸ । ੫. ਦੈਂਤਾਂ ਦੇ ਰਾਜੇ । ੬. ਮਾਰੇ । ੭.ਨਾਸ ਕੀਤਾ । ੮. ਬ੍ਰਾਹਮਣ ਬਾਵਨ ਅਵਤਾਰ । ੯. ਵਡੇ ਮੱਛ ਦੇ ਮੂੰਹ ਵਾਲੇ ਮੱਛ ਅਵਤਾਰ ਨੂੰ ਵੀ ਕਾਲ ਨੇ ਫਾਹ ਲਿਆ ।

(ਬਚਿਤ੍ਰ ਨਾਟਕ 'ਚੋਂ')

ਕਈ ਮੇਟ ਡਾਰੇ ਉਸਾਰੇ ਬਨਾਏ ॥ ਉਪਾਰੇ [1]ਗੜੇ ਫੇਰ ਮੇਟੇ ਉਪਾਏ ॥
ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ ॥ [2]ਘਨਿਯੋ ਪੈ ਬਿਹੈ[3] ਹੈ ਘਨਿਯੋ ਪੈ ਬਿਹਾਨੀ ॥੨੬॥
ਕਿਤੇ ਕ੍ਰਿਸਨ ਸੇ ਕੀਟ ਕੋਟੈ[4] ਬਨਾਏ ॥ ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥
ਮਹਾਂਦੀਨ[5] ਕੇਤੇ ਪ੍ਰਿਥੀ ਮਾਂਝ ਹੂਏ ॥ ਸਮੈ ਆਪਨੀ ਆਪਨੀ ਅੰਤਿ ਮੂਏ ॥੨੭॥
ਜਿਤੇ ਅਉਲੀਆ ਅੰਬੀਆ ਹੋਇ ਬੀਤੇ॥ ਤਿਤਿਯੋ ਕਾਲ ਜੀਤਾ, ਨ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੋਇ ਬਿਸਨ ਆਏ॥ਤਿਤਿਓ ਕਾਲ ਖਾਪਿਓ[6] ਨ ਤੇ ਕਾਲ ਘਾਏ[7] ॥੨੮॥
ਜਿਤੇ ਇੰਦ੍ਰ ਸੇ ਚੰਦ੍ਰ[8] ਸੇ ਹੋਤ ਆਏ ॥ ਤਿਤਿਓ ਕਾਲ ਖਾਪਾ ਨ ਤੇ ਕਾਲ ਘਾਏ ॥
ਜਿਤੇ ਅਉਲੀਆ ਅੰਬੀਆ ਗਉਸ ਹਵੈ ਹੈ ॥ ਸਭੈ ਕਾਲ ਕੇ ਅੰਤ ਦਾੜ੍ਹਾ ਤਲੈ ਹੈ ॥੨੯॥
ਜਿਤੇ ਮਾਨਧਾਤਾਦਿ[9] ਰਾਜਾ ਸੁਹਾਏ ॥ ਸਭੈ ਬਾਂਧਿ ਕੈ ਕਾਲ ਜੇਲੈ[10] ਚਲਾਏ ॥
ਜਿਨੈ ਨਾਮ ਤਾਕੋ ਉਚਾਰੋ ਉਬਾਰੇ ॥ ਬਿਨਾ ਸਾਮ[11] ਤਾ ਕੀ ਲਖੇ ਕੋਟ ਮਾਰੇ ॥੩੦॥੩੭॥

ਤ੍ਵ ਪ੍ਰਸਾਦਿ ਕਬਿੱਤ (ਅਕਾਲ ਉਸਤਤਿ)

ਏਕ ਸ਼ਿਵ ਭਏ, ਏਕ ਗਏ, ਏਕ ਫੇਰ ਭਏ, ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ ॥
ਬ੍ਰਹਮਾ ਅਰੁ ਬਿਸ਼ਨ ਕੇਤੇ,ਬੇਦ ਔ ਪੁਰਾਨ ਕੇਤੇ,ਸਿੰਮ੍ਰਿਤਿ ਸਮੂਹਨ ਕੈ ਹੁਇ [12]ਹੁਇ ਬਿਤਏ ਹੈਂ॥
[13]ਮੋਨਦੀ ਮਦਾਰ ਕੇਤੇ, ਅਸੁਨੀ ਕੁਮਾਰ ਕੇਤੇ, ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ ॥
ਪੀਰ ਔ ਪਿਕਾਂਬਰ ਕੇਤੇ,ਗਨੇ ਨ ਪਰਤ ਏਤੇ,ਭੂਮਹੀ ਤੇ ਹੁਇਕੈ. ਫੇਰਿਭੂਮ ਹੀ ਮਿਲਏ ਹੈਂ॥੭॥੭੭॥

---

੧. ਪੁਟਿਆਂ ਨੂੰ ਫਿਰ ਘੜ ਦਿਤਾ । ੨. ਬਹੁਤਿਆਂ ਤੇ । ੩ ਬੀਤ ਰਹੀ ਹੈ । ੪. ਕਰੋੜਾਂ । ੫ ਮੁਹੰਮਦ ਸਾਹਿਬ । ੬. ਖਪਾ ਦਿਤੇ । ੭. ਨਾਸ । ੮. ਚੰਦਰਮਾ । ੯. ਮਾਨਧਾਤਾ ਰਾਜਾ ਆਦਿ । ੧੦. ਕੈਦ, ਜੇਲ੍ਹ ਵਿਚ । ੧੧. ਸ਼ਰਨ । ੧੨. ਬੀਤ੍ਰ ਗਏ ਹਨ । ੧੩ ਇਕ ਫਿਰਕਾ ।

ਚੌਪਈ (ਰਵੀ ਅਵਤਾਰ)

ਜਿਤਿਕ ਜਗਤ ਕੇ ਜੀਵ ਬਖਾਨੋ[1] ॥ ਏਕ ਜੋਤ ਸਭ ਹੀ ਮਹਿ ਜਾਨੋ ॥
[2]ਕਾਲ ਰੂਪ ਭਗਵਾਨ ਭਨੈਬੋ ॥ ਤਾ ਮੈ ਲੀਨ ਜਗਤਿ ਸਭ ਹ੍ਵੈਬੋ ॥੩੪॥

ਕਬਿੱਤ (ਅਕਾਲ ਉਸਤਤਿ)

ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ, ਛਤ੍ਰ ਹੀ ਕੀ ਛਾਇਆ, ਕਈ [3]ਕੋਸ ਲੌ ਚਲਤ ਹੈਂ ॥
ਬਡੇ ਬਡੇ ਰਾਜਨ ਕੇ ਦਾਬਤ[4] ਫਿਰਤਿ ਦੇਸ, ਬਡੇ ਬਡੇ ਭੂਪਨ ਕੇ ਦ੍ਰਪ[5] ਕੋ ਦਲਤੁ ਹੈਂ ॥
ਮਾਨ[6] ਸੇ ਮਹੀਪ ਔ, ਦਿਲੀਪ ਕੇ ਸੇ ਛਤ੍ਰਧਾਰੀ, ਬਡੋ ਅਭਿਮਾਨ [7]ਭੁਜ ਦੰਡ ਕੋ ਕਰਤ ਹੈਂ ॥
ਦਾਰਾ ਸੇ ਦਿਲੀਸਰ[8], ਦ੍ਰੁਜੋਧਨ, ਸੇ ਮਾਨਧਾਰੀ, ਭੋਗ ਭੋਗ ਭੂਮ, ਅੰਤ ਭੂਮ ਮ ਮਿਲਤ ਹੈਂ ॥੮॥੭੮॥

ਭੁਯੰਗ ਪ੍ਰਯਾਤ ਛੰਦ (ਬਚਿਤ੍ਰ ਨਾਟਕ)

ਫਿਰੈ[9] ਚੱਕ੍ਰ ਚਉਦਹੂ ਪਰੀਯੰ ਮਧਿਆਣੰ ॥ ਇਸੋ ਕੌਨ ਬੀਯੰ[10] ਫਿਰੈ[11] ਆਇਸਾਣੰ[12] ॥
ਕਹੋ ਕੁੰਟ ਕੌਨੇ ਬਿਖੈ ਭਾਜ ਬਾਚੈ ॥ ਸਭੰ ਸੀਸ ਕੇ ਸੰਗ [13]ਸ੍ਰੀ ਕਾਲ ਨਾਚੈ ॥੬੦॥
ਕਰੇ ਕੋਟ[14] ਕੋਊ ਧਰੇ [15]ਕੋਟ ਓਟੰ ॥ ਬਚੈਗੋ ਨ ਕਿਉਹੂੰ[16] ਕਰੇ ਕਾਲ ਚੋਟੰ ॥
ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ ॥ ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥੬੧॥
ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ ॥ [17]ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ।
ਕਿਤਿਓ ਤੰਤ੍ਰ[18] ਸਾਧੇ ਜਨਮੰ ਬਿਤਾਇਓ ॥ ਭਏ ਫੋਕਟੰ[19] ਕਾਜ ਏਕੈ ਨ ਆਇਓ ॥੬੨॥

---

੧. ਕਹੇ ਜਾਂਦੇ ਹਨ। ੨. ਕਾਲ ਜੀ ਜਾਂ ਭਗਵਾਨ ਕਿਹਾ ਜਾਂਦਾ ਹੈ। ੩. ਕੋਹਾਂ ਤਕ। ੪.ਖੋਹ ਲਹੇ। ੫. ਹੰਕਾਰ। ੬. ਰਾਜਿਆਂ ਦੇ ਨਾਂ। ੭.ਬਾਹਵਾਂ ਤੇ ਸ਼ਸ਼ਤਰਾਂ ਦਾ ਮਾਣ। ੮.ਦਿੱਲੀ ਦੇ ਰਾਜੇ। ੯. ਚੌਦਾਂ ਪੁਰੀਆਂ ਵਿਚ (ਅਕਾਲ ਪੁਰਖ ਦਾ) ਹੁਕਮ ਚਲਦਾ ਹੈ। ੧੦. ਦੂਸਰਾ ਹੈ। ੧੧. ਫੇਰੇ, ਮੋੜੇ। ੧੨. ਆਗਿਆ। ੧੩. ਮੌਤ। ੧੪. ਕਿਲ੍ਹੇ। ੧੫. ਕੂੜਾਂ ਹੀ ਆਸਰੇ। ੧੬. ਕਿਸੇ ਤਰ੍ਹਾਂ ਵੀ। ੧੭. ਜੰਮਣ ਤੋਂ ਮਰਨ ਤਕ ਅਜਿਹੀਆਂ ਵੀਚਾਰਾਂ ਕਰੇ। ੧੮. ਟੂਣੇ। ੧੯. ਨਿਸਫਲ।

ਪਉੜੀ (ਡਖਣੇ ਮ: ੫ ਮਾਰੂ ਵਾਰ) [੧੧੦੦]

ਧਰਤਿ ਆਕਾਸੁ ਪਾਤਾਲੁ ਹੈ, ਚੰਦੁ ਸੂਰੁ[੧] ਬਿਨਾਸੀ ॥ ਬਾਦਿਸਾਹ ਸਾਹ ਉਮਰਾਵ[੨] ਖਾਨ, ਢਾਹਿ ਡੇਰੇ ਜਾਸੀ ॥ ਰੰਗ[੩] ਤੁੰਗ[੪] ਗਰੀਬ ਮਸਤ, ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ[੫], ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ,ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ, ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀ ਮੇਦਨੀ[੬], ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ, ਖੁਦਾਇ ਬੰਦਾ ਅਬਿਨਾਸੀ ॥੧੭॥

ਸਵੈਯਾ

ਤੌ ਤਨਿ ਤਿਆਗਤ ਹੀ ਸੁਨ ਰੇ ਜੜ, ਪ੍ਰੇਤ ਬਖਾਨ[੭] ਤ੍ਰਿਆ[੮] ਭਜ ਜੈਹੈ ॥
ਪੁਤ੍ਰ ਕਲਤ੍ਰ[੮] ਸੁਮਿਤ੍ਰ ਸਖਾ [੯]ਇਹ ਬੇਗ ਨਕਾਰਹੁ ਆਇਸੁ[੧੦] ਦੈਹੈ ॥
ਭਉਨ ਭੰਡਾਰ ਧਰਾ[੧੧] ਗੜ[੧੨] ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ ॥
ਚੇਤ ਰੇ ਚੇਤ, ਅਚੇਤ, ਮਹਾਂ ਪਸੁ, ਅੰਤ ਕੀ ਬਾਰ ਅਕੇਲੋ ਹੀ ਜੈ ਹੈ ॥੩੩॥

ਆਸਾ ਕਬੀਰ ਜੀਉ [੪੮੧]

ਲੰਕਾ ਸਾ ਕੋਟੁ[੧੩], ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥੧॥ ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥੧॥ਰਹਾਉ॥ ਇਕੁ ਲਖੁ ਪੂਤ, ਸਵਾ ਲਖੁ ਨਾਤੀ[੧੪] ॥ ਤਿਹ ਰਾਵਨ ਘਰਿ ਦੀਆ ਨ ਬਾਤੀ ॥੨॥ ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥੩॥ ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ ਨ ਕਤਹੂੰ ਜਾਈ ॥੪॥ ਕਹਤ ਕਬੀਰੁ ਸੁਨਹੁ ਰੇ ਲੋਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥

---

੧. ਸੂਰਜ । ੨. ਅਮੀਰ ਦਾ ਬਹੁ-ਵਚਨ । ੩. ਰੰਕ,ਕੰਗਾਲ । ੪. ਅਮੀਰ । ੫. ਸ਼ੇਖ਼ ਦਾ ਬਹੁ-ਵਚਨ । ੬. ਸ੍ਰਿਸ਼ਟੀ । ੭. ਕਹਿ ਕੇ । ੮. ਇਸਤਰੀ । ੯. ਇਸ ਨੂੰ ਛੇਤੀ ਕਢੋ ਘਰ ਤੋਂ । ੧੦. ਆਗਿਆ । ੧੧. ਧਰਤੀ । ੧੨. ਕਿਲ੍ਹੇ । ੧੩. ਕਿਲ੍ਹਾ । ੧੪. ਪੋਤਰੇ ।

ਸਲੋਕੁ ਮ: ੧ ॥ ਹਮ[1] [2]ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥
[3]ਮੇ ਰਵਦਿ ਬਾਦਿਸਾਹਾ [4]ਅਫਜੂ ਖੁਦਾਇਆ ॥ ਏਕ ਤੂਹੀ ਏਕ ਤੁਹੀ ॥੧॥

ਮ: ੧ ॥ [5]ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ[6] ॥
[7]ਅਸਤਿ ਏਕ ਦਿਗਰਿ ਕੁਈ ॥ ਏਕ ਤੁਈ[8] ਏਕ ਤੁਈ ॥੨॥

ਮ: ੧ ॥ ਨ [9]ਦਾਦੇ ਦਿਹੰਦ[9] ਆਦਮੀ ॥ ਨ ਸਪਤ[10] ਜੇਰ ਜਿਮੀ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥

ਮ: ੧ ॥ ਨ ਸੂਰ[11] ਸਸਿ[12] ਮੰਡਲੋ[13] ॥ ਨ ਸਪਤ ਦੀਪ[14] ਨਹ ਜਲੋ[15] ॥
ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥੪॥

ਮ: ੧ ॥ ਨ ਰਿਜਕੁ ਦਸਤ[16] ਆ ਕਸੇ ॥ [17]ਹਮਾ ਰਾ ਏਕੁ ਆਸ ਵਸੇ ॥
ਅਸਤਿ ਏਕੁ ਦਿਗਰਿ ਕੁਈ ॥ ਏਕੁ ਤੁਈ ਏਕੁ ਤੁਈ ॥੫॥

ਮ: ੧ ॥ [18]ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥
[19]ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥੬॥

ਮ: ੧ ॥ ਨਾਨਕ ਲਿਲਾਰਿ[20] ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥
[21]ਕਲਾ ਧਰੈ [22]ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥੭॥ [੧੪੩-੪੪]

---

੧. (ਫ਼ਾਰਸੀ) ਹਮਹ ਸਾਰੇ । ੨. ਅੰਤ ਮਿੱਟੀ ਹੇਠਾਂ ਦਬੀ ਜਾਵੇਗੀ ਦੁਨੀਆਂ, ਪੀਰ ਸ਼ੇਖ, ਰਾਜੇ । ੩. ਕੂਚ ਕਰ ਜਾਂਦ ਹਨ । ੪. ਬਾਕੀ ਰਹਿ ਜਾਂਦਾ ਹੈ ਖੁਦਾ । ੫. ਨਾ ਦੇਵਤੇ ਨਾ ਰਾਕਸ਼ ਅਤੇ ਨਾ ਹੀ ਮਨੁੱਖ ਹੀ (ਰਹਿਣਗੇ) । ੬. ਧਰਤੀ । ੭ ਇਕ ਸਿਰਜਨਹਾਰ ਹੀ ਅਮਰ ਹੈ, ਹੋਰ ਦੂਸਰਾ ਕੌਣ ਹੈ ? ੮. ਤੂੰ ਹੀ ਹੈ । ੯. ਨਿਆਂ ਕਰਨ ਵਾਲਾ । ੧੦ ਸਤ (ਪਤਾਲ) ਧਰਤੀ ਹੇਠਾਂ । ੧੧. ਸੂਰਜ । ੧੨. ਚੰਦਰਮਾ । ੧੩. ਲੋਕ । ੧੪. ਟਾਪੂ । ੧੫. ਪਾਣੀ [ਸਮੁੰਦਰ] । ੧੬ ਕਿਸੇ ਹੋਰ ਦੇ ਹੱਥ ਵਿਚ । ੧੭. ਸਾਰਿਆਂ ਤਾਈਂ । ੧੮. ਪਰਿੰਦੇ [ਪੰਛੀਆਂ ਦੇ] ਪੱਲੇ ਕੋਈ ਮਾਇਆ ਨਹੀਂ ਹੁੰਦੀ । ੧੯. ਉਹ ਹੀ ਦੇਣ ਵਾਲਾ ਹੈ । ੨੦. ਮੱਥੇ ਤੇ । ੨੧. ਬਲ ਭੀ ਉਹ ਬਖਸ਼ਦਾ ਹੈ । ੨੨. ਅਤੇ ਖੋਹ ਭੀ ਉਹ ਹੀ ਲੈਂਦਾ ਹੈ ।

ਭੈਰਉ ਕਬੀਰ ਜੀਉ [੧੧੫੭-੫੮]

ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿ ਹੈ ਰਾਜਾ ਰਾਨਾ ॥੧॥ ਰਾਮੁ ਰਾਜਾ ਨਉਨਿਧਿ ਮੇਰੈ ॥ ਸੰਪੈ[1] ਹੇਤੁ[2] ਕਲਤੁ[3] ਧਨੁ[1] ਤੇਰੈ ॥੧॥ਰਹਾਉ॥ ਆਵਤ ਸੰਗ ਨ ਜਾਤ ਸੰਗਾਤੀ ॥ ਕਹਾ ਭਇਓ ਦਰਿ ਬਾਂਧੇ ਹਾਥੀ ॥੨॥ ਲੰਕਾ ਗਢੁ[4] ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥੩॥ ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ [੬੯੨-੯੩]

ਗਹਰੀ ਕਰਿ ਕੈ ਨੀਵ ਖੁਦਾਈ, ਊਪਰਿ ਮੰਡਪ ਛਾਏ ॥ ਮਾਰਕੰਡੇ[5] ਤੇ ਕੋ ਅਧਿਕਾਈ[6],ਜਿਨਿ[7],ਤ੍ਰਿਣ ਧਰਿ ਮੂੰਡ ਬਲਾਏ॥੧॥ਹਮਰੋ ਕਰਤਾ ਰਾਮੁ ਸਨੇਹੀ॥ਕਾਹੇ ਰੇ ਨਰ ਗਰਬੁ ਕਰਤ ਹਹੁ,ਬਿਨਸਿ ਜਾਇ ਝੂਠੀ ਦੇਹੀ॥੧॥ਰਹਾਉ॥ਮੇਰੀ ਮੇਰੀ ਕੈਰਉ ਕਰਤੇ, ਦੁਰਜੋਧਨ ਸੇ ਭਾਈ॥ ਬਾਰਹ ਜੋਜਨ ਛਤ੍ਰੁ[8]ਚਲੈ ਥਾ,ਦੇਹੀ ਗਿਰਝ ਨ ਖਾਈ ॥੨॥ ਸਰਬ ਸੋੁਇਨ ਕੀ ਲੰਕਾਹੋਤੀ,ਰਾਵਨ ਸੇ ਅਧਿਕਾਈ[9]॥ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥ ਦੁਰਬਾਸਾ ਸਿਉ ਕਰਤ ਠਗਉਰੀ[10], ਜਾਦਵ ਏ ਫਲ ਪਾਏ ॥ ਕ੍ਰਿਪਾ ਕਰੀ ਜਨ ਅਪੁਨੇ ਊਪਰ, ਨਾਮਦੇਉ ਹਰਿ ਗੁਨ ਗਾਏ ॥੪॥੧॥

ਗਉੜੀ ਕਬੀਰ ਜੀ [੩੩੦]

ਜਿਹ ਸਿਰਿ [11]ਰਚਿ ਰਚਿ ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥੧॥ ਇਸੁ ਤਨ ਧਨ ਕੋ ਕਿਆ ਗਰਬਈਆ[12] ॥ ਰਾਮ ਨਾਮੁ ਕਾਹੇ ਨ ਦ੍ਰਿੜ੍ਹਈਆ ॥੧॥ਰਹਾਉ॥ ਕਹਤ ਕਬੀਰੁ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥੨॥੩੫॥

---

੧. ਧਨ ਮਾਲ, ਸੰਪਤੀ । ੨. ਮੋਹ । ੩. ਇਸਤਰੀ । ੪. ਕਿਲ੍ਹਾ । ੫. ਰਿਸ਼ੀ । ੬. ਵੱਡੀ ਉਮਰ ਵਾਲਾ । ੭. ਪਰ ਉਸ ਨੇ ਘਾਹ ਹੀ ਸਿਰ ਤੇ ਰੱਖ ਕੇ ਆਪਣੀ ਉਮਰ ਗੁਜ਼ਾਰ ਲਈ । ੮. ਝੁਲਦਾ ਸੀ । ੯. ਵੱਡੇ (ਰਾਜੇ) । ੧੦. ਮਖੌਲ । ੧੧. ਸੁਆਰ ਸੁਆਰ । ੧੨ ਹੰਕਾਰ ।

(ਸੋਰਠਿ ਰਵਿਦਾਸ ਜੀਉ) [੬੫੯]

[1]ਜਲ ਕੀ ਭੀਤਿ, ਪਵਨ ਕਾ ਥੰਭਾ,ਰਕਤ ਬੂੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ[2]ਬਸੈ ਬਿਚਾਰਾ ॥੧॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰਿ ਪੰਖਿ ਬਸੇਰਾ ॥੧॥ਰਹਾਉ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ[3] ॥੨॥ [4]ਬੰਕੇ ਬਾਲ [5]ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮਚੰਦ, ਕਹਿ ਰਵਿਦਾਸ ਚਮਾਰਾ ॥੫॥੬॥

ਜੈਜਾਵੰਤੀ ਮਹਲਾ ੯ [੧੩੫੨-੫੩]

ਬੀਤ ਜੈਹੈ ਬੀਤ ਜੈਹੈ, ਜਨਮੁ ਅਕਾਜ ਰੇ ॥ ਨਿਸ ਦਿਨ ਸੁਨ ਕੈ ਪੁਰਾਨ ॥ ਸਮਝਤ ਨਹ ਰੇ ਅਜਾਨ ॥ ਕਾਲ ਤਉ ਪਹੂਚਿਓ ਆਨਿ, ਕਹਾ ਜੈ ਹੈ ਭਾਜਿ ਰੇ ॥੧॥ਰਹਾਉ॥ ਅਸਥਿਰੁ ਜੋ ਮਾਨਿਓ ਦੇਹ,ਸੋ ਤਉ ਤੇਰਉ ਹੋਇ ਹੈ ਖੇਹ ॥ ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ ਰੇ ॥੧॥ ਰਾਮ ਭਗਤਿ ਹੀਏ ਆਨਿ, ਛਾਡਿ ਦੇ ਤੈ ਮਨ ਕੋ ਮਾਨੁ ॥ ਨਾਨਕ ਜਨ ਇਹ ਬਖਾਨ, ਜਗ ਮੈ ਬਿਰਾਜੁ ਰੇ ॥੨॥

ਗਉੜੀ (ਕਬੀਰ ਜੀਉ) [੩੩੭]

ਰੇ ਮਨ ਤੇਰੋ ਕੋਇ ਨਹੀ, [6]ਖਿੰਚਿ ਲੇਇ ਜਿਨਿ ਭਾਰੁ॥ਬਿਰਖ ਬਸੇਰੋ ਪੰਖਿ ਕੋ,ਤੈਸੋ ਇਹੁ ਸੰਸਾਰੁ॥੧॥ ਰਾਮ ਰਸੁ ਪੀਆ ਰੇ ॥ ਜਿਹ ਰਸੁ ਬਿਸਰਿ ਗਏ ਰਸ ਅਉਰ ॥੧॥ਰਹਾਉ॥ ਅਉਰ ਮੂਏ ਕਿਆ ਰੋਈਐ, ਜਉ ਆਪਾ ਥਿਰੁ ਨ ਰਹਾਇ ॥ ਜੋ ਉਪਜੈ ਸੋ ਬਿਨਸਿ ਹੈ, ਦੁਖੁ ਕਰਿ ਰੋਵੈ ਬਲਾਇ॥੨॥ਜਹ ਕੀ ਉਪਜੀ ਤਹ ਰਚੀ, ਪੀਵਤ ਮਰਦਨ ਲਾਗ ॥ ਕਹਿ ਕਬੀਰ ਚਿਤਿ ਚੇਤਿਆ, ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

---

੧. ਦੇਹ ਪਾਣੀ ਦੀ ਕੰਧ ਹੈ ਅਤੇ ਉਸ ਨੂੰ ਹਵਾ ਦਾ ਆਸਰਾ ਹੈ ਅਤੇ ਉਸ ਵਿਚ ਲਹੂ ਅਤੇ ਪਾਣੀ ਦਾ ਗਾਰਾ ਹੈ । ੨. ਆਤਮਾਂ । ੩. ਹੱਦ । ੪. ਟੇਡੇ ਵਾਲ । ੫. ਸਿਰ ਉਤੇ ਟੇਡੀ ਪਗੜੀ । ੬. ਜਿਨ੍ਹਾਂ ਦਾ ਭਾਰ ਆਪਣੇ ਤੇ ਲਿਆ ਹੋਇਆ ਹੈ ।

ਰਾਗੁ ਜੈਜਾਵੰਤੀ ਮਹਲਾ ੯ [੧੩੫੨]

ਰਾਮ ਸਿਮਰ ਰਾਮ ਸਿਮਰ, ਇਹੈ ਤੇਰੈ ਕਾਜਿ ਹੈ ॥ ਮਾਇਆ ਕੋ ਸੰਗੁ ਤਿਆਗਿ, ਪ੍ਰਭ ਜੂ ਕੀ ਸਰਨਿ ਲਾਗ ॥ ਜਗਤ ਸੁਖ ਮਾਨੁ ਮਿਥਿਆ, ਝੂਠੋ ਸਭ ਸਾਜੁ ਹੈ ॥੧॥ਰਹਾਉ॥ ਸੁਪਨੇ ਜਿਉ ਧਨੁ ਪਛਾਨੁ ॥ ਕਾਹੇ ਪਰ ਕਰਤ ਮਾਨੁ ॥ ਬਾਰੂ[1] ਕੀ ਭੀਤਿ[2] ਜੈਸੇ ਬਸੁਧਾ[3] ਕੋ ਰਾਜੁ ਹੈ ॥੧॥ ਨਾਨਕ ਜਨ ਕਹਤ ਬਾਤ, ਬਿਨਸਿ ਜੈਹੈ ਤੇਰੋ ਗਾਤ[4] ॥ ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥

ਸੂਹੀ (ਰਵਿਦਾਸ ਜੀਉ) [੭੯੩-੯੪]

ਜੋ ਦਿਨ ਆਵਹਿ, ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨ ਥਿਰੁ ਨਾਹੀ ॥ ਸੰਗੁ ਚਲਤ ਹੈ, ਹਮ ਭੀ ਚਲਨਾ ॥ ਦੂਰਿ ਗਵਨੁ[5], ਸਿਰ ਊਪਰਿ ਮਰਨਾ ॥੧॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ਰਹਾਉ॥ ਜਿਨਿ ਜੀਉ ਦੀਆ, ਸੁ ਰਿਜਕੁ ਅੰਬਰਾਵੈ[6] ॥ ਸਭ ਘਟ[7] ਭੀਤਰਿ ਹਾਟੁ ਚਲਾਵੈ॥ ਕਰਿ ਬੰਦਿਗੀ, ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮਾਰਿ[8] ਸਵੇਰਾ[9] ॥੨॥ ਜਨਮੁ ਸਿਰਾਨੋ[10] ਪੰਥੁ ਨ ਸਵਾਰਾ ॥ ਸਾਂਝ[11] ਪਰੀ, ਦਹਦਿਸ ਅੰਧਿਆਰਾ ॥ ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ, ਦੁਨੀਆ ਫਨਖਾਨੇ[12] ॥੩॥੨॥

ਸਾਰੰਗ (ਕਬੀਰ ਜੀਉ) [੧੨੫੩]

ਹਰਿ ਬਿਨੁ ਕਉਨੁ ਸਹਾਈ ਮਨ ਕਾ ॥ ਮਾਤ ਪਿਤਾ ਭਾਈ ਸੁਤ[13] ਬਨਿਤਾ[14] ਹਿਤੁ ਲਾਗੋ ਸਭ ਫਨ[15] ਕਾ ॥੧॥ਰਹਾਉ॥ ਆਗੇ ਕਉ ਕਿਛੁ ਤੁਲਹਾ[16] ਬਾਂਧਹੁ, ਕਿਆ ਭਰਵਾਸਾ ਧਨ ਕਾ ॥ ਕਹਾ ਬਿਸਾਸਾ ਇਸ ਭਾਂਡੇ ਕਾ, ਇਤਨਕੁ ਲਾਗੈ ਠਨਕਾ ॥੧॥ ਸਗਲ ਧਰਮ ਪੁੰਨ ਫਲ ਪਾਵਹੁ, ਧੂਰਿ ਬਾਂਛਹੁ[17] ਸਭ ਜਨ ਕਾ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥

---

੧.ਰੇਤ । ੨.ਕੰਧ । ੩.ਧਰਤੀ । ੪.ਦੇਹ । ੫. ਜਾਣਾ । ੬. ਪਹੁੰਚਾਵੇ । ੭. ਸਰੀਰਾਂ ਵਿਚ । ੮. ਸਿਮਰ । ੯. ਵੇਲੇ ਸਿਰ । ੧੦ ਬੀਤ ਚਲਿਆ । ੧੧.ਬੁਢੇਪਾ । ੧੨. ਨਾਸ਼ਵੰਤ । ੧੩ ਪੁਤਰ । ੧੪. ਇਸਤਰੀ । ੧੫. ਧੋਖਾ । ੧੬.ਬੇੜਾ । ੧੭.ਚਾਹੋ ।

ਆਸਾ (ਸੇਖ ਫਰੀਦ) [੪੮੮]

ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕੁ,ਨਿਮਾਣੀ ਗੋਰ ਘਰੇ ॥੧॥ ਆਜੁ ਮਿਲਾਵਾ[1] ਸੇਖ ਫਰੀਦ, [2]ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ਰਹਾਉ॥ ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵੰਞਾਈਐ॥੨॥ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥ [3]ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ॥੪॥ਸੇਖ ਹੈਯਾਤੀ ਜਗਿ,ਨ ਕੋਈ ਥਿਰੁ ਰਹਿਆ॥ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥ ਕਤਿਕਿ ਕੂੰਜਾਂ, ਚੇਤਿ ਡਉ[4], ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ, [5]ਪਿਰ ਗਲਿ ਬਾਹੜੀਆਂ ॥੬॥ ਚਲੇ ਚਲਣਹਾਰ,[6]ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਹ ਮਾਹ,ਤੁੜੰਦਿਆਂ ਹਿਕੁ ਖਿਨੋ ॥੭॥ ਜਿਮੀ ਪੁਛੈ ਅਸਮਾਨ, ਫਰੀਦਾ ਖੇਵਟ[7] ਕਿੰਨਿ ਗਏ ॥ ਜਾਲਣ ਗੋਰਾਂ ਨਾਲਿ; ਉਲਾਮੇ ਜੀਅ ਸਹੇ ॥੮॥੨॥

ਸੂਹੀ ਲਲਿਤ (ਸੇਖ ਫਰੀਦ ਜੀ) [੭੯੪]

ਬੇੜਾ[8] ਬੰਧਿ ਨ ਸਕਿਓ, ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ,ਤਬ ਤਰਣੁ ਦੁਹੇਲਾ[9] ॥੧॥ [10]ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥ ਇਕ[11] ਆਪੀਨੈ੍ ਪਤਲੀ[12], ਸਹ ਕੇਰੇ[13] ਬੋਲਾ ॥ [14]ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਇਸੀ[15]॥ ਹੰਸੁ[16] ਚਲਸੀ ਡੁੰਮਣਾ[17], ਅਹਿ ਤਨੁ ਢੇਰੀ ਥੀਸੀ[18]॥੩॥੨॥

੧. ਮਿਲਾਪ ਹੋਵੇ ਵਾਹਿਗੁਰੂ ਜੀ ਨਾਲ । ੨. ਜੇ ਮੈਂ ਰੋਕ ਲਵਾਂ ਮਨ ਦੀਆਂ ਮਚਾਈਆਂ ਹੋਈਆਂ ਕੂੰਜਾਂ ਰੂਪ ਇੰਦਰੀਆਂ ਨੂੰ । ੩. ਸੁੰਦਰ ਜਵਾਨਾਂ ਨੂੰ ਪਾਰ ਹੁੰਦਾ ਵੇਖ ਕੋਮਲ ਇਸਤਰੀਆਂ ਦੇ ਮਨ ਵਿਚ ਵੀ ਹੌਂਸਲਾ ਹੋ ਆਉਂਦਾ ਹੈ । ੪.ਜੰਗਲ ਦੀ ਅੱਗ। ੫. ਪਿਰ ਦੇ ਗਲ ਪਈਆਂ ਬਾਂਹਵਾਂ, ਭਾਵ ਇਹ ਸਭ ਚੀਜ਼ਾਂ ਸਦਾ ਰਹਿਣ ਵਾਲੀਆਂ ਨਹੀਂ । ੬. ਮਨ ਵਿਚ ਵੀਚਾਰ ਲਓ । ੭. ਮਲਾਹ, ਆਗੂ । ੮ ਨਾਮ ਸਿਮਰਨ ਰੂਪ ਬੇੜਾ । ੯. ਔਖਾ । ੧੦. ਹੇ ਪਿਆਰੇ ਮਾਇਆ ਕਸੁੰਭੇ ਨੂੰ ਹੱਥ ਨਾ ਲਾ, ਕਿਉਂਕਿ ਮਾਇਆ ਦਾ ਰੰਗ ਸੜ ਜਾਣ ਭਾਵ ਥੋੜਾ ਚਿਰ ਰਹਿਣ ਵਾਲਾ ਹੈ । ੧੧ ਕਈ ਜੀਵ,ਇਸਤਰੀਆਂ। ੧੨ ਹੰਕਾਰਨਾ । ੧੩.ਨਿਰਾਦਰ ਦੇ ਸ਼ਬਦ । ੧੪. ਪਤੀ-ਮਿਲਾਪ ਦੀ ਬਿਵਸਥਾ । ੧੫. ਸੱਦੇਗਾ । ੧੬. ਜੀਵ-ਆਤਮਾ । ੧੭.ਦੁਚਿੱਤਾ । ੧੮. ਹੋਵੇਗਾ ।

ਗਉੜੀ (ਕਬੀਰ ਜੀਉ) [੩੨੫]

ਉਪਜੈ ਨਿਪਜੈ[1] ਨਿਪਜਿ [2]ਸਮਾਈ ॥ ਨੈਨਹੁ ਦੇਖਤ ਇਹੁ ਜਗੁ ਜਾਈ ॥੧॥ ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ਰਹਾਉ॥ ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥ ਚੋਆ[3] ਚੰਦਨੁ ਮਰਦਨ[4] ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੩॥ ਕਹੁ ਕਬੀਰ ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥

ਗੋਂਡ (ਕਬੀਰ ਜੀਉ) [੮੭੦]

ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥੧॥ ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥ ਮੈ ਕਿਆ ਜਾਨਉ ਬਾਬਾ ਰੇ ॥੧॥ਰਹਾਉ॥ ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥

ਦੇਵਗੰਧਾਰੀ ਮਹਲਾ ੯ [੫੩੬]

ਜਗਤ ਮੈ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭਿ ਲਾਗੇ, ਕਿਆ ਦਾਰਾ ਕਿਆ ਮੀਤ ॥੧॥ ਰਹਾਉ॥ ਮੇਰੋ ਮੇਰੋ ਸਭੈ ਕਹਤ ਹੈ, ਹਿਤ[5] ਸਿਉ ਬਾਧਿਓ ਚੀਤੁ ॥ ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥੧॥ ਮਨ ਮੂਰਖ ਅਜਹੂ ਨਹ ਸਮਝਤ, ਸਿਖ[6] ਦੈ ਹਾਰਿਓ ਨੀਤ ॥ ਨਾਨਕ ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥

ਦੇਵਗੰਧਾਰੀ ਮਹਲਾ ੯ [੫੩੬]

ਸਭ ਕਿਛੁ ਜੀਵਤ ਕੋ ਬਿਵਹਾਰ ॥ ਮਾਤ ਪਿਤਾ ਭਾਈ ਸੁਤ ਬੰਧਪ[7] ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ॥ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ[8] ਪ੍ਰੇਤ ਪੁਕਾਰਿ ॥ ਆਧ ਘਰੀ ਕੋਊ ਨਹਿ ਰਾਖੈ, ਘਰ ਤੇ ਦੇਤ ਨਿਕਾਰਿ ॥੧॥ ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ; ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮ ਨਾਮੁ ਨਿਤ, ਜਾ ਤੇ ਹੋਤ ਉਧਾਰੁ ॥੨॥

---

੧. ਵਧਦਾ ਹੈ। ੨. ਨਾਸ ਹੋ ਜਾਂਦਾ ਹੈ। ੩. ਅਤਰ। ੪. ਮਲਣਾ। ੫.ਮੋਹ। ੬, ਉਪਦੇਸ਼। ੭. ਸਬੰਧੀ। ੮. ਕਹਿੰਦੇ ਹਨ।

ਸੋਰਠਿ ਮਹਲਾ ੯ [੬੩੩]

ਇਹ ਜਗਿ ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮਹਿ ਸੰਗਿ ਨ ਹੋਈ ॥੧॥ਰਹਾਉ॥ ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥ ਜਬ ਹੀ ਨਿਰਧਨੁ ਦੇਖਿਓ ਨਰ ਕਉ, ਸੰਗੁ ਛਾਡਿ ਸਭਿ ਭਾਗੇ ॥੧॥ ਕਹੰਉ ਕਹਾ ਯਾ[1] ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥ ਦੀਨਾਨਾਥ ਸਕਲ ਭੈ ਭੰਜਨ, ਜਸੁ ਤਾ ਕੋ ਬਿਸਰਾਇਓ ॥੨॥ ਸੁਆਨ[2] ਪੂਛ ਜਿਉ ਭਇਓ ਨ ਸੂਧੁ, ਬਹੁਤੁ ਜਤਨੁ ਮੈ ਕੀਨਉ ॥ ਨਾਨਕ ਲਾਜ ਬਿਰਦ ਕੀ ਰਾਖਉ, ਨਾਮੁ ਤਿਹਾਰਉ ਲੀਨਉ ॥੩॥੯॥

ਸੋਰਠਿ ਮਹਲਾ ੯ [੬੩੩]

ਰੇ ਨਰ ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ[3] ਲਗਤ ਨ ਬਾਰ[4] ॥ ੧॥ਰਹਾਉ॥ ਬਾਰੂ[5] ਭੀਤਿ[6] ਬਨਾਈ ਰਚਿ[7] ਪਚਿ[8],ਰਹਤ ਨਹੀ ਦਿਨ ਚਾਰਿ ॥ ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ ॥੧॥ ਅਜਹੂ ਸਮਝਿ ਕਛੁ, ਬਿਗਰਿਓ ਨਾਹਿਨ, ਭਜਿ ਲੇ ਨਾਮੁ ਮੁਰਾਰਿ ॥ ਕਹੁ ਨਾਨਕ ਨਿਜ ਮਤੁ ਸਾਧਨ ਕੋ, ਭਾਖਿਓ ਤੋਹਿ ਪੁਕਾਰਿ ॥੨॥੮॥

ਗਉੜੀ ਮਹਲਾ ੯ [੨੧੯]

ਸਾਧੋ ਰਚਨਾ ਰਾਮਿ ਬਨਾਈ ॥ ਇਕਿ ਬਿਨਸੈ ਇਕੁ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ ॥ ੧॥ਰਹਾਉ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ, ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ[9] ॥੧॥ ਜੋ ਦੀਸੈ ਸੋ ਸਗਲ ਬਿਨਾਸੈ, ਜਿਉ [10]ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ ॥੨॥੨॥

---

੧. ਇਸ । ੨. ਕੁੱਤੇ ਦੀ । ੩. ਨਾਸ਼ ਹੁੰਦਿਆਂ । ੪. ਦੇਰੀ । ੫. ਰੇਤ । ੬. ਕੰਧ । ੭. ਉਸਾਰ ਕੇ । ੮. ਪੋਚ ਕੇ । ੯. ਰਾਤ ਦਾ । ੧੦ ਬਦਲਾਂ ਦੀ ਛਾਂ ।

ਰਾਗੁ ਬਸੰਤੁ ਹਿੰਡੋਲ ਮਹਲਾ ੯ [੧੧੮੬]

ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ, ਸਾਚੋ ਤਾਹਿ ਪਛਾਨੋ ॥੧॥ ਰਹਾਉ॥ ਇਹੁ ਜਗੁ ਹੈ ਸੰਪਤਿ ਸੁਪਨੇ ਕੀ,ਦੇਖਿ ਕਹਾ, ਐਡਾਨੋ[੧] ॥ ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥ ਉਸਤਤਿ ਨਿੰਦਾ ਦੋਊ ਪਰਹਰਿ[੨],ਹਰਿ ਕੀਰਤਿ ਉਰਿ[੩] ਆਨੋ॥ਜਨ ਨਾਨਕ ਸਭ ਹੀ ਮੈ ਪੂਰਨੁ ਏਕੁ ਪੁਰਖੁ ਭਗਵਾਨੋ ॥੨॥੧॥

ਮ: ੧ (ਰਾਮਕਲੀ ਕੀ ਵਾਰ) [੯੫੩]

ਨਾਨਕੁ ਆਖੈ ਰੇ ਮਨਾ, ਸੁਣੀਐ [੪]ਸਿਖ ਸਹੀ ॥ ਲੇਖਾ ਰਬੁ ਮੰਗੇਸੀਆ,ਬੈਠਾ ਕਢਿ ਵਹੀ॥ [੫]ਤਲਬਾ ਪਉਸਨਿ ਆਕੀਆ, ਬਾਕੀ ਜਿਨਾ ਰਹੀ ॥ ਅਜਰਾਈਲੁ[੬] ਫਰੇਸਤਾ, ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ, ਭੀੜੀ ਗਲੀ ਫਹੀ[੭] ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥ (੨)

ਸੋਰਠਿ ਮਹਲਾ ੯ [੬੩੪]

ਪ੍ਰੀਤਮ[੮] ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਧਿਓ, ਕੋ ਕਾਹੂ ਕੋ ਨਾਹੀ ॥੧॥ ਰਹਾਉ॥ ਸੁਖ ਮਹਿ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ,ਕੋਊ ਨ ਆਵਤ ਨੇਰੈ ॥੧॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ,ਸਦਾ ਰਹਿਤ ਸੰਗਿ ਲਾਗੀ॥ਜਬ ਹੀ ਹੰਸ[੯] ਤਜੀ ਇਹ ਕਾਇਆ, ਪ੍ਰੇਤ ਪ੍ਰੇਤ ਕਰਿ ਭਾਗੀ ॥੨॥ ਇਹ ਬਿਧਿ ਕੋ ਬਿਉਹਾਰੁ ਬਨਿਓ ਹੈ,ਜਾ ਸਿਉ ਨੇਹੁ ਲਗਾਇਓ ॥ ਅੰਤਿ ਬਾਰ ਨਾਨਕ ਬਿਨੁ ਹਰਿ ਜੀ, ਕੋਊ ਕਾਮਿ ਨ ਆਇਓ ॥੩॥੧੨॥੧੩੯॥

ਚੋਆ ਚੰਦਨ ਮਰਦਨ...ਇਸੁ ਤਨ ਧਨ ਕੀ ਕਵਨ ਬਡਾਈ ॥ [ਅੰਮ੍ਰਿਤ ਕੀਰਤਨ, ਸਫ਼ਾ ੮੭੩

---

੧. ਹੰਕਾਰ ਕਰਨਾ। ੨. ਤਿਆਗ ਦੇ। ੩. ਹਿਰਦੇ ਵਿਚ। ੪. ਠੀਕ ਉਪਦੇਸ਼। ੫. ਮਨਮੁਖਾਂ ਨੂੰ ਧਰਮਰਾਜ ਪਾਸ ਹਾਜ਼ਰ ਹੋਣਾ ਪਵੇਗਾ। ੬. ਧਰਮਰਾਇ। ੭. ਫਸੀ ਹੋਈ (ਜਿੰਦੜੀ)। ੮ ਸੱਜਣ ਜੀ। ੯. ਆਤਮਾ।

ਸੋਰਠਿ ਮਹਲਾ ੯ [੬੩੧-੩੨]

ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ, ਚੋਟੀ ਕਾਲਿ ਗਹੀ ॥੧॥ਰਹਾਉ॥ ਦਾਰਾ[1] ਮੀਤ ਪੂਤ ਰਥ ਸੰਪਤਿ[2], ਧਨ [3]ਪੂਰਨ ਸਭ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ, ਭਜਨੁ ਰਾਮ ਕੋ ਸਹੀ ॥੧॥ [4]ਫਿਰਤ ਫਿਰਤ ਬਹੁਤੇ ਜੁਗ ਹਾਰਿਓ,ਮਾਨਸ ਦੇਹ ਲਹੀ ॥ ਨਾਨਕੁ ਕਹਤੁ ਮਿਲਨ ਕੀ ਬਰੀਆ[5], ਸਿਮਰਤ ਕਹਾ ਨਹੀ ॥੨॥੨॥

ਤਿਲੰਗ ਮਹਲਾ ੯ [੭੨੬-੨੭]

ਜਾਗਿ ਲੇਹੁ ਰੇ ਮਨਾ ਜਾਗਿਲੇਹੁ; ਕਹਾ ਗਾਫਲ ਸੋਇਆ ॥ ਜੋ ਤਨ ਉਪਜਿਆ ਸੰਗ ਹੀ, ਸੋ ਭੀ ਸੰਗ ਨ ਹੋਇਆ ॥੧॥ਰਹਾਉ॥ ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ ॥ ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮਹਿ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ, ਜਗ ਕਉ ਤੁਮ ਜਾਨਉ ॥ ਨਾਨਕ ਹਰਿ ਗੁਨ ਗਾਇ ਲੈ, ਸਭ ਸੁਫਨ ਸਮਾਨਉ ॥੨॥

ਤਿਲੰਗ ਮਹਲਾ ੯ [੭੨੭]

ਹਰਿ ਜਸੁ ਰੇ ਮਨਾ ਗਾਇ ਲੈ, ਜੋ ਸੰਗੀ ਹੈ ਤੇਰੋ ॥ ਅਉਸਰੁ ਬੀਤਿਓ ਜਾਤੁ ਹੈ, ਕਹਿਓ ਮਾਨ ਲੈ ਮੇਰੋ ॥੧॥ਰਹਾਉ॥ ਸੰਪਤਿ ਰਥ ਧਨ ਰਾਜ ਸਿਉ, ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ, ਸਭ ਭਇਓ ਪਰਾਇਓ ॥੧॥ ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ[6] ਨਹੀ, ਨਹ ਗਰਬੁ ਨਿਵਾਰਿਓ ॥੨॥ ਜਿਹ ਬਿਧਿ ਗੁਰ ਉਪਦੇਸਿਆ,ਸੋ ਸੁਨੁ ਰੇ ਭਾਈ ॥ ਨਾਨਕ ਕਹਤ ਪੁਕਾਰਿ ਕੈ, ਗਹੁ ਪ੍ਰਭ ਸਰਨਾਈ ॥੩॥੩॥

---

੧. ਇਸਤਰੀ ੨. ਮਾਲ ਅਸਬਾਬ । ੩. ਪੂਰੀ ਸਾਰੀ ਧਰਤੀ । ੪ ਚੌਰਾਸੀ ਲੱਖ ਜੂਨਾਂ ਵਿਚ ਫਿਰ ਫਿਰ ਕੇ । ੫. ਵਾਰੀ । ੬. ਸੰਕੋਚਿਆ, ਸੰਗਿਆ ਨਹੀਂ ।

ਰਾਗੁ ਸਾਰੰਗ ਮਹਲਾ ੯ [੧੨੩੧]

ਹਰਿ ਬਿਨੁ ਤੇਰੋ ਕੋ ਨ ਸਹਾਈ ॥ [੧]ਕਾਂ ਕੀ ਮਾਤ ਪਿਤਾ ਸੁਤ ਬਨਿਤਾ, ਕੋ ਕਾਹੂ ਕੋ ਭਾਈ ॥੧॥ ਰਹਾਉ॥ ਧਨੁ ਧਰਨੀ[੨] ਅਰੁ ਸੰਪਤਿ ਸਗਰੀ,ਜੋ ਮਾਨਿਓ ਅਪਨਾਈ[੩] ॥ ਤਨ ਛੂਟੈ ਕਛੁ ਸੰਗਿ ਨ ਚਾਲੈ,ਕਹਾ ਤਾਹਿ ਲਪਟਾਈ ॥੧॥ ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਰੁਚ ਨ ਬਢਾਈ ॥ ਨਾਨਕ ਕਹਤ ਜਗਤ ਸਭ ਮਿਥਿਆ, ਜਿਉ ਸੁਪਨਾ ਰੈਨਾਈ[੪] ॥੨॥੨॥

ਸਾਰੰਗ ਮਹਲਾ ੯ [੧੨੩੧]

ਕਹਾ ਮਨ ਬਿਖਿਆ[੫] ਸਿਉ ਲਪਟਾਹੀ ॥ ਯਾ[੬] ਜਗ ਮੈ ਕੋਊ ਰਹਨੁ ਨ ਪਾਵੈ, ਇਕ ਆਵਹਿ ਇਕ ਜਾਹੀ ॥੧॥ਰਹਾਉ॥ ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ, ਕਾ ਸਿਉ ਨੇਹੁ ਲਗਾਹੀ ॥ ਜੋ ਦੀਸੈ ਸੋ ਸਗਲ ਬਿਨਾਸੈ, [੭]ਜਿਉ ਬਾਦਰ ਕੀ ਛਾਹੀ ॥ ਤਜਿ ਅਭਿਮਾਨੁ ਸਰਣਿ ਸੰਤਨ ਗਹੁ[੮], ਮੁਕਤਿ ਹੋਹਿ ਛਿਨ ਮਾਹੀ ॥ ਜਨ ਨਾਨਕ ਭਗਵੰਤ ਭਜਨ ਬਿਨੁ, ਸੁਖੁ ਸੁਪਨੈ ਭੀ ਨਾਹੀ ॥੨॥੨॥

ਸੋਰਠਿ (ਕਬੀਰ ਜੀਉ) [੬੫੬]

ਬਹੁ ਪਰਪੰਚ ਕਰਿ ਪਰ[੯] ਧਨੁ ਲਿਆਵੈ ॥ ਸੁਤ[੧੦] ਦਾਰਾ[੧੧] ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥ ਛਿਨੁ ਛਿਨੁ ਤਨੁ ਛੀਜੈ[੧੨] [੧੩]ਜਰਾ ਜਨਾਵੈ ॥ ਤਬ ਤੇਰੀ ਓਕ[੧੪] ਕੋਈ ਪਾਨੀਓ ਨ ਪਾਵੈ ॥੨॥ ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ[੧੫] ॥੩॥੯॥

---

੧. ਕਿਸ ਦੀ । ੨. ਧਰਤੀ । ੩. ਆਪਣੀ । ੪. ਰਾਤ ਦਾ । ੫. ਮਾਇਆ । ੬. ਇਸ । ੭. ਜਿਵੇਂ ਬਦਲਾਂ ਦੀ ਛਾਂ । ੮. ਪਕੜੋ । ੯. ਪਰਾਇਆ । ੧੦. ਪੁੱਤਰ । ੧੧. ਇਸਤਰੀ । ੧੨. ਬਿਨਸੇ । ੧੩. ਬੁਢੇਪਾ ਜ਼ੋਰ ਪਾਉਂਦਾ ਹੈ । ੧੪. ਬੁਕ । ੧੫. ਸੁਵੇਲੇ ਭਾਵ ਜੁਆਨੀ ਵਿਚ ।

ਸਾਰੰਗ ਮਹਲਾ ੯ [੧੨੩੧]

ਕਹਾ ਨਰ ਅਪਨੋ ਜਨਮੁ ਗਵਾਵੈ ॥ ਮਾਇਆ ਮਦਿ ਬਿਖਿਆ ਰਸਿ ਰਚਿਓ, ਰਾਮ ਸਰਨਿ ਨਹੀ ਆਵੈ ॥੧॥ਰਹਾਉ॥ ਇਹੁ ਸੰਸਾਰੁ ਸਗਲ ਹੈ ਸੁਪਨੋ, ਦੇਖਿ ਕਹਾ ਲੋਭਾਵੈ ॥ ਜੋ ਉਪਜੈ ਸੋ ਸਗਲ ਬਿਨਾਸੈ, ਰਹਨੁ ਨ ਕੋਊ ਪਾਵੈ ॥੧॥ ਮਿਥਿਆ ਤਨੁ ਸਾਚੋ ਕਰਿ ਮਾਨਿਓ, ਇਹ ਬਿਧਿ ਆਪੁ ਬੰਧਾਵੈ ॥ ਜਨ ਨਾਨਕ ਸੋਊ ਜਗ ਮੁਕਤਾ, ਰਾਮ ਭਜਨ ਚਿਤੁ ਲਾਵੈ ॥੨॥੩॥

ਸਿਰੀ ਰਾਗੁ ਮਹਲਾ ੧ ਘਰੁ ੨ [੬੪]

[1]ਮੁਕਾਮੁ ਕਰਿ ਘਰਿ ਬੈਸਣਾ,ਨਿਤ ਚਲਣੈ ਕੀ ਧੋਖ[2] ॥ ਮੁਕਾਮੁ ਤਾ ਪਰੁ ਜਾਣੀਐ,ਜਾ ਰਹੈ ਨਿਹਚਲੁ ਲੋਕ ॥੧॥ [3]ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ,ਲਾਗਿ ਰਹੁ ਨਾਮੇ ॥੧॥ਰਹਾਉ॥ ਜੋਗੀ ਤ ਆਸਣੁ ਕਰਿ ਬਹੈ, ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ ॥੨॥ ਸੁਰ ਸਿਧ, ਗਣ ਗੰਧਰਬ, ਮੁਨਿ ਜਨ ਸੇਖ ਪੀਰ ਸਲਾਰ[4] ॥ ਦਰਿ ਕੂਚ ਕੂਚਾ ਕਰਿ ਗਏ, ਅਵਰਿ ਭਿ ਚਲਣਹਾਰ ॥੩॥ ਸੁਲਤਾਨ ਖਾਨ ਮਲੂਕ ਉਮਰੇ, ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ ਕਿ ਚਲਣਾ, ਦਿਲ ਸਮਝੁ ਤੂੰ ਭਿ ਪਹੂਚੁ ॥੪॥ ਸਬਦਾਹ[5] ਮਾਹਿ ਵਖਾਣੀਐ, ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ, ਜਲਿ ਥਲਿ ਮਹੀਅਲਿ ਸੋਇ ॥੫॥ ਅਲਾਹੁ ਅਲਖੁ ਅਗੰਮ ਕਾਦਰੁ[6], ਕਰਣਹਾਰੁ ਕਰੀਮੁ[7] ॥ ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕੁ ਰਹੀਮੁ ॥੬॥ ਮੁਕਾਮੁ ਤਿਸ ਨੋ ਆਖੀਐ, ਜਿਸੁ ਸਿਸਿ[8] ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ[9], ਮੁਕਾਮੁ ਓਹੀ ਏਕੁ ॥੭॥ ਦਿਨ ਰਵਿ[10] ਚਲੈ, ਨਿਸਿ[11] ਸਸਿ[12] ਚਲੈ; ਤਾਰਿਕਾ[13] ਲਖ ਪਲੋਇ[14] ॥ ਮੁਕਾਮੁ ਓਹੀ ਏਕੁ ਹੈ, ਨਾਨਕਾ ਸਚੁ ਬੁਗੋਇ[15] ॥੮॥੧੭॥

---

੧. ਅਸੀਂ ਇਥੇ ਘਰ ਬਣਾ ਕੇ ਅੱਡੇ ਜਮਾਈ ਬੈਠੇ ਹਾਂ । ੨. ਧੁਖਧੁਖੀ । ੩. ਇਹ ਦੁਨੀਆਂ ਕਿਵੇਂ ਪੱਕਾ ਟਿਕਾਣਾ ਹੋ ਸਕਦਾ ਹੈ । ੪. ਸਰਦਾਰ । ੫. ਸ਼ਬਦਾਂ, ਬਾਣੀ ਵਿਚ । ੬. ਕਰਤਾ । ੭. ਬਖਸ਼ਿੰਦ । ੮. ਸਿਰ ਤੇ । ੯. ਨਾਸ ਹੋ ਜਾਏਗੀ । ੧੦. ਸੂਰਜ । ੧੧. ਰਾਤ । ੧੨. ਚੰਦਰਮਾ । ੧੩. ਤਾਰਾ ਮੰਡਲ । ੧੪. ਲੋਪ ਹੋ ਜਾਂਦੇ ਹਨ । ੧੫. ਆਖੋ ।

ਵਡਹੰਸੁ ਮਹਲਾ ੧ [੫੭੯-੮੦]

ਆਵਹੁ ਮਿਲਹੁ ਸਹੇਲੀਹੋ, ਸਚੜਾ ਨਾਮੁ ਲਏਹਾਂ ॥ [1]ਰੋਵਹ ਬਿਰਹਾ ਤਨ ਕਾ, ਆਪਣਾ ਸਾਹਿਬੁ ਸੰਮ੍ਾਲੇਹਾਂ[2] ॥ ਸਾਹਿਬੁ ਸਮ੍ਾਲਿਹ ਪੰਥੁ[3] ਨਿਹਾਲਿਹ[4], ਅਸਾ ਭਿ ਓਥੈ ਜਾਣਾ ॥ ਜਿਸ ਕਾ ਕੀਆ ਤਿਨ ਹੀ ਲੀਆ, ਹੋਆ ਤਿਸੈ ਕਾ ਭਾਣਾ ॥ ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ, ਅਸੀ ਕਿ ਹੁਕਮੁ ਕਰੇਹਾ ॥ ਆਵਹੁ ਮਿਲਹੁ ਸਹੇਲੀਹੋ, ਸਚੜਾ ਨਾਮੁ ਲਏਹਾ ॥੧॥

ਮਰਣੁ ਨ ਮੰਦਾ ਲੋਕਾ ਆਖੀਐ, ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ,ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾ ਫਲੁ ਪਾਵਹੁ, ਆਗੈ ਮਿਲੈ ਵਡਾਈ ॥ ਭੇਟੈ[5] ਸਿਉ ਜਾਵਹੁ ਸਚਿ ਸਮਾਵਹੁ,ਤਾਂ ਪਤਿ ਲੇਖੈ ਪਾਈ ॥ ਮਹਲੀ ਜਾਇ ਪਾਵਹੁ ਖਸਮੈ ਭਾਵਹੁ, ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ, ਜੇ ਕੋਈ ਮਰਿ ਜਾਣੈ ॥੨॥

ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ ॥ ਦਰਗਹ ਮਾਣੁ ਪਾਵਹਿ ਪਤਿ ਸਿਉ, ਜਾਵਹਿ, ਆਗੈ ਦੂਖੁ ਨ ਲਾਗੈ ॥ ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ, ਜਿਤੁ ਸੇਵਿਐ ਭਉ ਭਾਗੈ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ, ਆਪੇ ਜਾਣੈ ਜਾਣੋ ॥ ਮਰਣੁ ਮੁਣਸਾਂ, ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥

ਨਾਨਕ ਕਿਸ ਨੋ ਬਾਬਾ ਰੋਈਐ, ਬਾਜੀ ਹੈ ਇਹੁ ਸੰਸਾਰੋ ॥ ਕੀਤਾ ਵੇਖੈ ਸਾਹਿਬੁ ਆਪਣਾ, ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ [6]ਧਾਰਨ ਧਾਰੇ, ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ, ਆਪੇ ਹੁਕਮੁ ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਕਿਸ ਨੋ ਬਾਬਾ ਰੋਈਐ, ਬਾਜੀ ਹੈ ਇਹੁ ਸੰਸਾਰੋ ॥੪॥੨॥

---

੧. ਇਸ ਸਰੀਰ ਨੂੰ ਜੋ ਹਰੀ ਤੋਂ ਵਿਛੋੜਾ ਮਿਲਿਆ ਹੈ ਉਸ ਤੇ ਰੋਵੀਏ । ੨. ਸਿਮਰੀਏ । ੩. ਰਸਤਾ । ੪. ਵੇਖੀਏ । ੫. ਸਿਮਰਨ ਸੇਵਾ ਆਦਿ ਦੀ ਭੇਟਾ ਲੈ ਕੇ ਜਾਈਏ । ੬. ਸੰਸਾਰ ਨੂੰ ਰਚਦਾ ਹੈ ।

ਸਿਰੀ ਰਾਗੁ ਮਹਲਾ ੫ ਘਰੁ ੨ [੫੦]

[੧]ਗੋਇਲਿ ਆਇਆ ਗੋਇਲੀ[੨], ਕਿਆ ਤਿਸੁ ਡੰਫੁ[੩] ਪਸਾਰੁ ॥ ਮੁਹਲਤਿ ਪੁੰਨੀ[੪] ਚਲਣਾ, ਤੂੰ ਸੰਮਲੁ ਘਰਬਾਰੁ ॥੧॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥ ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ[੫] ॥੨॥ ਮੇਰੀ ਮੇਰੀ ਕਿਆ ਕਰਹਿ, ਜਿਨਿ ਦੀਆ ਸੋ ਪ੍ਰਭੁ ਲੋੜਿ ॥ ਸਰਪਰ[੬] ਉਠੀ ਚਲਣਾ, ਛਡਿ ਜਾਸੀ ਲਖ ਕਰੋੜਿ ॥੩॥ ਲਖ ਚਉਰਾਸੀਹ ਭ੍ਰਮਤਿਆ, ਦੁਲਭ ਜਨਮੁ ਪਾਇਓਇ॥ਨਾਨਕ ਨਾਮੁ ਸਮਾਲਿ[੭] ਤੂੰ, ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥

ਸਿਰੀ ਰਾਗੁ ਮਹਲਾ ੧ ਘਰੁ ੨ [੨੩]

ਧਨੁ ਜੋਬਨੁ ਅਰੁ ਫੁਲੜਾ[੮] ਨਾਠੀਅੜੇ ਦਿਨ ਚਾਰਿ ॥ [੯]ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥ ਰੰਗੁ ਮਾਣਿ ਲੈ ਪਿਆਰਿਆ ਜਾ [੧੦]ਜੋਬਨੁ ਨਉਹੁਲਾ॥ਦਿਨ ਥੋੜੜੇ ਥਕੇ ਭਇਆ ਪੁਰਾਣਾਚੋਲਾ॥੧॥ਰਹਾਉ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ[੧੧] ॥ [੧੨]ਹੰਭੀ ਵੰਞਾ ਡੁਮਣੀ, ਰੋਵਾ ਝੀਣੀ ਬਾਣਿ ॥੨॥ ਕੀ ਨ ਸੁਣੇਹੀ ਗੋਰੀਏ ਆਪਣ ਕਨੀ ਸੋਇ[੧੩] ॥ ਲਗੀ ਆਵਹਿ ਸਾਹੁਰੈ[੧੪] ਨਿਤ ਨ ਪੇਈਆ[੧੫] ਹੋਇ ॥੩॥ ਨਾਨਕ ਸੁਤੀ ਪੇਈਐ, [੧੬]ਜਾਣੁ ਵਿਰਤੀ ਸੰਨਿ ॥ ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥

---

੧. ਡੰਗਰ ਚਾਰਨ ਵਾਲੀ ਥਾਂ। ੨. ਗੁਜਰ। ੩. ਦਿਖਾਵਾ। ੪. ਪੂਰੀ ਹੋਣ ਤੇ। ੫. ਵਾੜੀ। ੬. ਅਵੱਸ਼। ੭. ਸਿਮਰ। ੮. ਫੁਲ। ੯. ਤਲਾਵਾਂ ਦਾ ਜਲ ਢੱਲ (ਘੱਟ) ਜਾਣ ਨਾਲ (ਪੱਬਣ) ਕਉਲ ਦੇ ਪੱਤੇ ਫੁਲ (ਕੁਮਲਾ ਜਾਂਦੇ ਹਨ ਅਤੇ ਜੁੰਮਣਹਾਰ) ਸੜ ਜਾਂਦੇ ਹਨ। ੧੦. ਜੁਆਨੀ ਦੀ ਸੁੰਦਰਤਾ। ੧੧. ਕਬਰਸਤਾਨ। ੧੨. ਮੈਂ ਦੁਚਿੱਤੀ ਭੀ ਉਥੇ ਹੀ ਜਾਵਾਂਗੀ। ੧੩. ਖ਼ਬਰ। ੧੪. ਪਰਲੋਕ। ੧੫. ਇਹ ਲੋਕ। ੧੬. ਕੁਵੇਲੇ (ਭਾਵ ਦਿਨੇ) ਹੀ ਸੰਨ੍ਹ ਲਗ ਗਈ।

ਸਿਰੀ ਰਾਗੁ ਮਹਲਾ ੧ [੬੨-੬੩]

ਚਿਤੇ[1] ਦਿਸਹਿ ਧਉਲਹਰ[2] ਬਗੇ [3]ਬੰਕ ਦੁਆਰ ॥ ਕਰਿ ਮਨ ਖੁਸੀ ਉਸਾਰਿਆ, ਦੂਜੈ ਹੇਤਿ ਪਿਆਰਿ ॥ ਅੰਦਰੁ ਖਾਲੀ ਪ੍ਰੇਮ ਬਿਨੁ, ਢਹਿ ਢੇਰੀ ਤਨੁ ਛਾਰੁ[4] ॥੧॥ ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥ ਰਾਮ ਨਾਮੁ ਧਨੁ ਨਿਰਮਲੋ,ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ਰਹਾਉ॥ ਰਾਮ ਨਾਮੁ ਧਨੁ ਨਿਰਮਲੋ, ਜੇ ਦੇਵੈ ਦੇਵਣਹਾਰੁ ॥ ਆਗੈ ਪੂਛ ਨ ਹੋਵਈ, ਜਿਸੁ ਬੇਲੀ ਗੁਰੁ ਕਰਤਾਰੁ ॥ ਆਪਿ ਛਡਾਏ ਛੁਟੀਐ, ਆਪੇ ਬਖਸਣ-ਹਾਰੁ ॥੨॥ ਮਨਮੁਖੁ ਜਾਣੈ ਆਪਣੇ, ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਾਸੀਅਹਿ[5], ਨਾਲੇ ਹਰਖੁ[6] ਸੁ ਸੋਗੁ ॥ ਗੁਰਮੁਖਿ ਸਬਦਿ ਰੰਗਾਵਲੇ,ਅਹਿਨਿਸਿ[7] ਹਰਿ ਰਸੁ ਭੋਗੁ ॥੩॥ [8]ਚਿਤੁ ਚਲੈ ਵਿਤੁਜਾਵਣੋ,ਸਾਕਤ[9], ਡੋਲਿ ਡੋਲਾਇ ॥ ਬਾਹਰਿ ਢੂੰਢਿ ਵਿਗੁਚੀਐ[10], ਘਰ ਮਹਿ ਵਸਤੁ ਸੁਥਾਇ ॥ ਮਨਮੁਖਿ ਹਉਮੈ ਕਰਿਮੁਸੀ[11], ਗੁਰਮੁਖਿ ਪਲੈ ਪਾਇ ॥੪॥ ਸਾਕਤ ਨਿਰਗੁਣਿਆਰਿਆ, ਆਪਣਾ ਮੂਲੁ ਪਛਾਣੁ ॥ [12]ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ[13] ॥ ਪਵਣੈ ਕੈ ਵਸਿ ਦੇਹੁਰੀ, ਮਸਤਕਿ ਸਚੁ ਨੀਸਾਣੁ ॥੫॥ ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ॥ ਸੁਖ ਜੀਵਣੁ ਤਿਸੁ ਆਖੀਐ, ਜਿਸੁ ਗੁਰਮੁਖਿ ਵਸਿਆ ਸੋਇ ॥ ਨਾਮ ਵਿਹੂਣੇ ਕਿਆ ਗਣੀ, ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥ ਜਿਉ ਸੁਪਨੈ ਨਿਸਿ ਭੁਲੀਐ, ਜਬ ਲਗਿ ਨਿਦ੍ਰਾ ਹੋਇ ॥ ਇਉ ਸਰਪਨਿ[14] ਕੈ ਵਸਿ ਜੀਅੜਾ, ਅੰਤਰਿ ਹਉਮੈ ਦੋਇ[15] ॥ ਗੁਰਮਤਿ ਹੋਇ ਵੀਚਾਰੀਐ,ਸੁਪਨਾ ਇਹੁ ਜਗੁ ਲੋਇ ॥੭॥ ਅਗਨਿ ਮਰੈ ਜਲੁ ਪਾਈਐ,ਜਿਉ ਬਾਰਿਕ ਦੂਧੈ ਮਾਇ[16]॥ ਬਿਨੁ ਜਲ ਕਮਲੁ ਸੁ ਨ ਥੀਐ, ਬਿਨੁ ਜਲ ਮੀਨੁ ਮਰਾਇ ॥ ਨਾਨਕ ਗੁਰਮੁਖਿ ਹਰਿ ਰਸਿ ਮਿਲੈ, ਜੀਵਾ ਹਰਿ ਗੁਣ ਗਾਇ ॥੮॥੧੫॥

---

੧. ਚਿਤਰੇ ਹੋਏ । ੨. ਮਹੱਲ । ੩. ਸੁੰਦਰ ਘਰ । ੪. ਸੁਆਹ । ੫. ਖੁਸ਼ ਹੁੰਦਾ ਹੈ । ੬. ਖੁਸ਼ੀ । ੭. ਦਿਨ ਰਾਤ । ੮. ਧਨ ਦੇ ਗੁਆਚਣ ਨਾਲ ਮਨ ਟਿਕਾਣੇ ਨਹੀਂ ਰਹਿੰਦਾ । ੯. ਪ੍ਰਭੂ ਤੋਂ ਭੁਲਾ ਹੋਇਆ । ੧੦. ਖਰਾਬ ਹੋਈਦਾ ਹੈ । ੧੧. ਲੁਟੀ ਗਈ । ੧੨. ਲਹੂ ਤੇ ਪਾਣੀ ਦਾ । ੧੩. ਜਾਣ-ਪਛਾਣ । ੧੪. ਮਾਇਆ । ੧੫. ਦਵੈਤਾ । ੧੬. ਮਾਤਾ ।

ਰਾਗੁ ਬਡਹੰਸੁ ਮਹਲਾ ੧ ਘਰੁ ੫ ਅਲਾਹਣੀਆ [੫੭੮-੭੯]

ਧੰਨੁ ਸਿਰੰਦਾ[1] ਸਚਾ ਪਾਤਿਸਾਹੁ,ਜਿਨਿ ਜਗੁ ਧੰਧੈ ਲਾਇਆ ॥ ਮੁਹਲਤਿ ਪੁਨੀ[2]ਪਾਈ ਭਰੀ, ਜਾਨੀਅੜਾ, ਘਤਿ ਚਲਾਇਆ ॥ ਜਾਨੀ ਘਤਿ ਚਲਾਇਆ ਲਿਖਿਆ ਆਇਆ, ਰੁੰਨੇ ਵੀਰ ਸਬਾਏ ॥ ਕਾਇਆ ਹੰਸ[3] ਥੀਆ ਵੇਛੋੜਾ, ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ, ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ॥੧॥

ਸਾਹਿਬੁ ਸਿਮਰਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ[4] ॥ ਏਥੈ ਧੰਧਾ ਕੂੜਾ ਚਾਰਿ ਦਿਹਾ, ਆਗੈ ਸਰਪਰ[5] ਜਾਣਾ ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ [6]ਸਿਰਿ ਸਿਰਿ ਕਿਆ ਵਿਹਾਣਾ[6] ॥ ਸਾਹਿਬੁ ਸਿਮਰਿਹੁ ਮੇਰੇ ਭਾਈ ਹੋ, ਸਭਨਾ ਏਹੁ ਪਇਆਣਾ ॥੨॥

ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ[7] ਏਹੁ ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥ ਸਾਚਾ ਸਿਰਜਣਹਾਰੋ ਅਲਖ ਅਪਾਰੋ, ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ ॥ ਢਾਹੇ ਢਾਹਿ ਉਸਾਰੇ ਆਪੇ, ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ ॥੩॥

ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥ [8]ਵਾਲੇਵੇ ਕਾਰਣਿ ਬਾਬਾ ਰੋਈਐ, ਰੋਵਣੁ ਸਗਲ ਬਿਕਾਰੋ ॥ ਰੋਵਣੁ ਸਗਲ ਬਿਕਾਰੋ, ਗਾਫਲੁ ਸੰਸਾਰੋ, ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ ਕਿਛੁ ਸੂਝੈ ਨਾਹੀ, ਇਹੁ ਤਨੁ ਏਵੈ ਖੋਵੈ ॥ ਐਥੈ ਆਇਆ ਸਭੁ ਕੋ ਜਾਸੀ, ਕੂੜਿ ਕਰਹੁ ਅਹੰਕਾਰੋ ॥ ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥੪॥੧॥

---

੧. ਰਚਣ ਵਾਲਾ । ੨. ਸਵਾਸ ਮੁਕ ਗਏ । ੩. ਆਤਮਾ । ੪. ਮਰ ਜਾਣਾ ਹੈ । ੫. ਜ਼ਰੂਰ । ੬. ਹਰ ਇਕ ਉਤੇ ਕੀ ਬੀਤੇਗੀ । ੭. ਬਹਾਨਾ । ੮. ਪਦਾਰਥਾਂ ਲਈ ।

ਬਿਲਾਵਲੁ ਕਬੀਰ ਜੀ [੮੫੫]

ਐਸੋ ਇਹੁ ਸੰਸਾਰੁ ਪੇਖਨਾ[੧], ਰਹਨੁ ਨ ਕੋਊ ਪਈ ਹੈ ਰੇ ॥ ਸੂਧੇ [੨]ਸੂਧੇ ਰੇਗਿ[੩] ਚਲਹੁ ਤੁਮ,ਨਤਰ ਕੁਧਕਾ ਦਿਵਈਹੈ ਰੇ ॥੧॥ਰਹਾਉ॥ ਬਾਰੇ[੪] ਬੂਢੇ ਤਰੁਨੇ[੫] ਭਈਆ,ਸਭਹੂ ਜਮੁ ਲੈ ਜਈਹੈ ਰੇ ॥ ਮਾਨਸੁ ਬਪੁਰਾ ਮੂਸਾ[੬] ਕੀਨੋ,ਮੀਚੁ[੭] ਬਿਲਈਆ[੮] ਖਈ ਹੈ ਰੇ ॥੧॥ ਧਨਵੰਤਾ ਅਰੁ ਨਿਰਧਨ ਮਨਈ[੯], ਤਾ ਕੀ ਕਛੂ ਨ ਕਾਨੀ[੧੦] ਰੇ ॥ ਰਾਜਾ ਪਰਜਾ ਸਮ[੧੧] ਕਰਿ ਮਾਰੈ, ਐਸੋ ਕਾਲੁ ਬਡਾਨੀ[੧੨] ਰੇ ॥੨॥ ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ ਨ ਕਬਹੂ ਮਰਤੇ,ਪਾਰਬ੍ਰਹਮ ਸੰਗਾਰੀਰੇ॥੩॥ ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿ ਹੈ ਸਾਰਿਗ ਪਾਨੀ ਰੇ ॥੪॥੧॥

ਕਬੀਰ ਮਾਰੂ [੧੧੦੬]

ਰਾਮੁ ਸਿਮਰੁ ਪਛੁਤਾਹਿਗਾ ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ, ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ॥ ਲਾਲਚ ਲਾਗੇ ਜਨਮੁ ਗਵਾਇਆ,ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ, ਕਾਗਦ ਜਿਉ ਗਲਿ ਜਾਹਿਗਾ ॥੧॥ ਜਉ ਜਮੁ ਆਇ ਕੇਸ ਗਹਿ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ ॥ ਸਿਮਰਨੁ ਭਜਨੁ ਦਇਆ ਨਹੀ ਕੀਨੀ, ਤਉ ਮੁਖਿ ਚੋਟਾ ਖਾਹਿਗਾ ॥੨॥ ਧਰਮਰਾਇ ਜਬ ਲੇਖਾ ਮਾਗੈ, ਕਿਆ ਮੁਖੁ ਲੈ ਕੈ ਜਾਹਿਗਾ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਸਾਧ ਸੰਗਤਿ ਤਰਿ ਜਾਹਿਗਾ ॥੩॥

ਜੈਜਾਵੰਤੀ ਮਹਲਾ ੯ [੧੩੫੨]

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ[੧੩] ਹੈ ॥ ਕਹਉ ਕਹਾ ਬਾਰ ਬਾਰ, ਸਮਝਤ ਨਹ ਕਿਉ ਗਵਾਰ ॥ ਬਿਨਸਤ ਨਹ ਲਗੈ ਬਾਰ, ਓਰੇ[੧੪] [੧੫]ਸਮ ਗਾਤ[੧੬] ਹੈ ॥੧॥ਰਹਾਉ॥ ਸਗਲ ਭਰਮ ਡਾਰਿ ਦੇਹ ਗੋਬਿੰਦ ਕੋ ਨਾਮੁ ਲੇਹ ॥ ਅੰਤਿ ਬਾਰ ਸੰਗਿ ਤੇਰੇ ਇਹੈ ਏਕ ਜਾਤੁ ਹੈ ॥੧॥ ਬਿਖਿਆ ਬਿਖ[੧੭] ਜਿਉ ਬਿਸਾਰਿ, ਪ੍ਰਭ ਕੋ ਜਸੁ ਹੀਏ ਧਾਰ ॥ ਨਾਨਕ ਜਨ ਕਹਿ ਪੁਕਾਰ ਅਉਸਰੁ ਬਿਹਾਤੁ ਹੈ ॥੨॥

---

੧. ਤਮਾਸ਼ਾ । ੨. ਸਿੱਧੇ । ੩. ਰਾਹ ਤੇ । ੪. ਬੱਚੇ । ੫. ਜਵਾਨ । ੬. ਚੂਹਾ । ੭. ਮੌਤ । ੮.ਬਿੱਲੀ । ੯. ਮੰਨੇ ਜਾਂਦੇ ਹਨ । ੧੦.ਲਿਹਾਜ਼ । ੧੧.ਇਕ ਬਰਾਬਰ । ੧੨.ਡਾਢਾ । ੧੩ ਬੀਤ ਰਿਹਾ ਹੈ । ੧੪.ਗੜੇ । ੧੫.ਵਾਂਗ । ੧੬.ਸਰੀਰ । ੧੭.ਜ਼ਹਿਰ।

ਸਾਰਗ ਮਹਲਾ ੪ [੧੨੮੦]

ਜਪਿ ਮਨ ਰਾਮਨਾਮੁ ਪੜੁ ਸਾਰੁ॥ਰਾਮ ਨਾਮ ਬਿਨੁ ਥਿਰੁ ਨਹੀ ਕੋਈ,ਹੋਰ ਨਿਹਫਲ ਸਭੁ ਬਿਸਥਾਰੁ॥੧॥ ਰਹਾਉ॥ਕਿਆ ਲੀਜੈ ਕਿਆ ਤਜੀਐ ਬਉਰੇ, ਜੋ ਦੀਸੈ ਸੋ ਛਾਰ ॥ ਜਿਸੁ ਬਿਖਿਆ[1] ਕਉ ਤੁਮ੍ ਅਪੁਨੀ ਕਰਿ ਜਾਨਹੁ,ਸਾ ਛਾਡਿ ਜਾਹੁ ਸਿਰਿ ਭਾਰੁ ॥੧॥ ਤਿਲੁ ਤਿਲੁ ਪਲੁ ਪਲੁ,ਅਉਧ ਫੁਨਿ ਘਾਟੈ, ਬੂਝਿ ਨ ਸਕੈ ਗਵਾਰੁ॥ ਸੋ ਕਿਛੁ ਕਰੈ[2] ਜਿ ਸਾਥਿ ਨ ਚਾਲੈ, ਇਹੁ ਸਾਕਤ ਕਾ ਆਚਾਰੁ ॥੨॥ ਸੰਤ ਜਨਾ ਕੈ ਸੰਗਿ ਮਿਲੁ ਬਉਰੇ, ਤਉ ਪਾਵਹਿ ਮੋਖੁ ਦੁਆਰੁ ॥ ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ, ਜਾਇ ਪੂਛਹੁ ਬੇਦ ਬੀਚਾਰੁ ॥੩॥ ਰਾਣਾ ਰਾਉ ਸਭੈ ਕੋਊ ਚਾਲੈ,ਝੂਠੁ ਛੋਡਿ ਜਾਇ ਪਾਸਾਰੁ॥ਨਾਨਕ ਸੰਤ ਸਦਾ ਥਿਰੁ ਨਿਹਚਲੁ,ਜਿਨ ਰਾਮ ਨਾਮੁ ਆਧਾਰੁ ॥੪॥੬॥

ਆਸਾ ਮਹਲਾ ੧ ਛੰਤ [੪੩੯]

ਨਦੀਆ ਵਾਹ[3] ਵਿਛੁੰਨਿਆ, ਮੇਲਾ ਸੰਜੋਗੀ ਰਾਮ ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥ ਕੋਈ ਸਹਜਿ ਜਾਣੈ, ਹਰਿ ਪਛਾਣੈ, ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮਿ ਭੂਲੇ, ਪਚਹਿ ਮੁਗਧ ਅਚੇਤਿਆ ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ, ਸੇ ਅੰਤਿ ਧਾਹੀ ਰੁੰਨਿਆ ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥੪॥੧॥੫॥

## *ਜਨਮ ਮਰਣ ਨਿਵਾਰਿ ਲੇਹੁ

ਬਿਹਾਗੜਾ ਮਹਲਾ ੫ [੫੪੩]

ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ,ਅਨਦਿਨੁ ਨਾਮੁ ਵਖਾਣਾ ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ, ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ ਗੋਪਾਲ ਗੋਬਿੰਦ, ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ ਅਪਾਰ ਪੂਰਨ, ਜੀਉ ਤਨੁ ਧਨੁ ਤੁਮ੍ ਮਨਾ ॥ ਮੂਰਖ ਮੁਗਧ ਅਨਾਥ ਚੰਚਲ, ਬਲਹੀਨ ਨੀਚ ਅਜਾਣਾ ॥ ਬਿਨਵੰਤਿ ਨਾਨਕ ਸਰਣਿ ਤੇਰੀ, ਰਖਿ ਲੇਹੁ ਆਵਣ ਜਾਣਾ ॥੧॥

---

੧.ਮਾਇਆ । ੨.ਕਰਦਾ ਹੈ । ੩.ਨਾਲੇ । *ਮ੍ਰਿਤੂ ਸਮੇਂ ਸਾਧ ਸੰਗਤ ਵਲੋਂ ਤੇ ਜੀਵਾਤਮਾਂ ਵਲੋਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ "ਜਨਮ ਮਰਣ ਨਿਵਾਰਿ ਲੇਹੁ" ਦੀ ਜਾਚਨਾ ਲਈ ਸ਼ਬਦਾਂ ਦਾ ਪ੍ਰਕਰਣ ਅਖ਼ੀਰ ਵਿਚ ਵੇਖੋ ।

# ਤੇਰਾ ਕੀਆ ਮੀਠਾ ਲਾਗੈ

ਨਟ ਨਾਰਾਇਨ ਮਹਲਾ ੫ ਦੁਪਦੇ [੯੭੮]

ਉਲਾਹਨੋ[1] ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥੧॥ਰਹਾਉ॥ ਆਗਿਆ ਮਾਨਿ ਜਾਨਿ ਸੁਖੁ ਪਾਇਆ, ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥ ਈਹਾਂ ਊਹਾ ਹਰਿ ਤੁਮਹੀ ਤੁਮਹੀ, ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥ ਜਬ ਤੇ ਜਾਨਿ ਪਾਈ ਏਹ ਬਾਤਾ, ਤਬ ਕੁਸਲ ਖੇਮ ਸਭ ਥੀਓ ॥ ਸਾਧ ਸੰਗਿ ਨਾਨਕ ਪਰਗਾਸਿਓ, ਆਨ ਨਾਹੀ ਰੇ ਬੀਓ ॥੨॥੧॥੨॥

ਗਉੜੀ ਮਹਲਾ ੫ [੧੮੭-੮੮]

ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥ ਏਕਾ ਟੇਕ ਮੇਰੈ ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ ॥੧॥ਰਹਾਉ॥ ਮੀਤ ਹਮਾਰਾ ਵੇਪਰਵਾਹ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ[2] ॥੨॥ ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥੩॥ ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥

ਗਉੜੀ ਮਾਲਾ ਮਹਲਾ ੫ [੨੧੪-੧੫[

ਭਾਵਨੁ[3] ਤਿਆਗਿਓ ਰੀ ਤਿਆਗਿਓ॥ਤਿਆਗਿਓ ਮੈ ਗੁਰ ਮਿਲਿ ਤਿਆਗਿਓ॥ਸਰਬ ਸੂਖ ਆਨੰਦ ਮੰਗਲ ਰਸ ਮਾਨਿ[4]ਗੋਬਿੰਦੈ ਆਗਿਓ॥੧॥ਰਹਾਉ॥ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥ [5]ਸੰਪਤ ਹਰਖੁ ਨ ਆਪਤ ਦੂਖਾ, ਰੰਗੁ ਠਾਕੁਰੈ ਲਾਗਿਓ ॥੧॥ [6]ਬਾਸ ਬਾਸਰੀ ਏਕੈ ਸੁਆਮੀ,ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ ਸੰਤ ਭ੍ਰਮੁ ਡਾਰਿਓ, ਪੂਰਨ ਸਰਬਾਗਿਓ॥੨॥ਜੋ ਕਿਛੁ ਕਰਤੈ ਕਾਰਣੁ ਕੀਨੋ, ਮਨਿ ਬੁਰੋ ਨ ਲਾਗਿਓ ॥ ਸਾਧ ਸੰਗਤਿ ਪਰਸਾਦਿ ਸੰਤਨ ਕੈ, ਸੋਇਓ ਮਨੁ ਜਾਗਿਓ॥੩॥ਜਨ ਨਾਨਕ ਓੜਿ ਤੁਹਾਰੀ ਪਰਿਓ,ਆਇਓ ਸਰਨਾਗਿਓ॥ਨਾਮ ਰੰਗ ਸਹਜ ਰਸ ਮਾਣੇ,ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥

੧. ਸ਼ਕਾਇਤ । ੨. ਸਾਜਨ । ੩. ਮਨ ਮਰਜ਼ੀ । ੪. ਮੰਨ ।੫. ਧਨ ਦੀ ਖੁਸ਼ੀ । ੬. ਘਰ ਵਿਚ ਵੀ ਵਸ ਰਿਹਾ ਹੈ ।

ਪ੍ਰਭਾਤੀ ਮਹਲਾ ੧ [੧੩੨੯]

ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ॥ਜਿਸ ਤੇ ਹੋਆ ਸੋਈ ਪਰੁ ਜਾਣੈ, ਜਾਂ ਉਸ ਹੀ ਮਾਹਿ ਸਮਾਇ ॥੧॥ ਤੂਹੇ ਹੈ ਵਾਹੁ ਤੇਰੀ ਰਜਾਇ ॥ ਜੋ ਕਿਛੁ ਕਰਹਿ ਸੋਈ ਪਰੁ ਹੋਇਬਾ,ਅਵਰੁ ਨ ਕਰਣਾ ਜਾਇ ॥੧॥ਰਹਾਉ॥ ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ ਹੋਰ ਫੇਰਿ ਭਰੀਅਤ ਹੈ ॥ ਤੈਸੋ ਹੀ ਇਹੁ ਖੇਲੁ ਖਸਮ ਕਾ, ਜਿਉ ਉਸ ਕੀ ਵਡਿਆਈ ॥੨॥ ਸੁਰਤੀ[੧] ਕੈ ਮਾਰਗਿ ਚਲਿ ਕੈ, [੨]ਉਲਟੀ ਨਦਰਿ ਪ੍ਰਗਾਸੀ ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ,ਕਉਨੁ ਗਿਰਹੀ ਕਉਨੁ ਉਦਾਸੀ ॥੩॥ [੩]ਜਿਸ ਕੀ ਆਸਾ, ਤਿਸ ਹੀ ਸਉਪਿ ਕੈ, ਏਹੁ[੪] ਰਹਿਆ ਨਿਰਬਾਣੁ[੫] ॥ ਜਿਸ ਤੇ ਹੋਆ ਸੋਈ ਕਰਿ ਮਾਨਿਆ, ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥

ਗੂਜਰੀ ਮਹਲਾ ੫ [੪੯੬]

ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ ॥੧॥ ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ[੬] ਠਾਕੁਰਿ ਮੇਰੈ,ਹੋਇ ਰਹੀ ਉਹ ਬਾਤ॥੧॥ ਰਹਾਉ॥ ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ[੭] ਖਵਾਸ[੮] ਸਭ ਤਿਆਗੇ, ਜਮਪੁਰਿ ਊਠਿ ਸਿਧਾਸ ॥੨॥ [੯]ਹੋਇ ਅਨੰਨਿ ਮਨਹਠ ਕੀ ਦ੍ਰਿੜਤਾ, ਆਪਸ ਕਉ ਜਾਨਾਤ ॥ ਜੋ ਅਨਿੰਦੁ[੧੦] ਨਿੰਦ ਕਰਿ ਛੋਡਿਓ, ਸੋਈ ਫਿਰਿ ਫਿਰਿ ਖਾਤ ॥੩॥ ਸਹਜ ਸੁਭਾਇ ਭਏ ਕਿਰਪਾਲਾ, ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ ਗੁਰ ਪੂਰਾ ਭੇਟਿਆ, ਪਰਵਾਣੁ ਗਿਰਸਤ ਉਦਾਸ ॥੪॥੪॥੫॥

ਹਰਿ ਕਾ ਨਾਮੁ..... ਤੇਰਾ ਕੀਆ ਮੀਠਾ ਲਾਗੈ........ [ਅੰਮ੍ਰਿਤ ਕੀਰਤਨ, ਸਫਾ ੩੯੫

੧. ਗਿਆਨ। ੨ ਨਜ਼ਰ ਮਾਇਆ ਤੋਂ ਉਲਟ ਕੇ ਪ੍ਰਕਾਸ਼ਤ ਹੋ ਗਈ ਹੈ। ੩. ਜਿਸ ਵਾਹਿਗੁਰੂ ਨੇ ਆਸਾਂ ਬਣਾਈਆਂ। ੪ ਜੀਵ। ੫. ਨਿਰਲੇਪ। ੬ ਮਿਥ ਦਿਤੀ। ੭. ਨਾਇਬ। ੮. ਨੌਕਰ। ੯. ਇੱਕ ਰੁਖਾ ਭੀ ਹੁੰਦਾ ਹੈ ਤਾਂ ਮਨ ਦੇ ਹਠ ਦੀ ਪਰਿਆਈ ਨਾਲ ਆਪਣਾ ਆਪ ਜਣਾਉਂਦਾ ਹੈ। ੧੦. ਨਾ ਨਿੰਦਣ ਜੋਗ।

# *ਗੁਰਮੁਖਿ ਜਨਮੁ ਸਵਾਰਿ ਦਰਗਹਿ ਚਲਿਆ

ਸਲੋਕ ॥ ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ ॥੨੨॥ [੧੩੬੫]

ਸਲੋਕ ॥ ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥੨੯॥ [੧੩੬੬]

ਸਲੋਕ ॥ ਕਬੀਰ ਮੁਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ, ਪਰਾ ਹਮਾਰੈ ਬਾਰ ॥੬੧॥ [੧੩੬੭]

ਸਲੋਕ ਮ: ੯ ॥ ਚਿੰਤਾ ਤਾ ਕੀ ਕੀਜੀਐ, ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ ॥੫੧॥ [੧੪੨੯]
ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ, ਛਾਡਿ ਸਗਲ ਜੰਜਾਲ ॥੫੨॥ [੧੪੨੯]

ਵਾਰ ੧੯, ਪਉੜੀ ੧੪

ਗੁਰਮੁਖਿ ਜਨਮੁ ਸਵਾਰਿ, ਦਰਗਹ ਚਲਿਆ। ਸਚੀ ਦਰਗਹ ਜਾਇ, ਸਚਾ ਪਿੜ ਮਲਿਆ। ਗੁਰਮੁਖਿ ਭੋਜਨੁ ਭਾਉ, ਚਾਉ ਅਲਲਿਆ[1]। ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ। ਗੁਰਮੁਖਿ ਸਚੁ ਅਲਾਉ[2] ਭਲੀ ਹੂ ਭਲਿਆ। ਗੁਰਮੁਖਿ ਸਦੇ[3] ਜਾਨਿ ਆਵਨਿ ਘਲਿਆ ॥੧੪॥

---

*ਪੰਜਵੇਂ ਅਤੇ ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦੀ ਗੁਰਪੁਰਬਾਂ ਤੇ ਵੀ ਇਨ੍ਹਾਂ ਸ਼ਬਦਾਂ ਵਿਚੋਂ ਸ਼ਬਦ ਪੜ੍ਹੇ ਜਾਂਦੇ ਹਨ।

੧. ਅਡੋਲ। ੨. ਬੋਲਦੇ ਹਨ। ੩. ਬੁਲਾਵੇ ਤੇ।

ਵਾਰ ੧੯, ਪਉੜੀ ੧੨

ਗੁਰਮੁਖਿ ਪਰਉਪਕਾਰੀ, ਵਿਰਲਾ ਆਇਆ। ਗੁਰਮੁਖਿ ਸੁਖ ਫਲੁ ਪਾਇ, ਆਪੁ ਗਵਾਇਆ। [1]ਗੁਰਮੁਖਿ ਸਾਖੀ ਸਬਦਿ, ਸਿਖਿ ਸੁਣਾਇਆ। ਗੁਰਮੁਖਿ ਸਬਦ ਵੀਚਾਰਿ ਸਚੁ ਕਮਾਇਆ। ਸਚੁ ਰਿਦੈ ਮੁਹਿ ਸਚੁ, ਸਚਿ ਸੁਹਾਇਆ। ਗੁਰਮੁਖਿ ਜਨਮੁ ਸਵਾਰਿ, ਜਗਤੁ ਤਰਾਇਆ ॥੧੨॥

ਵਾਰ ੧੯, ਪਉੜੀ ੧੦

ਗੁਰਮੁਖਿ ਸਫਲ ਜਨੰਮੁ ਜਗ ਵਿਚਿ ਆਇਆ। ਗੁਰਮਤਿ ਪੂਰ ਕਰੰਮ ਆਪੁ ਗਵਾਇਆ। ਭਾਉ ਭਗਤਿ ਕਰਿ ਕੰਮੁ, ਸੁਖ ਫਲ ਪਾਇਆ। ਗੁਰ ਉਪਦੇਸੁ ਅਗੰਮੁ[2], ਰਿਦੈ ਵਸਾਇਆ। ਧੀਰਜੁ [3]ਧੁਜਾ ਧਰੰਮੁ, ਸਹਜਿ ਸੁਭਾਇਆ। ਸਹੈ ਨ ਦੂਖ ਸਹੰਮੁ[4], ਭਾਣਾ ਭਾਇਆ ॥੧੦॥

ਵਾਰ ੧੯, ਪਉੜੀ ੫

[5]ਵਾਟ ਵਟਾਊ ਰਾਤਿ, ਸਰਾਇੰਈ ਵਸਿਆ। ਉਠ ਚਲਿਆ ਪਰਭਾਤਿ ਮਾਰਗਿ ਦਸਿਆ। ਨਾਹਿ ਪਰਾਈ ਤਾਤਿ ਨ ਚਿਤਿ ਰਹਸਿਆ[6]। ਮੁਏ ਨ ਪੁਛੈ ਜਾਤਿ, ਵਿਵਾਹਿ ਨ ਹਸਿਆ। ਦਾਤਾ ਕਰੇ ਜੁ ਦਾਤਿ ਨ ਭੁਖਾ ਤਸਿਆ[7] ॥ ਗੁਰਮੁਖਿ ਸਿਮਰਣੁ ਵਾਤਿ[8], ਕਮਲ ਵਿਗਸਿਆ ॥੫॥

ਵਾਰ ੧੮, ਪਉੜੀ ੨੧

ਗੁਰਮੁਖਿ ਹਉਮੈ ਪਰਹਰੈ,ਮਨ ਭਾਵੈ ਖਸਮੈ ਦਾ ਭਾਣਾ। ਪੈਰੀ ਪੈ ਪਾਖਾਕ ਹੋਇ, ਦਰਗਹ ਪਾਵੈ ਮਾਣੁ ਨਿਮਾਣਾ। ਵਰਤਮਾਨ ਵਿਚਿ ਵਰਤਦਾ, ਹੋਵਣਹਾਰ ਸੋਈ ਪਰਵਾਣਾ। ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ। ਰਾਜੀ ਹੋਇ ਰਜਾਇ ਵਿਚਿ, ਦੁਨੀਆਂ ਅੰਦਰਿ ਜਿਉ ਮਿਹਮਾਣਾ। ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ। ਲੇਪ ਅਲੇਪ ਸਦਾ ਨਿਰਬਾਣਾ[9] ॥੨੧॥

---

੧. ਗੁਰਮੁਖ ਸਾਖੀਆਂ ਤੇ ਸ਼ਬਦ ਸਿਖਾਂ ਨੂੰ ਸੁਣਾਉਂਦੇ ਹਨ। ੨. ਅਕੱਥ। ੩. ਧਰਮ ਦੀ ਧੁਜਾ। ੪. ਸਹਿਮ ਡਰ। ੫. ਰਾਹ ਦਾ ਮੁਸਾਫ਼ਰ। ੬. ਪਰਾਈ ਖੁਸ਼ੀ। ੭. ਤ੍ਰਿਹਾਇਆ। ੮. ਮੁਖ ਵਿਚ। ੯. ਬੰਧਨ ਰਹਿਤ।

ਵਾਰ ੧੯, ਪਉੜੀ ੭

ਗੁਰਮੁਖਿ ਮਨਿ ਪਰਗਾਸੁ,ਗੁਰਿ ਉਪਦੇਸਿਆ । ਪੇਈਅੜੈ[1] ਘਰਿ ਵਾਸੁ, ਮਿਟੈ ਅੰਦੇਸਿਆ । ਆਸਾ ਵਿਚਿ ਨਿਰਾਸੁ ਗਿਆਨੁ ਅਵੇਸਿਆ[2] । ਸਾਧ ਸੰਗਤਿ ਰਹਰਾਸਿ[3], ਸਬਦਿ ਸੰਦੇਸਿਆ । ਗੁਰਮੁਖਿ ਦਾਸਨਿ ਦਾਸ, ਮਤ ਪਰਵੇਸਿਆ[2] । ਸਿਮਰਨ ਸਾਸ ਗਿਰਾਸ, ਦੇਸ ਵਿਦੇਸਿਆ ॥੭॥

ਵਾਰ ੧੯, ਪਉੜੀ ੮

[4]ਨਦੀ ਨਾਵ ਸੰਜੋਗੁ,ਮੇਲੁ ਮਿਲਾਇਦਿਆ । [5]ਸੁਹਣੇ ਅੰਦਰਿ ਭੋਗੁ,ਰਾਜੁ ਕਮਾਇਆ । ਕਦੇ ਹਰਖੁ ਕਦੇ ਸੋਗੁ, ਤਰਵਰ ਛਾਇਆ । ਕਟੈ ਹਉਮੈ ਰੋਗੁ ਨ ਆਪੁ ਗਣਾਇਆ । ਘਰ ਹੀ ਅੰਦਰਿ ਜੋਗੁ ਗੁਰਮੁਖਿ ਪਾਇਆ । ਹੋਵਣਹਾਰ ਸੁ ਹੋਗੁ ਗੁਰ ਸਮਝਾਇਆ ॥੮॥

ਮ: ੩ (ਵਾਰ ਸੋਰਠਿ) [੬੪੩]

ਸਫਲਿਓ ਸਤਿਗੁਰੁ ਸੇਵਿਆ, ਧੰਨੁ ਜਨਮੁ ਪਰਵਾਣੁ ॥ ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥ ਕੁਲੁ ਉਧਾਰੇ ਆਪਣਾ, ਸੋ ਜਨੁ ਹੋਵੈ ਪਰਵਾਣੁ ॥ ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ, ਮਨਮੁਖ ਜਨਮਿ ਮਰਾਹਿ ॥ ਨਾਨਕ ਮੁਏ ਨ ਆਖੀਅਹਿ, ਜਿ ਗੁਰ ਕੈ ਸਬਦਿ ਸਮਾਹਿ ॥੨॥ (੨)

ਰਾਗੁ ਗਉੜੀ ਮਹਲਾ ੯ [੨੧੯]

ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ ॥੧॥ਰਹਾਉ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ॥੧॥ ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ [6]ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ[7] ਹੈ, ਕਿਨਹੂ ਗੁਰਮੁਖਿ ਜਾਨਾ ॥੨॥੧॥

---

੧. ਸੰਸਾਰ-ਪੇਕਾ । ੨. ਨਿਵਾਸ । ੩. ਰਹੁ-ਰੀਤੀ । ੪. ਨਦੀ ਦੀ ਬੇੜੀ ਦੇ ਪੂਰ ਵਾਂਗ । ੫. ਸੁੰਦਰ ਪਦਾਰਥਾਂ ਵਿਚ । ੬. ਤੁਰੀਆ ਪਦ । ੭. ਔਖਾ ।

ਵਾਰ ੨੯, ਪਉੜੀ ੧੨

ਗੁਰਮੁਖਿ ਪਿਰਮ ਚਖਾਇਆ, ਭੁਖ ਨ ਖਾਣੁ ਪੀਅਣੁ ਅੰਨੁ ਪਾਣੀ । ਸਬਦ ਸੁਰਤਿ ਨੀਂਦ ਉਘੜੀ, ਜਾਗਦਿਆਂ ਸੁਖ ਰੈਣਿ ਵਿਹਾਣੀ। [1]ਸਾਹੇ ਬਧੇ ਸੋਹਦੇ,[2]ਮੈਲਾਪੜ ਪਰਵਾਣੁ ਪਰਾਣੀ। [3]ਚਲਣੁ ਜਾਣਿ ਸੁਜਾਣ ਹੋਇ,ਜਗ ਮਹਿਮਾਨ ਆਏ ਮਿਹਮਾਣੀ।ਸਚੁ ਵਣਜਿ ਖੇਪ ਲੈ ਚਲੇ,ਗੁਰਮੁਖਿ ਗਾਡੀ ਰਾਹੁ ਨੀਸਾਣੀ। ਹਲਤਿ ਪਲਤਿ ਮੁਖ ਉਜਲੇ, ਗੁਰ ਸਿਖ ਗੁਰਸਿਖਾਂ ਮਨਿ ਭਾਣੀ। ਸਾਧ ਸੰਗਤਿ ਵਿਚਿ ਅਕਥ ਕਹਾਣੀ ॥੧੨॥

ਪਉੜੀ(ਬਾਵਨ ਅਖਰੀ ਮ: ੫) [੨੫੨]

ਆਇਆ ਸਫਲੁ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥ ਆਇ ਬਸਹਿ ਸਾਧੂ[4] ਕੈ ਸੰਗੇ ॥ ਅਨਦਿਨੁ ਨਾਮੁ ਧਿਆਵਹਿ ਰੰਗੇ ॥ ਆਵਤ ਸੋ ਜਨੁ ਨਾਮਹਿ ਰਾਤਾ ॥ ਜਾ ਕਉ ਦਇਆ ਮਇਆ ਬਿਧਾਤਾ ॥ ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥

(ਸੁਖਮਨੀ ਸਾਹਿਬ ਵਿਚੋਂ) [੨੯੪-੯੫]

ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥<br>
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥<br>
ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥<br>
ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥<br>
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥

---

੧. ਗਾਨਾ ਬਧੇ ਲਾੜੇ ਵਾਂਗ ਸੋਭਦੇ ਹਨ। ੨. ਮੈਲੇ ਕਪੜਿਆਂ ਵਿਚ ਵੀ ਸਭ ਪ੍ਰਾਣੀਆਂ ਨੂੰ ਭਾਉਂਦੇ ਹਨ। ੩. ਉਹ ਸੁਜਾਣ ਹੋਏ ਹੋਏ ਸੰਸਾਰ ਤੋਂ ਚਲਣ ਜਾਣਾ ਜਾਣਦੇ ਹਨ। ੪. ਸਤਿਗੁਰੂ।

ਗਉੜੀ ਮਹਲਾ ੧ [੧੫੨]

ਪਉਣੈ[1] ਪਾਣੀ ਅਗਨੀ ਕਾ ਮੇਲੁ ॥ ਚੰਚਲ[2] ਚਪਲ ਬੁਧਿ ਕਾ ਖੇਲੁ॥ ਨਉ ਦਰਵਾਜੇ ਦਸਵਾ ਦਵਾਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥ ਕਥਤਾ[3] ਬਕਤਾ[4] ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ਰਹਾਉ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥ ਮੂਈ ਸੁਰਤਿ ਬਾਦੁ[5] ਅਹੰਕਾਰੁ ॥ ਓਹੁ ਨ ਮੂਆ ਜੋ ਦੇਖਨਹਾਰੁ ॥੨॥ ਜੈ ਕਾਰਣਿ ਤਟਿ[6] ਤੀਰਥ ਜਾਹੀ ॥ ਰਤਨ ਪਦਾਰਥ ਘਟ[7] ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ[8] ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥੩॥ ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥੪॥੪॥

ਰਾਮਕਲੀ ਮਹਲਾ ੫ [੮੮੫]

ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥ ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹੁ ਤਉ ਚਲਤੁ[9] ਭਇਆ ॥੧॥ਰਹਾਉ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ[10] ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ[11] ਅੰਧ॥੨॥ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥੩॥ ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ॥ਨ ਕੋਈ ਮਰੈ ਨ ਆਵੈ ਜਾਇਆ ॥੪॥੧੦॥

੧. ਇਹ ਸਰੀਰ ਪੰਜ ਤਤਾਂ (ਪੌਣ, ਪਾਣੀ, ਅਗਨੀ, ਪ੍ਰਿਥਵੀ ਅਤੇ ਅਕਾਸ਼) ਦਾ ਮੇਲ ਹੈ। ੨. ਚੰਚਲ ਬੁਧੀ ਸਰੀਰ ਵਿਚ ਖੇਡਾਂ ਕਰਦੀ ਹੈ। ੩. ਕਥਾ ਕਰਨ ਵਾਲਾ। ੪. ਕਹਿਣ ਵਾਲਾ। ੫. ਝਗੜਾ। ੬. ਕਿਨਾਰੇ। ੭. ਹਿਰਦੇ ਵਿਚ। ੮. ਝੂਠੀ ਕਥਾ। ੯. ਚੋਜ। ੧੦. ਟੁਰਦਾ ਹੋਇਆ। ੧੧. ਬਰੜਾਣਾ।

ਬਿਲਾਵਲੁ ਮਹਲਾ ੫ (ਛੰਤ) [੮੪੬]

ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ, ਸੰਪੂਰਨੁ ਥੀਆ ਰਾਮ ॥ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥ ਆਪਿ ਕਰਤਾ ਆਪਿ ਭੁਗਤਾ[1], ਆਪਿ ਕਾਰਣੁ ਕੀਆ॥ ਬਿਨਵੰਤਿ[2] ਨਾਨਕ ਸੇਈ ਜਾਣਹਿ, ਜਿਨ੍ਹੀ ਹਰਿ ਰਸੁ ਪੀਆ ॥੪॥੨॥

ਪਉੜੀ (ਗੂਜਰੀ ਵਾਰ ਮ: ੫) [੫੨੩]

ਜਿਉ ਜਿਉ ਤੇਰਾ ਹੁਕਮੁ, ਤਿਵੈ ਤਿਉ ਹੋਵਣਾ॥ ਜਹ ਜਹ ਰਖਹਿ ਆਪਿ, ਤਹ ਜਾਇ ਖੜੋਵਣਾ ॥ ਨਾਮ ਤੇਰੈ ਕੈ ਰੰਗਿ ਦੁਰਮਤਿ[3] ਧੋਵਣਾ॥ ਜਪਿ ਜਪਿ ਤੁਧੁ ਨਿਰੰਕਾਰ, ਭਰਮੁ ਭਉ ਖੋਵਣਾ ॥ ਜੋ ਤੇਰੈ ਰੰਗਿ ਰਤੇ [4]ਸੇ ਜੋਨਿ ਨ ਜੋਵਣਾ॥ ਅੰਤਰਿ ਬਾਹਰਿ ਇਕੁ[5] ਨੈਣ ਅਲੋਵਣਾ[6] ॥ ਜਿਨੀ ਪਛਾਤਾ ਹੁਕਮੁ ਤਿਨ ਕਦੇ ਨ ਰੋਵਣਾ ॥ ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੮॥

ਸੂਹੀ ਮਹਲਾ ੧ [੭੨੯]

ਜਪ ਤਪ ਕਾ ਬੰਧੁ ਬੇੜੁਲਾ[7], ਜਿਤੁ ਲੰਘਹਿ ਵਹੇਲਾ[8]॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ॥੧॥ ਤੇਰਾ ਏਕੋ ਨਾਮੁ ਮੰਜੀਠੜਾ[9], ਰਤਾ ਮੇਰਾ ਚੋਲਾ, ਸਦ ਰੰਗ ਢੋਲਾ[10] ॥੧॥ਰਹਾਉ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ॥੨॥ ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ, ਸਹ ਕੇ [11]ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ॥ ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥੨॥੪॥

---

੧. ਭੋਗਣ ਵਾਲਾ । ੨. ਬੇਨਤੀ ਕਰਦਾ ਹੈ । ੩. ਖੋਟੀ ਮਤ । ੪. ਉਹ ਚੌਰਾਸੀ ਵਿਚ ਨਹੀਂ ਪੈਂਦੇ । ੫. ਵਾਹਿਗੁਰੂ । ੬. ਵੇਖਦੇ ਹਨ । ੭. ਬੇੜਾ । ੮. ਸੌਖਾ । ੯. ਨਾਮ ਦਾ ਪੱਕਾ ਮਜੀਠੀ ਰੰਗ । ੧੦. ਪਿਆਰਾ । ੧੧. ਮਿੱਠੇ ਬਚਨ ।

ਸਿਰੀ ਰਾਗੁ ਮਹਲਾ ੫ [੫੦-੫੧]

ਤਿਚਰੁ ਵਸਹਿ ਸੁਹੇਲੜੀ[੧], ਜਿਚਰੁ ਸਾਥੀ[੨] ਨਾਲਿ ॥ ਜਾ ਸਾਥੀ[੨] ਉਠੀ ਚਲਿਆ, ਤਾ ਧਨ[੩] [੪]ਖਾਕੂ ਰਾਲਿ ॥੧॥ ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥੧॥ਰਹਾਉ॥

ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ ॥ ਜਾ ਉਠੀ ਚਲਸੀ ਕੰਤੜਾ, ਤਾ ਕੋਇ ਨ ਪੁਛੈ ਤੇਰੀ ਬਾਤ ॥੨॥ ਪੇਈਅੜੈ[੫] ਸਹੁ ਸੇਵਿ ਤੂੰ, ਸਾਹੁਰੜੈ[੬] ਸੁਖਿ ਵਸੁ ॥ ਗੁਰ ਮਿਲਿ ਚਜੁ ਆਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖੁ ॥੩॥ ਸਭਨਾ ਸਾਹੁਰੈ ਵੰਞਣਾ[੭], ਸਭਿ ਮੁਕਲਾਵਣਹਾਰ[੮] ॥ ਨਾਨਕ ਧੰਨੁ ਸੋਹਾਗਣੀ, ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥

ਮਾਰੂ ਸੋਲਹੇ ਮਹਲਾ ੫ [੧੦੭੨-੭੩]

ਸੰਗੀ[੯] ਜੋਗੀ ਨਾਰਿ[੧੦] ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ, ਕਰਤੇ ਭੋਗ ਬਿਲਾਸਾ ਹੇ ॥੧॥ ਜੋ ਪਿਰੁ ਕਰੈ ਸੁ ਧਨ ਤਤੁ[੧੧] ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ, ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਨਿ ਦਿਖਾਵੈ ॥ ਏਕ ਵਸਤੁ[੧੨] ਕਉ ਪਹੁਚਿ ਨ ਸਾਕੈ, ਧਨ ਰਹਤੀ ਭੂਖ ਪਿਆਸਾ ਹੇ ॥੩॥ ਧਨ ਕਰੈ ਬਿਨਉ[੧੩] ਦੋਊ ਕਰ[੧੪] ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ, ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ[੧੫] ਭੀਤਰਿ, ਜਿਤੁ ਉਤਰੈ ਭੂਖ ਪਿਆਸਾ ਹੇ ॥੪॥ ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤਸੰਗੇ, ਤਉ ਧਨ ਪਿਰ ਅਨੰਦ ਉਲਾਸਾ[੧੬] ਹੇ ॥੫॥

---

੧. ਸੁਖੀ । ੨. ਜੀਵਾਤਮਾ । ੩. ਦੇਹ ਰੂਪੀ ਇਸਤਰੀ । ੪. ਮਿੱਟੀ ਵਿਚ ਰੁਲੀ । ੫. ਇਹ ਲੋਕ । ੬. ਪਰਲੋਕ । ੭. ਜਾਣਾ । ੮. ਮਰਨਹਾਰ । ੯. ਜੀਵਾਤਮਾ । ੧੦. ਦੇਹੀ । ੧੧. ਤੁਰਤ । ੧੨. ਨਾਮ ਪਦਾਰਥ । ੧੩. ਬੇਨਤੀ । ੧੪. ਹੱਥ । ੧੫. ਆਪਣੇ ਘਰ ਵਿਚ । ੧੬. ਖੇੜਾ ।

ਧਨ[1] ਅੰਧੀ ਪਿਰੁ ਚਪਲੁ[2] ਸਿਆਨਾ ॥ ਪੰਚ ਤਤੁ ਕਾ ਰਚਨ ਰਚਾਨਾ ॥ ਜਿਸੁ ਵਖਰ ਕਉ ਤੁਮ ਆਏ ਹਹੁ, ਸੋ ਪਾਇਓ ਸਤਿਗੁਰ ਪਾਸਾ ਹੇ ॥੬॥ ਧਨ ਕਹੈ ਤੂ ਵਸੁ ਮੈ ਨਾਲੇ ॥ [3]ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥ ਤੁਝੈ ਬਿਨਾ ਹਉ ਕਿਤਹੀ ਨ ਲੇਖੈ,ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥ ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ[4] ਠਾਕੁਰੁ ਜਿਸੁ [5]ਕਾਣਿ ਨ ਛੰਦਾ[5] ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ, ਜਾ ਸਦੇ ਤ ਊਠਿ ਸਿਧਾਸਾ[6] ਹੇ ॥੮॥ ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥ ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ, ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥ ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਰਿ[7] ਮਾਟੀ[8], ਦੇਖੁ ਨਾਨਕ [9]ਮਿਥਨ ਮੋਹਾਸਾ ਹੇ ॥੧੦॥

ਮਾਰੂ ਮਹਲਾ ੫ [੧੦੦੦]

ਮਾਨ ਮੋਹ ਅਰੁ ਲੋਭ ਵਿਕਾਰਾ,ਬੀਓ[10] ਚੀਤਿ ਨ ਘਾਲਿਓ[11] ॥ ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ ॥੧॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥੧॥ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ, ਤਿਸ ਤੇ ਮੁਖੁ ਨਹੀ ਮੋਰਿਓ ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ,ਉਠਿ ਉਆਹੂ ਕਉ ਦਉਰਿਓ ॥੨॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ, ਸੋਗ ਹਰਖ[12] ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ ॥੩॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ, ਸਵਰੇ[13] ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ ॥੪॥੫॥

---

੧. ਦੇਹੀ । ੨. ਚੰਚਲ । ੩. ਹੇ ਸੁਖ-ਰਹਿਣੇ ਲਾਡਲੇ ਪਤੀ । ੪. ਵੱਡਾ । ੫. ਡਰ ਨਾ ਮੁਥਾਜੀ । ੬ ਚਲਣਾ ਹੈ । ੭. ਛਡੀ ਗਈ, ਰੰਡੀ । ੮. ਦੇਹੀ । ੯.ਝੂਠਾ ਮੋਹ । ੧੦. ਹੋਰ ਕਿਸੇ ਨੂੰ । ੧੧. ਲਿਆਂਦਾ । ੧੨. ਖੁਸ਼ੀ । ੧੩. ਲੋਕ ਪ੍ਰਲੋਕ ।

ਦੋਹਰਾ–ਹਰਿ ਹਰਿਜਨ ਦੁਈ ਏਕ ਹੈ, ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ ॥੬੦॥੫੩॥
[ਬਚਿਤ੍ਰ ਨਾਟਕ

(ਮਾਰੂ ਕਬੀਰ ਜੀਉ) [੧੧੦੩-੪]

ਉਦਕ[1] ਸਮੁੰਦ ਸਲਲ[1] ਕੀ ਸਾਖਿਆ[2], ਨਦੀ ਤਰੰਗ[3] ਸਮਾਵਹਿਗੇ॥[4]ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥੧॥ ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ ॥੧॥ਰਹਾਉ॥ ਜਬ ਚੂਕੈ [5]ਪੰਚ ਧਾਤੁ ਕੀ ਰਚਨਾ, ਐਸੇ ਭਰਮੁ[6] ਚੁਕਾਵਹਿਗੇ ॥ ਦਰਸਨੁ[7] ਛੋਡਿ ਭਏ ਸਮਦਰਸੀ,ਏਕੋ ਨਾਮੁ ਧਿਆਵਹਿਗੇ॥੨॥ਜਿਤੁ ਹਮ ਲਾਏ ਤਿਤ ਹੀ ਲਾਗੇ,ਤੈਸੇ ਕਰਮ ਕਮਾਵਹਿਗੇ॥ ਹਰਿ ਜੀ ਕ੍ਰਿਪਾ ਕਰੇ ਜਉ ਅਪਨੀ, ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥ ਜੀਵਤ ਮਰਹੁ, ਮਰਹੁ ਫੁਨਿ[8] ਜੀਵਹੁ, ਪੁਨਰਪਿ[8] ਜਨਮ ਨ ਹੋਈ ॥ ਕਹੁ ਕਬੀਰ ਜੋ ਨਾਮਿ ਸਮਾਨੇ, ਸੁੰਨ ਰਹਿਆ ਲਿਵ ਸੋਈ ॥੪॥੪॥

ਸੋਰਠਿ ਮਹਲਾ ੯ [੬੩੩-੩੪]

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ[9] ਅਰੁ ਭੈ ਨਹੀ ਜਾ ਕੈ,ਕੰਚਨ[10] ਮਾਟੀ ਮਾਨੈ ॥੧॥ ਰਹਾਉ॥ ਨਹ ਨਿੰਦਾ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨੁ ਅਪਮਾਨਾ[11] ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ ॥੨॥ ਗੁਰਿ ਕਿਰਪਾ, ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥੩॥੧੧॥

---

੧. ਪਾਣੀ । ੨. ਨਿਆਈਂ । ੩. ਲਹਿਰ (ਜਿਵੇਂ ਪਾਣੀ ਸਮੁੰਦਰ ਦੇ ਪਾਣੀ ਵਿਚ ਲਹਿਰ ਨਦੀ ਅਭੇਦ ਹੋ ਜਾਂਦੀ ਹੈ ਇਵੇਂ ਅਸੀਂ ਭੀ ਪ੍ਰਭੂ ਵਿਚ ਸਮਾਂ ਜਾਵਾਂਗੇ) । ੪. ਜੀਵ ਪ੍ਰਮਾਤਮਾ ਵਿਚ ਅਭੇਦ ਹੋ ਕੇ, ਹਵਾ ਵਾਂਗ ਸਮਦਰਸੀ ਹੋ ਜਾਣਗੇ । ੫. ਪੰਜ ਤਤਾਂ ਦੀ ਰਚਨਾ, ਭਾਵ ਮਾਇਆ । ੬. ਭਟਕਣਾ । ੭. ਭੇਖ । ੮. ਫਿਰ । ੯. ਮੋਹ । ੧੦. ਸੋਨਾ । ੧੧. ਨਿਰਾਦਰੀ ।

(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ) [੯੩੫]

ਬੀਰਾ[੧] ਬੀਰਾ ਕਰਿ ਰਹੀ, ਬੀਰ ਭਏ ਬੈਰਾਇ[੨] ॥ ਬੀਰ ਚਲੇ ਘਰਿ ਆਪਣੇ, ਬਹਿਣ[੩] ਬਿਰਹਿ[੪] ਜਲਿ ਜਾਇ ॥ ਬਾਬੁਲ[੫] ਕੈ ਘਰਿ[੬] ਬੇਟੜੀ[੭], [੮]ਬਾਲੀ ਬਾਲੈ ਨੇਹਿ[੮] ॥ ਜੇ ਲੋੜਹਿ ਵਰੁ ਕਾਮਣੀ[੯] ਸਤਿਗੁਰੁ ਸੇਵਹਿ ਤੇਹਿ[੧੦] ॥ ਬਿਰਲੋ ਗਿਆਨੀ ਬੂਝਣਉ, ਸਤਿਗੁਰੁ ਸਾਚਿ ਮਿਲੇਇ ॥ ਠਾਕੁਰ ਹਾਥਿ ਵਡਾਈਆ, ਜੈ ਭਾਵੈ ਤੈ ਦੇਇ ॥ ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ, [੧੧]ਨਿਜ ਘਰਿ ਵਾਸਾ ਹੋਇ ॥੪੦॥

ਜੈਤਸਰੀ ਮਹਲਾ ੫ ਘਰੁ ੩ [੭੦੦]

ਕੋਈ[੧੨] ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ, ਤਾ ਕੀ ਨਿਰਮਲ ਰੀਤਿ ॥੧॥ਰਹਾਉ॥ ਮਾਤ ਪਿਤਾ ਬਨਿਤਾ[੧੩] ਸੁਤ[੧੪] ਬੰਧਪ[੧੫] ਇਸਟ[੧੬] ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ, ਅੰਤਹਿ ਕੋ ਨ ਸਹਾਈ ॥੧॥ ਮੁਕਤਿ ਮਾਲ[੧੭] ਕਨਿਕ[੧੮] ਲਾਲ ਹੀਰਾ, ਮਨ ਰੰਜਨ[੧੯] ਕੀ ਮਾਇਆ ॥ ਹਾ ਹਾ ਕਰਤ ਬਿਹਾਨੀ ਅਵਧਹਿ, ਤਾ ਮਹਿ ਸੰਤੋਖੁ ਨ ਪਾਇਆ ॥੨॥ ਹਸਤਿ[੨੦] ਰਥ [੨੧]ਅਸ੍ਵ ਪਵਨ ਤੇਜ ਧਣੀ[੨੨] ਭੂਮਨ[੨੩] ਚਤੁਰਾਂਗਾ[੨੪] ॥ ਸੰਗਿ ਨ ਚਾਲਿਓ ਇਨ ਮਹਿ ਕਛੂਐ, ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ, [੨੫]ਤਾ ਕੈ ਹਰਿ ਹਰਿ ਗਾਈਐ ॥ ਨਾਨਕ ਈਹਾ ਸੁਖੁ ਆਗੈ ਮੁਖ ਊਜਲ, ਸੰਗਿ ਸੰਤਨ ਕੈ ਪਾਈਐ ॥੪॥੧॥

---

੧. ਜੀਵਾਤਮਾ, ਭਰਾ । ੨. ਓਪਰੇ । ੩. ਦੇਹੀ, ਭੈਣ । ੪. ਵਿਛੋੜੇ ਵਿਚ । ੫ ਵਾਹਿਗੁਰੂ ਪਿਤਾ । ੬. ਸੰਸਾਰ ਰੂਪ ਘਰ। ੭. ਜੀਵ-ਇਸਤਰੀ । ੮. ਜੀਵ ਇਸਤਰੀ ਪ੍ਰਮਾਤਮਾ ਨਾਲ ਪਿਆਰ ਕਰਨਾ ਲੋਚਦੀ ਹੈ । ੯. ਇਸਤਰੀ । ੧੦. ਤਿਸ ਲਈ । ੧੧. ਆਪਣੇ (ਵਾਹਿਗੁਰੂ) ਸਰੂਪ ਵਿਚ । ੧੨. ਵਿਰਲਾ । ੧੩. ਇਸਤਰੀ । ੧੪. ਪੁਤਰ । ੧੫. ਸਨਬੰਧੀ । ੧੬. ਪਿਆਰੇ । ੧੭. ਮੋਤੀਆਂ ਦੀ ਮਾਲਾ । ੧੮. ਸੋਨਾ । ੧੯. ਮਨ ਨੂੰ ਖੁਸ਼ ਕਰਨ ਵਾਲੀ । ੨੦. ਹਾਥੀ । ੨੧. ਹਵਾ ਵਰਗੇ ਤੇਜ਼ ਘੋੜੇ । ੨੨. ਧਨਵਾਨ । ੨੩. ਧਰਤੀ ਦਾ ਮਾਲਕ । ੨੪. ਚਾਰ ਤਰ੍ਹਾਂ ਦੀਆਂ ਫ਼ੌਜਾਂ ਵਾਲਾ । ੨੫. ਉਨ੍ਹਾਂ ਦੀ ਸੰਗਤ ਵਿਚ ।

# ਮਾਹਾ ਰੁਤੀ ਆਵਹਿ ਵਾਰ ਵਾਰ

ੴ ਸਤਿਗੁਰ ਪ੍ਰਸਾਦਿ ॥

## *ਤੁਖਾਰੀ ਛੰਤ ਮਹਲਾ ੧ ਬਾਰਹਮਾਹਾ

[੧੧੦੭-੧੦]

ਤੂ[੧] ਸੁਣਿ ਕਿਰਤ[੨] ਕਰੰਮਾ ਪੁਰਬਿ ਕਮਾਇਆ ॥ [੩]ਸਿਰਿ ਸਿਰਿ ਸੁਖ ਸਹੰਮਾ[੪], [੫]ਦੇਹਿ ਸੁ ਤੂ ਭਲਾ ॥ ਹਰਿ ਰਚਨਾ ਤੇਰੀ, ਕਿਆ ਗਤਿ[੬] ਮੇਰੀ, ਹਰਿ ਬਿਨੁ ਘੜੀ ਨ ਜੀਵਾ ॥ ਪ੍ਰਿਅ ਬਾਝੁ ਦੁਹੇਲੀ[੭] ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤੁ ਪੀਵਾਂ ॥ ਰਚਨਾ ਰਾਚਿ ਰਹੇ ਨਿਰੰਕਾਰੀ, ਪ੍ਰਭ ਮਨਿ [੮]ਕਰਮ ਸੁਕਰਮਾ ॥ ਨਾਨਕ ਪੰਥੁ ਨਿਹਾਲੇ[੯] ਸਾਧਨ[੧੦], ਤੂ ਸੁਣਿ ਆਤਮਰਾਮਾ[੧੧] ॥੧॥

ਬਾਬੀਹਾ[੧੨] ਪ੍ਰਿਉ ਬੋਲੇ, ਕੋਕਿਲ[੧੩] ਬਾਣੀਆ ॥ ਸਾਧਨ[੧੪] ਸਭਿ ਰਸ ਚੋਲੈ[੧੫] ਅੰਕਿ[੧੬] ਸਮਾਣੀਆ ॥ ਹਰਿ ਅੰਕਿ ਸਮਾਣੀ, ਜਾ ਪ੍ਰਭ ਭਾਣੀ, ਸਾ ਸੋਹਾਗਣਿ ਨਾਰੇ ॥ ਨਵਘਰ[੧੭] ਥਾਪਿ ਮਹਲ ਘਰੁ ਊਚਉ, ਨਿਜ ਘਰਿ ਵਾਸੁ ਮੁਰਾਰੇ ॥ ਸਭ ਤੇਰੀ ਤੂ ਮੇਰਾ ਪ੍ਰੀਤਮੁ, [੧੮]ਨਿਸਿ ਬਾਸੁਰ ਰੰਗਿ ਰਾਵੈ ॥ ਨਾਨਕ [੧੨]ਪ੍ਰਿਉ ਪ੍ਰਿਉ ਚਵੈ[੧੯] ਬਬੀਹਾ, ਕੋਕਿਲ ਸਬਦਿ ਸੁਹਾਵੈ ॥੨॥

---

*ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਉਚਾਰੀ। ਪਤੀ ਮਿਲਣ ਜਾਣ ਲਈ ਤਿਆਰ ਹੁੰਦੀ ਇਸਤਰੀ ਦੇ ਭਾਵਾਂ ਵਾਂਗ ਇਸ ਬਾਣੀ ਵਿਚ ਬਿਰਹੋਂ ਪੇਕੇ ਘਰ ਦੀ ਯਾਦ ਤੇ ਪਤੀ ਮਿਲਾਪ ਦੀ ਤਾਂਘ ਆਦਿ ਵਲਵਲੇ ਦਰਸਾਏ ਗਏ ਹਨ।

੧. ਵਾਹਿਗੁਰੂ। ੨. (ਹਰ ਜੀਵ) ਪਿਛਲੇ ਕੀਤੇ ਕੰਮਾਂ ਅਨੁਸਾਰ। ੩. ਹਰ ਇਕ ਜੀਵ। ੪. ਸਹਿਮ, ਦੁਖ। ੫. ਜੋ ਤੂੰ ਦੇਵੇਂ। ੬. ਤਾਕਤ। ੭. ਦੁਖੀ। ੮. ਸਭ ਤੋਂ ਚੰਗਾ ਕੰਮ। ੯. ਤਕਦੀ ਹੈ। ੧੦. ਇਸਤਰੀ। ੧੧. ਵਾਹਿਗੁਰੂ। ੧੨. ਪਤੀ। ੧੩. ਕੋਇਲ। ੧੪. ਇਸਤਰੀ। ੧੫. ਮਾਣਦੀ ਹੈ। ੧੬. ਝੋਲੀ। ੧੭. ਨੌਂ ਘਰਾਂ (ਮੋਰੀਆਂ) ਵਾਲਾ ਸਰੀਰ। ੧੮. ਰਾਤ ਦਿਨ। ੧੯. ਪੁਕਾਰਦਾ ਹੈ।

ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ [1]ਰਵਤ ਰਵੰਨੇ ਘੜੀ ਨ ਬੀਸਰੈ ॥ ਕਿਉ ਘੜੀ ਬਿਸਾਰੀ, ਹਉ ਬਲਿਹਾਰੀ, ਹਉ ਜੀਵਾ ਗੁਣ ਗਾਏ ॥ ਨਾ ਕੋਈ ਮੇਰਾ, ਹਉ ਕਿਸੁ ਕੇਰਾ, ਹਰਿ ਬਿਨੁ ਰਹਣੁ ਨ ਜਾਏ ॥ ਓਟ ਗਹੀ[2] ਹਰਿ ਚਰਣ ਨਿਵਾਸੇ, ਭਏ ਪਵਿਤ੍ਰ ਸਰੀਰਾ ॥ ਨਾਨਕ [3]ਦ੍ਰਿਸਟਿ ਦੀਰਘ ਸੁਖੁ ਪਾਵੈ, ਗੁਰ ਸਬਦੀ ਮਨੁ ਧੀਰਾ ॥੩॥

ਬਰਸੈ ਅੰਮ੍ਰਿਤਧਾਰ ਬੂੰਦ ਸੁਹਾਵਣੀ ॥ ਸਾਜਨ ਮਿਲੇ ਸਹਜਿ ਸੁਭਾਇ, ਹਰਿ ਸਿਉ ਪ੍ਰੀਤਿ ਬਣੀ ॥ ਹਰਿ ਮੰਦਰਿ ਆਵੈ, ਜਾ ਪ੍ਰਭ ਭਾਵੈ, ਧਨ[4] ਊਭੀ[5] ਗੁਣ ਸਾਰੀ[6] ॥ ਘਰਿ ਘਰਿ ਕੰਤੁ ਰਵੈ[7] ਸੋਹਾਗਣਿ [8]ਹਉ ਕਿਉ ਕੰਤਿ ਵਿਸਾਰੀ ॥ ਉਨਵਿ[9] ਘਨ[10] ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥ ਨਾਨਕ ਵਰਸੈ ਅੰਮ੍ਰਿਤ ਬਾਣੀ, ਕਰਿ ਕਿਰਪਾ ਘਰਿ ਆਵੈ ॥੪॥

ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ ॥ ਬਨ ਫੂਲੇ [11]ਮੰਝ ਬਾਰਿ,ਮੈ ਪਿਰੁ ਘਰਿ ਬਾਹੁੜੈ ॥ ਪਿਰੁ ਘਰਿ ਨਹੀ ਆਵੈ, ਧਨ[12] ਕਿਉ ਸੁਖੁ ਪਾਵੈ, [13]ਬਿਰਹਿ ਬਿਰੋਧ ਤਨੁ ਛੀਜੈ[14] ॥ ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ[15] ਸਹੀਜੈ ॥ ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ[16] ਮਾਏ ॥ ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ[17] ਪਾਏ ॥੫॥

ਵੈਸਾਖੁ ਭਲਾ ਸਾਖਾ[18] ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ, ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ[19] ਤਾਰੇ, ਤੁਧੁ ਬਿਨੁ ਅਢੁ[20] ਨ ਮੋਲੋ ॥ ਕੀਮਤਿ ਕਉਣ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ ਢੋਲੋ[21] ॥ ਦੂਰਿ ਨ ਜਾਨਾ, ਅੰਤਰਿ[22] ਮਾਨਾ ਹਰਿ ਕਾ ਮਹਲੁ ਪਛਾਨਾ ॥ ਨਾਨਕ ਵੈਸਾਖੀਂ ਪ੍ਰਭੁ ਭਾਵੈ, ਸੁਰਤਿ ਸਬਦਿ ਮਨੁ ਮਾਨਾ ॥੬॥

---

੧. ਹਰੀ ਰਵਿਆ ਹੋਇਆ । ੨. ਫੜੀ । ੩. ਡੂੰਘੀ ਨਿਗਾਹ ਵਾਲਾ । ੪.ਇਸਤਰੀ । ੫. ਖੜੀ ਹੋ ਕੇ । ੬. ਯਾਦ ਕਰਦੀ । ੭ ਭੋਗਦਾ ਹੈ । ੮.ਮੈਨੂੰ । ੯.ਝੁਕ ਕੇ । ੧੦.ਬੱਦਲ । ੧੧. ਬਾਰ ਦੇ ਇਲਾਕੇ ਵਿਚ (ਨਨਕਾਣਾ ਸਾਹਿਬ) । ੧੨. ਇਸਤਰੀ । ੧੩. ਵਿਛੋੜੇ ਦੀ ਖਿਚੋਤਾਣ ਵਿਚ । ੧੪. ਟੁਟ ਭਜ ਰਿਹਾ ਹੈ । ੧੫. ਹਿਰਦੇ ਵਿਚ । ੧੬. ਮੌਤ, ਕਾਲ । ੧੭. ਇਸਤਰੀ । ੧੮. ਟਾਹਣੀਆਂ । ੧੯. ਸੰਸਾਰ ਸਾਗਰ । ੨੦. ਅੱਧੀ ਕੌਡੀ । ੨੧. ਪਿਆਰੇ ਵਾਹਿਗੁਰੂ ਨੂੰ । ੨੨. ਹਿਰਦੇ ਵਿਚ ।

ਮਾਹੁ ਜੇਠੁ ਭਲਾ, ਪ੍ਰੀਤਮੁ ਕਿਉ ਬਿਸਰੈ ॥ ਥਲ ਤਾਪਹਿ[੧] [੨]ਸਰ ਭਾਰ, ਸਾਧਨ[੩] ਬਿਨਉ ਕਰੇ ॥ ਧਨ[੩] ਬਿਨਉ ਕਰੇਦੀ ਗੁਣ ਸਾਰੇਦੀ, ਗੁਣ ਸਾਰੀ ਪ੍ਰਭ ਭਾਵਾ ॥ ਸਾਚੈ ਮਹਲਿ ਰਹੈ ਬੈਰਾਗੀ, ਆਵਣ ਦੇਹਿ ਤ ਆਵਾ ॥ ਨਿਮਾਣੀ ਨਿਤਾਣੀ ਹਰਿ ਬਿਨੁ, ਕਿਉ ਪਾਵੈ ਸੁਖ ਮਹਲੀ ॥ ਨਾਨਕ ਜੇਠਿ ਜਾਣੈ ਤਿਸੁ ਜੇਸੀ, ਕਰਮਿ ਮਿਲੈ ਗੁਣ ਗਹਿਲੀ[੪] ॥੭॥

ਆਸਾੜੁ ਭਲਾ ਸੂਰਜੁ ਗਗਨਿ ਤਪੈ ॥ ਧਰਤੀ ਦੂਖ ਸਹੈ, [੫]ਸੋਖੈ ਅਗਨਿ ਭਖੈ ॥ ਅਗਨਿ ਰਸੁ ਸੋਖੈ[੬], [੭]ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ ॥ ਰਥੁ ਫਿਰੈ [੮]ਛਾਇਆ ਧਨ ਤਾਕੈ, [੯]ਟੀਡੁ ਲਵੈ ਮੰਝਿ ਬਾਰੇ ॥ ਅਵਗਣ ਬਾਧਿ ਚਲੀ ਦੁਖੁ ਆਗੈ, ਸੁਖੁ ਤਿਸੁ ਸਾਚੁ ਸਮਾਲੇ ॥ ਨਾਨਕ ਜਿਸਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥

ਸਾਵਣਿ ਸਰਸ[੧੦] ਮਨਾ, ਘਣ[੧੧] ਵਰਸਹਿ ਰੁਤਿ ਆਏ ॥ ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ ॥ ਪਿਰੁ ਘਰਿ ਨਹੀ ਆਵੈ, ਮਰੀਐ, ਹਾਵੈ, ਦਾਮਨਿ[੧੨] ਚਮਕਿ ਡਰਾਏ ॥ ਸੇਜ ਇਕੇਲੀ, [੧੩]ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ॥ ਨਾਨਕ ਸਾ ਸੁਹਾਗਣਿ ਕੰਤੀ[੧੪], ਪਿਰ ਕੈ ਅੰਕਿ[੧੫] ਸਮਾਵਏ ॥੯॥

ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ ॥ ਬਰਸੈ ਨਿਸਿ[੧੬] ਕਾਲੀ, ਕਿਉ ਸੁਖੁ ਬਾਲੀ[੧੭], ਦਾਦਰ[੧੮] ਮੋਰ ਲਵੰਤੇ[੧੯] ॥ ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ, ਭੁਇਅੰਗਮ[੨੦] ਫਿਰਹਿ ਡਸੰਤੇ ॥ ਮਛਰ ਡੰਗ ਸਾਇਰ[੨੧] ਭਰ[੨੨] ਸੁਭਰ, ਬਿਨੁ ਹਰਿ ਕਿਉ ਸੁਖੁ ਪਾਈਐ ॥ ਨਾਨਕ ਪੂਛਿ ਚਲਉ ਗੁਰ ਅਪੁਨੇ, ਜਹ ਪ੍ਰਭੁ ਤਹ ਹੀ ਜਾਈਐ ॥੧੦॥

---

੧. ਤਪ ਰਹੇ ਹਨ। ੨. ਭਠ ਵਾਂਙ। ੩. ਇਸਤਰੀ। ੪. ਗ੍ਰਹਿਣ ਕਰਨ ਵਾਲੀ। ੫. ਸੁਕਦੀ ਹੈ ਅਤੇ ਅੱਗ ਵਾਂਙ ਭਖਦੀ ਹੈ। ੬. ਸੁਕਾਂਦੀ ਹੈ। ੭. ਧੁਖ ਧੁਖ ਮਰਦਾ ਹੈ। ੮. ਇਸਤਰੀ ਛਾਇਆ ਲਭਦੀ ਫਿਰਦੀ ਹੈ। ੯. ਬੀਂਡਾ ਬਾਰ ਵਿਚ ਪਿਆ ਕੁਰਲਾਉਂਦਾ ਹੈ। ੧੦. ਖਿੜ ਜਾ। ੧੧. ਬੱਦਲ। ੧੨. ਬਿਜਲੀ। ੧੩. ਅੱਤ ਦੁਖੀ। ੧੪. ਪਤੀਵਾਲੀ। ੧੫. ਝੋਲੀ। ੧੬. ਰਾਤ। ੧੭. ਇਸਤਰੀ ਨੂੰ। ੧੮. ਡੱਡੂ। ੧੯. ਬੋਲਦੇ ਹਨ। ੨੦. ਸੱਪ। ੨੧. ਸਰੋਵਰ। ੨੨. ਮੂੰਹੋਂ ਮੂੰਹ ਭਰੇ ਹੋਏ।

ਅਸੁਨਿ ਆਉ ਪਿਰਾ; ਸਾਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭੁ ਮੇਲੇ ਦੂਜੈ ਭਾਇ ਖੁਈ[1] ॥ ਝੂਠਿ ਵਿਗੁਤੀ[2] ਤਾ ਪਿਰੁ ਮੁਤੀ[3] ਕੁਕਹ[4] ਕਾਹ[5] ਸਿ ਫੁਲੇ ॥ ਆਗੈ ਘਾਮ[6] ਪਿਛੈ ਰੁਤਿ ਜਾਡਾ[7], ਦੇਖਿ ਚਲਤ ਮਨੁ ਡੋਲੇ ॥ ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ[8] ॥੧੧॥

ਕਤਕਿ ਕਿਰਤੁ ਪਇਆ, ਜੋ ਪ੍ਰਭ ਭਾਇਆ ॥ ਦੀਪਕੁ ਸਹਜਿ ਬਲੈ, ਤਤਿ ਜਲਾਇਆ ॥ ਦੀਪਕ ਰਸ ਤੇਲੋ, ਧਨ ਪਿਰ ਮੇਲੋ, ਧਨ ਓਮਾਹੈ ਸਰਸੀ[9] ॥ ਅਵਗਣ ਮਾਰੀ ਮਰੈ ਨ ਸੀਝੈ, [10]ਗੁਣਿ ਮਾਰੀ ਤਾ ਮਰਸੀ ॥ ਨਾਮੁ ਭਗਤਿ ਦੇ ਨਿਜ ਘਰਿ ਬੈਠੇ, ਅਜਹੁ [11]ਤਿਨਾੜੀ ਆਸਾ ॥ ਨਾਨਕ ਮਿਲਹੁ ਕਪਟ ਦਰ ਖੋਲਹੁ, [12]ਏਕ ਘੜੀ ਖਟੁ ਮਾਸਾ ॥੧੨॥

ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ[13] ਸਮਾਵਏ॥ ਗੁਣਵੰਤੀ ਗੁਣ ਰਵੈ, ਮੈ ਪਿਰੁ ਨਿਹਚਲੁ ਭਾਵਏ ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ, ਚੰਚਲੁ ਜਗਤੁ ਸਬਾਇਆ ॥ ਗਿਆਨੁ ਧਿਆਨੁ ਗੁਣ ਅੰਕਿ[13] ਸਮਾਣੇ, ਪ੍ਰਭ ਭਾਣੇ ਤਾ ਭਾਇਆ ॥ ਗੀਤ ਨਾਦ[14] ਕਵਿਤ ਕਵੇ[15] ਸੁਣਿ ਰਾਮ ਨਾਮਿ ਦੁਖੁ ਭਾਗੈ ॥ ਨਾਨਕ ਸਾਧਨ ਨਾਹ ਪਿਆਰੀ, ਅਭ[16] ਭਗਤੀ ਪਿਰ ਆਗੈ ॥੧੩॥

ਪੋਖਿ ਤੁਖਾਰੁ[17] ਪੜੈ, [18]ਵਣੁ ਤ੍ਰਿਣੁ ਰਸੁ ਸੋਖੈ[19] ॥ ਆਵਤ ਕੀ ਨਾਹੀ,ਮਨਿ ਤਨਿ ਵਸਹਿ ਮੁਖੇ ॥ ਮਨਿ ਤਨਿ ਰਵਿ ਰਹਿਆ ਜਗਜੀਵਨੁ, ਗੁਰ ਸਬਦੀ ਰੰਗੁ ਮਾਣੀ ॥ [20]ਅੰਡਜ ਜੇਰਜ ਸੇਤਜ ਉਤਭੁਜ, ਘਟਿ ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ, ਗਤਿ[21] ਪਾਵਉ ਮਤਿ[22] ਦੇਹੋ ॥ ਨਾਨਕ ਰੰਗਿ ਰਵੈ ਰਸਿ ਰਸੀਆ, ਹਰਿ ਸਿਉ ਪ੍ਰੀਤਿ ਸਨੇਹੋ ॥੧੪॥

---

੧. ਔਝੜ ਪੈ ਗਈ। ੨. ਖੁਆਰ ਹੋਈ। ੩. (ਨੇ) ਛਡੀ ਹੋਈ। ੪. ਪਿਲਛੀ। ੫. ਸਰਕੜਾ। ੬. ਗਰਮੀ। ੭. ਪਾਲਾ। ੮. ਵਿਚੋਲਾ। ੯. ਖਿੜੀ ਹੋਈ। ੧੦. ਮੁਕਤ ਨਹੀਂ ਹੁੰਦੀ। ੧੧. ਉਨ੍ਹਾਂ ਨੂੰ ਤੇਰੀ ਆਸ ਹੈ। ੧੨. ਛੇ ਮਹੀਨਿਆਂ ਤੁਲ ਇਕ ਘੜੀ ਹੋ ਗਈ ਹੈ। ੧੩. ਹਿਰਦੇ ਵਿਚ। ੧੪. ਵਾਜੇ। ੧੫. ਕਵੀ। ੧੬. ਦਿਲੋਂ। ੧੭. ਬਰਫ਼ ਵਰਗੀ ਠੰਢ। ੧੮, ਸਾਰੀ ਬਨਾਸਪਤੀ। ੧੯. ਸੁਕਦੇ ਹਨ। ੨੦. ਚਾਰ ਤਰ੍ਹਾਂ ਦੀ ਉਤਪਤੀ। ੨੧. ਮੁਕਤੀ। ੨੨. ਉਪਦੇਸ਼।

ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ, ਗੁਣ ਗਹਿ ਅੰਕਿ[1] ਸਮਾਨਿਆ ॥ ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ, ਤੁਧੁ ਭਾਵਾ ਸਰਿ[2] ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ, ਸਾਤ ਸਮੁੰਦ ਸਮਾਵਾ ॥ ਪੁੰਨ ਦਾਨ ਪੂਜਾ ਪਰਮੇਸੁਰ, ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ, ਅਠਸਠਿ ਤੀਰਥ ਨਾਤਾ ॥੧੫॥

ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥ ਅਨਦਿਨੁ[3] ਰਹਸੁ[4] ਭਇਆ ਆਪੁ ਗਵਾਇਆ ॥ ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ, ਕਰਿ ਕਿਰਪਾ ਘਰਿ ਆਓ ॥ ਬਹੁਤੇ ਵੇਸ ਕਰੀ ਪਿਰ ਬਾਝਹੁ, ਮਹਲੀ ਲਹਾ ਨ ਥਾਓ ॥ ਹਾਰ ਡੋਰ ਰਸ ਪਾਟ ਪਟੰਬਰ, ਪਿਰਿ ਲੋੜੀ ਸੀਗਾਰੀ ॥ ਨਾਨਕ ਮੇਲਿ ਲਈ ਗੁਰ ਅਪਣੈ, ਘਰਿ ਵਰੁ ਪਾਇਆ ਨਾਰੀ ॥੧੬॥

ਬੇਦਸ[5] ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ ਸਾਚੇ ਆਇ ਸਹਜਿ ਮਿਲੇ ॥ ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥ ਜਿਨਿ ਸੀਗਾਰੀ, ਤਿਸਹਿ ਪਿਆਰੀ, ਮੇਲੁ ਭਇਆ ਰੰਗੁ ਮਾਣੈ ॥ ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ[6], ਗੁਰਮੁਖਿ ਮਸਤਕਿ ਭਾਗੋ ॥ ਨਾਨਕ ਅਹਿਨਿਸਿ[3] ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ ॥੧੭॥੧॥

ਬਿਲਾਵਲੁ ਮ: ੩ ਵਾਰ ਸਤ [੮੪੨]

[7]ਪੰਦ੍ਰਹ ਥਿਤੰੀ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥
ਦਿਨਸੁ ਰੈਣਿ ਤਿਵੈ ਸੰਸਾਰੁ ॥ ਆਵਾਗਉਣੁ ਕੀਆ ਕਰਤਾਰਿ ॥
ਨਿਹਚਲੁ ਸਾਚੁ ਰਹਿਆ ਕਲ ਧਾਰਿ ॥ ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥੧੦॥੧॥

---

੧. ਹਿਰਦੇ ਵਿਚ । ੨ ਸਰੋਵਰ । ੩ ਦਿਨ ਰਾਤ, ਨਿਤ । ੪. ਚਾਉ । ੫.ਬਾਰਾਂ । ੬ ਭੋਗੀ । ੭. ਪੰਦਰਾਂ ਥਿਤਾਂ, ਸਤ ਵਾਰਾਂ, ਮਹੀਨਿਆਂ ਤੇ ਦਿਨ ਰਾਤ ਦੇ ਆਉਣ ਜਾਣ ਵਾਂਗ ਹੀ ਸੰਸਾਰ ਹੈ ਅਤੇ ਇਹ ਆਉਣਾ ਜਾਣਾ ਕਰਤਾਰ ਨੇ ਕੀਤਾ ਹੈ ।

# ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ [੧੩੩-੩੬]

ੴ ਸਤਿਗੁਰ ਪ੍ਰਸਾਦਿ ॥

[੧]ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹਦਿਸ[੨] ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ[੩] ॥ ਧੇਨੁ[੪] ਦੁਧੈ ਤੇ ਬਾਹਰੀ,ਕਿਤੈ ਨ ਆਵੈ ਕਾਮ ॥ ਜਲ ਬਿਨੁ [੫]ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ[੬] ॥ ਹਰਿ ਨਾਹ[੭] ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ [੮]ਤੰਬੋਲ ਰਸ, ਸਣੁ ਦੇਹੀ ਸਭ ਖਾਮ[੯] ॥ ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ, ਪ੍ਰਭ, ਜਿਸ ਕਾ ਨਿਹਚਲ ਧਾਮ ॥੧॥

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ[੧੦]॥ ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ[੧੧] ॥ ਜਲਿ ਥਲਿ ਮਹੀਅਲਿ[੧੨] ਪੂਰਿਆ, ਰਵਿਆ ਵਿਚਿ ਵਣਾ[੧੩] ॥ ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ, ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ, ਤਿਸ ਕੈ ਪਾਇ ਲਗਾ ॥੨॥

ਵੈਸਾਖਿ ਧੀਰਨਿ ਕਿਉ ਵਾਢੀਆ[੧੪], ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ[੧੫] ਨ ਸੰਗਿ ਧਨਾ,ਹਰਿ ਅਵਿਨਾਸੀ ਓਹੁ॥ [੧੬]ਪਲਚਿ ਪਲਚਿ ਸਗਲੀ ਮੁਈ,

---

੧. ਕੀਤੇ ਕਰਮਾਂ ਕਰਕੇ । ੨. ਸਭ ਪਾਸੇ । ੩ ਸ਼ਰਨੀ । ੪. ਗਊ । ੫. ਖੇਤੀ ਸੁਕ ਜਾਂਦੀ ਹੈ । ੬. ਪੈਸੇ । ੭. ਪਤੀ । ੮. ਪਾਨ । ੯. ਨਾਸਵੰਤ । ੧੦. ਸਿਮਰਾਂ । ੧੧. ਜਾਣਿਆਂ ਜਾਂਦਾ ਹੈ । ੧੨. ਧਰਤੀ ਅਤੇ ਅਸਮਾਨ ਦੇ ਵਿਚਕਾਰ । ੧੩. ਜੰਗਲਾਂ । ੧੪. ਵਿਛੜੀਆਂ ਹੋਈਆਂ ਨੂੰ । ੧੫. ਇਸਤਰੀ । ੧੬. ਭਰਮ ਭਰਮ ਕੇ ।

ਝੂਠੇ ਧੰਧੇ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ[੧] ਵਿਸਾਰਿ ਵਿਗੁਚਣਾ[੨] ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ[੩] ॥ ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੈ[੪] ਹਰਿ ਸੋਇ ॥੩॥

ਹਰਿ ਜੇਠਿ ਜੁੜੰਦਾ[੫] ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ[੬] ਲਗਿਆ, ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥ ਜੋ ਪ੍ਰਭ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ ॥ ਸਾਧੂ[੭] ਸੰਗੁ ਪਰਾਪਤੇ,ਨਾਨਕ ਰੰਗ ਮਾਣੰਨਿ॥ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥੪॥

ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ ॥ ਜਗਜੀਵਨ ਪੁਰਖੁ ਤਿਆਗਿਕੈ, ਮਾਣਸ ਸੰਦੀ ਆਸ ॥ ਦੁਯੈ[੮] ਭਾਇ ਵਿਗੁਚੀਐ[੯], ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ[੧੦], ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ, ਸੋ ਦਰਗਹ ਹੋਇ ਖਲਾਸੁ[੧੧] ॥ ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ, ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸ ॥੫॥

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥ ਬਿਖਿਆ ਰੰਗਿ ਕੂੜਾਵਿਆ, ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥ ਵਣੁ ਤ੍ਰਿਣੁ ਪ੍ਰਭ ਸੰਗਿ [੧੨]ਮਉਲਿਆ,ਸੰਮ੍ਰਥ ਪੁਰਖ ਅਪਾਰੁ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ, ਹੰਉ ਤਿਨ ਕੇ ਸਦ ਬਲਿਹਾਰ ॥ ਨਾਨਕ ਹਰਿ ਜੀ

---

੧. ਪਰਮੇਸ਼ਰ । ੨ ਖੁਆਰ ਹੋਣਾ । ੩. ਸੋਭਾ । ੪. ਮਿਲੇ । ੫. ਹਰੀ ਨਾਲ ਮਿਲਣਾ । ੬. ਪੱਲੇ । ੭. ਸਤਿਗੁਰੂ । ੮. ਮਾਇਆ ਵਿਚ । ੯. ਖੁਆਰ ਹੋਈਦਾ ਹੈ । ੧੦. ਵੱਢੀਦਾ ਹੈ । ੧੧. ਮੁਕਤ । ੧੨. ਹਰੀ-ਭਰੀ ਪ੍ਰਸੰਨ ।

[1]ਮਇਆ ਕਰਿ, ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ[2] ਹਾਰੁ ॥੬॥

ਭਾਦੁਇ ਭਰਮਿ ਭੁਲਾਣੀਆ, ਦੂਜੈ ਲਗਾ ਹੇਤੁ[3] ॥ ਲਖ ਸੀਗਾਰ ਬਣਾਇਆ,ਕਾਰਜਿ ਨਾਹੀ ਕੇਤੁ॥ ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ[4], [5]ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ[6], ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ, ਚਰਣ ਬੋਹਿਥ[7] ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ; ਗੁਰੁ ਰਖਣ ਵਾਲਾ ਹੇਤੁ[8] ॥੭॥

ਅਸੁਨਿ ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ, ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹੀ ਜਾਇ ॥ ਜਿੰਨੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ[9] ॥ ਆਪੁ ਤਿਆਗਿ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ, ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ, ਜਿਨਾ ਮਇਆ[1] ਹਰਿ ਰਾਇ ॥੮॥

ਕਤਿਕਿ ਕਰਮ ਕਮਾਵਣੇ,ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ,ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ,ਜਿਤੜੇ ਮਾਇਆ ਭੋਗ॥ਵਿਚੁ ਨ ਕੋਈ ਕਰਿ ਸਕੈ,ਕਿਸ ਥੈ[10] ਰੋਵਹਿ ਰੋਜ[11] ॥ ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ, ਤਾ ਉਤਰਹਿ ਸਭਿ ਬਿਓਗ[12] ॥ ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ[13] ਮੋਚ॥

---

੧. ਕਿਰਪਾ । ੨. ਹਿਰਦੇ, ਭਾਵ ਗਲ ਵਿਚ । ੩. ਪਿਆਰ । ੪. ਕੰਬਦਾ ਹੈ । ੫. (ਤਨ) ਕਾਲੇ ਤੋਂ ਚਿੱਟਾ ਹੋ ਗਿਆ । ੬. ਵਢਦਾ ਹੈ । ੭. ਜਹਾਜ਼ । ੮. ਹਿਤੂ । ੯. ਰੱਜ ਗਏ । ੧੦. ਅਗੇ । ੧੧. ਨਿਤ । ੧੨. ਬਿਰਹੋਂ ਦਾ ਸੱਲ । ੧੩. ਬੰਧਨਾਂ ਤੋਂ ਮੁਕਤ ਕਰਨ ਵਾਲੇ ।

ਕਤਿਕਿ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ ॥੯॥

ਮੰਘਿਰਿ ਮਾਹਿ[1] ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ ॥ ਤਿਨ ਦੁਖੁ ਨ ਕਬਹੂ ਉਤਰੈ, ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ ॥ ਨਾਨਕੁ ਬਾਂਛੈ[2] ਧੂੜਿ ਤਿਨ, ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ, ਬਹੁੜਿ ਨ ਜਨਮੜੀਆਹ ॥੧੦॥

ਪੋਖਿ ਤੁਖਾਰੁ[3] ਨ ਵਿਆਪਈ,ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ[4], ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ, ਸੇਵਾ ਸੁਆਮੀ ਲਾਹੁ ॥ ਬਿਖਿਆ[5], ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ [6]ਕਰੁ ਗਹਿ ਲੀਨੀ ਪਾਰਬ੍ਰਹਮਿ, ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ, ਹਰਿ ਸਜਣੁ ਅਗਮ ਅਗਾਹੁ ॥ ਸਰਮ[7] ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ, ਜਿਸੁ ਬਖਸੇ ਵੇਪਰਵਾਹੁ ॥੧੧॥

ਮਾਘਿ ਮਜਨੁ[8] ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ, ਬਿਨਸੈ[9] [10]ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ,ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ, ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

---

੧. ਮਹੀਨੇ ਵਿਚ। ੨. ਚਾਹੁੰਦਾ ਹੈ। ੩. ਸਰਦੀ। ੪. ਚਰਨ ਕਮਲ। ੫. ਮਾਇਆ। ੬. ਹਥ ਫੜ ਲਿਆ। ੭. ਸਰਣੀ। ੮. ਇਸ਼ਨਾਨ। ੯. ਨਾਸ ਹੋ ਜਾਂਦੀ ਹੈ। ੧੦ ਕੁੱਤੇ ਵਾਂਗ ਲੋਭ ਵਾਲੀ ਬਿਰਤੀ।

ਫਲਗੁਣਿ[1] ਅਨੰਦ ਉਪਾਰਜਨਾ[2], ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਹੀ ਜਾਇ[3] ॥ ਇਛ ਪੁੰਨੀ[4] ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ[5] ॥ ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ, ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ, ਜਿਸ ਨੋ ਤਿਲੁ ਨ ਤਮਾਇ[6] ॥੧੩॥

ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ[7] ਚਰਣ ਹਰਿ ਭਉਜਲੁ ਬਿਖਮੁ ਤਰੇ॥ ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ[8] ॥ ਕੂੜ ਗਏ ਦੁਬਿਧਾ ਨਸੀ, ਪੂਰਨ ਸਚਿ ਭਰੇ। ਪਾਰਬ੍ਰਹਮੁ ਪ੍ਰਭੁ ਸੇਵਦੇ, ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

ਪਉੜੀ (ਵਾਰ ਮਾਝ) [੧੪੦]

ਮਾਹਾ[9] ਰੁਤੀ ਸਭ ਤੂੰ ਘੜੀ ਮੂਰਤ[10] ਵੀਚਾਰਾ॥ਤੂੰ ਗਣਤੈ[11] ਕਿਨੈ ਨ ਪਾਇਓ,ਸਚੇ ਅਲਖ ਅਪਾਰਾ॥ ਪੜਿਆ ਮੂਰਖੁ ਆਖੀਐ; ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ, ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ, ਦਰਿ ਸਚੈ ਸਚਿਆਰਾ ॥ [12]ਜਿਸ ਦਾ ਜੀਉ ਪਰਾਣੁ ਹੈ, ਅੰਤਰਿ ਜੋਤਿ ਅਪਾਰਾ ॥ ਸਚਾ ਸਾਹੁ ਇਕੁ ਤੂੰ, ਹੋਰੁ ਜਗਤੁ ਵਣਜਾਰਾ ॥੬॥

---

੧. ਫੱਗਣ । ੨. ਪ੍ਰਾਪਤੀ । ੩. ਥਾਂ । ੪. ਪੂਰੀ ਹੋਈ । ੫. ਉਚਾਰੇ । ੬. ਲੋਭ । ੭. ਖ਼ਜ਼ਾਨਾ । ੮.ਸੜੇ । ੯. ਮਹੀਨੇ । ੧੦. ਮਹੂਰਤ । ੧੧. ਗਿਣਤੀਆਂ ਨਾਲ । ੧੨. ਜਿਸ ਵਾਹਿਗੁਰੂ ਦਾ ।

# ਸਭੇ ਰੁਤੀ ਚੰਗੀਆ

(ਮਾਰੂ ਮ: ੧) ਸਭੇ ਰੁਤੀ ਚੰਗੀਆ, ਜਿਤੁ ਸਚੇ ਸਿਉ ਨੇਹੁ ॥
ਸਾਧਨ[1] ਕੰਤੁ ਪਛਾਣਿਆ, ਸੁਖਿ ਸੁਤੀ ਨਿਸਿ ਡੇਹੁ ॥੫॥ [੧੦੧੫]

ਮ: ੫ ॥ ਪਿਰੀ ਮਿਲਾਵਾ ਜਾ ਥੀਐ, ਸਾਈ ਸੁਹਾਵੀ ਰੁਤਿ ॥
ਘੜੀ ਮੁਹਤੁ ਨਹ ਵੀਸਰੈ, ਨਾਨਕ ਰਵੀਐ ਨਿਤ ॥੨॥ (੧੫) [੫੨੨]

ਸਲੋਕ ਮ: ੫ ॥ ਨਾਨਕ ਸੋਈ ਦਿਨਸੁ ਸੁਹਾਵੜਾ, ਜਿਤੁ ਪ੍ਰਭੁ ਆਵੈ ਚਿਤਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ,ਫਿਟੁ ਭਲੇਰੀ[2] ਰੁਤਿ ॥੧॥ (੩) [੩੧੮]

ਛੰਤੁ (ਰਾਮਕਲੀ ਮਹਲਾ ੫ ਰੁਤੀ) [੯੨੭]

ਜਸੁ ਗਾਵਹੁ ਵਡਭਾਗੀਹੋ, ਕਰਿ ਕਿਰਪਾ ਭਗਵੰਤ ਜੀਉ ॥ ਰੁਤੀ ਮਾਹ[3] ਮੂਰਤ[4] ਘੜੀ, ਗੁਣ ਉਚਰਤ ਸੋਭਾਵੰਤ ਜੀਉ ॥ ਗੁਣ ਰੰਗਿ ਰਾਤੇ ਧੰਨਿ ਤੇ ਜਨ, ਜਿਨੀ ਇਕ ਮਨਿ ਧਿਆਇਆ ॥ ਸਫਲ ਜਨਮੁ ਭਇਆ ਤਿਨ ਕਾ, ਜਿਨੀ ਸੋ ਪ੍ਰਭੁ ਪਾਇਆ ॥ ਪੁੰਨ ਦਾਨ ਨ ਤੁਲਿ ਕਿਰਿਆ, ਹਰਿ ਸਰਬ ਪਾਪਾ ਹੰਤ[5] ਜੀਉ ॥ ਬਿਨਵੰਤਿ ਨਾਨਕ ਸਿਮਰਿ ਜੀਵਾ, ਜਨਮ ਮਰਣ ਰਹੰਤ ਜੀਉ ॥੧॥

ਛੰਤੁ ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥ ਹਰਿ ਜੀਉ ਨਾਹੁ ਮਿਲਿਆ, ਮਉਲਿਆ ਮਨੁ ਤਨੁ ਸਾਸੁ ਜੀਉ ॥ ਘਰਿ ਨਾਹੁ ਨਿਹਚਲੁ ਅਨਦੁ ਸਖੀਏ, ਚਰਨ ਕਮਲ ਪ੍ਰਫੁਲਿਆ ॥ ਸੁੰਦਰੁ ਸੁਘੜੁ ਸੁਜਾਣੁ ਬੇਤਾ, ਗੁਣ ਗੋਵਿੰਦ ਅਮੁਲਿਆ ॥ ਵਡਭਾਗਿ ਪਾਇਆ ਦੁਖੁ ਗਵਾਇਆ, ਭਈ ਪੂਰਨ ਆਸ ਜੀਉ ॥ ਬਿਨਵੰਤਿ ਨਾਨਕ ਸਰਣਿ ਤੇਰੀ, ਮਿਟੀ ਜਮ ਕੀ ਤ੍ਰਾਸ ਜੀਉ ॥੨॥

---

੧. ਜੀਵ ਰੂਪ ਇਸਤਰੀ ਨੇ। ੨. ਚੰਗੀ। ੩. ਮਹੀਨੇ। ੪. ਮਹੂਰਤ। ੫. ਨਾਸ ਕਰਨ ਵਾਲਾ।

ਛੰਤੁ ॥ ਗ੍ਰੀਖਮ[੧] ਰੁਤਿ ਅਤਿ ਗਾਖੜੀ[੨], ਜੇਠ ਅਖਾੜੈ[੩] ਘਾਮ[੪] ਜੀਉ ॥ ਪ੍ਰੇਮ ਬਿਛੋਹੁ ਦੁਹਾਗਣੀ, ਦ੍ਰਿਸਟਿ ਨ ਕਰੀ ਰਾਮ ਜੀਉ ॥ ਨਹ ਦ੍ਰਿਸਟਿ ਆਵੈ, ਮਰਤ ਹਾਵੈ, ਮਹਾ [੫]ਗਾਰਬਿ ਮੁਠੀਆ ॥ ਜਲ ਬਾਝੁ ਮਛੁਲੀ ਤੜਫੜਾਵੈ, ਸੰਗਿ ਮਾਇਆ ਰੁਠੀਆ ॥ ਕਰਿ ਪਾਪ ਜੋਨੀ ਭੈ ਭੀਤ ਹੋਈ, [੬]ਦੇਇ ਸਾਸਨ ਜਾਮ ਜੀਉ ॥ ਬਿਨਵੰਤਿ ਨਾਨਕ ਓਟ ਤੇਰੀ, [੭]ਰਾਖੁ ਪੂਰਨ ਕਾਮ ਜੀਉ ॥੩॥

ਛੰਤੁ ॥ ਰੁਤਿ ਬਰਸੁ[੮] ਸੁਹੇਲੀਆ, ਸਾਵਣ ਭਾਦਵੇ ਆਨੰਦ ਜੀਉ ॥ [੯]ਘਨ ਉਨਵਿ ਵੁਠੇ, ਜਲ ਥਲ ਪੂਰਿਆ ਮਕਰੰਦ[੧੦] ਜੀਉ ॥ ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵਨਿਧਿ ਗ੍ਰਿਹ ਭਰੇ ॥ ਸਿਮਰਿ ਸੁਆਮੀ ਅੰਤਰਜਾਮੀ, ਕੁਲ ਸਮੂਹਾ ਸਭਿ ਤਰੇ ॥ ਪ੍ਰਿਅ ਰੰਗਿ ਜਾਗੇ ਨਹ ਛਿਦ੍ਰ[੧੧] ਲਾਗੇ, ਕ੍ਰਿਪਾਲੁ ਸਦ ਬਖਸਿੰਦੁ ਜੀਉ ॥ ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦ ਜੀਉ ॥੪॥

ਛੰਤੁ ॥ ਰੁਤਿ ਸਰਦ ਅਡੰਬਰੋ[੧੨] ਅਸੂ ਕਤਕੇ ਹਰਿ ਪਿਆਸ ਜੀਉ ॥ ਖੋਜੰਤੀ ਦਰਸਨੁ ਫਿਰਤ, ਕਬ ਮਿਲੀਐ ਗੁਣਤਾਸ[੧੩] ਜੀਉ ॥ ਬਿਨੁ ਕੰਤ ਪਿਆਰੇ ਨਹ ਸੂਖ ਸਾਰੇ[੧੪] ਹਾਰ ਕੰਙਣ ਧ੍ਰਿਗੁ ਬਨਾ ॥ ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥ ਈਤ ਊਤ ਦਹਦਿਸ ਅਲੋਕਨ[੧੫], ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਮੇਲਹੁ ਪ੍ਰਭ ਗੁਣਤਾਸ ਜੀਉ ॥੫॥

ਛੰਤੁ ॥ਰੁਤਿ ਸਿਸੀਅਰ[੧੬] ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥ ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥ ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥ ਹਾਰ ਡੋਰ ਸੀਗਾਰ ਸਭਿ ਰਸ, ਗੁਣ ਗਾਉ ਅਲਖ ਅਭੇਵਿਆ ॥ ਭਾਉ ਭਗਤਿ ਗੋਬਿੰਦ ਬਾਂਛਤ, ਜਮੁ ਨ ਸਾਕੈ ਜੋਹਿ ਜੀਉ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ, ਤਹ ਨ ਪ੍ਰੇਮ ਬਿਛੋਹ ਜੀਉ ॥੬॥

---

੧. ਗਰਮੀ ਦੀ । ੨. ਔਖੀ ਕਰਨ ਵਾਲੀ । ੩. ਹਾੜ ਦੀ । ੪. ਗਰਮੀ । ੫. ਹਉਮੈ ਵਿਚ ਲੁਟੀ ਗਈ । ੬. ਡਾਂਟਨਾ ਦੇਂਦੇ ਹਨ । ੭. ਹੇ ਸਭੇ ਆਸਾਂ ਪੂਰੀਆਂ ਕਰਨ ਵਾਲੇ ਵਾਹਿਗੁਰੂ ਰਖ ਲਵੋ । ੮. ਬਰਖਾ । ੯. ਬੱਦਲ ਝੁਕ ਕੇ ਵਰਸੇ । ੧੦ ਵਾਹਿਗੁਰੂ । ੧੧. ਬਿਪਤਾ । ੧੨. ਅਰੰਭ ਹੋਇਆ । ੧੩. ਵਾਹਿਗੁਰੂ । ੧੪ ਮਿਲਦੇ । ੧੫.ਤੱਕਦੀ ਹਾਂ । ੧੬.ਸਿਆਲ ।

ਛੰਤੁ ॥ ਹਿਮਕਰ[1] ਰੁਤਿ ਮਨਿ ਭਾਵਤੀ,ਮਾਘੁ ਫਗਣੁ ਗੁਣਵੰਤ ਜੀਉ ॥ ਸਖੀ ਸਹੇਲੀ ਗਾਉ ਮੰਗਲੋ, ਗ੍ਰਿਹਿ ਆਏ ਹਰਿ ਕੰਤ ਜੀਉ ॥ ਗ੍ਰਿਹਿ ਲਾਲ ਆਏ, ਮਨਿ ਧਿਆਇ, ਸੇਜ ਸੁੰਦਰਿ ਸੋਹੀਆ ॥ ਵਣੁ ਤ੍ਰਿਣ ਤ੍ਰਿਭਵਣ ਭਏ ਹਰਿਆ, ਦੇਖਿ ਦਰਸਨ ਮੋਹੀਆ ॥ ਮਿਲੇ ਸੁਆਮੀ ਇਛ ਪੁੰਨੀ, ਮਨਿ ਜਪਿਆ ਨਿਰਮਲ ਮੰਤ ਜੀਉ ॥ ਬਿਨਵੰਤਿ ਨਾਨਕ ਨਿਤ ਕਰਹੁ ਰਲੀਆ, ਹਰਿ ਮਿਲੇ ਸ੍ਰੀ ਧਰ ਕੰਤ ਜੀਉ ॥੭॥

ਆਸਾ ਮਹਲਾ ੪ ਛੰਤ ਘਰੁ ੫ [੪੫੧-੫੨]

ਮੇਰੇ ਮਨ ਪਰਦੇਸੀ[2] ਵੇ ਪਿਆਰੇ ਆਉ ਘਰੇ[3]॥ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ,ਘਰਿ ਵਸੈ ਹਰੇ ॥ ਰੰਗਿ ਰਲੀਆ ਮਾਣਹੁ ਮੇਰੇ ਪਿਆਰੇ, ਹਰਿ ਕਿਰਪਾ ਕਰੇ॥ਗੁਰੁ ਨਾਨਕੁ ਤੁਠਾ[4] ਮੇਰੇ ਪਿਆਰੇ ਮੇਲੇ ਹਰੇ ॥੧॥ ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ [5]ਭਾਉ ਕਰੇ॥ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ,ਨਿਤ ਆਸ ਕਰੇ॥ਨਿਤ ਜੋਬਨੁ ਜਾਵੈ ਮੇਰੇ ਪਿਆਰੇ,ਜਮੁ ਸਾਸ ਹਿਰੇ॥ਭਾਗਮਣੀ[6] ਸੋਹਾਗਣਿ ਮੇਰੇ ਪਿਆਰੇ,ਨਾਨਕ ਹਰਿ ਉਰਿਧਾਰੇ॥੨॥ ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ,ਚਾਤ੍ਰਿਕ ਬੂੰਦਜਿਵੈ॥ਮਨੁ ਸੀਤਲੁ ਹੋਆਮੇਰੇ ਪਿਆਰੇ,ਹਰਿ ਬੂੰਦਪੀਵੈ॥ ਤਨਿ ਬਿਰਹੁ ਜਗਾਵੈਮੇਰੇਪਿਆਰੇ ਨੀਦ ਨ ਪਵੈ ਕਿਵੈ॥ਹਰਿ ਸਜਣੁ ਲਧਾ ਮੇਰੇ ਪਿਆਰੇ,ਨਾਨਕਗੁਰੂ ਲਿਵੈ ॥੩॥ ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ॥ਪਿਰ ਬਾਝੜਿਅਹੁ ਮੇਰੇ ਪਿਆਰੇ,ਆਂਗਣਿ ਧੂੜਿਲੁਤੇ॥ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ॥ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥੪॥

ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ, ਸਤਿਗੁਰੂ ਸੁਣਾਈਆ ॥ ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ, ਜਿਨ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ, ਮਨਿ ਚਿੰਦਿਅੜਾ ਫਲੁ ਪਾਇਆ ॥ ਹਰਿ ਤੁਠੜਾ ਮੇਰੇ ਪਿਆਰੇ, ਜਨੁ ਨਾਨਕੁ ਨਾਮਿ ਸਮਾਇਆ ॥੫॥

ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ॥ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ॥ਹਰਿ ਦਾਤੜੇ ਮੇਲਿ ਗੁਰੂ,ਮੁਖਿ ਗੁਰਮੁਖਿ ਮੇਲਸਾ॥ਗੁਰੁ ਨਾਨਕੁ ਪਾਇਆ ਮੇਰੇ ਪਿਆਰੇ, ਧੁਰਿ ਮਸਤਕਿ ਲੇਖੁ ਸਾ॥੬॥੧੪॥੨੧॥

੧ ਠਾਢੀ ਸਰਦੀ ਦੀ ਰੁੱਤ।੨ ਬਾਹਰ ਭਟਕਣ ਵਾਲੇ।੩.ਟਿਕਾਣੇ ਸਿਰ। ੪. ਦਇਆਲ ਹੋਇਆ ।੫ ਪ੍ਰੀਤ ਕਰਕੇ । ੬.ਭਾਗਾਂ ਵਾਲੀ ।

# ਹੋਲੀ ਕੀਨੀ ਸੰਤ ਸੇਵ

ਗਜ਼ਲ ੩੨ [ਦੀਵਾਨਿ ਗੋਯਾ ਭਾਈ ਨੰਦ ਲਾਲ ਜੀ]

[1]ਗੁਲੇ ਹੋਲੀ ਬਬਾਗ਼ੇ ਦਹਰ ਬੂ ਕਰਦ ॥ ਲਬੇ ਚੂੰ ਗ਼ੁੰਚਹ ਰਾ ਫਰਖੰਦਹ ਖ਼ੂ ਕਰਦ ॥
[2]ਗੁਲਾਬੋ ਅੰਬਰੋ ਮੁਸ਼ਕੋ ਅਬੀਰੋ ॥ ਚੁ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ ॥
[3]ਜ਼ਹੇ ਪਿਚਕਾਰੀਏ ਪੁਰ ਜ਼ਾਫ਼ਰਾਨੀ ॥ ਕਿ ਹਰ ਬੇਰੰਗ ਰਾ, ਖ਼ੁਸ਼ ਰੰਗੋ ਬੂ ਕਰਦ ॥
[4]ਗੁਲਾਲ ਅਫ਼ਸ਼ਾਨੀ ਅਜ਼ ਦਸਤੇ ਮੁਬਾਰਕ ॥ ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ ॥
[5]ਦੂ ਆਲਮ ਗਸ਼ਤ ਰੰਗੀਂ ਅਜ਼ ਤੁਫ਼ੈਲਸ਼ ॥ ਚੁ ਸ਼ਾਹਮ ਜਾਮਹ ਰੰਗੀਂ ਦਰ ਗੁਲੂ ਕਰਦ ॥
[6]ਕਸੇ ਕੋ ਦੀਦ ਦੀਦਾਰੇ ਮੁਕੱਦਸ ॥ ਮੁਰਾਦੇ ਉਮਰ ਰਾ ਹਾਸਿਲ ਨਿਕੋ ਕਰਦ ॥
[7]ਸ਼ਵਦ ਕੁਰਬਾਨਿ ਖ਼ਾਕੇ ਰਾਹੇ ਸੰਗਤ ॥ ਦਿਲੇ 'ਗੋਯਾ' ਹਮੀਂ ਬਸ ਆਰਜ਼ੂ ਕਰਦ ॥

ਚੀਤਿ ਆਵੈ ਤਾਂ ਮਹਾ ਅਨੰਦ...ਚੀਤਿ ਆਵੈ ਤਾਂ ਰੰਗਿ ਗੁਲਾਲ [ਅੰਮ੍ਰਿਤ ਕੀਰਤਨ, ਸਫ਼ਾ ੪੫੯
ਗੁਣ ਗਾਵਾ ਗੁਣ ਵਿਥਰਾ ਮਨੁ ਰੰਗਹੁ ਵਡਭਾਗੀਹੋ [ਅੰਮ੍ਰਿਤ ਕੀਰਤਨ, ਸਫ਼ਾ ੪੧੫
ਸੰਤਾ ਕੀ ਹੋਇ ..ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ [ਅੰਮ੍ਰਿਤ ਕੀਰਤਨ, ਸਫ਼ਾ ਪ੯੧
ਹਰਿ ਨਾਮਾ ਹਰਿ ਰੰਙੁ...ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ [ਅੰਮ੍ਰਿਤ ਕੀਰਤਨ, ਸਫ਼ਾ ੪੧੬
ਸਚੇ ਰਤੇ ਸੇ...ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ [ਅੰਮ੍ਰਿਤ ਕੀਰਤਨ, ਸਫ਼ਾ ੪੧੨

'ਹਰਿ ਨਾਮਾ ਹਰਿ ਰੰਙੁ ਹੈ' ਵਾਲਾ ਸਾਰਾ ਪਰਕਰਣ ਵੇਖੋ ਸਫ਼ਾ ੪੧੨ ਤੋਂ ੪੧੭

(ਗਜ਼ਲ ੩੨ (੧) ਹੋਲੀ ਦਾ ਫੁੱਲ ਖਿੜਿਆ, ਸੁਗੰਧੀ ਨਾਲ ਸਾਰਾ ਬਾਗ ਮਹਿਕ ਪਿਆ । ਮੂੰਹ (ਪ੍ਰੀਤਮ ਦਾ) ਕਲੀ ਵਾਂਗ ਖਿੜ ਗਿਆ । (੨) ਗੁਲਾਬ ਅੰਬਰ ਕਸਤੂਰੀ ਅਤੇ ਅੰਬੀਰ ਸਾਰੇ ਪਾਸੇ ਮੀਂਹ ਵਾਂਗ ਵੱਸਣ ਲੱਗ ਪਏ । (੩) ਕੇਸਰ ਨਾਲ ਭਰੀ ਹੋਈ ਸੋਹਣੀ ਪਿਚਕਾਰੀ ਨੇ ਸਭ ਦੇ ਚਿੱਟੇ ਕਪੜਿਆਂ ਨੂੰ ਸੋਹਣਾ ਰੰਗ ਦਿਤਾ । (੪)ਸਤਿਗੁਰੂ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾਕੇ ਧਰਤੀ ਅਤੇ ਅਕਾਸ਼ ਨੂੰ ਵੀ ਰੰਗ ਦਿਤਾ । (੫) ਉਨ੍ਹਾਂ ਦੀ ਕ੍ਰਿਪਾ ਨਾਲ ਦੋਵੇਂ ਲੋਕ ਰੰਗੇ ਗਏ ਹਨ, ਜਦੋਂ ਉਸ ਦਸ਼ਮੇਸ਼ ਪਿਆਰੇ ਨੇ ਰੰਗਿਆ ਚੋਲਾ (ਕੁੜਤਾ)ਪਾਇਆ ਹੈ ।(੬)ਜਿਸ ਨੇ (ਇਸ ਸਮੇਂ)ਉਨ੍ਹਾਂ ਦਾ ਦਰਸ਼ਨ ਕੀਤਾ,ਸਾਰੀ ਉਮਰ ਦੀਆਂ ਆਸਾਂ ਪੂਰਨ ਕਰ ਲਈਆਂ । (੭) ਸਾਧ ਸੰਗਤ ਦੇ ਚਰਨਾਂ ਦੀ ਧੂੜੀ ਤੋਂ ਕੁਰਬਾਨ ਜਾਵਾਂ । ਇਹ ਹੀ ਮੇਰਾ (ਗੋਯਾ ਦਾ) ਦਿਲ ਚਾਹੁੰਦਾ ਹੈ ।

ਬਸੰਤੁ ਮਹਲਾ ੫ ਘਰੁ ੧ ਦੁਤੁਕੇ [੧੧੮੦]

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲ ਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥ ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ਰਹਾਉ॥ ਆਜੁ ਹਮਾਰੈ ਬਨੇ ਫਾਗ[1] ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥ਹੋਲੀ ਕੀਨੀ ਸੰਤ ਸੇਵ॥ਰੰਗੁ ਲਾਗਾ ਅਤਿ ਲਾਲ ਦੇਵ ॥੨॥ ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥ ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥ ਬਿਰਖੁ ਜਮਿਓ ਹੈ ਪਾਰ ਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥ ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥

ਕਾਨੜਾ ਮਹਲਾ ੫ ਘਰੁ ੬ [੧੩੦੪ ੫]

ਜਗਤ ਉਧਾਰਨ ਨਾਮ ਪ੍ਰਿਅ ਤੇਰੈ ॥ ਨਵਨਿਧਿ ਨਾਮੁ ਨਿਧਾਨੁ ਹਰਿ ਕੇਰੈ ॥ ਹਰਿ ਰੰਗ ਰੰਗ ਰੰਗ ਅਨੂਪੇਰੈ[2] ॥ ਕਾਹੇ ਰੇ ਮਨ ਮੋਹਿ[3] ਮਗਨੇਰੈ ॥ ਨੈਨਹੁ ਦੇਖੁ ਸਾਧ[4] ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ[5] ॥੧॥ਰਹਾਉ॥ ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ[6] ॥ [7]ਅਠਸਠਿ ਮਜਨੁ, ਮੈਲੁ ਕਟੇਰੈ ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ ॥ ਕਿਛੁ ਸੰਗਿ ਨ ਚਾਲੈ ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ[8] ॥੧॥ ਮਨਸਾ ਮਾਨਿ ਏਕ ਨਿਰੰਕੇਰੈ ॥ ਸਗਲ ਤਿਆਗਹੁ ਭਉ ਦੂਜੇਰੈ ॥ ਕਵਨ ਕਹਾ ਹਉ ਗੁਨ ਪ੍ਰਿਅ ਤੇਰੈ ॥ ਬਰਨਿ ਨ ਸਾਕਉ ਏਕ ਟੁਲੇਰੈ[9] ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ॥ ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥੨॥੧॥੩੪॥

ਅੰਤਰਿ ਦੇਖਿ ਸਬਦਿ ਮੇਰਾ ਪ੍ਰਭੁ ਰਾਂਗਿ ਘਣੋ ਅਤਿ ਰੂੜੋ [ਅੰਮ੍ਰਿਤ ਕੀਰਤਨ, ਸਫ਼ਾ ੪੧੭

੧. ਹੋਲੀ । ੨. ਅਦੁੱਤੀ । ੩. ਮੋਹ ਵਿਚ ਮਗਨ ਹੈਂ । ੪. ਸਤਿਗੁਰੂ । ੫. ਮੱਥੇ ਤੇ । ੬. ਕਰਦੀ ਹੈ । ੭. ਅਠਾਹਠ ਤੀਰਥਾਂ ਦੇ ਇਸ਼ਨਾਨ ਬਰਾਬਰ ਹੈ । ੮. ਬਹੁੜਦਾ ਹੈ । ੯. ਟੋਲ ਨੂੰ, ਗੁਣ ਨੂੰ ।

# ਬਸੰਤੁ ਹਮਾਰੈ ਰਾਮ ਰੰਗੁ

ਸਲੋਕ ਮ: ੧ ॥ ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ ॥
ਜਿਤੁ ਮਉਲਿਐ ਸਭ ਮਉਲੀਐ; ਤਿਸਹਿ ਨ ਮਉਲਿਹੁ ਕੋਇ ॥੧॥ (੧੯) [੭੯੧]

ਮ: ੨ ॥ ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰ ॥
ਨਾਨਕ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰ ॥੨॥ (੧੯) [੭੯੧]

ਮਹਲਾ ੨ ॥ ਨਾਨਕ ਤਿਨਾ ਬਸੰਤੁ ਹੈ, ਜਿਨ੍ਹ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ[1], ਸੇ ਅਹਿਨਿਸਿ[2] ਫਿਰਹਿ ਜਲੰਤ ॥੨॥ (੧੫) [੭੯੧]

(ਸਲੋਕ ਮਹਲਾ ੩) ਨਾਨਕ ਤਿਸੈ ਬਸੰਤੁ ਹੈ, ਜਿ ਸਤਿਗੁਰੁ ਸੇਵਿ ਸਮਾਇ ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ, ਸਭੁ ਜਗੁ ਹਰੀਆਵਲੁ ਹੋਇ ॥੫੯॥ [੧੪੨੦]

(ਸਲੋਕ ਮਹਲਾ ੩) ਸਬਦੇ ਸਦਾ ਬਸੰਤੁ ਹੈ, ਜਿਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਨਾਮੁ ਨ ਵੀਸਰੈ, ਜਿਨਿ ਸਿਰਿਆ ਸਭੁ ਕੋਇ ॥੬੦॥ [੧੪੨੦]

(ਸਲੋਕ ਮਹਲਾ ੩) ਨਾਨਕ ਤਿਨਾ ਬਸੰਤੁ ਹੈ, ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥
ਹਰਿ ਵੁਠੈ ਮਨੁ ਤਨੁ ਪਰਫੜੈ, ਸਭੁ ਜਗੁ ਹਰਿਆ ਹੋਇ ॥੬੧॥ [੧੪੨੦]

ਬਸੰਤ ਕਬੀਰ ਜੀ ਘਰੁ ੧ [੧੧੯੩]

ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥ ਰਾਜਾ ਰਾਮੁ ਮਉਲਿਆ [3]ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ॥੧॥ਰਹਾਉ॥ ਦੁਤੀਆ ਮਉਲੇ ਚਾਰਿ ਬੇਦ॥ ਸਿੰਮ੍ਰਿਤਿਮਉਲੀਸਿਉ[4]ਕਤੇਬ[5]॥੨॥ਸੰਕਰੁ[6]ਮਉਲਿਓਜੋਗਧਿਆਨ॥ਕਬੀਰ ਕੋ ਸੁਆਮੀ ਸਭ ਸਮਾਨ॥੩॥੧॥

---

੧. ਪ੍ਰਦੇਸ । ੨. ਦਿਨ ਰਾਤ । ੩. ਕਈ ਤਰ੍ਹਾਂ । ੪. ਨਾਲ । ੫. ਮੁਸਲਮਾਨਾਂ ਦੀਆਂ ਧਰਮ-ਪੁਸਤਕਾਂ । ੬ ਸ਼ਿਵਜੀ ।

ਬਸੰਤੁ ਮਹਲਾ ੫ [੧੧੮੦]

ਤਿਸੁ ਬਸੰਤੁ[1] ਜਿਸੁ ਪ੍ਰਭੁ ਕ੍ਰਿਪਾਲੁ॥ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥ਮੰਗਲੁ ਤਿਸਕੈ ਜਿਸੁ ਏਕੁ ਕਾਮੁ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧॥ ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥੧॥ ਰਹਾਉ॥ ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥ ਗਿਆਨੁ ਕਮਾਈਐ ਪੂਛਿ ਜਨਾਂ॥ਸੋ ਤਪਸੀ ਜਿਸੁ ਸਾਧ ਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ॥੨॥ਸੇ ਨਿਰਭਉ ਜਿਨਾ ਭਉ[2] ਪਇਆ॥ਸੋ ਸੁਖੀਆ ਜਿਸੁ ਭ੍ਰਮੁ ਗਇਆ॥ ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥ ਏਕਾ ਖੋਜੈ ਏਕ ਪ੍ਰੀਤਿ ॥ [3]ਦਰਸਨ ਪਰਸਨ ਹੀਤ ਚੀਤਿ ॥ ਹਰਿ ਰੰਗ ਰੰਗਾ ਸਹਜਿ ਮਾਣੁ॥ਨਾਨਕ ਦਾਸ ਤਿਸੁ ਜਨ ਕੁਰਬਾਣੁ ॥੪॥੩॥

ਬਸੰਤੁ ਮਹਲਾ ੩ [੧੧੭੬-੭੭]

ਤਿਨ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥੧॥ ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥ ਇਹੁ ਮਨੁ ਜਲਿਆ ਦੂਜੈ ਦੋਇ[4] ॥੧॥ਰਹਾਉ॥ ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥ ਮਾਇਆ ਮੂਠਾ ਸਦਾ ਬਿਲਲਾਇ॥੨॥ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ॥ ਜਮਕਾਲ ਕੀ ਫਿਰਿ ਆਵੈ ਨ ਫੇਟੈ ॥੩॥ ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥ ਨਾਨਕ ਮਾਇਆ ਮੋਹੁ ਸਬਦਿ ਜਲਾਏ ॥੪॥੪॥੧੬॥

ਬਸੰਤੁ ਮਹਲਾ ੩ [੧੧੭੭]

ਬਸੰਤੁ ਚੜਿਆ ਫੂਲੀ ਬਨਰਾਇ[5]॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧॥ ਇਨ ਬਿਧਿ ਇਹੁ ਮਨੁ ਹਰਿਆ ਹੋਇ॥ਹਰਿ ਹਰਿ ਨਾਮੁ ਜਪੈ ਦਿਨੁਰਾਤੀ,ਗੁਰਮੁਖਿ ਹਉਮੈ ਕਢੈ ਧੋਇ॥੧॥ਰਹਾਉ॥ਸਤਿਗੁਰਬਾਣੀ ਸਬਦੁ ਸੁਣਾਏ॥ਇਹੁ ਜਗੁ ਹਰਿਆ ਸਤਿਗੁਰ ਭਾਏ ॥੨॥ ਫਲ ਫੂਲ ਲਾਗੇ ਜਾਂ ਆਪੇ ਲਾਏ॥ਮੂਲਿ ਲਗੈ ਤਾਂ ਸਤਿਗੁਰੁ ਪਾਏ॥੩॥ਆਪਿ ਬਸੰਤੁ ਜਗਤੁ ਸਭੁ ਵਾੜੀ ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ॥੪॥੫॥੧੭॥

---

੧. ਖੇੜਾ। ੨.ਵਾਹਿਗੁਰੂ ਦਾ ਡਰ। ੩. ਦਰਸ਼ਨ ਪਰਸਨ ਦਾ ਚਿਤ ਵਿਚ ਹਿੱਤ ਹੈ। ੪. ਦ੍ਵੈਤਾ ਭਾਵ। ੫.ਸਾਰੀ ਬਨਾਸਪਤੀ।

ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ [੧੧੬੮]

[1]ਮਾਹਾ,ਮਾਹ ਮੁਮਾਰਖੀ, ਚੜਿਆ ਸਦਾ ਬਸੰਤੁ ॥ ਪਰਫੜੁ[2] ਚਿਤ ਸਮਾਲਿ ਸੋਇ,ਸਦਾ ਸਦਾ ਗੋਬਿੰਦੁ ॥੧॥ ਭੋਲਿਆ ਹਉਮੈ ਸੁਰਤਿ ਵਿਸਾਰਿ॥ਹਉਮੈਮਾਰਿ ਬੀਚਾਰਿ ਮਨ,ਗੁਣ ਵਿਚਿ ਗੁਣੁ ਲੈ ਸਾਰਿ[3]॥੧॥ਰਹਾਉ॥ਕਰਮ ਪੇਡੁ,ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥ ਪਤ ਪਰਾਪਤਿ ਛਾਵ ਘਣੀ, ਚੂਕਾ ਮਨ ਅਭਿਮਾਨੁ ॥੨॥ ਅਖੀ ਕੁਦਰਤਿ ਕੰਨੀ ਬਾਣੀ, ਮੁਖਿ ਆਖਣੁ ਸਚੁ ਨਾਮੁ ॥ ਪਤਿ ਕਾ ਧਨੁ ਪੂਰਾ ਹੋਆ, ਲਾਗਾ ਸਹਜਿ ਧਿਆਨੁ ॥੩॥ [4]ਮਾਹਾ ਰੁਤੀ ਆਵਣਾ,ਵੇਖਹੁ ਕਰਮ ਕਮਾਇ ॥ ਨਾਨਕ ਹਰੇ ਨ ਸੂਕਹੀ, ਜਿ ਗੁਰਮੁਖਿ ਰਹੇ ਸਮਾਇ ॥੪॥੧॥

ਬਸੰਤੁ ਮਹਲਾ ੩ [੧੧੭੬]

ਬਨਸਪਤਿ ਮਉਲੀ ਚੜਿਆ ਬਸੰਤੁ ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥ ਤੁਮ੍ ਸਾਚੁ ਧਿਆਵਹੁ ਮੁਗਧ ਮਨਾ॥ਤਾਂ ਸੁਖੁ ਪਾਵਹੁ ਮੇਰੇ ਮਨਾ ॥੧॥ਰਹਾਉ॥ ਇਤੁ ਮਨਿ ਮਉਲਿਐ ਭਇਆ ਅਨੰਦੁ ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥ ਏਕੋ ਏਕੁ ਸਭੁ ਆਖਿ ਵਖਾਣੈ॥ਹੁਕਮੁ ਬੂਝੈ ਤਾਂ ਏਕੋ ਜਾਣੈ ॥੩॥ ਕਹਤ ਨਾਨਕੁ ਹਉਮੈ ਕਹੈ ਨ ਕੋਇ ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥੪॥੨॥੧੪॥

ਬਸੰਤੁ ਮਹਲਾ ੫ [੧੧੮੫]

ਦੇਖੁ ਫੂਲ ਫੂਲ ਫੂਲੇ ॥ ਅਹੰ[5]ਤਿਆਗਿ ਤਿਆਗੇ ॥ ਚਰਨ ਕਮਲ ਪਾਗੇ[6] ॥ ਤੁਮ ਮਿਲਹੁ ਪ੍ਰਭ ਸਭਾਗੇ ॥ ਹਰਿ ਚੇਤਿ ਮਨ ਮੇਰੇ ॥ਰਹਾਉ॥ [7]ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ[8] ॥ ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥ ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ [9]ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥ ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥੨॥੧੯॥

---

੧. ਮਹੀਨਿਆਂ ਵਿਚੋਂ ਇਹ ਮਹੀਨਾ । ੨. ਖਿੜ ਜਾ । ੩. ਸਾਂਭ ਲੈ । ੪. ਮਹੀਨਿਆਂ ਤੇ ਰੁੱਤਾਂ ਨੇ ਆਉਂਦੇ ਰਹਿਣਾ ਹੈ । ੫. ਹੰਕਾਰ । ੬. ਲਿਪਟੇ । ੭. ਕੂਲੇ ਕੂਲੇ ਬੂਟਿਆਂ ਵਿਚੋਂ ਬਹੁਤ ਸੁਗੰਧੀ ਆਉਂਦੀ ਹੈ । ੮. ਕਾਠ ਬਣੇ ਹੋਏ ਹਨ । ੯. ਹੋਰ ।

ਮਹਲਾ ੧ ਬਸੰਤੁ [੧੧੬੮]

ਰੁਤਿ ਆਈਲੇ ਸਰਸ[੧] ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸੁ ਪੂਜ ਚੜਾਵਉ ਲਗਉ ਪਾਇ ॥੧॥ ਤੇਰਾ ਦਾਸਨਿ ਦਾਸਾ ਕਹਉ ਰਾਇ॥ ਜਗਜੀਵਨ ਜੁਗਤਿ ਨ ਮਿਲੈ ਕਾਇ ॥੧॥ਰਹਾਉ॥ ਤੇਰੀ ਮੂਰਤਿ ਏਕਾ, ਬਹੁਤੁ ਰੂਪ ॥ ਕਿਸੁ ਪੂਜ ਚੜਾਵਉ ਦੇਉ ਧੂਪ॥ਤੇਰਾ ਅੰਤੁ ਨ ਪਾਇਆ [੨]ਕਹਾ ਪਾਇ ॥ ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥ ਤੇਰੇ ਸਠਿ ਸੰਬਤ ਸਭਿ ਤੀਰਥਾ॥ਤੇਰਾ ਸਚੁ ਨਾਮੁ ਪਰਮੇਸਰਾ॥ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥ ਨਾਨਕੁ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ ਏਕਸੈ[੩] ॥ ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥

ਬਸੰਤੁ ਮਹਲਾ ੩ ਘਰੁ ੧ ਦੁਤੁਕੇ [੧੧੭੨]

ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ॥ ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥੧॥ ਤੈ ਸਾਹਿਬ ਕੀ ਕਰਹਿ ਸੇਵ॥ਪਰਮ ਸੁਖ ਪਾਵਹਿ ਆਤਮ ਦੇਵ ॥ ੧॥ਰਹਾਉ॥ ਕਰਮੁ[੪] ਹੋਵੈ ਤਾਂ ਸੇਵਾ ਕਰੈ ॥ ਗੁਰ ਪਰਸਾਦੀ ਜੀਵਤ ਮਰੈ ॥ ਅਨਦਿਨੁ ਸਾਚੁ ਨਾਮੁ ਉਚਰੈ ॥ ਇਨ ਬਿਧਿ ਪ੍ਰਾਣੀ ਦੁਤਰੁ[੫]ਤਰੈ॥੨॥ਬਿਖੁ ਅੰਮ੍ਰਿਤੁ ਕਰਤਾਰਿ ਉਪਾਇ॥ਸੰਸਾਰ ਬਿਰਖ ਕਉ ਦੁਇ ਫਲ ਲਾਇ॥ ਆਪੇ ਕਰਤਾ ਕਰੇ ਕਰਾਇ ॥ ਜੋ ਤਿਸੁ ਭਾਵੈ ਤਿਸੈ ਖਵਾਇ ॥੩॥ ਨਾਨਕ ਜਿਸ ਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥ ਬਿਖਿਆ ਕੀ ਬਾਸਨਾ ਮਨਹਿ [੬]ਕਰੇਇ ॥ ਅਪਣਾ ਭਾਣਾ ਆਪਿ ਕਰੇਇ ॥੪॥੧॥

(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ)

ਕਾਦਿਰਿ ਮੁਤਲਕ ਬ ਕੁਦਰਤ ਜ਼ਾਹਿਰ ਅਸ੍ਤ ॥ ਦਰਮਿਆਨੇ ਕੁਦਰਤੇ ਖ਼ੁਦ ਕਾਦਿਰ ਅਸ੍ਤ ॥੨੯੮॥

ਕਾਦਿਰੋ ਕੁਦਰਤ ਬਹਮ ਆਮੇਖ਼ਤੰਦ ॥ ਆਂ ਮਤਾਏ ਗ਼ੈਰਿ ਹਕ ਰਾ ਰੇਖ਼ਤੰਦ ॥੨੯੯॥

---

੧.ਖੇੜੇ ਵਾਲੀ। ੨.ਕਿਸ ਪਾਸੋਂ। ੩. ਇਕੋ ਨੂੰ। ੪.ਬਖ਼ਸ਼ਸ਼ । ੫.ਔਖਾ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ। ੬.ਰੋਕ ਦਿੰਦਾ ਹੈ ।

[੨੯੮] ਅਕਾਲ ਪੁਰਖ ਕੁਦਰਤ ਤੋਂ ਪ੍ਰਗਟ ਹੁੰਦਾ ਹੈ। ਕੁਦਰਤ ਵਿਚ ਆਪ ਕਰਤਾਰ ਵੱਸਦਾ ਹੈ ।

[੨੯੯] ਕੁਦਰਤ ਅਤੇ ਕਰਤਾਰ ਆਪਸ ਵਿਚ ਅਭੇਦ ਮਿਲੇ (ਹੋਏ) ਹਨ। ਦਵੈਤਾ ਦਾ ਵਿਚੋਂ ਪੜਦਾ ਫਾੜ ਸੁਟਿਆ ।

ਗਜ਼ਲ ੧੯ (ਦੀਵਾਨ ਗੋਯਾ ਭਾ: ਨੰਦ ਲਾਲ ਜੀ)

[੧]ਬਹੋਸ਼ ਬਾਸ਼ ਕਿ ਹੰਗਾਮਿ ਨੌਬਹਾਰ ਆਮਦ ॥ ਬਹਾਰ ਆਮਦੋ ਯਾਰ ਆਮਦੋ ਕਿਰਾਰ ਆਮਦ ॥
[੨]ਦਰੂਨਿ ਮਰਦਮਿ ਚਸ਼ਮਮ ਜ਼ਿ ਬਸ ਕਿ ਜਲਵਹ ਗਰਸ੍ਤ ॥ ਬ ਹਰ ਤਰਫ਼ਕਿ ਨਜ਼ਰ ਕਰਦ ਰੂਇ ਯਾਰ ਆਮਦ॥
[੩]ਬ ਹਰ ਤਰਫ਼ ਕਿ ਰਵਦ ਦੀਦਹ ਮੇ ਰਵਦ ਚਿ ਕੁਨਮ ? ਦਰ ਈਂ ਮੁਕੱਦਮਹ ਮਾਰਾ ਚਿ ਅਖ਼ਤਯਾਰ ਆਮਦ
[੪]ਖ਼ਬਰ ਦਿਹੰਦ ਬਯਾਰਾਨਿ ਮੁਦੱਈ ਇਮ ਸ਼ਬ ॥ ਅਨਲਹੱਕ ਜ਼ਦਹ ਮਨਸੂਰ ਸੂਏ ਦਾਰ ਆਮਦ ॥
[੫]ਖ਼ਬਰ ਦਿਹੰਦ ਬਗੁਲਹਾ ਕਿ ਬਿਸ਼ੁਗੁਫਤੰਦ ਹਮਹ ॥ ਅਜ਼ੀਂ ਨਵੇਦ ਕਿ ਆਂ ਬੁਲਬਲੇ ਹਜ਼ਾਰ ਆਮਦ ।
[੬]ਖ਼ਿਆਲਿ ਹਲਕਾ ਏ ਜ਼ੁਲਫੇ ਤੋ ਮੇ ਕੁਨਦ 'ਗੋਯਾ' ॥ ਅਜ਼ੀਂ ਸਬਬ ਕਿ ਦਿਲ ਅਜ਼ ਸ਼ੌਕ ਬੇਕਰਾਰ ਆਮਦ ॥

ਬਸੰਤੁ ਮਹਲਾ ੩ [੧੧੭੬]

ਸਭਿ ਜੁਗ ਤੇਰੇ ਕੀਤੇ ਹੋਏ ॥ ਸਤਿਗੁਰੁ ਭੇਟੈ ਮਤਿ ਬੁਧਿ ਹੋਏ ॥੧॥ ਹਰਿ ਜੀਉ ਆਪੇ ਲੇਹੁ ਮਿਲਾਇ ॥ ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ਰਹਾਉ॥ ਮਨਿ ਬਸੰਤੁ ਹਰਿ ਸਭਿ ਲੋਇ ॥ ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ ॥੨॥ ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥ ਰਾਮ ਨਾਮੁ ਰਾਖੈ ਉਰਧਾਰੇ ॥੩॥ ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥ ਨਾਨਕ ਇਹੁ ਤਨੁ ਬਿਰਖੁ, ਰਾਮ ਨਾਮੁ ਫਲੁ ਪਾਏ ਸੋਇ ॥੪॥੩॥੧੫॥

(੧) ਆਪਣੀ ਸੁਰਤ ਸੰਭਾਲ।ਬਹਾਰ (ਬਸੰਤ ਦੀ ਰੁੱਤ) ਆਈ ਹੈ।ਬਸੰਤ ਰੁਤ ਆਈ ਤੇ ਮਿੱਤਰ ਆਇਆ ਤੇ ਸਾਡੇ ਮਨ ਨੂੰ ਸ਼ਾਂਤੀ ਆਈ । (੨) ਮੇਰੀ ਅੱਖ ਦੀ ਪੁਤਲੀ ਉਸ ਦੀ ਝਲਕ ਨਾਲ ਸੁਹਾਈ ਹੈ। ਜਿਧਰ ਨਿਗਾਹ ਕਰਦਾ ਹਾਂ ਮੇਰੇ ਮਿੱਤਰ ਦੀ ਸੂਰਤ ਹੀ ਵਿਖਾਈ ਦਿੰਦੀ ਹੈ। (੩) ਜਿਧਰ ਮੇਰਾ ਸੱਜਣ ਜਾਵੇ ਉਧਰ ਹੀ ਮੇਰੀ ਨਿਗਾਹ ਜਾਂਦੀ ਹੈ ਮੈਂ ਕੀ ਕਰਾਂ ? ਭਾਵ ਮੇਰੇ ਕੁਝ ਵੱਸ ਨਹੀਂ । ਇਸ ਮੁਕੱਦਮੇ (ਖਿਚੋਤਾਣੀ) ਵਿਚ ਮੇਰਾ ਕੀ ਵੱਸ ਚੱਲ ਸਕਦਾ ਹੈ । (੪) ਮਿੱਤਰਾਂ ਨੂੰ ਇਹ ਖ਼ਬਰ ਦੇਣੀ ਸੁਹਾਗ ਦੀ ਅਜ ਸਾਡੀ ਰਾਤ ਆਈ।ਮਨਸੂਰ ਅਨਲਹੱਕ ਕਹਿ ਕੇ ਸੂਲੀ ਤੇ ਚੜ੍ਹ ਗਿਆ । (੫) ਸਾਰੇ ਫੁੱਲਾਂ (ਗੁਰਮੁਖਾਂ) ਨੂੰ ਖ਼ਬਰ ਦਿਤੀ ਕਿ ਅਜ ਸਾਰੇ ਖਿੜੋ । ਇਹ ਖ਼ੁਸ਼ਖਬਰੀ ਹੈ ਕਿ ਉਹ ਬੁਲਬੁਲ (ਪ੍ਰੀਤਮ) ਆਈ ਹੈ। (੬) ਸਾਡਾ ਧਿਆਨ ਤੇਰੇ ਕੇਸਾਂ ਦੇ ਕੁੰਡਲਾਂ ਵਿਚ ਫਸ ਗਿਆ ਹੈ। ਇਹ ਕੀ ਕਾਰਨ ਹੈ ਕਿ ਮਨ ਪ੍ਰੇਮ ਵਿਚ ਬਿਹਬਲ ਹੈ ।

ਬਸੰਤੁ ਮਹਲਾ ੫ [੧੧੮੩]

ਰਾਮ ਰੰਗਿ ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ ॥ ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥ ਹਰਿ ਸਿਮਰਤ ਕਛੁ ਨਾਹਿ ਫੇਰ[1] ॥੧॥ ਬਸੰਤੁ ਹਮਾਰੈ ਰਾਮ ਰੰਗੁ॥ਸੰਤ ਜਨਾ ਸਿਉ ਸਦਾ ਸੰਗੁ ॥੧॥ਰਹਾਉ॥ ਸੰਤ ਜਨੀ ਕੀਆ ਉਪਦੇਸੁ॥ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ॥ਹਰਿ ਭਗਤਿ ਹੀਨ ਉਦਿਆਨ[2] ਥਾਨੁ ॥ ਗੁਰ ਪ੍ਰਸਾਦਿ ਘਟਿ ਘਟਿ ਪਛਾਨੁ॥੨॥ ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ॥ਨਿਕਟਿ ਪੇਖੁ ਪ੍ਰਭੁ ਕਰਣਹਾਰ॥ਈਤ ਊਤ ਪ੍ਰਭ ਕਾਰਜ ਸਾਰ ॥੩॥ ਚਰਨ ਕਮਲ ਸਿਉ ਲਗੋ ਧਿਆਨੁ॥ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥ ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥ ਜਪਿ ਨਾਨਕ ਸੁਆਮੀ ਸਦ ਹਜੂਰਿ ॥੪॥੧੧॥

ਬਸੰਤੁ ਰਾਮਾਨੰਦ ਜੀ ਘਰੁ ੧ [੧੧੯੫]

ਕਤ ਜਾਈਐ ਰੇ ਘਰਿ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ[3] ਮਨੁ ਭਇਓ ਪੰਗੁ[4] ॥੧॥ਰਹਾਉ॥ ਏਕ ਦਿਵਸ ਮਨਿ ਭਈ ਉਮੰਗ ॥ ਘਸਿ ਚੰਦਨ ਚੋਆ[5] ਬਹੁ ਸੁਗੰਧ ॥ ਪੂਜਨ ਚਾਲੀ [6]ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥ ਜਹਾ ਜਾਈਐ ਤਹ ਜਲ ਪਖਾਨ[7] ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ[8] ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥ ਸਤਿਗੁਰ ਮੈ ਬਲਿਹਾਰੀ ਤੋਰ[9] ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

ਬਸੰਤੁ ਕਬੀਰ ਜੀਉ [੧੧੯੬]

ਸੁਰਹ[10] ਕੀ ਜੈਸੀ ਤੇਰੀ ਚਾਲ॥ਤੇਰੀ ਪੂੰਛਟ[11] ਊਪਰਿ ਝਮਕ ਬਾਲ॥੧॥ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ ॥ ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥੧॥ਰਹਾਉ॥ ਚਾਕੀ ਚਾਟਹਿ ਚੂਨੁ[12] ਖਾਹਿ ॥ ਚਾਕੀ ਕਾ

---

੧. ਆਉਣ ਜਾਣ । ੨. ਉਜਾੜ । ੩. ਭਟਕਦਾ । ੪. ਟਿਕ ਗਿਆ । ੫. ਅਤਰ । ੬. ਠਾਕੁਰ-ਦੁਆਰੇ । ੭. ਪੱਥਰ । ੮. ਖੋਜ ਕਰ ਕੇ । ੯, ਤੇਰੇ ਤੋਂ । ੧੦. (ਭੋਗ, ਭੋਗ ਰਹੇ ਜੀਵ-ਕੁੱਤੇ ਨੂੰ ਤਾੜਨਾ ਕੀਤੀ ਹੈ । ੧੧. ਪੂਛਲ । ੧੨. ਆਟਾ ।

ਚੀਥਰਾ ਕਹਾਂ ਲੇ ਜਾਹਿ ॥੨॥ ਛੀਕੇ ਪਰ ਤੇਰੀ ਬਹੁਤੁ ਡੀਠਿ ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥੩॥ ਕਹਿ ਕਬੀਰ ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥੪॥੪॥੧॥

ਬਸੰਤੁ ਮਹਲਾ ੫ ਹਿੰਡੋਲ [੧੧੮੫-੮੬]

ਤੇਰੀ ਕੁਦਰਤਿ ਤੂ ਹੈ ਜਾਣਹਿ, ਅਉਰੁ ਨ ਦੂਜਾ ਜਾਣੈ ॥ ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ, ਸੋਈ ਤੁਝੈ ਪਛਾਣੈ ॥੧॥ ਤੇਰਿਆ ਭਗਤਾ ਕਉ ਬਲਿਹਾਰਾ॥ ਥਾਨੁ ਸੁਹਾਵਾ ਸਦਾ ਪ੍ਰਭ ਤੇਰਾ,ਰੰਗ ਤੇਰੇ ਆਪਾਰਾ ॥੧॥ਰਹਾਉ॥ ਤੇਰੀ ਸੇਵਾ ਤੁਝ ਤੇ ਹੋਵੈ, ਅਉਰੁ ਨ ਦੂਜਾ ਕਰਤਾ ॥ ਭਗਤੁ ਤੇਰਾ ਸੋਈ ਤੁਧੁ ਭਾਵੈ,ਜਿਸ ਨੋ ਤੂੰ ਰੰਗੁ ਧਰਤਾ ॥੨॥ ਤੂ ਵਡਦਾਤਾ, ਤੂ ਵਡਦਾਨਾ, ਅਉਰੁ ਨਹੀ ਕੋ ਦੂਜਾ ॥ ਤੂ ਸਮਰਥੁ ਸੁਆਮੀ ਮੇਰਾ, ਹਉ ਕਿਆ ਜਾਣਾ ਤੇਰੀ ਪੂਜਾ ॥੩॥ ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ, ਬਿਖਮੁ ਤੇਰਾ ਹੈ ਭਾਣਾ ॥ ਕਹੁ ਨਾਨਕ ਢਹਿ ਪਇਆ ਦੁਆਰੈ, ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥

ਬਸੰਤੁ ਮਹਲਾ ੧ ਹਿੰਡੋਲ [੧੧੭੧]

[੧]ਸਾਹੁਰੜੀ ਵਥੁ ਸਭੁ ਕਿਛੁ ਸਾਝੀ,ਪੇਵਕੜੈ ਧਨ[੨] ਵਖੇ ॥ ਆਪਿ ਕੁਚਜੀ ਦੋਸੁ ਨ ਦੇਊ, ਜਾਣਾ ਨਾਹੀ ਰਖੇ ॥੧॥ ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥ ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣ ਬਾਣੀ ॥੧॥ਰਹਾਉ॥ ਕਢਿ ਕਸੀਦਾ[੩]ਪਹਿਰਹਿ ਚੋਲੀ,ਤਾਂ ਤੁਮ੍ ਜਾਣਹੁ ਨਾਰੀ ॥ ਜੇ ਘਰੁ ਰਾਖਹਿ ਬੁਰਾ ਨਾ ਚਾਖਹਿ, ਹੋਵਹਿ ਕੰਤ ਪਿਆਰੀ ॥੨॥ ਜੇ ਤੂੰ ਪੜਿਆ ਪੰਡਿਤੁ ਬੀਨਾ[੪], ਦੁਇ ਅਖਰ ਦੁਇ ਨਾਵਾ ॥ ਪ੍ਰਣਵਤਿ[੫] ਨਾਨਕੁ ਏਕੁ ਲੰਘਾਏ, ਜੇਕਰਿ ਸਚਿ ਸਮਾਵਾਂ ॥੩॥੨॥੧੦॥

ਤੁਮ ਬਡ ਦਾਤੇ.........ਹਉ ਕਛੂ ਨ ਜਾਨਉ ਤੇਰੀ ਸਾਰ [ਅੰਮ੍ਰਿਤ ਕੀਰਤਨ,ਸਫ਼ਾ ੧੦੫

ਸਗਲ ਇਛਾ ਜਪਿ.........ਤੁਮ ਰਵਹੁ ਗੋਬਿੰਦੈ ਰਵਣ ਜੋਗੁ [ਅੰਮ੍ਰਿਤ ਕੀਰਤਨ,ਸਫ਼ਾ ੩੯੫

੧. ਵਾਹਿਗੁਰੂ ਦੇ ਪਦਾਰਥ । ੨. ਜੀਵ-ਇਸਤ੍ਰੀ । ੩. ਨਾਮ ਰੂਪੀ ਕਸੀਦਾ । ੪. ਸਿਆਣਾ । ੫. ਬੇਨਤੀ ਕਰਦਾ ਹੈ ।

ਬਸੰਤੁ ਮਹਲਾ ੫ [੧੧੮੦]

ਹਟਵਾਣੀ[1] ਧਨ ਮਾਲ ਹਾਟੁ[2] ਕੀਤੁ ॥ ਜੂਆਰੀ ਜੂਏ ਮਾਹਿ ਚੀਤੁ॥ ਅਮਲੀ ਜੀਵੈ ਅਮਲੁ ਖਾਇ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥ਅਪਨੈ ਰੰਗਿ ਸਭੁ ਕੋ ਰਚੈ॥ਜਿਤੁ ਪ੍ਰਭਿ ਲਾਇਆ,ਤਿਤੁ ਤਿਤੁ ਲਗੈ॥੧॥ ਰਹਾਉ॥ਮੇਘ[3]ਸਮੈ ਮੋਰ ਨਿਰਤਿਕਾਰ[4]॥ਚੰਦ ਦੇਖਿ ਬਿਗਸਹਿ ਕਉਲਾਰ[5]॥ ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿਜਨ ਜੀਵਹਿ ਜਪਿ ਗੋਬਿੰਦ॥੨॥ਸਿੰਘ[6] ਰੁਚੈ ਸਦ ਭੋਜਨੁ ਮਾਸ॥ਰਣੁ ਦੇਖਿ ਸੂਰੇ ਚਿਤ ਉਲਾਸ[7]॥ ਕਿਰਪਨ[8] ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਅਧਾਰ ॥੩॥ ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥ ਤਿਸਹਿ ਪਰਾਪਤਿ ਇਹੁ ਨਿਧਾਨੁ ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥੪॥੨॥

ਬਸੰਤ ਕੀ ਵਾਰ ਮਹਲੁ ੫ [੧੧੯੩]

ਹਰਿ ਕਾ ਨਾਮੁ ਧਿਆਇ ਕੈ, ਹੋਹੁ ਹਰਿਆ ਭਾਈ ॥ ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ, ਅੰਮ੍ਰਿਤ ਫਲੁ ਪਾਈ ॥ ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ[9] ॥ ਨਾਨਕੁ ਸਿਮਰੈ ਏਕੁ ਨਾਮੁ, ਫਿਰਿ ਬਹੁੜਿ ਨ ਧਾਈ[10] ॥੧॥

ਪੰਜੇ[11] ਬਧੇ ਮਹਾ ਬਲੀ, ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ,ਵਿਚਿ ਦਯੁ[12] ਖੜੋਆ॥ ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾਂ ਨਿਰੋਆ ॥ ਦਿਨੁ ਰੈਣਿ ਨਾਮੁ ਧਿਆਇਦਾ, ਫਿਰਿ ਪਾਇ ਨ ਮੋਆ ॥ ਜਿਸ ਤੇ ਉਪਜਿਆ ਨਾਨਕਾ, ਸੋਈ ਫਿਰਿ ਹੋਆ ॥੨॥

ਕਿਥਹੁ ਉਪਜੈ ਕਹ ਰਹੈ, ਕਹ ਮਾਹਿ ਸਮਾਵੈ ॥ ਜੀਅ ਜੰਤ ਸਭਿ ਖਸਮ ਕੇ, ਕਉਣੁ ਕੀਮਤਿ ਪਾਵੈ ॥ ਕਹਨਿ ਧਿਆਇਨਿ ਸੁਣਨਿ ਨਿਤ, ਸੇ ਭਗਤ ਸੁਹਾਵੈ ॥ ਅਗਮੁ ਅਗੋਚਰੁ ਸਾਹਿਬੋ, [13]ਦੂਸਰੁ ਲਵੈ ਨ ਲਾਵੈ ॥ ਸਚੁ ਪੂਰੈ ਗੁਰਿ ਉਪਦੇਸਿਆ, ਨਾਨਕ ਸੁਣਾਵੈ ॥੩॥੧॥

---

੧.ਹੱਟੀ ਵਾਲਾ। ੨.ਹੱਟੀ। ੩.ਬੱਦਲ। ੪.ਨਾਚ ਕਰਦਾ ਹੈ। ੫.ਕੰਵਲ। ੬.ਸ਼ੇਰ। ੭.ਖੁਸ਼ੀ। ੮.ਸੂਮ। ੯.ਮੈਲ। ੧੦.ਜਨਮ ਮਰਨ ਦਾ ਭਟਕਣਾ। ੧੧. ਕਾਮ ਕ੍ਰੋਧ ਆਦਿਕ। ੧੨, ਪ੍ਰਮੇਸ਼ਰ। ੧੩. ਹੋਰ ਕੋਈ ਵਾਹਿਗੁਰੂ ਦੀ ਬਰਾਬਰੀ ਨਹੀਂ ਕਰ ਸਕਦਾ।

# ਸਾਵਣੁ ਆਇਆ ਹੇ ਸਖੀ

ਸਲੋਕ ਮ: ੨ ॥ ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ,ਜਿਨ੍ ਅਵਰੀ ਲਾਗਾ ਨੇਹੁ ॥੧॥ (੪) [੧੨੮੦]

ਮ: ੨ ॥ ਸਾਵਣੁ ਆਇਆ ਹੇ ਸਖੀ, ਜਲਹਰੁ[੧] ਬਰਸਨਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ, ਜਿਨ੍ ਸਹਿ ਨਾਲਿ ਪਿਆਰੁ ॥ (੫) [੧੨੮੦]

ਮ: ੪ (ਸਾਰੰਗ ਕੀ ਵਾਰ) [੧੨੫੦]

ਸਾਵਣੁ ਆਇਆ ਝਿਮਝਿਮਾ[੨],ਹਰਿ ਗੁਰਮੁਖਿ ਨਾਮੁ ਧਿਆਇ ॥ ਦੁਖ ਭੁਖ ਕਾੜਾ[੩] ਸਭੁ ਚੁਕਾਇਸੀ, ਮੀਹੁ ਵੁਠਾ ਛਹਬਰ ਲਾਇ ॥ ਸਭ ਧਰਤਿ ਭਈ ਹਰੀਆਵਲੀ,ਅੰਨੁ ਜੰਮਿਆ ਬੋਹਲ[੪] ਲਾਇ ॥ ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ ॥ ਹਰਿ ਤਿਸਹਿ ਧਿਆਵਹੁ ਸੰਤ ਜਨਹੁ,ਜੋ ਅੰਤੇ ਲਏ ਛਡਾਇ॥ ਹਰਿ ਕੀਰਤਿ ਭਗਤਿ ਅਨੰਦੁ ਹੈ, ਸਦਾ ਸੁਖੁ ਵਸੈ ਮਨਿ ਆਇ ॥ ਜਿਨ੍ਾ ਗੁਰਮੁਖਿ ਨਾਮੁ ਅਰਾਧਿਆ, ਤਿਨ੍ਾ ਦੁਖ ਭੁਖ ਲਹਿ ਜਾਇ ॥ ਜਨ ਨਾਨਕ ਤ੍ਰਿਪਤੈ ਗਾਇ ਗੁਣ, ਹਰਿ ਦਰਸਨੁ ਦੇਹੁ ਸੁਭਾਇ[੫] ॥੩॥ (੩੪)

ਸਲੋਕ ਮ: ੩ ॥ [੬]ਊਂਨਵਿ ਊਂਨਵਿ ਆਇਆ, ਅਵਰਿ ਕਰੇਂਦਾ ਵੰਨ ॥
ਕਿਆ ਜਾਣਾ ਤਿਸੁ ਸਾਹ ਸਿਉ, ਕੇਵ ਰਹਸੀ ਰੰਗੁ[੭] ॥
ਰੰਗੁ ਰਹਿਆ ਤਿਨ੍ ਕਾਮਣੀ, ਜਿਨ੍ ਮਨਿ ਭਉ ਭਾਉ ਹੋਇ ॥
ਨਾਨਕ ਭੈ ਭਾਇ ਬਾਹਰੀ, ਤਿਨ ਤਨਿ ਸੁਖੁ ਨ ਹੋਇ ॥੧॥ (੫) [੧੨੮੦]

ਮ: ੩ ॥ ਊਂਨਵਿ ਊਂਨਵਿ ਆਇਆ, ਵਰਸੈ ਨੀਰੁ ਨਿਪੰਗੁ[੮] ॥
ਨਾਨਕ ਦੁਖੁ ਲਾਗਾ ਤਿਨ੍ ਕਾਮਣੀ, ਜਿਨ ਕੰਤੈ ਸਿਉ ਮਨਿ ਭੰਗੁ ॥੩॥ [੧੨੮੦]

---

੧.ਬੱਦਲ। ੨.ਇਕ ਰਸ ਵੱਸਣ ਵਾਲਾ। ੩.ਝੋਰਾ। ੪.ਅਨਾਜ ਦਾ ਢੇਰ। ੫.ਪ੍ਰੇਮ ਨਾਲ। ੬.ਝੁਕ ਝੁਕ ਕੇ। ੭.ਪ੍ਰੀਤੀ, ੮. ਨਿਰਮਲ।

ਸਲੋਕੁ ਮ: ੩ ॥ ਊਂਨਵਿ[1] ਊਂਨਵਿ ਆਇਆ, ਵਰਸੈ ਲਾਇ ਝੜੀ ॥
ਨਾਨਕ ਭਾਣੈ ਚਲੈ ਕੰਤ ਕੈ, ਸੁ ਮਾਣੇ ਸਦਾ ਰਲੀ ॥੧॥ (੧) [੧੨੮੦]

ਮ: ੩ ॥ ਕਿਆ ਉਠਿ ਉਠਿ ਦੇਖਹੁ ਬਪੁੜੇਂ, ਇਸੁ ਮੇਘੈ[2] ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ[3], ਤਿਸੁ ਰਾਖਹੁ ਮਨ ਮਾਂਹਿ ॥
ਤਿਸਨੋ ਮੰਨਿ ਵਸਾਇਸੀ, ਜਾ ਕਉ ਨਦਰਿ ਕਰੇਇ ॥
ਨਾਨਕ ਨਦਰੀ ਬਾਹਰੀ, ਸਭ [4]ਕਰਣ ਪਲਾਹ ਕਰੇਇ ॥੨॥ (੬) [੧੨੮੦]

ਮਾਝ ਮਹਲਾ ੫ [੧੦੪]

ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜ ਸੁਖੁ ਪਾਇਆ, ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ, ਜੀਅ ਜੰਤ ਸਭਿ ਧ੍ਰਾਪੇ[5] ਜੀਉ ॥੨॥ ਸਚਾ ਸਾਹਿਬੁ ਸਚੀ ਨਾਈ[6] ॥ ਗੁਰਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ, ਬਿਨਸੇ ਸੋਗ ਸੰਤਾਪੇ ਜੀਉ ॥੩॥ ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ ਖਿਨ ਭੀਤਰਿ, ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥

ਮਲਾਰ ਮਹਲਾ ੫ [੧੨੬੭-੬੮]

ਬਰਸੁ ਮੇਘ ਜੀ ਤਿਲੁ ਬਿਲਮੁ[7] ਨ ਲਾਉ ॥ ਬਰਸੁ ਪਿਆਰੇ ਮਨਹਿ ਸਧਾਰੇ, ਹੋਇ ਅਨਦੁ ਸਦਾ ਮਨਿ ਚਾਉ ॥੧॥ਰਹਾਉ॥ ਹਮ ਤੇਰੀ ਧਰ ਸੁਆਮੀਆ ਮੇਰੇ, ਤੂ ਕਿਉ ਮਨਹੁ ਬਿਸਾਰੇ ॥ ਇਸਤ੍ਰੀ ਰੂਪ ਚੇਰੀ ਕੀ ਨਿਆਈ, ਸੋਭ ਨਹੀ ਬਿਨੁ ਭਰਤਾਰੇ ॥੧॥ ਬਿਨਉ ਸੁਨਿਓ ਜਬ ਠਾਕੁਰ ਮੇਰੈ, ਬੇਗਿ[8] ਆਇਓ ਕਿਰਪਾ ਧਾਰੇ ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ, ਪਤਿ ਸੋਭਾ ਭਲੇ ਅਚਾਰੇ ॥੨॥੩॥੭॥

---

੧.ਝੁਕ ਝੁਕ ਕੇ । ੨.ਬੱਦਲ । ੩. ਭਜਿਆ । ੪.ਰੋਂਦੀਆਂ ਪਿੱਟਦੀਆਂ ਹਨ । ੫.ਰਜਾ ਦੇਵੇ । ੬.ਨਾਉਂ । ੭.ਦੇਰੀ । ੮.ਝਟਪਟ ।

ਮਲਾਰ ਮਹਲਾ ੧ [੧੨੫੪]

ਕਰਉ ਬਿਨਉ ਗੁਰ ਅਪਨੇ ਪ੍ਰੀਤਮ, ਹਰਿ ਵਰੁ ਆਨਿ ਮਿਲਾਵੈ ॥ ਸੁਣਿ ਘਨਘੋਰ ਸੀਤਲੁ [1]ਮਨੁ ਮੋਰਾ, [2]ਲਾਲ ਰਤੀ ਗੁਣ ਗਾਵੈ ॥੧॥ ਬਰਸੁ ਘਨਾ ਮੇਰਾ ਮਨੁ ਭੀਨਾ ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ[3], ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ਰਹਾਉ॥ ਸਹਜਿ ਸੁਖੀ ਵਰ ਕਾਮਣਿ ਪਿਆਰੀ, ਜਿਸੁ ਗੁਰ ਬਚਨੀ ਮਨੁ ਮਾਨਿਆ ॥ ਹਰਿ ਵਰਿ ਨਾਰਿ ਭਈ ਸੋਹਾਗਣਿ, ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥ ਅਵਗਣ ਤਿਆਗਿ ਭਈ ਬੈਰਾਗਨਿ, ਅਸਥਿਰੁ ਵਰੁ ਸੁਹਾਗੁ ਹਰੀ ॥ ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ, ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥ ਆਵਣ ਜਾਣੁ ਨਹੀ ਮਨੁ ਨਿਹਚਲੁ, ਪੂਰੇ ਗੁਰ ਕੀ ਓਟ ਗਹੀ[4] ॥ ਨਾਨਕ ਰਾਮ ਨਾਮੁ ਜਪਿ ਗੁਰਮੁਖਿ, ਧਨੁ ਸੋਹਾਗਣਿ ਸਚੁ ਸਹੀ ॥੪॥੨॥

ਮਲਾਰ ਮਹਲਾ ੧ [੧੨੫੫]

ਜਿਨਿ ਧਨ[5] ਪਿਰ ਕਾ ਸਾਦੁ ਨ ਜਾਨਿਆ, ਸਾ [6]ਬਿਲਖ ਬਦਨ[7] ਕੁਮਲਾਨੀ ॥ ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥੧॥ ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥ ਬਲਿ ਜਾਵਾਂ ਗੁਰ ਅਪਨੇ ਪ੍ਰੀਤਮ, ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ਰਹਾਉ॥ ਨਉਤਨ[8] ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ[9] ਭਗਤਿ ਸੁਹਾਵੀ ॥ ਮੁਕਤਿ ਭਏ ਗੁਰਿ ਦਰਸੁ ਦਿਖਾਇਆ, ਜੁਗਿ ਜੁਗਿ ਭਗਤਿ ਸੁਭਾਵੀ ॥੨॥ ਹਮ ਥਾਰੇ[10], ਤ੍ਰਿਭਵਣ ਜਗੁ ਤੁਮਰਾ, ਤੂ ਮੇਰਾ ਹਉ ਤੇਰਾ ॥ ਸਤਿਗੁਰਿ ਮਿਲਿਐ ਨਿਰੰਜਨੁ ਪਾਇਆ, ਬਹੁਰਿ ਨ ਭਵਜਲਿ ਫੇਰਾ ॥੩॥ ਅਪੁਨੇ ਪਿਰ ਹਰਿ ਦੇਖਿ ਵਿਗਾਸੀ, ਤਉ ਧਨ ਸਾਚੁ ਸੀਗਾਰੋ ॥ ਅਕੁਲ ਨਿਰੰਜਨ ਸਿਉ ਸਚਿ ਸਾਚੀ, ਗੁਰਮਤਿ ਨਾਮੁ ਅਧਾਰੋ ॥੪॥ ਮੁਕਤਿ ਭਈ ਬੰਧਨ ਗੁਰਿ ਖੋਲ੍ਹੇ, ਸਬਦਿ ਸੁਰਤਿ ਪਤਿ ਪਾਈ ॥ ਨਾਨਕ ਰਾਮਨਾਮੁ ਰਿਦ ਅੰਦਰਿ ਗੁਰਮੁਖਿ[11] ਮੇਲਿ ਮਿਲਾਈ ॥੫॥੪॥

---

੧. ਮੋਰ ਰੂਪੀ ਮੇਰਾ ਮਨ। ੨. ਪ੍ਰੇਮ ਵਿਚ ਰੰਗੀ ਹੋਈ। ੩. ਹਿਰਦੇ ਵਿਚ। ੪. ਪਕੜੀ। ੫. ਇਸਤਰੀ। ੬. ਵਿਆਕੁਲ। ੭. ਚਿਹਰਾ। ੮. ਨਵੀਂ ਨਕੋਰ। ੯. ਦਿਨ ਰਾਤ। ੧੦. ਤੇਰੇ। ੧੧. ਸਤਿਗੁਰੂ ਨੇ।

ਮਲਾਰ ਮਹਲਾ ੫ [੧੨੭੨]

ਬਰਸੁ ਸਰਸੁ[੧] ਆਗਿਆ[੨] ॥ ਹੋਹਿ ਆਨੰਦ ਸਗਲ ਭਾਗ ॥੧॥ਰਹਾਉ॥ ਸੰਤ ਸੰਗੇ ਮਨੁ ਪਰਫੜੈ[੩], ਮਿਲਿ ਮੇਘ ਧਰ[੪] ਸੁਹਾਗ ॥੧॥ ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ[੫] ॥ ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ ॥ ਮਿਲਿ ਸੰਤ ਨਾਨਕ ਜਾਗਿਆ ॥੨॥੫॥੨੭॥

ਵਡਹੰਸੁ ਮਹਲਾ ੧ ਘਰੁ ੨ [੫੫੭-੫੮]

ਮੋਰੀ[੬] ਰੁਣਝੁਣ ਲਾਇਆ,ਭੈਣੇ ਸਾਵਣੁ ਆਇਆ ॥ ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ॥ ਤੇਰੇ ਦਰਸਨ ਵਿਟਹੁ ਖੰਨੀਐ ਵੰਞਾ,ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ॥ਚੂੜਾ ਭੰਨੁ ਪਲੰਘ ਸਿਉ[੭] ਮੁੰਧੇ[੮] [੯]ਸਣੁ ਬਾਹੀ ਸਣੁ ਬਾਹਾ[੧੦] ॥ ਏਤੇ ਵੇਸ[੧੧] ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥ਨਾ ਮਨੀਆਰੁ ਨ ਚੂੜੀਆ, ਨਾ ਸੇ ਵੰਗੁੜੀਆਹਾ॥ਜੋ ਸਹ ਕੰਠਿ[੧੨] ਨ ਲਗੀਆ, ਜਲਨੁ ਸਿ ਬਾਹੜੀਆ ॥ ਸਭਿ ਸਹੀਆ ਸਹੁ ਰਾਵਣਿ[੧੩] ਗਈਆ, ਹਉ ਦਾਧੀ[੧੪] ਕੈ ਦਰਿ ਜਾਵਾ ॥ ਅੰਮਾਲੀ[੧੫] ਹਉ ਖਰੀ ਸੁਚਜੀ, ਤੈ ਸਹ ਏਕਿ ਨ ਭਾਵਾ ॥ [੧੬]ਮਾਠਿ ਗੁੰਦਾਈਂ ਪਟੀਆ, ਭਰੀਐ ਮਾਗ[੧੭] ਸੰਧੂਰੇ ॥ ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ ॥ ਮੈ ਰੋਵੰਦੀ ਸਭੁ ਜਗੁ ਰੁਨਾ, ਰੁੰਨੜੇ ਵਣਹੁ ਪੰਖੇਰੂ ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ, ਜਿਨਿ ਹਉ ਪਿਰਹੁ ਵਿਛੋੜੀ ॥ ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ ॥ ਆਇ ਨ ਸਕਾ ਤੁਝ ਕਨਿ[੧੮] ਪਿਆਰੇ ਭੇਜਿ ਨ ਸਕਾ ਕੋਇ ॥ ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ ॥ ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ[੧੯] ॥੧॥੩॥

---

੧. ਅਨੰਦ ਹੋ ਕੇ । ੨. ਹੁਕਮ ਵਿਚ । ੩. ਖਿੜਦਾ ਹੈ । ੪. ਧਰਤੀ । ੫. ਵਲ । ੬. ਮੋਰਾਂ ਨੇ । ੭. ਸਮੇਤ । ੮. ਨਾਰੀਏ । ੯. ਮੰਜੇ ਦੀਆਂ ਬਾਹੀਆਂ ਸਮੇਤ । ੧੦. ਬਾਹਵਾਂ । ੧੧. ਸ਼ਿੰਗਾਰ । ੧੨. ਗਲੇ । ੧੩. ਮਾਣਨ । ੧੪. ਸੜੀ ਹੋਈ । ੧੫. ਹੇ ਸਖੀ । ੧੬. ਮੀਡੀਆਂ ਗੁੰਦਾਈਆਂ । ੧੭. ਚੀਰ ਵਿਚ । ੧੮. ਪਾਸ । ੧੯. ਓਪਰਾ ।

ਮਲਾਰ ਮਹਲਾ ੫ [੧੨੭੩]

ਘਨੁ[1] ਗਰਜਤ ਗੋਵਿੰਦ ਰੂਪ ॥ ਗੁਨ ਗਾਵਤ ਸੁਖ ਚੈਨ ॥੧॥ਰਹਾਉ॥ ਹਰਿ ਚਰਨ ਸਰਨ ਤਰਨ ਸਾਗਰ, ਧੁਨਿ ਅਨਹਤਾ ਰਸ ਬੈਨ[2] ॥ ਪਥਿਕ[3] ਪਿਆਸ ਚਿਤ ਸਰੋਵਰ, ਆਤਮ ਜਲੁ ਲੈਨ ॥ ਹਰਿ ਦਰਸ ਪ੍ਰੇਮ ਜਨ ਨਾਨਕ, ਕਰਿ ਕਿਰਪਾ ਪ੍ਰਭ ਦੈਨ ॥੨॥੭॥੨੯॥

ਮਾਝ ਮਹਲਾ ੫ [੧੦੫]

ਭਏ ਕ੍ਰਿਪਾਲ ਗੋਬਿੰਦ ਗੁਸਾਈ ॥ ਮੇਘੁ[1] ਵਰਸੈ ਸਭਨੀ ਥਾਈ ॥ ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥੧॥ ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ ਸੁਖ ਸਾਗਰ ਸੁਆਮੀ, ਦੇਤ ਸਗਲ ਆਹਾਰੇ ਜੀਉ ॥੨॥ ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ, ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥ ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹਰੀਆਵਲੁ, ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥

ਮ: ੫ ॥ ਨਾਨਕ ਬਿਜੁਲੀਆ ਚਮਕੰਨਿ, ਘੁਰਨ੍ਹਿ[4] ਘਟਾ ਅਤਿ ਕਾਲੀਆ ॥
ਬਰਸਨਿ ਮੇਘ[1] ਅਪਾਰ, ਨਾਨਕ ਸੰਗਮਿ[5] ਪਿਰੀ ਸੁਹੰਦੀਆ ॥੨॥ (੨੨) [੧੧੦੨]

ਮ: ੫ ॥ ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ ॥
ਸੇਜੜੀਆ ਸੋਇੰਨ੍[6] ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ, ਨਾਨਕ ਪਿਰੀ ਵਿਹੂਣੀ ਤਤੀਆ ॥੩॥ (੨੩) [੧੧੦੨]

ਸਲੋਕ ਮਹਲਾ ੩ [੧੪੧੯]

ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥ ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥ ਤਿਸ[7] ਚੁਕੈ ਸਹਜੁ ਊਪਜੈ, ਚੁਕੈ ਕੂਕ ਪੁਕਾਰ॥ ਨਾਨਕ ਗੁਰਮੁਖਿ ਸਾਂਤਿ ਹੋਇ, ਨਾਮੁ ਰਖਹੁ ਉਰਿ ਧਾਰਿ ॥੫੪॥

---

੧. ਬੱਦਲ । ੨, ਬਚਨ । ੩. ਰਾਹੀ । ੪. ਗਰਜਦੀਆਂ ਹਨ । ੫. ਮਿਲਾਪ । ੬. ਸੋਨੇ ਦੀਆਂ । ੭. ਪਿਆਸ ।

ਸਲੋਕ ਮਹਲਾ ੩ [੧੪੧੯–੨੦]

ਬਾਬੀਹਾ ਤੂੰ ਸਚੁ ਚਉ[1], ਸਚੇ ਸਉ ਲਿਵ ਲਾਇ ॥ ਬੋਲਿਆ ਤੇਰਾ ਥਾਇ ਪਵੈ, ਗੁਰਮੁਖਿ ਹੋਇ ਅਲਾਇ[1] ॥ ਸਬਦੁ ਚੀਨਿ[2] ਤਿਖ ਉਤਰੈ, ਮੰਨਿ ਲੈ ਰਜਾਇ ॥ ਚਾਰੇ ਕੁੰਡਾ ਝੋਕਿ[3] ਵਰਸਦਾ, ਬੂੰਦ ਪਵੈ ਸਹਜਿ ਸੁਭਾਇ ॥ ਜਲ ਹੀ ਤੇ ਸਭ ਊਪਜੈ, ਬਿਨੁ ਜਲ ਪਿਆਸ ਨ ਜਾਇ ॥ ਨਾਨਕ ਹਰਿ ਜਲੁ ਜਿਨਿ ਪੀਆ, ਤਿਸੁ ਭੂਖ ਨ ਲਾਗੈ ਆਇ ॥੫੫॥

ਬਾਬੀਹਾ ਤੂੰ ਸਹਜਿ ਬੋਲਿ, ਸਚੈ ਸਬਦਿ ਸੁਭਾਇ ॥ ਸਭ ਕਿਛੁ ਤੇਰੈ ਨਾਲਿ ਹੈ, ਸਤਿਗੁਰਿ ਦੀਆ ਦਿਖਾਇ ॥ ਆਪੁ ਪਛਾਣਹਿ ਪ੍ਰੀਤਮੁ ਮਿਲੈ, [4]ਵੁਠਾ ਛਹਬਰ ਲਾਇ ॥ ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥ ਕੂਕ ਪੁਕਾਰ ਨ ਹੋਵਈ,ਜੋਤੀ ਜੋਤਿ ਮਿਲਾਇ ॥ ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥੫੬॥

ਧੁਰਹੁ ਖਸਮਿ ਭੇਜਿਆ,ਸਚੈ ਹੁਕਮਿ ਪਠਾਇ[5] ॥ ਇੰਦੁ[6] ਵਰਸੈ ਦਇਆ ਕਰਿ, ਗੂੜ੍ਹੀ ਛਹਬਰ ਲਾਇ ॥ ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥ ਅਨੁ ਧਨੁ ਬਹੁਤਾ ਉਪਜੈ, ਧਰਤੀ ਸੋਭਾ ਪਾਇ ॥ ਅਨਦਿਨੁ ਲੋਕੁ ਭਗਤਿ ਕਰੇ, ਗੁਰ ਕੈ ਸਬਦਿ ਸਮਾਇ ॥ ਆਪੇ ਸਚਾ ਬਖਸਿ ਲਏ, ਕਰਿ ਕਿਰਪਾ ਕਰੈ ਰਜਾਇ ॥ ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥ ਭੈ ਕਾ ਸਹਜੁ ਸੀਗਾਰੁ ਕਰਿਹੁ, ਸਚਿ ਰਹਹੁ ਲਿਵਲਾਇ ॥ ਨਾਨਕ ਨਾਮੋ ਮਨਿ ਵਸੈ, ਹਰਿ ਦਰਗਹ ਲਏ ਛਡਾਇ ॥੫੭॥

ਬਾਬੀਹਾ ਸਗਲੀ ਧਰਤੀ ਜੇ ਫਿਰਹਿ, ਊਡਿ ਚੜਹਿ ਆਕਾਸਿ ॥ ਸਤਿਗੁਰਿ ਮਿਲਿਐ ਜਲੁ ਪਾਈਐ, ਚੂਕੈ ਭੂਖ ਪਿਆਸ ॥ ਜੀਉ ਪਿੰਡੁ ਸਭੁ ਤਿਸ ਕਾ, ਸਭੁ ਕਿਛੁ ਤਿਸ ਕੈ ਪਾਸਿ ॥ ਵਿਣੁ ਬੋਲਿਆ ਸਭੁ ਕਿਛੁ ਜਾਣਦਾ, ਕਿਸੁ ਆਗੈ ਕੀਚੈ ਅਰਦਾਸਿ ॥ ਨਾਨਕ ਘਟਿ ਘਟਿ ਏਕੋ ਵਰਤਦਾ, ਸਬਦਿ ਕਰੇ ਪਰਗਾਸ[7] ॥੫੮॥

---

੧. ਬੋਲ । ੨. ਪਛਾਣ ਕਰ । ੩. ਝੁਕ ਕੇ । ੪. ਇਕ ਰਸ ਝੜੀ ਲਾ ਕੇ ਵੱਸਿਆ । ੫. ਭੇਜ ਕੇ । ੬. ਬੱਦਲ । ੭. ਪ੍ਰਕਾਸ਼ ।

ਸਲੋਕ ਮ: ੩ (ਮਲਾਰ ਕੀ ਵਾਰ) [੧੨੮੪]

ਬਾਬੀਹੇ ਹੁਕਮੁ ਪਛਾਣਿਆ, ਗੁਰ ਕੈ ਸਹਜਿ ਸੁਭਾਇ ॥ ਮੇਘੁ[੧] ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥ ਬਾਬੀਹੇ ਕੂਕ ਪੁਕਾਰ ਰਹਿ ਗਈ, ਸੁਖੁ ਵਸਿਆ ਮਨਿ ਆਇ ॥ ਨਾਨਕ ਸੋ ਸਾਲਾਹੀਐ, ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥ (੧੫)

ਮ: ੩ ॥ ਚਾਤ੍ਰਿਕ[੨] ਤੂ ਨ ਜਾਣਹੀ, ਕਿਆ ਤੁਧੁ ਵਿਚਿ ਤਿਖਾ[੩] ਹੈ, ਕਿਤੁ ਪੀਤੈ ਤਿਖ ਜਾਇ ॥ ਦੂਜੈ ਭਾਇ ਭਰੰਮਿਆ, ਅੰਮ੍ਰਿਤ ਜਲੁ ਪਲੈ ਨ ਪਾਇ ॥ ਨਦਰਿ ਕਰੇ ਜੇ ਆਪਣੀ, ਤਾ ਸਤਿਗੁਰੁ ਮਿਲੈ ਸੁਭਾਇ ॥ ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ, ਸਹਜੇ ਰਹਿਆ ਸਮਾਇ ॥੨॥ (੧੫)

ਸਲੋਕ ਮ: ੩ (ਮਲਾਰ ਕੀ ਵਾਰ ਮ: ੧) [੧੨੮੩]

ਬਾਬੀਹਾ ਏਹੁ ਜਗਤੁ[੪] ਹੈ ਮਤ ਕੋ ਭਰਮਿ ਭੁਲਾਇ ॥ ਇਹੁ ਬਾਬੀਹਾ ਪਸੂ ਹੈ, ਇਸ ਨੋ ਬੂਝਣੁ ਨਾਹਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ, ਜਿਤੁ ਪੀਤੈ ਤਿਖ[੩] ਜਾਇ ॥ ਨਾਨਕ ਗੁਰਮੁਖਿ[੫] ਜਿਨ ਪੀਆ, ਤਿਨ੍ਹ ਬਹੁੜਿ ਨ ਲਾਗੀ ਆਇ ॥੧॥ (੧੧)

ਮ: ੩ ॥ ਮਲਾਰੁ ਸੀਤਲ ਰਾਗੁ ਹੈ,ਹਰਿ ਧਿਆਇਐ ਸਾਂਤਿ ਹੋਇ ॥ ਹਰਿ ਜੀਉ ਆਪਣੀ ਕ੍ਰਿਪਾ ਕਰੇ, ਤਾਂ ਵਰਤੈ ਸਭ ਲੋਇ ॥ ਵੁਠੈ[੬] ਜੀਆ ਜੁਗਤਿ ਹੋਇ, ਧਰਣੀ ਨੋ ਸੀਗਾਰੁ ਹੋਇ ॥ ਨਾਨਕ ਇਹੁ ਜਗਤੁ ਸਭੁ ਜਲੁ ਹੈ, ਜਲ ਹੀ ਤੇ ਸਭ ਕੋਇ ॥ ਗੁਰਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥੨॥ (੧੧)

ਸਲੋਕ ਮ: ੩ (ਮਲਾਰ ਕੀ ਵਾਰ ਮ: ੧) [੧੨੮੩]

ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ, ਮਹਲੁ ਦੇਖਿ [੭]ਅਰਦਾਸਿ ਪਾਇ ॥ ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥ ਖਸਮੁ ਵਡਾ ਦਾਤਾਰੁ ਹੈ, ਜੋ ਇਛੇ ਸੋ ਫਲ ਪਾਇ ॥ ਬਾਬੀਹਾ ਕਿਆ ਬਪੁੜਾ, ਜਗਤੈ ਕੀ ਤਿਖ ਜਾਇ ॥੧॥ (੧੨)

---

੧.ਬੱਦਲ । ੨.ਪਪੀਹਾ । ੩.ਪਿਆਸ । ੪ ਪਸ਼ੂ ਸਮਾਨ ਲੁਕਾਈ । ੫.ਗੁਰੂ ਦੀ ਰਾਹੀਂ । ੬.ਵੱਸਣ ਨਾਲ । ੭ ਜੇ ਅਰਦਾਸ ਕਰੇ ।

ਮ: ੩ ॥ ਬਾਬੀਹਾ ਭਿੰਨੀ ਰੈਣਿ ਬੋਲਿਆ, ਸਹਜੇ ਸਚਿ ਸੁਭਾਇ ॥ ਇਹੁ ਜਲੁ ਮੇਰਾ ਜੀਉ ਹੈ, ਜਲ ਬਿਨੁ ਰਹਣੁ ਨ ਜਾਇ ॥ ਗੁਰ ਸਬਦੀ ਜਲੁ ਪਾਈਐ, ਵਿਚਹੁ ਆਪੁ ਗਵਾਇ ॥ ਨਾਨਕ ਜਿਸੁ ਬਿਨੁ ਚਸਾ ਨ ਜੀਵਦੀ, ਸੋ ਸਤਿਗੁਰਿ ਦੀਆ ਮਿਲਾਇ ॥੨॥ (੧੨)

ਸਲੋਕ ਮ: ੩ (ਵਾਰ ਮਲਾਰ ਮ: ੧) [੧੨੮੧]

ਬਾਬੀਹਾ ਜਿਸ ਨੋ ਤੂ ਪੂਕਾਰਦਾ, ਤਿਸ ਨੋ ਲੋਚੈ ਸਭੁ ਕੋਇ ॥ ਅਪਣੀ ਕਿਰਪਾ ਕਰਿ ਕੈ ਵਸਸੀ, ਵਣੁ ਤ੍ਰਿਣੁ ਹਰਿਆ ਹੋਇ॥ਗੁਰ ਪਰਸਾਦੀ ਪਾਈਐ,ਵਿਰਲਾ ਬੂਝੈ ਕੋਇ॥ਬਹਦਿਆ ਉਠਦਿਆ ਨਿਤ ਧਿਆਈਐ, ਸਦਾ ਸਦਾ ਸੁਖੁ ਹੋਇ ॥ ਨਾਨਕ ਅੰਮ੍ਰਿਤੁ ਸਦ ਹੀ ਵਰਸਦਾ, ਗੁਰਮੁਖਿ ਦੇਵੈ ਹਰਿ ਸੋਇ ॥੧॥੭॥

ਸਲੋਕ ਮ: ੩ (ਵਾਰ ਮਲਾਰ ਮ: ੧) [੧੨੮੨]

ਬਾਬੀਹਾ ਨਾ ਬਿਲਲਾਇ ਨਾ ਤਰਸਾਇ, ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥
ਨਾਨਕ ਹੁਕਮਿ ਮੰਨਿਐ, ਤਿਖ ਉਤਰੈ, ਚੜੈ [1]ਚਵਗਲਿ ਵੰਨੁ ॥ ੧ ॥ [੯]

ਮ: ੩ ॥ ਬਾਬੀਹਾ ਜਲ ਮਹਿ ਤੇਰਾ ਵਾਸੁ ਹੈ, ਜਲ ਹੀ ਮਾਹਿ ਫਿਰਾਹਿ ॥ ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥ ਜਲ ਥਲ ਚਹੁ ਦਿਸਿ ਵਰਸਦਾ, ਖਾਲੀ ਕੋ ਥਾਉ ਨਾਹਿ ॥ ਏਤੈ ਜਲਿ ਵਰਸਦੈ ਤਿਖ ਮਰਹਿ, ਭਾਗ ਤਿਨਾ ਕੇ ਨਾਹਿ ॥ ਨਾਨਕ ਗੁਰਮੁਖਿ ਤਿਨ ਸੋਝੀ ਪਈ, ਜਿਨ ਵਸਿਆ ਮਨ ਮਾਹਿ ॥੨॥ [੯]

ਜੈਤਸਰੀ ਮਹਲਾ ੫ [੭੦੨]

ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾਸਿੰਧੁ[2] ਕਰੁਣਾ[3] ਪ੍ਰਭ ਧਾਰਹੁ, ਹਰਿ ਪ੍ਰੇਮ ਭਗਤਿ ਕੋ ਨੇਂਹ॥ ੧॥ਰਹਾਉ॥ ਅਨਿਕ ਸੂਖ ਚਕਵੀ ਨਹੀ ਚਾਹਤ, ਅਨਦ ਪੂਰਨ ਪੇਖਿ ਦੇਂਹ[4] ॥ ਆਨ ਉਪਾਵ ਨ ਜੀਵਤ ਮੀਨਾ[5], ਬਿਨੁ ਜਲ ਮਰਨਾ ਤੇਂਹ ॥੧॥ ਹਮ ਅਨਾਥ ਨਾਥ ਹਰਿ ਸਰਣੀ, ਅਪੁਨੀ ਕ੍ਰਿਪਾ ਕਰੇਂਹ ॥ ਚਰਣ ਕਮਲ ਨਾਨਕੁ ਆਰਾਧੈ, ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥

---

੧. ਚੌਗੁਣਾ ਰੰਗ। ੨. ਕ੍ਰਿਪਾਲੂ ਪ੍ਰਭੂ। ੩. ਕ੍ਰਿਪਾ। ੪. ਸੂਰਜ। ੫. ਮੱਛੀ।

ਮ: ੩ ॥ ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ ॥ ਜਲ ਬਿਨੁ ਪਿਆਸ ਨ ਉਤਰੈ, ਛੁਟਕਿ ਜਾਂਹਿ ਮੇਰੇ ਪ੍ਰਾਨ ॥ ਤੂ ਸੁਖਦਾਤਾ ਬੇਅੰਤ ਹੈ, ਗੁਣਦਾਤਾ ਨੇਧਾਨੁ ॥ ਨਾਨਕ ਗੁਰਮੁਖਿ ਬਖਸਿ ਲਏ, ਅੰਤਿ ਬੇਲੀ ਹੋਇ ਭਗਵਾਨੁ ॥ (੧੩) [੧੨੮੪]

ਰਾਗੁ ਮਾਝ ਮਹਲਾ ੫ [੯੭]

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ[1] ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ[2], ਸਭਨਾ ਕੇ ਦਾਤਾਰਾ ਜੀਉ ॥੧॥ ਤੂੰ ਸਾਝਾ ਸਾਹਿਬੁ ਬਾਪੁਹਮਾਰਾ ॥ ਨਉਨਿਧਿ ਤੇਰੈ ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ,ਸੋਈ ਭਗਤੁ ਤੁਮਾਰਾ ਜੀਉ ॥੨॥ ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰ ਹੈ ਵੁਠਾ[2] ॥ ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ, ਸਭੁ ਤੇਰਾ ਖੇਲੁ ਦਸਾਹਰਾ[3] ਜੀਉ ॥੪॥੨॥੯॥

ਮਲਾਰ ਮਹਲਾ ੫ [੧੨੭੧]

ਪਰਮੇਸਰੁ ਹੋਆ ਦਇਆਲੁ ॥ ਮੇਘੁ[4] ਵਰਸੈ ਅੰਮ੍ਰਿਤ ਧਾਰ ॥ ਸਗਲੇ ਜੀਅ ਜੰਤ ਤ੍ਰਿਪਤਾਸੇ[5] ॥ ਕਾਰਜ ਆਏ ਪੂਰੇ ਰਾਸੇ ॥੧॥ ਸਦਾ ਸਦਾ ਮਨ ਨਾਮੁ ਸਮਾਲਿ[6] ॥ ਗੁਰ ਪੂਰੇ ਕੀ ਸੇਵਾ ਪਾਇਆ,ਐਥੈ ਓਥੈ ਨਿਬਹੈ ਨਾਲਿ ॥੧॥ਰਹਾਉ॥ ਦੁਖੁ ਭੰਨਾ ਭੈ ਭੰਜਨਹਾਰ ॥ ਆਪਣਿਆ ਜੀਆ ਕੀ ਕੀਤੀ ਸਾਰ॥ ਰਾਖਨਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥੨॥ ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥ ਦ੍ਰਿਸਟਿ ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥੩॥ ਏਕੋ ਕਰਤਾ ਆਪੇ ਆਪ ॥ ਹਰਿ ਕੇ ਭਗਤ ਜਾਣਹਿ ਪਰਤਾਪ ॥ ਨਾਵੈ ਕੀ ਪੈਜ ਰਖਦਾ ਆਇਆ ॥ ਨਾਨਕੁ ਬੋਲੈ ਤਿਸ ਕਾ ਬੋਲਾਇਆ ॥੪॥੩॥੨੧॥

---

੧. ਯਾਦ ਕਰਾਂ । ੨. ਵਸਿਆ । ੩. ਦਿਖਾਈ ਦਿੰਦਾ ਹੈ । ੪. ਬੱਦਲ । ੫. ਰੱਜ ਗਏ । ੬. ਸਿਮਰ ।

# *ਕੀਰਤਨ ਹੋਆ ਰੈਨਿ ਸਬਾਈ

ਸਲੋਕ ॥ ਫਰੀਦਾ ਰਾਤਿ ਕਥੂਰੀ[1] ਵੰਡੀਐ, ਸੁਤਿਆ ਮਿਲੈ ਨ ਭਾਉ[2] ॥
ਜਿਨ੍ਹਾ ਨੈਣ ਨੀਂਦ੍ਰਾਵਲੇ, ਤਿੰਨਾ ਮਿਲਣੁ ਕੁਆਉ[3] ॥੮੦॥ [੧੩੮੨]

ਮਾਰੂ ਸੋਹਲੇ ਮਃ ੧ ॥ ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ ਗੁਰਮਤਿ ਜਾਤੀ ॥
ਮਨਮੁਖ ਸੋਇ ਰਹੇ ਸੇ ਲੂਟੇ, ਗੁਰਮੁਖਿ ਸਾਬਤੁ ਭਾਈ ਹੇ ॥੪॥ [੧੦੨੪]

ਸਲੋਕ ਮਃ ੫ ॥ ਰਾਤਿ ਨ ਵਿਹਾਵੀ ਸਾਕਤਾਂ[4], ਜਿਨਾ ਵਿਸਰੈ ਨਾਉ ॥
ਰਾਤੀ ਦਿਨਸ ਸੁਹੇਲੀਆ, ਨਾਨਕ ਹਰਿ ਗੁਣ ਗਾਂਉ ॥੧॥ (੧੪) [੧੨੮੪]

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ...... [ਅੰਮ੍ਰਿਤ ਕੀਰਤਨ, ਸਫ਼ਾ ੬੪੧]

ਮਾਝ ਮਹਲਾ ੫ ਦਿਨ ਰੈਣਿ [੧੩੬-੩੭]

ਸੇਵੀ ਸਤਿਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣਿ ॥ ਆਪੁ ਤਿਆਗਿ ਸਰਣੀ ਪਵਾਂ, ਮੁਖਿ ਬੋਲੀ ਮਿਠੜੇ ਵੈਣ[5] ॥ ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ[6]॥ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥ ਹਰਿ ਪਿਰ ਬਿਨੁ ਚੈਨੁ ਨ ਪਾਈਐ, ਖੋਜਿ ਡਿਠੇ ਸਭਿ ਗੈਣ[7] ॥ ਆਪ ਕਮਾਣੈ ਵਿਛੁੜੀ,ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ,ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧੁ ਵਿਣੁ ਖਾਕੂ ਰੂਲਣਾ, ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ, ਹਰਿ ਸੁਰਜਨੁ[8] ਦੇਖਾ ਨੈਣ ॥੧॥

---

*ਰੈਣ ਸਬਾਈ ਕੀਰਤਨ ਵਿਚ ਇਸ ਪ੍ਰਕਰਣ ਤੋਂ ਬਿਨਾਂ ਸਾਰਿਆਂ ਪ੍ਰਕਰਣਾਂ ਵਿਚੋਂ ਹੀ ਸ਼ਬਦ ਪੜ੍ਹੇ ਜਾਂਦੇ ਹਨ।

੧. ਕਸਤੂਰੀ। ੨. ਹਿੱਸਾ। ੩. ਕਿਸ ਤਰ੍ਹਾਂ ? ੪. ਵਾਹਿਗੁਰੂ ਤੋਂ ਟੁਟਿਆਂ ਹੋਇਆਂ ਦੀ। ੫. ਬੋਲ। ੬. ਸਾਕ। ੭. ਆਕਾਸ਼। ੮. ਪਤੀ ਪ੍ਰਮੇਸ਼ਰ।

ਜੀਅ ਕੀ ਬਿਰਥਾ ਸੋ ਸੁਣੇ, ਹਰਿ ਸੰਮ੍ਰਿਥ ਪੁਰਖੁ ਅਪਾਰੁ ॥ ਮਰਣਿ ਜੀਵਣਿ ਆਰਾਧਣਾ, ਸਭਨਾ ਕਾ ਆਧਾਰੁ ॥ ਸਸੁਰੈ ਪੇਈਐ ਤਿਸੁ ਕੰਤ ਕੀ, ਵਡਾ ਜਿਸੁ ਪਰਵਾਰਿ ॥ ਊਚਾ ਅਗਮ ਅਗਾਧਿ ਬੋਧ, ਕਿਛੁ ਅੰਤੁ ਨ ਪਾਰਾਵਾਰੁ ॥ ਸੇਵਾ ਸਾ ਤਿਸੁ ਭਾਵਸੀ, ਸੰਤਾ ਕੀ ਹੋਇ ਛਾਰੁ ॥ ਦੀਨਾ ਨਾਥ ਦੈਆਲ ਦੇਵ, ਪਤਿਤ ਉਧਾਰਣਹਾਰੁ॥ਆਦਿ ਜੁਗਾਦੀ ਰਖਦਾ,ਸਚੁ ਨਾਮੁ ਕਰਤਾਰੁ॥ ਕੀਮਤਿ ਕੋਇ ਨ ਜਾਣਈ,ਕੋ ਨਾਹੀ ਤੋਲਣਹਾਰੁ॥ ਮਨ ਤਨ ਅੰਤਰਿ ਵਸਿ ਰਹੇ, ਨਾਨਕ ਨਹੀ ਸੁਮਾਰੁ॥ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨਕੈ ਸਦ ਬਲਿਹਾਰ॥੨॥

ਸੰਤ ਅਰਾਧਨਿ ਸਦ ਸਦਾ, ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ, ਕਰਿ ਕਿਰਪਾ ਦਿਤੀਨੁ ਜਿੰਦੁ ॥ ਗੁਰਸਬਦੀ ਆਰਾਧੀਐ, ਜਪੀਐ ਨਿਰਮਲ ਮੰਤੁ ॥ ਕੀਮਤਿ ਕਹਣੁ ਨ ਜਾਈਐ, ਪਰਮੇਸਰੁ ਬੇਅੰਤੁ ॥ ਜਿਸੁ ਮਨਿ ਵਸੈ ਨਰਾਇਣੋ, ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ, ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ, ਦੋਖ[1] ਸਭੇ ਹੀ ਹੰਤੁ[2] ॥ ਦਿਨੁ ਰੈਣਿ ਜਿਸੁ ਨ ਵਿਸਰੈ, ਸੋ ਹਰਿਆ ਹੋਵੈ ਜੰਤੁ ॥੩॥

ਸਰਬ ਕਲਾ ਪ੍ਰਭ ਪੂਰਣੋ, ਮੰਞੁ[3] ਨਿਮਾਣੀ ਥਾਉ ॥ ਹਰਿ ਓਟ ਗਹੀ[4] ਮਨ ਅੰਤਰੇ, ਜਪਿ ਜਪਿ ਜੀਵਾਂ ਨਾਉ ॥ ਕਰਿ ਕਿਰਪਾ ਪ੍ਰਭ ਆਪਣੀ, ਜਨ[5] ਧੂੜੀ ਸੰਗਿ ਸਮਾਉ ॥ ਜਿਉ ਤੂ ਰਾਖਹਿ ਤਿਉ ਰਹਾ, ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ, ਕਿਥੈ ਕੂਕਣਿ ਜਾਉ ॥ ਅਗਿਆਨ ਬਿਨਾਸਨ [6]ਤਮ ਹਰਣ, ਊਚੇ ਅਗਮ ਅਮਾਉ[7] ॥ ਮਨੁ ਵਿਛੁੜਿਆ ਹਰਿ ਮੇਲੀਐ, ਨਾਨਕ ਏਹੁ ਸੁਆਉ ॥ ਸਰਬ ਕਲਿਆਣਾ[8] ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥

ਹਰਿ ਉਤਮੁ ਹਰਿ ਪ੍ਰਭੁ ਸਭ ਦਿਨਸੁ ਰੈਣਿ ਗੁਣ ਉਚਰੈ [ਅੰਮ੍ਰਿਤ ਕੀਰਤਨ, ਸਫ਼ਾ ੬੯੦

ਗੁਰਿ ਪੂਰੈ ਚਰਨੀ ਹਰਿ ਦਿਨੁ ਰੈਨਿ ਕੀਰਤਨ ਗਾਈਐ [ਅੰਮ੍ਰਿਤ ਕੀਰਤਨ, ਸਫ਼ਾ ੯੯੮

---

੧. ਪਾਪ । ੨. ਨਾਸ਼ । ੩. ਮੈਂ । ੪. ਫੜੀ । ੫.ਹਰੀ ਜਨ, ਭਗਤ । ੬.ਹਨੇਰਾ ਦੂਰ ਕਰਨ ਵਾਲਾ । ੭.ਪ੍ਰੇਮ । ੮.ਖੁਸ਼ੀਆਂ ।

ਆਸਾ ਮਹਲਾ ੫ ਛੰਤ [੪੫੯]

ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥ਚਰਣ ਕਮਲ ਧਿਆਨੁ ਹਿਰਦੈ, ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥ ਤਜਿ ਮਾਨੁ ਮੋਹੁ ਬਿਕਾਰੁ ਮਨ ਕਾ, ਕਲਮਲਾ[1] ਦੁਖ ਜਾਰੇ[2]॥ਬਿਨਵੰਤਿ ਨਾਨਕ ਸਦਾ ਜਾਗਹਿ, ਹਰਿ ਦਾਸ ਸੰਤ ਪਿਆਰੇ ॥੧॥

(ਆਸਾ ਮਹਲਾ ੫) ਛੰਤ [੪੫੮-੫੯]

ਦਿਨੁ ਰੈਣਿ ਸੁਹਾਵੜੀ ਆਈ, ਸਿਮਰਤ ਨਾਮੁ ਹਰੇ ॥ ਚਰਣ ਕਮਲ ਸੰਗਿ ਪ੍ਰੀਤਿ[3] ਕਲਮਲ ਪਾਪ ਟਰੇ[4]॥ ਦੂਖ ਭੂਖ ਦਾਰਿਦ੍ਰ ਨਾਠੇ, ਪ੍ਰਗਟੁ ਮਗੁ ਦਿਖਾਇਆ ॥ ਮਿਲਿ ਸਾਧ ਸੰਗੇ ਨਾਮ ਰੰਗੇ,ਮਨਿ ਲੋੜੀਦਾ ਪਾਇਆ॥ ਹਰਿ ਦੇਖਿ ਦਰਸਨੁ ਇਛ ਪੁੰਨੀ, ਕੁਲ ਸੰਬੂਹਾ ਸਭਿ ਤਰੇ ॥ ਦਿਨਸੁ ਰੈਣਿ ਅਨੰਦ ਅਨਦਿਨੁ, ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥

ਬਿਹਾਗੜਾ ਮਹਲਾ ੫ ਘਰੁ ੨ [੫੪੪]

ਵਧੁ ਸੁਖ ਰੈਨੜੀਏ [5]ਪ੍ਰਿਅ ਪ੍ਰੇਮੁ ਲਗਾ ॥ ਘਟੁ ਦੁਖ ਨੀਦੜੀਏ, [6]ਪਰਸਉ ਸਦਾ ਪਗਾ ॥ ਪਗ ਧੂਰਿ ਬਾਂਛਉ[7] ਸਦਾ ਜਾਚਉ, ਨਾਮ ਰਸਿ ਬੈਰਾਗਨੀ॥ ਪ੍ਰਿਅ ਰੰਗਿ ਰਾਤੀ, ਸਹਜ ਮਾਤੀ, ਮਹਾ ਦੁਰਮਤਿ ਤਿਆਗਨੀ ॥ ਗਹਿ ਭੁਜਾ ਲੀਨੀ, ਪ੍ਰੇਮ ਭੀਨੀ, ਮਿਲਨੁ ਪ੍ਰੀਤਮ [8]ਸਚ ਮਗਾ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਰਹਉ ਚਰਣਹ ਸੰਗਿ ਲਗਾ ॥੧॥

ਮੇਰੀ ਸਖੀ ਸਹੇਲੜੀਹੋ, ਪ੍ਰਭ ਕੈ ਚਰਣਿ ਲਗਹ ॥ ਮਨਿ ਪ੍ਰਿਅ ਪ੍ਰੇਮੁ ਘਣਾ, ਹਰਿ ਕੀ ਭਗਤਿ ਮੰਗਹ॥ ਹਰਿ ਭਗਤਿ ਪਾਈਐ ਪ੍ਰਭੁ ਧਿਆਈਐ, ਜਾਇ ਮਿਲੀਐ ਹਰਿ ਜਨਾ ॥ ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ ॥ ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ[9] ਹਰਿ ਹਰਿ ਮਿਲਿ ਭਗਹ ॥ ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ, ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥

ਹਰਿ ਬਿਨੁ ਕਿਉ ਜੀਵਾ ਹਰਿ ਕੀ ਪਿਆਸ ਪਿਆਸੀ ਕਾਮਨਿ...ਦੇਖਉ ਰੈਣਿ ਸਬਾਈ [ਅੰਮ੍ਰਿਤ ਕੀਰਤਨ, ਸਫ਼ਾ ੫੦੬

---

੧. ਪਾਪ । ੨. ਸਾੜ ਦਿੰਦੇ ਹਨ । ੩. ਦੁੱਖ ਕਲੇਸ਼ । ੪. ਟਲ ਗਏ । ੫. ਮੇਰਾ ਪਤੀ ਪ੍ਰਮੇਸ਼ਰ ਨਾਲ ਨੇਹੁ ਲੱਗ ਗਿਆ ਹੈ । ੬. ਸਦਾ ਹਰੀ ਦੇ ਚਰਨ ਛੋਂਹਦੀ ਰਹਾਂ । ੭. ਲੋਚਦੀ ਹਾਂ । ੮. ਸੱਚੇ ਰਸਤੇ । ੯. ਕੰਧ ।

ਮਾਝ ਮਹਲਾ ੫ [੧੦੭]

ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ[1] ਜੀਵਣੁ ਸਫਲੁ ਤਿਥਾਈ ਜੀਉ ॥੧॥ ਸਿਮਰਤ ਨਾਮੁ ਦੋਖ ਸਭਿ ਲਾਥੇ॥ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ, ਦੇਖਾ ਸਭਨੀ ਜਾਈ ਜੀਉ ॥੨॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ,ਦੂਜਾ ਲਵੈ ਨ ਲਾਈ ਜੀਉ ॥੩॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ[2] ॥ ਦੇਹਿ ਦਾਨੁ ਨਾਨਕੁ ਜਨੁ ਮਾਗੈ, ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥

ਮਾਝ ਮਹਲਾ ੪ [੧੨੦੧]

ਜਪਿ ਮਨ ਨਰਹਰੇ[3] ਨਰਹਰ ਸੁਆਮੀ, ਹਰਿ ਸਗਲ [4]ਦੇਵ ਦੇਵਾ, ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥੧॥ਰਹਾਉ॥ ਜਿਤੁ ਗ੍ਰਿਹਿ ਗੁਣ ਗਾਵਤੇ, ਹਰਿ ਕੇ ਗੁਨ ਗਾਵਤੇ, ਰਾਮ ਗੁਨ ਗਾਵਤੇ, ਤਿਤੁ ਗ੍ਰਿਹਿ ਵਾਜੇ [5]ਪੰਚ ਸਬਦ ਵਡਭਾਗ ਮਥੋਰਾ ॥ ਤਿਨ ਜਨ ਕੇ ਸਭਿ ਪਾਪ ਗਏ, ਸਭਿ ਦੋਖ ਗਏ,ਸਭਿ ਰੋਗ ਗਏ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ, ਤਿਨ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥ ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ, ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ, ਹਰਿ ਕੇ ਜਨ ਸਾਧੂ ॥ ਹਰਿ ਰਾਮ ਬੋਲਿ, ਹਰਿ ਰਾਮ ਬੋਲਿ, ਸਭਿ ਪਾਪ ਗਵਾਧੂ ॥ ਨਿਤ ਨਿਤ ਜਾਗਰਣੁ ਕਰਹੁ, ਸਦਾ ਸਦਾ ਆਨੰਦੁ ਜਪਿ ਜਗਦੀਸੋਰਾ ॥ ਮਨ ਇਛੇ ਫਲ ਪਾਵਹੁ, ਸਭੈ ਫਲ ਪਾਵਹੁ, ਧਰਮੁ ਅਰਥੁ ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥੨॥੨॥੯॥

ਸਭ ਬਿਧਿ ਤੁਮ ਹੀ ਜਾਨਤੇ...ਦਿਨੁ ਰੈਣਿ ਸਭ ਸੁਹਾਵਣੇ ਪਿਆਰੇ... [ਅੰਮ੍ਰਿਤ ਕੀਰਤਨ, ਸਫ਼ਾ ੫੧੧

ਚਾਦਨਾ ਚਾਦਨੁ ਆਂਗਨੁ ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ... [ਅੰਮ੍ਰਿਤ ਕੀਰਤਨ, ਸਫ਼ਾ ੬੯੧

ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ... [ਅੰਮ੍ਰਿਤ ਕੀਰਤਨ, ਸਫ਼ਾ ੫੩੧

੧. ਬੀਤੇ । ੨. ਧੂੜੀ । ੩. ਅਕਾਲ ਪੁਰਖ । ੪. ਦੇਵਤਿਆਂ ਦਾ ਦੇਵਤਾ । ੫. ਅਨਹਦ ਸ਼ਬਦ ।

ਬਿਲਾਵਲੁ ਮਹਲਾ ੧ [੮੪੩-੪੪]

ਮੈ ਮਨਿ ਚਾਉ ਘਣਾ; ਸਾਚਿ ਵਿਗਾਸੀ[1] ਰਾਮ ॥ ਮੋਹੀ ਪ੍ਰੇਮ ਪਿਰੇ; ਪ੍ਰਭਿ ਅਬਿਨਾਸੀ ਰਾਮ ॥ ਅਵਿਗਤੋ[2] ਹਰਿ [3]ਨਾਥੁ ਨਾਥਹ, ਤਿਸੈ ਭਾਵੈ ਸੋ ਥੀਐ,ਕਿਰਪਾਲੁ ਸਦਾ ਦਇਆਲੁ ਦਾਤਾ, ਜੀਆ ਅੰਦਰਿ ਤੂੰ ਜੀਐ ॥ ਮੈ ਅਵਰੁ ਗਿਆਨੁ ਨ ਧਿਆਨੁ ਪੂਜਾ, ਹਰਿਨਾਮੁ ਅੰਤਰਿ ਵਸਿ ਰਹੇ ॥ ਭੇਖੁ ਭਵਨੀ[4] ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ ॥੧॥

ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥ [5]ਨਿਜ ਘਰਿ ਸੂਤੜੀਏ, ਪਿਰਮੁ[6] ਜਗਾਏ ਰਾਮ ॥ ਨਵਹਾਣਿ[7] ਨਵਧਨ[8] ਸਬਦਿ ਜਾਗੀ, ਆਪਣੇ ਪਿਰ ਭਾਣੀਆ ॥ ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥ ਮੈ ਨਾਮੁ ਹਰਿ ਕਾ ਹਾਰੁ ਕੰਠੇ[9], ਸਾਚ ਸਬਦੁ ਨੀਸਾਣਿਆ ॥ ਕਰ[10] ਜੋੜਿ ਨਾਨਕੁ ਸਾਚੁ ਮਾਗੈ, ਨਦਰਿ ਕਰਿ ਤੁਧੁ ਭਾਣਿਆ ॥੨॥

ਜਾਗੁ ਸਲੋਨੜੀਏ[11] ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ ਮੰਨਿਅੜੀ, ਅਕਥ ਕਹਾਣੀ ਰਾਮ ॥ ਅਕਥ ਕਹਾਣੀ ਪਦੁ ਨਿਰਬਾਣੀ, ਕੋ ਵਿਰਲਾ ਗੁਰਮੁਖਿ ਬੂਝਏ ॥ ਓਹੁ ਸਬਦਿ ਸਮਾਏ ਆਪੁ ਗਵਾਏ, ਤ੍ਰਿਭਵਣ ਸੋਝੀ ਸੂਝਏ ॥ ਰਹੈ ਅਤੀਤੁ[12] ਅਪਰੰਪਰਿ[13] ਰਾਤਾ, ਸਾਚੁ ਮਨਿ ਗੁਣ ਸਾਰਿਆ ॥ ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ[14] ਧਾਰਿਆ ॥੩॥

ਮਹਲਿ ਬੁਲਾਇੜੀਏ, ਭਗਤਿ ਸਨੇਹੀ ਰਾਮ ॥ ਗੁਰਮਤਿ ਮਨਿ ਰਹਸੀ, ਸੀਝਸਿ[15] ਦੇਹੀ ਰਾਮ ॥ ਮਨੁ ਮਾਰਿ ਰੀਝੈ, ਸਬਦਿ ਸੀਝੈ, ਤ੍ਰੈ ਲੋਕ ਨਾਥੁ ਪਛਾਣਏ ॥ ਮਨੁ ਡੀਗਿ ਡੋਲਿ ਨ ਜਾਇ ਕਤਹੀ, ਆਪਣਾ, ਪਿਰੁ ਜਾਣਏ ॥ ਮੈ ਆਧਾਰੁ[16] ਤੇਰਾ ਤੂ ਖਸਮੁ ਮੇਰਾ, ਮੈ ਤਾਣੁ ਤਕੀਆ[16] ਤੇਰਓ ॥ ਸਾਚਿ ਸੂਚਾ ਸਦਾ ਨਾਨਕ, ਗੁਰ ਸਬਦਿ ਝਗਰੁ ਨਿਬੇਰਓ ॥੪॥੨॥

---

੧. ਖਿੜੀ । ੨. ਅਮਰ ਵਾਹਿਗੁਰੂ । ੩. ਮਾਲਕਾਂ ਦਾ ਮਾਲਕ । ੪. ਫਿਰੀ ਜਾਣਾ, ਤੀਰਥਾਂ ਆਦਿ ਤੇ । ੫. ਆਪਣੀ ਮਸਤੀ ਵਿਚ । ੬. ਧਤੀ । ੭. ਗਭਰੂ । ੮. ਮੁਟਿਆਰ ਇਸਤ੍ਰੀ । ੯. ਗਲ ਵਿਚ । ੧੦. ਹੱਥ । ੧੧. ਸੋਹਣੇ ਨੈਣਾਂ ਵਾਲੀਏ ! ੧੨. ਤਿਆਗੀ । ੧੩. ਬੇਅੰਤ ਵਾਹਿਗੁਰੂ । ੧੪. ਹਿਰਦੇ ਵਿਚ । ੧੫. ਸਫ਼ਲ । ੧੬. ਆਸਰਾ ।

ਆਸਾ ਮਹਲਾ ੫ [੩੮੭]

ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥ ਗੁਰ ਕੇ ਚਰਨ ਕੇਸ ਸੰਗਿ ਝਾਰੇ॥੧॥ ਜਾਗੁ ਰੇ ਮਨ ਜਾਗਨਹਾਰੇ॥ ਬਿਨੁ ਹਰਿ ਅਵਰੁ ਨ ਆਵਸਿ ਕਾਮਾ, ਝੂਠਾ ਮੋਹੁ ਮਿਥਿਆ ਪਸਾਰੇ ॥੧॥ਰਹਾਉ॥ ਗੁਰ ਕੀ ਬਾਣੀ ਸਿਉ ਰੰਗੁ ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥ ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ, ਗੁਰੁ ਦੇਵੈ ਨਾਉ ॥੩॥ ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥੪॥੧੬॥੬੭॥

ਸਿਰੀ ਰਾਗੁ ਮਹਲਾ ੩ [੩੪–੩੫]

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰੁ ਪੂਛਉ ਜਾਇ ॥ ਸਤਗੁਰ ਕਾ ਭਾਣਾ ਮੰਨਿ ਲਈ,ਵਿਚਹੁ ਆਪੁ ਗਵਾਇ ॥ ਏਹਾ ਸੇਵਾ ਚਾਕਰੀ,ਨਾਮੁ ਵਸੈ ਮਨਿ ਆਇ ॥ ਨਾਮੈ ਹੀ ਤੇ ਸੁਖੁ ਪਾਈਐ, ਸਚੈ ਸਬਦਿ ਸੁਹਾਇ ॥੧॥ ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥ ਆਪਣੀ ਖੇਤੀ ਰਾਖਿ ਲੈ ਕੂੰਜ[੧] ਪੜੈਗੀ ਖੇਤਿ ॥੧॥ ਰਹਾਉ॥ ਮਨ ਕੀਆ ਇਛਾ ਪੂਰੀਆ, ਸਬਦਿ ਰਹਿਆ ਭਰਪੂਰਿ ॥ ਭੈ ਭਾਇ ਭਗਤਿ ਕਰਹਿ ਦਿਨੁ ਰਾਤੀ, ਹਰਿ ਜੀਉ ਵੇਖੈ ਸਦਾ ਹਦੂਰਿ ॥ ਸਚੈ ਸਬਦਿ ਸਦਾ ਮਨੁ ਰਾਤਾ, ਭ੍ਰਮੁ ਗਇਆ ਸਰੀਰਹੁ ਦੂਰਿ ॥ ਨਿਰਮਲੁ ਸਾਹਿਬੁ ਪਾਇਆ, ਸਾਚਾ [੨]ਗੁਣੀ ਗਹੀਰੁ ॥੨॥ ਜੋ ਜਾਗੇ ਸੇ ਉਬਰੇ[੩], ਸੂਤੇ ਗਏ ਮੁਹਾਇ[੪] ॥ ਸਚਾ ਸਬਦੁ ਨ ਪਛਾਨਿਓ,ਸੁਪਨਾ[੫] ਗਇਆ ਵਿਹਾਇ ॥ ਸੁੰਞੇ ਘਰ ਕਾ ਪਾਹੁਣਾ,ਜਿਉ ਆਇਆ ਤਿਉ ਜਾਇ[੬] ॥ ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ॥੩॥ ਸਭ ਕਿਛੁ ਆਪੇ ਆਪਿ ਹੈ, ਹਉਮੈ ਵਿਚਿ ਕਹਨੁ ਨ ਜਾਇ ॥ ਗੁਰ ਕੈ ਸਬਦਿ ਪਛਾਣੀਐ, ਦੁਖੁ ਹਉਮੈ ਵਿਚਹੁ ਗਵਾਇ ॥ ਸਤਗੁਰੁ ਸੇਵਨਿ ਆਪਣਾ, ਹਉ ਤਿਨ ਕੈ ਲਾਗਉ ਪਾਇ ॥ ਨਾਨਕ ਦਰਿ ਸਚੈ ਸਚਿਆਰ ਹਹਿ, ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥

ਨੈਨਹੁ ਨੀਦ ਪਰਦ੍ਰਿਸਟਿ ਇਸੁ ਗ੍ਰਿਹ ਮਹਿ *ਕੋਈ ਜਾਗਤੁ ਰਹੈ [ਅੰਮ੍ਰਿਤ ਕੀਰਤਨ, ਸਫ਼ਾ ੭੩੧

*ਮਨੁੱਖ ਦੀ ਉਮਰਾ ਇਕ ਰਾਤ ਹੈ। ਗੁਰਵਾਕ ਹੈ-ਰਾਤਿ ਕਾਰਣਿ ਧਨ ਸੰਚੀਐ ਭਲਕੇ ਚਲਣੁ ਹੋਇ ॥ ਸੋ ਵਿਸ਼ੇ ਵਿਕਾਰਾਂ ਆਦਿ ਚੋਰਾਂ ਵਲੋਂ ਸਦਾ ਜਾਗਦੇ ਰਹਿ ਕੇ, ਇਸ ਜੀਵਨ ਦੀ ਰੈਨ ਸਬਾਈ ਨੂੰ ਚੰਗੇ ਪਾਸੇ ਲਾ ਕੇ ਸਫਲ ਕਰਨਾ ਹੈ।

੧. ਮੌਤ। ੨.ਬੇਅੰਤ ਗੁਣਾਂ ਵਾਲਾ ਵਾਹਿਗੁਰੂ। ੩.ਬਚ ਗਏ। ੪.ਲੁਟੇ ਗਏ। ੫.ਜੀਵਨ ਸੁਪਨੇ ਵਾਂਗ। ੬.ਖਾਲੀ ਜਾ ਰਿਹਾ ਹੈ।

(ਬਸੰਤੁ ਕਬੀਰ ਜੀ) [੧੧੯੩-੯੪]

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥ ਸੰਨਿਆਸੀ ਮਾਤੇ ਅਹੰਮੇਵ॥ਤਪਸੀ ਮਾਤੇ ਤਪ ਕੈ ਭੇਵ ॥੧॥ ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ[1] ਲਾਗ ॥੧॥ਰਹਾਉ॥ ਜਾਗੈ ਸੁਕਦੇਉ[2] ਅਰੁ ਅਕੂਰੁ ॥ [3]ਹਣਵੰਤੁ ਜਾਗੈ ਧਰਿ ਲੰਕੂਰੁ ॥ ਸੰਕਰੁ ਜਾਗੈ ਚਰਨ ਸੇਵ ॥ ਕਲਿ[4] ਜਾਗੇ ਨਾਮਾ ਜੈਦੇਵ ॥੨॥ ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥ ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ ॥੩॥੨॥

ਆਸਾ ਮਹਲਾ ੫ [੩੮੮-੮੯]

ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ[5] ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥ ਸੋਇ ਰਹੇ ਮਾਇਆ ਮਦ ਮਾਤੇ ॥ ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ਰਹਾਉ॥ ਮੋਹ ਭਰਮਿ ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥ ਬੰਧਨ ਅੰਧ ਕੂਪ ਗ੍ਰਿਹਿ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥ ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥

ਮ: ੩ (ਵਡਹੰਸ ਕੀ ਵਾਰ ਮਹਲਾ ੪) [੫੯੨-੯੩]

ਇਕੋ ਸਤਿਗੁਰੁ ਜਾਗਤਾ, ਹੋਰੁ ਜਗੁ ਸੂਤਾ ਮੋਹਿ ਪਿਆਸਿ ॥ ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥ ਮਨਮੁਖਿ ਅੰਧ ਨ ਚੇਤਨੀ, ਜਨਮਿ ਮਰਿ ਹੋਹਿ ਬਿਨਾਸਿ ॥ ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ, ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥ (੨੭)

ਮ: ੩ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥
ਮਨਮੁਖਿ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥
ਗਿਆਨੀ ਜਾਗਹਿ ਸਵਹਿ ਸੁਭਾਇ॥ਨਾਨਕ ਨਾਮਿ ਰਤਿਆ ਬਲਿ ਜਾਉ॥੨॥੯॥ [੬੪੬]

੧. ਲੁੱਟਣ । ੨. ਇਕ ਰਿਸ਼ੀ । ੩. ਪੂਛਲ ਵਾਲਾ ਹਨੂੰਮਾਨ । ੪. ਕਲਜੁਗ ਵਿਚ । ੫. ਖਰਾਬ ਹੋਏ ।

ਪ੍ਰਭਾਤੀ ਮਹਲਾ ੩ [੧੩੪੬-੪੭]

ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ, ਹਉਮੈ ਮੈਲੁ ਉਤਾਰਿ॥ਸਦਾ ਜਾਗਹਿ ਘਰੁ ਆਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ ॥੧॥ ਮਨ ਮੇਰੇ ਗੁਰਮੁਖਿ[1] ਨਾਮੁ ਧਿਆਇ ॥ ਜਿਤੁ ਮਾਰਗਿ ਹਰਿ ਪਾਈਐ,ਮਨ ਸੇਈ ਕਰਮ ਕਮਾਇ॥੧॥ਰਹਾਉ॥ ਗੁਰਮੁਖਿ[1] ਸਹਜ ਧੁਨਿ ਊਪਜੈ, ਦੁਖੁ ਹਉਮੈ ਵਿਚਹੁ ਜਾਇ ॥ ਹਰਿਨਾਮਾ ਹਰਿ ਮਨਿ ਵਸੈ,ਸਹਜੇ ਹਰਿ ਗੁਣ ਗਾਇ॥੨॥ ਗੁਰਮਤੀ ਮੁਖ ਸੋਹਣੇ, ਹਰਿ ਰਾਖਿਆ ਉਰਿਧਾਰਿ॥ਐਥੈ ਓਥੈ ਸੁਖੁ ਘਣਾ[2], ਜਪਿ ਹਰਿ ਹਰਿ ਉਤਰੇ ਪਾਰਿ ॥੩॥ ਹਉਮੈ ਵਿਚਿ ਜਾਗ੍ਰਣੁ ਨ ਹੋਵਈ, ਹਰਿ ਭਗਤਿ ਨ ਪਵਈ ਥਾਇ ॥ ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥੪॥ ਧ੍ਰਿਗੁ ਖਾਣਾ, ਧ੍ਰਿਗੁ ਪੈਨ੍ਣਾ, ਜਿਨ੍ਹਾ ਦੂਜੈ ਭਾਇ ਪਿਆਰੁ ॥ ਬਿਸਟਾ ਕੇ ਕੀੜੇ ਬਿਸਟਾ ਰਾਤੇ, ਮਰਿ ਜੰਮਹਿ ਹੋਹਿ ਖੁਆਰੁ ॥੫॥ ਜਿਨ ਕਉ ਸਤਿਗੁਰੁ ਭੇਟਿਆ, ਤਿਨਾ ਵਿਟਹੁ ਬਲਿ ਜਾਉ ॥ ਤਿਨ ਕੀ ਸੰਗਤਿ ਮਿਲਿ ਰਹਾਂ, ਸਚੇ[3] ਸਚਿ ਸਮਾਉ ॥੬॥ ਪੂਰੈ ਭਾਗਿ ਗੁਰੁ ਪਾਈਐ, ਉਪਾਇ ਕਿਤੈ ਨ ਪਾਇਆ ਜਾਇ ॥ ਸਤਿਗੁਰ ਤੇ ਸਹਜੁ ਊਪਜੈ, ਹਉਮੈ ਸਬਦਿ ਜਲਾਇ ॥੭॥ ਹਰਿ ਸਰਣਾਈ ਭਜੁ ਮਨ ਮੇਰੇ, ਸਭ ਕਿਛੁ ਕਰਣੈ ਜੋਗੁ ॥ ਨਾਨਕ ਨਾਮੁ ਨ ਵੀਸਰੈ, ਜੋ ਕਿਛੁ ਕਰੈ ਸੋ ਹੋਗੁ ॥੮॥੨॥੭॥੯॥

ਸੂਹੀ ਮਹਲੁ ੫ [੭੪੪-੪੫]

ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥ਰਹਾਉ॥ ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ [4]ਮਹਾ ਮੋਹਨੀ ਦੂਤਾ ਲਾਈ ॥੧॥ ਪ੍ਰੇਮ[5] ਬਿਛੋਹਾ ਕਰਤ ਕਸਾਈ ॥ ਨਿਰਦੈ[6] ਜੰਤੁ ਤਿਸੁ ਦਇਆ ਨ ਪਾਈ ॥੨॥ ਅਨਿਕ ਜਨਮ ਬੀਤੀਅਨ ਭਰਮਾਈ॥ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥ ਦਿਨੁ ਰੈਨਿ ਅਪਨਾ ਕੀਆ ਪਾਈ॥ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥ ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥

---

੧.ਗੁਰੂ ਦੀ ਰਾਹੀਂ । ੨.ਬਹੁਤਾ । ੩.ਇਸ ਤਰ੍ਹਾਂ ਸੱਚੇ ਸਤਿਗੁਰੂ ਰਾਹੀਂ ਸੱਚੇ ਵਾਹਿਗੁਰੂ ਵਿਚ ਸਮਾ ਜਾਵਾਂ । ੪.ਮੋਹਨੀ ਮਾਇਆ ਨੇ ਕਾਮ ਕ੍ਰੋਧ ਆਦਿ ਵੈਰੀਆਂ ਦੇ ਮਗਰ ਲਾ ਦਿਤਾ । ੫. ਜ਼ਾਲਮ ਮਾਇਆ ਪਤੀ ਤੋਂ ਵਿਛੋੜਾ ਕਰਾ ਦਿੰਦੀ ਹੈ । ੬. ਨਿਰਦਈ ।

ਆਸਾ ਮਹਲਾ ੫ [੪੬੦]

ਵੰਞੁ[1] ਮੇਰੇ ਆਲਸਾ, ਹਰਿ ਪਾਸਿ ਬੇਨੰਤੀ ॥ ਰਾਵਉ ਸਹੁ ਆਪਨੜਾ, ਪ੍ਰਭ ਸੰਗਿ ਸੋਹੰਤੀ[2] ॥ ਸੰਗੇ ਸੋਹੰਤੀ ਕੰਤ ਸੁਆਮੀ, ਦਿਨਸੁ ਰੈਣੀ ਰਾਵੀਐ ॥ ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥ ਬਿਰਹਾ ਲਜਾਇਆ[3],ਦਰਸੁ ਪਾਇਆ, [4]ਅਮਿਉ ਦ੍ਰਿਸਟਿ ਸਿੰਚੰਤੀ ॥ ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ, ਮਿਲੇ ਜਿਸੁ ਖੋਜੰਤੀ ॥੧॥

ਗਉੜੀ ਮਹਲਾ ੫ [੨੧੪]

ਮਾਤੋ ਹਰਿ ਰੰਗਿ ਮਾਤੋ ॥੧॥ਰਹਾਉ॥ ਓਹੀ ਪੀਓ, [5]ਓਹੀ ਖੀਓ, ਗੁਰਹਿ ਦੀਓ ਦਾਨੁ ਕੀਓ ॥ ਉਆਹੂ ਸਿਉ ਮਨੁ ਰਾਤੋ ॥੧॥ ਓਹੀ ਭਾਠੀ[6],ਓਹਾ ਪੋਚਾ,ਓਹੀ ਪਿਆਰੋ[7] ਓਹੀ ਰੂਚਾ[8] ॥ ਮਨਿ ਓਹੋ ਸੁਖੁ ਜਾਤੋ ॥੨॥ ਸਹਜ ਕੇਲ ਅਨਦ ਖੇਲ, ਰਹੇ ਫੇਰ[9],ਭਏ ਮੇਲ ॥ ਨਾਨਕ ਗੁਰ ਸਬਦਿ ਪਰਾਤੇ[10] ॥੩॥੪॥੧੫੭॥

| | |
|---|---|
| ਸੰਤਨ ਕੈ ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ | [ਅੰਮ੍ਰਿਤ ਕੀਰਤਨ, ਸਫ਼ਾ ੩੧੭ |
| ਮੇਰੈ ਮਨਿ ਬੈਰਾਗੁ ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ | [ਅੰਮ੍ਰਿਤ ਕੀਰਤਨ, ਸਫ਼ਾ ੫੦੧ |
| ਉਕਤਿ ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ | [ਅੰਮ੍ਰਿਤ ਕੀਰਤਨ, ਸਫ਼ਾ ੧੦੨ |
| ਅੰਤਰਿ ਗਾਵਉ ਬਾਹਰਿ...ਦਿਨੁ ਭੀ ਗਾਵਉ ਰੈਨੀ ਗਾਵਉ | [ਅੰਮ੍ਰਿਤ ਕੀਰਤਨ, ਸਫ਼ਾ ੩੭੯ |
| ਕਰਿ ਕਿਰਪਾ ਕਿਰਪਾਲ ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ | [ਅੰਮ੍ਰਿਤ ਕੀਰਤਨ, ਸਫ਼ਾ ੭੪ |
| ਅਨਦਿਨ ਰਾਮ ਕੇ ਗੁਣ ਕਹੀਐ ਰਾਮ ਨਾਮ ਲਿਵ ਜਾਗੇ | [ਅੰਮ੍ਰਿਤ ਕੀਰਤਨ, ਸਫ਼ਾ ੩੮੪ |
| ਛਡਾਇ ਲੀਓ ਮਹਾਬਲੀ ਤੇ ਸੁਖੁ ਪਾਇਓ ਦਿਨੁ ਰਾਤਿ | [ਅੰਮ੍ਰਿਤ ਕੀਰਤਨ, ਸਫ਼ਾ ੩੪੬ |
| ਊਠਤ ਬੈਠਤ ਸੋਵਤ ਦਿਨਸੁ ਰੈਨਿ ਹਰਿ ਕੀਰਤਨੁ ਗਾਈਐ | [ਅੰਮ੍ਰਿਤ ਕੀਰਤਨ, ਸਫ਼ਾ ੩੭੮ |
| ਹਰਿ ਜਨ ਬੋਲਤ ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ | [ਅੰਮ੍ਰਿਤ ਕੀਰਤਨ, ਸਫ਼ਾ ੩੮੬ |
| ਜਿਨ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਗਿਆਨੀ ਹਰਿ ਬੋਲਹਿ ਦਿਨ ਰਾਤਿ | [ਅੰਮ੍ਰਿਤ ਕੀਰਤਨ, ਸਫ਼ਾ ੩੮੫ |
| ਅੰਮ੍ਰਿਤ ਨਾਮੁ ਮੰਨਿ ਵਸਾਏ...ਅੰਮ੍ਰਿਤ ਕਥਾ ਕਹੇ ਸਦਾ ਦਿਨੁ ਰਾਤੀ | [ਅੰਮ੍ਰਿਤ ਕੀਰਤਨ, ਸਫ਼ਾ ੩੯੧ |

੧.ਚਲਾ ਜਾ। ੨.ਸੋਭਦੀ ਹਾਂ। ੩.ਪਰੇ ਹਟ ਗਿਆ। ੪ ਪਿਆਰੇ ਦੀ ਅੰਮ੍ਰਿਤ ਨਜ਼ਰ ਸਾਨੂੰ ਅੰਮ੍ਰਿਤ ਨਾਲ ਸਿੰਜਦੀ ਹੈ। ੫.ਉਸੇ ਨਾਲ ਖੀਵੇ(ਮਸਤ ਹਾਂ)। ੬.ਸ਼ਰਾਬ,ਮਸਤੀ ਦੀ ਭੱਠੀ। ੭ ਪਿਆਉਣ ਵਾਲਾ। ੮ ਪੀਣ ਦੀ ਰੁਚੀ। ੯.ਜਨਮ ਮਰਨ ਦੇ। ੧੦.ਪ੍ਰੋਤੇ ਗਏ।

ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ [੫੨੭]

[੧]ਸੇਵਕ ਜਨ ਬਨੇ, ਠਾਕੁਰ ਲਿਵ ਲਾਗੇ ॥ ਜੋ ਤੁਮਰਾ ਜਸੁ ਕਹਤੇ ਗੁਰਮਤਿ, ਤਿਨ ਮੁਖ ਭਾਗ ਸਭਾਗੇ ॥੧॥ਰਹਾਉ॥ ਟੂਟੇ ਮਾਇਆ ਕੇ ਬੰਧਨ ਫਾਹੇ, ਹਰਿ ਰਾਮ ਨਾਮ ਲਿਵ ਲਾਗੇ ॥ ਹਮਰਾ ਮਨੁ ਮੋਹਿਓ ਗੁਰ ਮੋਹਨਿ, ਹਮ ਬਿਸਮ ਭਈ ਮੁਖਿ ਲਾਗੇ ॥੧॥ ਸਗਲੀ ਰੈਣਿ ਸੋਈ ਅੰਧਿਆਰੀ,ਗੁਰ ਕਿੰਚਤ ਕਿਰਪਾ ਜਾਗੇ ॥ ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ, ਮੋਹਿ ਤੁਮ ਸਰਿ[੨] ਅਵਰੁ ਨ ਲਾਗੇ ॥੨॥੧॥

ਗਉੜੀ ਮਹਲਾ ੫ [੨੦੧]

ਹਰਿ ਸੰਗਿ ਰਾਤੇ, ਭਾਹਿ ਨ ਜਲੈ ॥ ਹਰਿ ਸੰਗਿ ਰਾਤੇ, ਮਾਇਆ ਨਹੀ ਛਲੈ ॥ ਹਰਿ ਸੰਗਿ ਰਾਤੇ, ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ ਸੁਫਲ ਫਲਾ ॥੧॥ ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ਰਹਾਉ॥ ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥ ਹਰਿ ਸਿਉ ਸੋ ਰਚੈ, ਜਿਸੁ ਸਾਧ ਕਾ ਮੰਤਾ ॥ ਹਰਿ ਸੰਗਿ ਰਾਤੇ, ਜਮ ਕੀ ਨਹੀ ਤ੍ਰਾਸ ॥ ਹਰਿ ਸੰਗਿ ਰਾਤੇ ਪੂਰਨ ਆਸ ॥੨॥ ਹਰਿ ਸੰਗਿ ਰਾਤੇ, ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ, ਅਨਦਿਨੁ ਜਾਗੈ ॥ ਹਰਿ ਸੰਗਿ ਰਾਤਾ,ਸਹਜ ਘਰਿ ਵਸੈ ॥ ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥ ਹਰਿ ਸੰਗਿ ਰਾਤੇ,ਮਤਿ ਊਤਮ ਹੋਇ ॥ ਹਰਿ ਸੰਗਿ ਰਾਤੇ ਨਿਰਮਲ ਸੋਇ ॥ ਕਹੁ ਨਾਨਕ ਤਿਨ ਕਉ ਬਲਿ ਜਾਈ ॥ ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥

ਗੂਜਰੀ ਮਹਲਾ ੫ [੪੯੮]

ਦਿਨੁ ਰਾਤੀ ਆਰਾਧਹੁ ਪਿਆਰੋ, ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ[੩] ਲਾਈਐ, ਤਿਆਗਿ ਮਾਨੁ ਹਾਠੀਲਾ ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ[੪] ॥ ਬਾਸਿ ਰਹਿਓ ਹੀਅਰੇ ਕੈ ਸੰਗੇ, ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥ ਜਿਸੁ ਸਿਮਰਤ ਮਨਿ ਹੋਤ ਅਨੰਦਾ, [੫]ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ, ਨਾਨਕ ਪਰੈ ਪਰੀਲਾ ॥੨॥੫॥੧੩॥

---

੧. ਜਿਹੜੇ ਸੇਵਕ ਜਨ ਬਣੇ । ੨. ਬਰਾਬਰ । ੩. ਸ਼ਰਧਾ । ੪. ਆਨੰਦੀ । ੫.ਹਿਰਦੇ ਤੋਂ ਪਾਪਾਂ ਦੀ ਮੈਲ ਉਤਰ ਜਾਂਦੀ ਹੈ ।

ਪਉੜੀ (ਰਾਮਕਲੀ ਕੀ ਵਾਰ ਮਹਲਾ ੫) [੯੫੭]

ਦੇਵਣਹਾਰ ਦਾਤਾਰੁ ਕਿਤੁ ਮੁਖਿ ਸਾਲਾਹੀਐ, ਜਿਸੁ ਰਖੈ ਕਿਰਪਾ ਧਾਰਿ, ਰਿਜਕੁ ਸਮਾਹੀਐ ॥ ਕੋਇ ਨ ਕਿਸਹੀ ਵਸਿ, ਸਭਨਾ ਇਕ ਧਰ ॥ ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥ ਕਰਦਾ ਅਨਦ ਬਿਨੋਦ, ਕਿਛੂ ਨ ਜਾਣੀਐ ॥ ਸਰਬਧਾਰ ਸਮਰਥ ਹਉ ਤਿਸੁ ਕੁਰਬਾਣੀਐ ॥ ਗਾਈਐ ਰਾਤਿ ਦਿਨੰਤੁ, ਗਾਵਣ ਜੋਗਿਆ ॥ ਜੋ ਗੁਰ ਕੀ ਪੈਰੀ ਪਾਹਿ, ਤਿਨੀ ਹਰਿ ਰਸੁ ਭੋਗਿਆ ॥੨॥

ਰਾਮਕਲੀ ਮਹਲਾ ੫ [੮੯੩]

ਰੈਣਿ ਦਿਨਸੁ ਜਪਉ ਹਰਿ ਨਾਉ ॥ ਆਗੈ ਦਰਗਹ ਪਾਵਉ ਥਾਉ ॥ ਸਦਾ ਅਨੰਦੁ ਨ ਹੋਵੀ ਸੋਗੁ ॥ ਕਬਹੂ ਨ ਬਿਆਪੈ ਹਉਮੈ ਰੋਗੁ ॥੧॥ ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥ [1]ਬਿਸਮਨ ਬਿਸਮ ਭਏ ਬਿਸਮਾਦਾ,ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ਰਹਾਉ॥ ਗਨਿ ਮਿਨਿ ਦੇਖਹੁ ਸਗਲ ਬੀਚਾਰਿ॥ ਨਾਮ ਬਿਨਾ ਕੋ ਸਕੈ ਨ ਤਾਰਿ ॥ ਸਗਲ ਉਪਾਵ ਨ ਚਾਲਹਿ ਸੰਗਿ ॥ ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥ ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ ॥ ਹਰਿ ਹਰਿ [2]ਅਉਖਧੁ ਜੋ ਜਨੁ ਖਾਇ ॥ ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥ ਕਰਿ ਕਿਰਪਾ ਪਾਰਬ੍ਰਹਮ ਦਇਆਲ ॥ ਮਨ ਤੇ ਕਬਹੂ ਨ ਬਿਸਰੁ ਗੋੁਪਾਲ ॥ ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥

ਆਸਾ ਮਹਲਾ ੫ ਦੁਪਦੇ [੪੦੪]

ਗੁਰ ਪਰਸਾਦਿ ਮੇਰੈ ਮਨਿ ਵਸਿਆ, ਜੋ ਮਾਗਉ ਸੋ ਪਾਵਉ ਰੇ ॥ ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ, ਬਹੁਰਿ ਨ ਕਤਹੂੰ ਧਾਵਉ ਰੇ ॥੧॥ ਹਮਰਾ ਠਾਕੁਰੁ ਸਭ ਤੇ ਊਚਾ, ਰੈਣਿ ਦਿਨਸੁ ਤਿਸੁ ਗਾਵਉ ਰੇ ॥ ਖਿਨ ਮਹਿ ਥਾਪਿ ਉਥਾਪਨਹਾਰਾ, ਤਿਸ ਤੇ ਤੁਝਹਿ ਡਰਾਵਉ ਰੇ ॥੧॥ਰਹਾਉ॥ ਜਬ ਦੇਖਉ ਪ੍ਰਭੁ ਅਪੁਨਾ ਸੁਆਮੀ, ਤਉ ਅਵਰਹਿ ਚੀਤਿ ਨ ਪਾਵਉ ਰੇ ॥ ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ[3], ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥

੧. ਅਸਚਰਜ । ੨. ਦਵਾਈ । ੩. ਮਾਣ ਬਖ਼ਸ਼ਿਆ ।

ਪਉੜੀ (ਸੋਰਠਿ ਵਾਰ) [੬੫੨]

ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥ ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ, ਬਲਿ ਬਲਿ ਜਾਵਣਾ ॥੨੫॥

ਗਉੜੀ ਮਹਲਾ ੫ [੧੯੪]

ਸਿਮਰਤ ਸੁਆਮੀ ਕਿਲਵਿਖ[1] ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥੧॥ ਰਾਮ ਜਨਾ ਕਉ ਰਾਮ ਭਰੋਸਾ ॥ ਨਾਮ ਜਪਤ ਸਭੁ ਮਿਟਿਓ ਅੰਦੇਸਾ ॥੧॥ਰਹਾਉ॥ ਸਾਧ ਸੰਗਿ ਕਛੁ ਭਉ ਨ ਭਰਾਤੀ[2] ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥ ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟ ॥੩॥ ਕਹੁ ਨਾਨਕ ਮਨਿ ਭਈ ਪਰਤੀਤਿ ॥ ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥

ਸੂਹੀ ਮਹਲਾ ੫ [੭੪੩]

ਪ੍ਰਾਤਹਕਾਲਿ ਹਰਿਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥੧॥ ਸਦਾ ਸਦਾ ਜਪੀਐ ਹਰਿ ਨਾਮ ॥ ਪੂਰਨ ਹੋਵਹਿ ਮਨ ਕੇ ਕਾਮ ॥੧॥ਰਹਾਉ॥ ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥ ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ॥ ਖਾਤ ਖਰਚਤ ਸੁਖਿ ਅਨਦਿ ਵਿਹਾਵੈ॥ ੩॥ ਜਗਜੀਵਨ ਪੁਰਖ ਸਾਧ ਸੰਗਿ ਪਾਇਆ ॥ ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥

ਦੇਵਗੰਧਾਰੀ ੫ [੫੩੦]

ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ, ਦਿਨੁ ਰੈਨਿ ਸਾਝ ਸਵੇਰੈ ॥੧॥ ਰਹਾਉ॥ [3]ਉਧਰੁ ਦੇਹ ਦੁਲਭ ਸਾਧੂ ਸੰਗਿ, ਹਰਿ ਹਰਿ ਨਾਮੁ ਜਪੇਰੈ ॥ ਘਰੀ ਨ ਮੁਹਤੁ ਨ ਚਸਾ ਬਿਲੰਬਹੁ[4] ਕਾਲੁ ਨਿਤਹਿ ਨਿਤ ਹੇਰੈ[5] ॥੧॥ ਅੰਧ ਬਿਲਾ[6] ਤੇ ਕਾਢਹੁ ਕਰਤੇ, ਕਿਆ ਨਾਹੀ ਘਰਿ ਤੇਰੈ ॥ ਨਾਮੁ ਅਧਾਰੁ ਦੀਜੈ ਨਾਨਕ ਕਉ, ਆਨਦ ਸੂਖ ਘਨੇਰੈ[7] ॥੨॥੧੨॥

---

੧ ਪਾਪ । ੨.ਭਰਮ । ੩.ਦੁਰਲਭ ਦੇਹੀ ਨੂੰ ਸਾਧ ਸੰਗਤ ਦੁਆਰਾ ਤਾਰ ਲੈ । ੪. ਦੇਰ । ੫. ਵੇਖਦਾ ਹੈ । ੬. ਖੁੱਡ, ਗੁਫਾ । ੭. ਬਹੁਤੇ ।

ਸਾਰਗ ਮਹਲਾ ੪ [੧੧੯੯-੧੨੦੦]

ਮੇਰਾ ਮਨੁ ਰਾਮ ਨਾਮਿ ਮਨੁ ਮਾਨੀ[1] ॥ ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ,ਮਨਿ ਹਰਿ ਹਰਿ ਕਥਾ ਸੁਖਾਨੀ॥੧॥ਰਹਾਉ॥ਦੀਨ ਦਇਆਲ ਹੋਵਹੁ ਜਨ ਊਪਰਿ,ਜਨ ਦੇਵਹੁ ਅਕਥ ਕਹਾਨੀ ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ,ਹਰਿ ਮਨਿ ਤਨਿ ਮੀਠ ਲਗਾਨੀ ॥੧॥ ਹਰਿ ਕੈ ਰੰਗਿ ਰਤੇ ਬੈਰਾਗੀ,ਜਿਨ ਗੁਰਮਤਿ ਨਾਮੁ ਪਛਾਨੀ ॥ ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ,ਸਭ ਚੂਕੀ ਆਵਣ ਜਾਨੀ ॥੨॥ [2]ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ,ਰਸਨਾ ਨਾਮੁ ਵਖਾਨੀ ॥ ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥੩॥ ਪੰਚ ਜਨਾ ਗੁਰਿ ਵਸਗਤਿ ਆਣੇ, ਤਉ ਉਨਮਨਿ ਨਾਮਿ ਲਗਾਨੀ ॥ ਜਨ ਨਾਨਕ ਹਰਿ ਕਿਰਪਾ ਧਾਰੀ,ਹਰਿ ਰਾਮੈ ਨਾਮਿ ਸਮਾਨੀ ॥੪॥੫॥

ਬਿਲਾਵਲੁ ਮਹਲਾ ੫ [੮੪੮]

ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ॥ਗੁਨ ਗੋਵਿੰਦ ਸਦ ਗਾਈਅਹਿ,ਪਾਰਬ੍ਰਹਮ ਕੈ ਰੰਗੇ ਰਾਮ॥ ਸੋ ਪ੍ਰਭੁ ਸਦ ਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ॥ਨਾਨਕ ਪ੍ਰਭ ਸਰਨਾਗਤੀ ਜਪਿ ਅਨਤ ਤਰੰਗੇ ਰਾਮ॥੧॥

ਇਕੁ ਤਿਲੁ ਪ੍ਰਭੂ ਨ ਵੀਸਰੈ, ਜਿਨਿ ਸਭੁ ਕਿਛੁ ਦੀਨਾ ਰਾਮ ॥ ਵਡਭਾਗੀ ਮੇਲਾਵੜਾ, ਗੁਰਮੁਖਿ ਪਿਰੁ ਚੀਨ੍ਹਾ ਰਾਮ ॥ ਬਾਹ ਪਕੜਿ ਤਮ[3] ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥ ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ ॥੨॥

ਕਿਆ ਗੁਣ ਤੇਰੇ ਕਹਿ ਸਕਉ,ਪ੍ਰਭ ਅੰਤਰਜਾਮੀ ਰਾਮ॥ਸਿਮਰਿ ਸਿਮਰਿ ਨਾਰਾਇਣੈ,ਭਏ ਪਾਰਗਰਾਮੀ ਰਾਮ॥ ਗੁਨ ਗਾਵਤ ਗੋਬਿੰਦ ਕੇ,ਸਭ ਇਛ ਪੁਜਾਮੀ ਰਾਮ॥ਨਾਨਕ ਉਧਰੇ ਜਪਿ ਹਰੇ, ਸਭਹੂ ਕਾ ਸੁਆਮੀ ਰਾਮ ॥੩॥

ਰਸ ਭਿੰਨਿਅੜੇ ਅਪੁਨੇ ਰਾਮ ਸੰਗੇ,ਸੇ ਲੋਇਣ ਨੀਕੇ ਰਾਮ ॥ ਪ੍ਰਭ ਪੇਖਤ ਇਛਾ ਪੁੰਨੀਆ, ਮਿਲਿ ਸਾਜਨ ਜੀ ਕੇ ਰਾਮ ॥ ਅੰਮ੍ਰਿਤ ਰਸੁ ਹਰਿ ਪਾਇਆ, ਬਿਖਿਆ ਰਸ ਫੀਕੇ ਰਾਮ ॥ ਨਾਨਕ ਜਲੁ ਜਲਹਿ ਸਮਾਇਆ, ਜੋਤੀ ਜੋਤਿ ਮੀਕੇ[4] ਰਾਮ ॥੪॥੨॥੫॥

---

੧. ਮੰਨ ਗਿਆ ਹੈ । ੨. ਅੱਖਾਂ ਵਿਚ ਪ੍ਰਭੂ ਸੁਆਮੀ ਨੂੰ ਦੇਖਣ ਲਈ ਬਿਰਹੁੰ ਦਾ ਜਲ ਹੈ । ੩.ਹਨੇਰਾ । ੪.ਇਕ ਮਿਕ ਹੋ ਗਈ ।

ਵਡਹੰਸੁ ਮਹਲਾ ੫ (ਛੰਦ) [੫੭੮]

ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛਿਅੜਾ ਫਲੁ ਪਾਈਐ ਰਾਮ ॥ ਮਨ ਇਛ ਪਾਈਐ ਪ੍ਰਭੁ ਧਿਆਈਐ,ਮਿਟਹਿ ਜਮ ਕੇ ਤ੍ਰਾਸਾ ॥ ਗੋਬਿੰਦੁ ਗਾਇਆ ਸਾਧ ਸੰਗਾਇਆ,ਭਈ ਪੂਰਨ ਆਸਾ ॥ ਤਜਿ ਮਾਨੁ ਮੋਹੁ ਵਿਕਾਰ ਸਗਲੇ,ਪ੍ਰਭੂ ਕੈ ਮਨਿ ਭਾਈਐ॥ਬਿਨਵੰਤਿ ਨਾਨਕ ਦਿਨਸੁ ਰੈਣੀ,ਸਦਾ ਹਰਿ ਹਰਿ ਧਿਆਈਐ।੩।

ਬਿਲਾਵਲੁ ਮਹਲਾ ੪ [੮੦੦]

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ, ਕੋ[1] ਜਾਪੈ ਹਰਿ ਮੰਤ੍ਰੁ ਜਪੈਨੀ[2] ॥ ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ, ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥ ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥ ਜੋ ਇਛਹੁ ਸੋਈ ਫਲੁ ਪਾਵਹੁ, ਹਰਿ ਬੋਲਹੁ ਗੁਰਮਤਿ ਬੈਨੀ ॥੧॥ਰਹਾਉ॥ ਅਨਿਕ [3]ਉਪਾਵ ਚਿਤਵੀਅਹਿ ਬਹੁਤੇਰੇ, ਸਾ ਹੋਵੈ ਜਿ ਬਾਤ ਹੋਵੈਨੀ ॥ ਅਪਨਾ ਭਲਾ ਸਭੁ ਕੋਈ ਬਾਛੈ,ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥ ਮਨ ਕੀ ਮਤਿ ਤਿਆਗਹੁ ਹਰਿ ਜਨ, ਏਹਾ ਬਾਤ ਕਠੈਨੀ[3] ॥ ਅਨਦਿਨੁ ਹਰਿ ਹਰਿ ਨਾਮੁ ਧਿਆਵਹੁ, ਗੁਰ ਸਤਿਗੁਰ ਕੀ ਮਤਿ ਲੈਨੀ ॥੩॥ਮਤਿ ਸੁਮਤਿ ਤੇਰੈ ਵਸਿ ਸੁਆਮੀ,ਹਮ ਜੰਤ[4] ਤੂ ਪੁਰਖੁ ਜੰਤੈਨੀ[5] ॥ ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ, ਜਿਉ ਭਾਵੈ ਤਿਵੈ ਬੁਲੈਨੀ ॥੪॥੫॥

ਖੁਲਿਆ ਕਰਮੁ...ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥ [ਅੰਮ੍ਰਿਤ ਕੀਰਤਨ, ਸਫ਼ਾ ੬੯੫

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩ [੫੩੩]

ਮੀਤਾ ਐਸੇ ਹਰਿ ਜੀਉ ਪਾਏ ॥ ਛੋਡਿ ਨ ਜਾਈ ਸਦ ਹੀ ਸੰਗੇ, ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ॥ ਮਿਲਿਓ ਮਨੋਹਰੁ ਸਰਬ ਸੁਖੈਨਾ, ਤਿਆਗਿ ਨ ਕਤਹੂ ਜਾਏ ॥ ਅਨਿਕ ਅਨਿਕ ਭਾਂਤਿ ਬਹੁ ਪੇਖੇ, ਪ੍ਰਿਅ ਰੋਮ ਨ ਸਮਸਰਿ ਲਾਏ ॥੧॥ ਮੰਦਰਿ ਭਾਗੁ ਸੋਭ ਦੁਆਰੈ, ਅਨਹਤ ਰੁਣੁ ਝੁਣੁ ਲਾਏ ॥ ਕਹੁ ਨਾਨਕ ਸਦਾ ਰੰਗੁ ਮਾਣੇ [6]ਗ੍ਰਿਹਿ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥

੧.ਕੋਈ। ੨ ਜਪਣ ਯੋਗ। ੩ ਔਖੀ। ੪.ਵਾਜੇ। ੫.ਵਜਾਉਣ ਵਾਲਾ। ੬.ਜਿਸ ਨੇ ਪਿਆਰੇ ਦੇ ਘਰ ਵਿਚ ਪੱਕੀ ਤਰ੍ਹਾਂ ਟਿਕਾਣਾ ਕੀਤਾ ਹੈ।

ਪਉੜੀ (ਮਾਰੂ ਵਾਰ ਮਹਲਾ ੫) [੧੧੦੧]

ਨੈਨੀ ਦੇਖਉ ਗੁਰ ਦਰਸਨੋ, ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ, ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦੇ ਧਿਆਇਦਾ, ਦਿਨੁ ਰੈਨਿ ਜਪੰਥਾ[1] ॥ ਮੈ ਛਡਿਆ ਸਗਲ ਅਪਾਇਣੋ[2] ਭਰਵਾਸੈ ਗੁਰ ਸਮਰਥਾ ॥ ਗੁਰਿ ਬਖਸਿਆ ਨਾਮੁ ਨਿਧਾਨੁ, ਸਭੋ ਦੁਖੁ ਲਥਾ ॥ ਭੋਗਹੁ ਭੁੰਚਹੁ ਭਾਈਹੋ; ਪਲੈ ਨਾਮੁ ਅਗਥਾ[3] ॥ ਨਾਮੁ ਦਾਨੁ ਇਸਨਾਨੁ ਦਿੜੁ, ਸਦਾ ਕਰਹੁ ਗੁਰ ਕਥਾ ॥ ਸਹਜੁ ਭਇਆ ਪ੍ਰਭੁ ਪਾਇਆ, ਜਮ ਕਾ ਭਉ ਲਥਾ ॥੨੦॥

ਰਾਗੁ ਗਉੜੀ ਮਾਝ ਮਹਲਾ ੫ [੨੧੭-੧੮]

ਤੂੰ ਮੇਰਾ ਬਹੁ ਮਾਣੁ ਕਰਤੇ, ਤੂੰ ਮੇਰਾ ਬਹੁ ਮਾਣੁ ॥ ਜੋਰਿ ਤੁਮਾਰੈ ਸੁਖਿ ਵਸਾ, ਸਚੁ ਸਬਦੁ ਨੀਸਾਣੁ ॥ ੧॥ਰਹਾਉ॥ ਸਭੇ ਗਲਾ ਜਾਤੀਆ, ਸੁਣਿ ਕੈ ਚੁਪ ਕੀਆ ॥ ਕਦ ਹੀ ਸੁਰਤਿ ਨ ਲਧੀਆ, ਮਾਇਆ ਮੋਹੜਿਆ ॥੧॥ [4]ਦੇਇ ਬੁਝਾਰਤ ਸਾਰਤਾ, ਸੇ ਅਖੀ ਡਿਠੜਿਆ ॥ ਕੋਈ ਜਿ ਮੂਰਖੁ ਲੋਭੀਆ, ਮੂਲਿ ਨ ਸੁਣੀ ਕਹਿਆ ॥੨॥ ਇਕਸੁ ਦੁਹੁ ਚੁਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥ ਇਕੁ ਅਧੁ ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ ॥੩॥ ਭਗਤ ਸਚੇ ਦਰਿ ਸੋਹਦੇ, ਅਨਦ ਕਰਹਿ ਦਿਨੁ ਰਾਤਿ ॥ ਰੰਗਿ ਰਤੇ ਪਰਮੇਸਰੈ, ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥

ਸਭ ਕਿਛੁ ਘਰ...ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ [ਅੰਮ੍ਰਿਤ ਕੀਰਤਨ, ਸਫ਼ਾ ੪੩੨

ਸਤਿਗੁਰ ਸੇਵਾ ਸਫਲ ਅਨਦਿਨ ਨਗਰੀ ਹਰਿ ਗੁਣ ਗਾਇਆ... [ਅੰਮ੍ਰਿਤ ਕੀਰਤਨ, ਸਫ਼ਾ ੩੮੬

ਪਉੜੀ (ਵਾਰ ਸੋਰਠਿ ਮਹਲਾ ੪) [੬੪੫]

ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥ ਹਰਿ ਨਾਮੁ ਸਲਾਹਿਹੁ ਨਿਤ, ਹਰਿ ਕਉ ਬਲਿਹਾਰੀਆ ॥ ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥ ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥ ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੯॥

੧. ਜਪਦਾ । ੨. ਆਪਾ-ਭਾਵ । ੩. ਅਕੱਥ । ੪. ਇਸ਼ਾਰਾ ਜਾਂ ਬੁਝਾਉਣੀ ਮਿਲਣ ਤੇ ਭੀ ਅਤੇ ਅੱਖੀਂ ਦੇਖ ਕੇ ਭੀ ।

ਕਲਿਆਨ ਮਹਲਾ ੪ [੧੩੨੫-੨੬]

ਰਾਮਾ ਮੈ ਸਾਧੂ ਚਰਨ ਧੁਵੀਜੈ ॥ ਕਿਲਬਿਖ[1] ਦਹਨ[2] ਹੋਹਿ ਖਿਨ ਅੰਤਰਿ, ਮੇਰੇ ਠਾਕੁਰ ਕਿਰਪਾ ਕੀਜੈ ॥੧॥ਰਹਾਉ॥ ਮੰਗਤ ਜਨ ਦੀਨ ਖਰੇ[3] ਦਰਿ ਠਾਢੇ, ਅਤਿ ਤਰਸਨ ਕਉ ਦਾਨੁ ਦੀਜੈ ॥ ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ, ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥ ਕਾਮ ਕਰੋਧੁ ਨਗਰ ਮਹਿ ਸਬਲਾ[4] ਨਿਤ ਉਠਿ ਉਠਿ ਜੂਝੁ[5] ਕਰੀਜੈ ॥ ਅੰਗੀਕਾਰੁ[6] ਕਰਹੁ ਰਖਿ ਲੇਵਹੁ, ਗੁਰ ਪੂਰਾ ਕਾਢਿ ਕਢੀਜੈ ॥੨॥ ਅੰਤਰਿ ਅਗਨਿ ਸਬਲ[4] ਅਤਿ ਬਿਖਿਆ, ਹਿਵ[7] ਸੀਤਲੁ ਸਬਦੁ ਗੁਰ ਦੀਜੈ ॥ ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥੩॥ ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ, ਸਭ ਘਟਿ ਘਟਿ ਰਾਮੁ ਰਵੀਜੈ ॥ ਸਾਧੂ ਸਾਧ ਮਿਲੇ ਰਸੁ ਪਾਵੈ,ਤਤੁ ਨਿਜ ਘਰਿ ਬੈਠਿਆ ਪੀਜੈ ॥੪॥ ਜਨ ਕਉ ਪ੍ਰੀਤਿ ਲਗੀ ਗੁਰ ਸੇਤੀ, ਜਿਉ ਚਕਵੀ ਦੇਖਿ ਸੂਰੀਜੈ ॥ [8]ਨਿਰਖਤ ਨਿਰਖਤ ਰੈਨਿ ਸਭ ਨਿਰਖੀ [9]ਮੁਖੁ ਕਾਢੈ ਅੰਮ੍ਰਿਤੁ ਪੀਜੈ ॥੫॥ ਸਾਕਤ ਸੁਆਨ[10] ਕਹੀਅਹਿ ਬਹੁ ਲੋਭੀ, ਬਹੁ ਦੁਰਮਤਿ ਮੈਲੁ ਭਰੀਜੈ ॥ ਆਪਨ ਸੁਆਇ ਕਰਹਿ ਬਹੁ ਬਾਤਾ, ਤਿਨਾ ਕਾ ਵਿਸਾਹੁ ਕਿਆ ਕੀਜੈ ॥੬॥ ਸਾਧੂ ਸਾਧ ਸਰਨਿ ਮਿਲਿ ਸੰਗਤਿ, ਜਿਤੁ ਹਰਿ ਰਸੁ ਕਾਢਿ ਕਢੀਜੈ ॥ ਪਰਉਪਕਾਰ ਬੋਲਹਿ ਬਹੁ ਗੁਣੀਆ, ਮੁਖਿ ਸੰਤ ਭਗਤ ਹਰਿ ਦੀਜੈ ॥੭॥ ਤੂ ਅਗਮ ਦਇਆਲ ਦਇਆ ਪਤਿ ਦਾਤਾ, ਸਭ ਦਇਆ ਧਾਰਿ ਰਖਿ ਲੀਜੈ ॥ ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥੮॥੫॥

ਅਨਿਕ ਜਨਮ...ਅਨਦਿਨੁ ਜਾਗਤੁ ਰਹੈ ਬਨਵਾਰੀ... [ਅੰਮ੍ਰਿਤ ਕੀਰਤਨ, ਸਫ਼ਾ ੫੩੨

ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ...ਮੈਂ ਸੁਖਿ ਵਿਹਾਣੀ ਰੈਣਿ ਜੀਉ [ਅੰਮ੍ਰਿਤ ਕੀਰਤਨ, ਸਫ਼ਾ ੧੭੯

ਸਗਲ ਬਿਧੀ ਜੁਰਿ ਆਹਰੁ ਕਰਿਆ ਭੋਰ ਭਇਆ ਮੈ ਪ੍ਰਿਅ ਮੁਖ [ਅੰਮ੍ਰਿਤ ਕੀਰਤਨ, ਸਫ਼ਾ ੯੦੪

---

੧. ਪਾਪ । ੨. ਨਾਸ਼ । ੩. ਖੜੇ । ੪. ਬਲੀ । ੫. ਜੰਗ । ੬. ਸਹਾਇਤਾ । ੭, ਬਰਫ਼ ਵਾਂਗ । ੮. ਦੇਖਦਿਆਂ ਦੇਖਦਿਆਂ । ੯. ਸੂਰਜ ਮੂੰਹ ਕਢਦਾ ਹੈ ਤਾਂ ਚਕਵੀ ਉਹਦਾ ਦਰਸ਼ਨ ਰੂਪੀ ਅੰਮ੍ਰਿਤ ਪੀਂਦੀ ਹੈ । ੧੦. ਕੁੱਤਾ ।

ਰਾਗੁ ਆਸਾ ਘਰੁ ੫ ਮਹਲਾ ੫ [੩੮੦]

ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥੧॥ [1]ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ ਵਿਰਲਾ ॥੨॥ ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ* ॥੩॥ ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥ ਵਡਭਾਗੇ ਕਿਰਪਾ ॥੪॥੧॥੩੯॥

*ਸਤਿਗੁਰ ।

ਰਾਗੁ ਸੂਹੀ ਮਹਲਾ ੫ ਘਰੁ ੭ [੭੪੯]

ਤੇਰਾ ਭਾਣਾ ਤੂਹੈ ਮਨਾਇਹਿ, ਜਿਸਨੋ ਹੋਹਿ ਦਇਆਲਾ ॥ ਸਾਈ ਭਗਤਿ ਜੋ ਤੁਧੁ ਭਾਵੈ, ਤੂੰ ਸਰਬ ਜੀਆ ਪ੍ਰਤਿਪਾਲਾ॥੧॥ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਹਾਰੀ॥ਜੋ ਤੁਧੁ ਭਾਵੈ ਸੋ ਪਰਵਾਣੁ,ਮਨਿ ਤਨਿ ਤੂਹੈ ਅਧਾਰੀ ॥੧॥ਰਹਾਉ॥ ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ ਮਨਸਾ ਪੂਰਣਹਾਰਾ ॥ ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥ ਤੂ ਅਥਾਹੁ ਅਪਾਰ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥ ਇਹ ਅਰਦਾਸਿ ਹਮਾਰੀ ਸੁਆਮੀ, ਵਿਸਰੁ ਨਾਹੀ ਸੁਖਦਾਤੇ ॥੩॥ ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ, ਜੇ ਸੁਆਮੀ ਤੁਧੁ ਭਾਵਾ ॥ ਨਾਮੁ ਤੇਰਾ ਸੁਖੁ ਨਾਨਕੁ ਮਾਗੈ, ਸਾਹਿਬ ਤੁਠੈ ਪਾਵਾ ॥੪॥੧॥੪੮॥

ਆਸਾਵਰੀ ਮਹਲਾ ੫ [੪੧੦]

ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦੁ ਪਾਈਐ ਹਾਂ ॥ [2]ਉਆ ਰਸ ਜੋ ਬਿਧੇਹਾਂ ॥ ਤਾਕਉ ਸਗਲਾ ਸਿਧੇ ਹਾਂ ॥ ਅਨਦਿਨੁ ਜਾਗਿਆ ਹਾਂ॥ ਨਾਨਕ ਬਡਭਾਗਿਆ ਮੇਰੇ ਮਨਾ॥੧॥ਰਹਾਉ॥ ਸੰਤ ਪਗ ਧੋਈਐ ਹਾਂ॥ ਦੁਰਮਤਿ ਖੋਈਐ ਹਾਂ॥ਦਾਸਹ ਰੇਨੁ ਹੋਇ ਹਾਂ॥ ਬਿਆਪੈ ਦੁਖੁ ਨ ਕੋਇ ਹਾਂ॥ਭਗਤਾਂ ਸਰਨਿ ਪਰੁ ਹਾਂ॥ ਜਨਮਿ ਨ ਕਦੇ ਮਰੁ ਹਾਂ ॥ ਅਸਥਿਰੁ ਸੇ ਭਏ ਹਾਂ॥ ਹਰਿ ਹਰਿ ਜਿਨ੍ਹ ਜਪਿ ਲਏ ਮੇਰੇ ਮਨਾ॥੧॥ਸਾਜਨੁ ਮੀਤੁ ਤੂੰ ਹਾਂ॥ ਨਾਮੁ ਦ੍ਰਿੜਾਇ ਮੂੰ[3] ਹਾਂ ॥ ਤਿਸੁ ਬਿਨੁ ਨਾਹਿ ਕੋਇ ਹਾਂ॥ਮਨਹਿ ਅਰਾਧਿ ਸੋਇ ਹਾਂ ॥ ਨਿਮਖ ਨ ਵੀਸਰੈ ਹਾਂ॥ ਤਿਸੁ ਬਿਨੁ ਕਿਉ ਸਰੈ ਹਾਂ ॥ ਗੁਰ ਕਉ ਕੁਰਬਾਨੁ ਜਾਉ ਹਾਂ ॥ ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥੧੬੧॥

੧, ਮਾਇਆ ਵਿਚ ਜੀਵ ਮਗਨ ਹਨ ਤੇ ਉਸ ਨੂੰ ਪ੍ਰਾਨਾਂ ਤੋਂ ਵੱਧ ਪਿਆਰ ਕਰਦੇ ਹਨ । ੨, ਨਾਮ ਰਸ ਵਿਚ ਜੋ ਵਿੰਨ੍ਹੇ ਹਨ । ੩. ਮੈਨੂੰ ।

ਆਸਾ ਮਹਲਾ ੫ [੩੭੫]

ਪ੍ਰਭੁ ਹੋਇ ਕ੍ਰਿਪਾਲੁ, ਤਾ ਇਹੁ ਮਨੁ ਲਾਈ ॥ ਸਤਿਗੁਰੁ ਸੇਵਿ, ਸਭੈ ਫਲ ਪਾਈ ॥੧॥ ਮਨ ਕਿਉ ਬੈਰਾਗੁ ਕਰਹਿਗਾ, ਸਤਿਗੁਰੁ ਮੇਰਾ ਪੂਰਾ ॥ ਮਨਸਾ[1] ਕਾ ਦਾਤਾ ਸਭ ਸੁਖ ਨਿਧਾਨੁ, ਅੰਮ੍ਰਿਤਸਰਿ ਸਦ ਹੀ ਭਰਪੂਰਾ ॥੧॥ਰਹਾਉ॥ ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ, ਮਿਲੇ ਰਾਮ ਪਿਆਰੇ ॥੨॥ [2]ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥੩॥ ਗੁਰੁ ਨਾਨਕ ਤੁਠਾ ਮਿਲਿਆ ਹਰਿ ਰਾਇ ॥ ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

ਵਾਰ ੧੦, ਪਉੜੀ ੧੬

ਸੁਣਿ ਪਰਤਾਪੁ ਕਬੀਰ ਦਾ, ਦੂਜਾ ਸਿਖ ਹੋਆ ਸੈਣੁ ਨਾਈ। ਪ੍ਰੇਮਿ ਭਗਤਿ ਰਾਤੀ ਕਰੈ, ਭਲਕੇ[3] ਰਾਜ ਦੁਆਰੈ ਜਾਈ। ਆਏ ਸੰਤ ਪਰਾਹੁਣੇ, ਕੀਰਤਨੁ ਹੋਆ ਰੈਣਿ ਸਬਾਈ। ਛਡਿ ਨ ਸਕੈ ਸੰਤ ਜਨ, ਰਾਜ ਦੁਆਰਿ ਨ ਸੇਵ ਕਮਾਈ। ਸੈਣ ਰੂਪਿ ਹਰਿ ਹੋਇਕੈ,ਆਇਆ ਰਾਣੈ ਨੋ ਰੀਝਾਈ। ਸਾਧ ਜਨਾ ਨੋ ਵਿਦਾ ਕਰਿ, ਰਾਜ ਦੁਆਰਿ ਗਇਆ ਸਰਮਾਈ। ਰਾਣੈ ਦੂਰਹੁੰ ਸਦਿ ਕੈ ਗਲਹੁ ਕਵਾਇ[4] ਖੋਲ੍ਹਿ ਪੈਨ੍ਹਾਈ। ਵਸਿ ਕੀਤਾ ਹਉਂ ਤੁਧੁ ਅਜੁ, ਬੋਲੈ ਰਾਜਾ ਸੁਣੈ ਲੁਕਾਈ। ਪਰਗਟੁ ਕਰੈ ਭਗਤਿ ਵਡਿਆਈ ॥੧੬॥

ਵਾਰ ੧੦, ਪਉੜੀ ੬

ਸੁਖੁ ਰਾਜੇ ਹਰੀ ਚੰਦ ਘਰਿ, ਨਾਰਿ [5]ਸੁ ਤਾਰਾ ਲੋਚਨ ਰਾਣੀ। ਸਾਧ ਸੰਗਤਿ ਮਿਲਿ ਗਾਂਵਦੇ, ਰਾਤੀ ਜਾਇ ਸੁਣੈ ਗੁਰਬਾਣੀ। ਪਿਛੋਂ ਰਾਜਾ ਜਾਗਿਆ,ਅਧੀ ਰਾਤਿ ਨਿਖੰਡਿ[6] ਵਿਹਾਣੀ। ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤ ਗਈ ਹੈਰਾਣੀ। ਹੋਰਤੁ ਰਾਤੀ ਉਠਿ ਕੈ, ਚਲਿਆ ਪਿਛੈ ਤਰਲ ਜੁਆਣੀ। ਰਾਣੀ ਪਹੁਤੀ ਸੰਗਤੀ, ਰਾਜੇ ਖੜੀ ਖੜਾਉ ਨੀਸਾਣੀ। ਸਾਧ ਸੰਗਤਿ ਆਰਾਧਿਆ, ਜੋੜੀ ਜੁੜੀ ਖੜਾਉ ਪੁਰਾਣੀ। ਰਾਜੇ ਡਿਠਾ ਚਲਿਤੁ ਇਹੁ, ਇਹ ਖੜਾਵ ਹੈ ਚੋਜ ਵਿਡਾਣੀ। ਸਾਧ ਸੰਗਤਿ ਵਿਟਹੁ ਕੁਰਬਾਣੀ ॥੬॥

੧.ਮਨ ਦੀਆਂ ਆਸ਼ਾਂ। ੨.ਪੰਜ ਗਿਆਨ ਇੰਦਰੇ। ੩.ਸਵੇਰੇ। ੪. ਪੁਸ਼ਾਕ। ੫ ਸੁੰਦਰ ਨੇਤ੍ਰਾਂ ਵਾਲੀ ਤਾਰਾ ਰਾਣੀ ਸੀ। ੬.ਪੂਰੀ।

ਸਾਰਗ ਮਹਲਾ ੫ [੧੨੦੯]

ਅਬ ਮੋਹਿ ਸਰਬ ਉਪਾਵ ਬਿਰਕਾਤੇ[1] ॥ ਕਰਣ ਕਾਰਣ ਸਮਰਥ ਸੁਆਮੀ, ਹਰਿ ਏਕਸੁ ਤੇ ਮੇਰੀ ਗਾਤੇ ॥੧॥ਰਹਾਉ॥ ਦੇਖੇ ਨਾਨਾ ਰੂਪ ਬਹੁ ਰੰਗਾ, ਅਨ ਨਾਹੀ ਤੁਮ ਭਾਂਤੇ ॥ ਦੇਂਹ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥੧॥ ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ, ਤਉ ਗੁਰ ਮਿਲਿ ਚਰਨ ਪਰਾਤੇ[2] ॥ ਕਹੁ ਨਾਨਕ ਮੈ ਸਰਬ ਸੁਖੁ ਪਾਇਆ, ਇਹ ਸੂਖਿ ਬਿਹਾਨੀ ਰਾਤੇ ॥੨॥੩॥੨੬॥

ਮਲਾਰ ਮਹਲਾ ੫ [੧੨੬੭]

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥ ਸਗਲ ਸਹੇਲੀ ਸੁਖ ਭਰਿ ਸੂਤੀ, ਜਿਹ ਘਰਿ ਲਾਲੁ ਬਸਾਈ[3]॥ ੧॥ਰਹਾਉ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ,ਮੋਹਿ ਨਿਰਗੁਨਿ ਕਿਆ ਚਤੁਰਾਈ॥ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੰੀ ਇਹ ਹਉਮੈ ਕੀ ਢੀਠਾਈ ॥੧॥ ਭਈ ਨਿਮਾਣੀ ਸਰਨਿ ਇਕ ਤਾਕੀ[4],ਗੁਰ ਸਤਿਗੁਰ ਪੁਰਖ ਸੁਖਦਾਈ ॥ ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ, ਨਾਨਕ ਸੁਖਿ ਰੈਨਿ ਬਿਹਾਈ ॥੨॥੬॥

(ਤੁਖਾਰੀ ਮਹਲਾ ੧ ਛੰਤ) [੧੧੧੧]

ਗੁਰਮੁਖਿ ਜਾਗਿ ਰਹੇ, ਚੂਕੀ ਅਭਿਮਾਨੀ[5] ਰਾਮ ॥ [6]ਅਨਦਿਨੁ ਭੋਰੁ ਭਇਆ, ਸਾਚਿ ਸਮਾਨੀ ਰਾਮ ॥ ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ, ਗੁਰਮੁਖਿ ਸਾਬਤੁ ਜਾਗੇ ॥ ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ, ਹਰਿ ਚਰਨੀ ਲਿਵ ਲਾਗੇ ॥ ਪ੍ਰਗਟੀ ਜੋਤਿ ਜੋਤਿ ਮਹਿ ਜਾਤਾ, ਮਨਮੁਖਿ ਭਰਮਿ ਭੁਲਾਣੀ ॥ ਨਾਨਕ ਭੋਰੁ ਭਇਆ ਮਨੁ ਮਾਨਿਆ, ਜਾਗਤ ਰੈਣਿ ਵਿਹਾਣੀ ॥੨॥

ਪਉੜੀ (ਗੂਜਰੀ ਕੀ ਵਾਰ ਮਹਲਾ ੩) [੫੧੫]

ਹਰਿ ਜੀਉ ਸਚਾ ਸਚੁ ਹੈ, ਸਚੀ ਗੁਰਬਾਣੀ ॥ ਸਤਿਗੁਰ ਤੇ ਸਚੁ ਪਛਾਣੀਐ, ਸਚਿ ਸਹਜਿ ਸਮਾਣੀ ॥ ਅਨਦਿਨੁ ਜਾਗਹਿ ਨ ਸਵਹਿ, ਜਾਗਤ ਰੈਣਿ ਵਿਹਾਣੀ ॥ ਗੁਰਮਤੀ ਹਰਿ ਰਸੁ ਚਾਖਿਆ, ਸੇ ਪੁੰਨ ਪਰਾਣੀ ॥ ਬਿਨੁ ਗੁਰ ਕਿਨੈ ਨ ਪਾਇਓ, ਪਚਿ ਮੁਏ ਅਜਾਣੀ ॥੧੭॥

੧. ਤਿਆਗੇ । ੨. ਪਛਾਣ । ੩. ਵੱਸਦਾ ਹੈ । ੪. ਤਕੀ । ੫. ਹੰਕਾਰ ਵਾਲੀ ਦਸ਼ਾ । ੬. ਸਦੀਵੀ ਪ੍ਰਕਾਸ਼ ਹੋ ਗਿਆ ।

# ਆਰਤੀ

*ਧਨਾਸਰੀ ਮਹਲਾ ੧ ਆਰਤੀ [੬੬੩]

[1]ਗਗਨ ਮੈ ਥਾਲੁ,ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ[2]ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ[3] ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ [4]ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ[5] ॥੧॥ਰਹਾਉ॥ ਸਹਸ[6] ਤਵ[7] ਨੈਨ, ਨਨ[8] ਨੈਨ ਹੈ ਤੋਹਿ ਕਉ, ਸਹਸ ਮੂਰਤਿ[9] ਨਨਾ ਏਕ ਤੋਹੀ ॥ ਸਹਸ ਪਦ[10] ਬਿਮਲ[11], ਨਨ ਏਕ ਪਦ, ਗੰਧ[12] ਬਿਨੁ, ਸਹਸ ਤਵ ਗੰਧ,ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ[13] ਜੋਤਿ ਪ੍ਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਕਮਲ ਮਕਰੰਦ[14] ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ[15] ਕਉ, ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

(ਧਨਾਸਰੀ ਰਵਿਦਾਸ ਜੀਉ) [੬੯੪]

[16]ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ[17], ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ[18]

---

*ਜਗਨ ਨਾਥ ਪੁਰੀ ਦੇ ਮੰਦਰ ਵਿਚ ਆਰਤੀ ਕਰ ਰਹੇ ਪੰਡਤਾਂ ਦੇ ਨਾਲ ਗੁਰੂ ਨਾਨਕ ਦੇਵ ਜੀ ਸ਼ਾਮਲ ਨਾ ਹੋਏ । ਉਥੇ ਪੰਡਤਾਂ ਨੂੰ ਇਸ ਸ਼ਬਦ ਰਾਹੀਂ ਦਸਿਆ ਕਿ ਵਾਹਿਗੁਰੂ ਦੀ ਆਰਤੀ ਸਾਰੀ ਸ੍ਰਿਸ਼ਟੀ ਵਿਚ ਸਦਾ ਹੋ ਰਹੀ ਹੈ ।

੧. ਆਕਾਸ਼ ਰੂਪੀ ਥਾਲ ਵਿਚ ਸੂਰਜ ਚੰਦ ਦੀਵੇ ਹਨ ਅਤੇ ਸਾਰੇ ਤਾਰੇ ਮੋਤੀਆਂ ਵਾਂਗ ਉਸ ਥਾਲ ਵਿਚ ਸ਼ੋਭਾ ਦਿੰਦੇ ਹਨ । ੨ ਚੰਦਨ ਦੇ ਬੂਟਿਆਂ ਨੂੰ ਛੋਹੀ ਹੋਈ ਹਵਾ । ੩. ਬਨਾਸਪਤੀ । ੪. ਜਨਮ ਮਰਨ ਕੱਟਣ ਵਾਲੇ ਸੁਆਮੀ ਜੀ । ੫. ਧੌਂਸਾ । ੬. ਹਜ਼ਾਰਾਂ । ੭. ਤੇਰੇ । ੮. ਨਹੀਂ ਹੈ । ੯. ਸ਼ਕਲਾਂ । ੧੦. ਚਰਨ । ੧੧. ਨਿਰਮਲ । ੧੨. ਵਾਸ਼ਨਾ ਲੈਣ ਵਾਲਾ ਨੱਕ । ੧੩. ਗੁਰ-ਸਿੱਖਿਆ ਦੁਆਰਾ । ੧੪. ਸੁਗੰਧੀ ਦਾ ਰਸ । ੧੫. ਪਪੀਹਾ । ੧੬. ਤੇਰਾ ਨਾਮ ਮੇਰੇ ਲਈ ਆਰਤੀ ਅਤੇ ਤੀਰਥ ਇਸ਼ਨਾਨ ਹੈ । ੧੭. ਪੱਥਰ ਜਿਸ ਤੇ ਕੇਸਰ ਰਗੜੀਦਾ ਹੈ । ੧੮. ਜਲ ।

ਨਾਮੋ ਤੇਰੋ ਚੰਦਨੋ, [1]ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ[2] ॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥ ਨਾਮ ਤੇਰੇ ਕੀ ਜੋਤਿ ਲਗਾਈ,ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ,[3]ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ [4]ਦਸ ਅਠਾ ਅਠਸਠੇ[5] ਚਾਰੇ ਖਾਣੀ, ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਧਨਾਸਰੀ ਸ੍ਰੀ ਸੈਣੁ) [੬੯੫]

[6]ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥੧॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ਰਹਾਉ॥ ਊਤਮੁ ਦੀਅਰਾ, ਨਿਰਮਲ ਬਾਤੀ ॥ ਤੁਹੀਂ[7] ਨਿਰੰਜਨੁ ਕਮਲਾ ਪਾਤੀ ॥੨॥ ਰਾਮਾ ਭਗਤਿ ਰਾਮਾਨੰਦੁ[8] ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥ [9]ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ[10] ਭਜੁ ਪਰਮਾਨੰਦੇ ॥੪॥੨॥

(ਪ੍ਰਭਾਤੀ ਕਬੀਰ ਜੀਉ) [੧੩੫੦]

[11]ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ, ਲਾਗਿ ਰਹੇ ਸਰਨਾਈ ॥੧॥ ਲੇਹੁ ਆਰਤੀ ਹੋ ਪੁਰਖ ਨਿਰੰਜਨ, ਸਤਿਗੁਰ ਪੂਜਹੁ ਭਾਈ ॥ ਠਾਢਾ[12] ਬ੍ਰਹਮਾ [13] ਨਿਗਮ ਬੀਚਾਰੈ, ਅਲਖੁ ਨ ਲਖਿਆ ਜਾਈ ॥੧॥ਰਹਾਉ॥ ਤਤੁ ਤੇਲੁ ਨਾਮੁ ਕੀਆ ਬਾਤੀ, ਦੀਪਕੁ ਦੇਹ ਉਜ੍ਯ੍ਯਾਰਾ ॥ ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ ॥੨॥ ਪੰਚੇ ਸਬਦ

---

੧. ਨਾਮ ਸਿਮਰਨਾ ਹੀ ਚੰਦਨ ਘਸਾਉਣਾ ਹੈ। ੨. ਚੜ੍ਹਾਵੇ। ੩.ਸਾਰੀ ਬਨਾਸਪਤੀ। ੪. ੧੮ ਪੁਰਾਣ। ੫ ੬੮ ਤੀਰਥ। ੬. ਮੈਂ ਅਕਾਲ ਪੁਰਖ ਤੋਂ ਬਲਿਹਾਰ ਜਾਂਦਾ ਹਾਂ, ਇਹਿ ਮੇਰੇ ਲਈ ਘਿਉ, ਦੀਵਾ ਅਤੇ ਧੂਪ ਰੱਖ ਕੇ ਆਰਤੀ ਕੀਤੀ ਹੋਈ ਹੈ। ੭. ਸਭ ਕੁਝ ਤੁਸੀਂ ਹੀ। ੮. ਮੇਰੇ ਗੁਰੂ ਜੀ। ੯. ਸੁੰਦਰ ਸਰੂਪ ਵਾਹਿਗੁਰੂ! ੧੦. ਕਹਿੰਦਾ ਹੈ। ੧੧. ਹੇ ਅਫੁਰ ਰੂਪ ਦੇਵਤਿਆਂ ਦੇ ਰਾਜੇ ਸਾਰਿਆਂ ਦੇ ਆਦਿ ਅਤੇ ਸਾਰਿਆਂ ਵਿਚ ਵਿਆਪਕ, ਆਪ ਜੀ ਦੀ ਆਰਤੀ, ਜੱਸ ਕਰ ਕੇ ਕਰਦੇ ਹਾਂ। ੧੨. ਖੜਾ। ੧੩. ਵੇਦਾਂ ਦਾ ਵੀਚਾਰ ਕਰਦਾ ਹੈ।

ਅਨਾਹਦ ਬਾਜੇ ਸੰਗਿ ਸਾਰਿੰਗ ਪਾਨੀ[1]॥ਕਬੀਰ ਦਾਸ ਤੇਰੀ ਆਰਤੀ ਕੀਨੀ,ਨਿਰੰਕਾਰ ਨਿਰਬਾਨੀ[2] ॥੩॥੫॥

ਧਨਾਸਰੀ ਧੰਨਾ [੬੯੫]

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥ ਦਾਲਿ ਸੀਧਾ[3] ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹੀਆ[4] [5]ਛਾਦਨੁ ਨੀਕਾ ॥ ਅਨਾਜ ਮਗਉ [6]ਸਤ ਸੀ ਕਾ ॥੧॥ ਗਊ ਭੈਸ ਮਗਉ ਲਾਵੇਰੀ ॥ ਇਕ [7]ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ[8] ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥

*ਸਵੈਯਾ ॥ ਯਾਤੇ[9] ਪ੍ਰਸੰਨਿ ਭਏ ਹੈ ਮਹਾਂ ਮੁਨਿ, ਦੇਵਨ ਕੇ ਤਪ[10] ਮੈ ਸੁਖ ਪਾਵੈਂ ॥
ਜਗ ਕਰੈ ਇਕ[11] ਬੇਦ ਰਰੈ[12] [13]ਭਵਤਾਪ ਹਰੈ ਮਿਲਿ ਧਿਆਨਹਿ ਲਾਵੈਂ ॥
ਝਾਲਰ[14] ਤਾਲ[15] ਮ੍ਰਿਦੰਗ[16] ਉਪੰਗ[17] ਰਬਾਬ ਲੀਏ ਸੁਰ[18] ਸਾਜ ਮਿਲਾਵੈਂ ॥
[19]ਕਿੰਨਰ ਗੰਧ੍ਰਬ ਗਾਨ[20] ਕਰੈ ਗਨਿ[21] ਜੱਛ[22] ਅਪੱਛਰ[23] ਨਿਰਤ[24] ਦਿਖਾਵੈਂ ॥੫੪॥
ਸੰਖਨ ਕੀ ਧੁਨਿ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ ॥
ਆਰਤੀ ਕੋਟ ਕਰੈ ਸੁਰ[18] ਸੁੰਦਰ ਪੇਖ ਪੁਰੰਦਰ[25] ਕੇ ਬਲਿ ਜਾਵੈਂ ॥
[26]ਦਾਨਤ ਦੱਛਨ ਦੈ ਕੈ ਪ੍ਰਦੱਛਨ[27] ਭਾਲ[28] ਮੈ [29]ਕੁੰਕਮ ਅੱਛਤ ਲਾਵੈਂ ॥
ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲਿ ਗਾਵੈਂ ॥੫੫॥

*ਦੁਰਗਾ ਨੇ ਮਹਿਖਾਸੁਰ ਦੈਂਤ ਨੂੰ ਮਾਰ ਕੇ ਇੰਦਰ ਨੂੰ ਤਿਲਕ ਦਿਤਾ ਤਾਂ ਦੇਵਤਿਆਂ ਵਲੋਂ ਮਨਾਈਆਂ ਖ਼ੁਸ਼ੀਆਂ ਦਾ ਜ਼ਿਕਰ ਹੈ।

੧. ਅਕਾਲ ਪੁਰਖ । ੨. ਅਟੱਲ ਹਰੀ । ੩. ਆਟਾ । ੪. ਜੁੱਤੀ । ੫. ਸੋਹਣੇ ਕੱਪੜੇ । ੬.ਚੰਗੀ ਵਾਹੀ ਧਰਤੀ ਦਾ ਅਨਾਜ । ੭. ਸੋਹਣੀ ਅਰਬੀ ਘੋੜੀ । ੮ ਇਸਤਰੀ । ੯. ਇਸ ਤਰ੍ਹਾਂ । ੧੦. ਤੇਜ਼ । ੧੧. ਕਈ । ੧੨. ਪੜ੍ਹਦੇ ਹਨ । ੧੩.ਜਨਮ ਮਰਨ ਦੇ ਦੁੱਖ ਦੂਰ ਕਰਦੇ ਹਨ । ੧੪. ਛੈਣੇ । ੧੫. ਕੈਂਸੀਆਂ । ੧੬. ਢੋਲਕ । ੧੭. ਵਾਜਾ । ੧੮. ਦੇਵਤੇ । ੧੯. ਸੁਰਗ ਵਿਚ ਨੱਚਣ ਵਾਲੇ ਅਤੇ (ਗੰਧਰਵ) ਉਥੇ ਗਾਉਣ ਵਾਲੇ । ੨੦ ਰਾਗ । ੨੧. ਸਾਰੇ । ੨੨. ਦੇਵਤੇ । ੨੩. ਪਰੀਆਂ । ੨੪. ਨਾਚ । ੨੫. ਇੰਦਰ । ੨੬. ਸਿਰ ਵਾਰਨੇ ਦੇਂਦੇ ਹਨ । ੨੭. ਪ੍ਰਕਰਮਾ । ੨੮. ਮੱਥੇ ਤੇ । ੨੯. ਕੇਸਰ ਅਤੇ ਚੌਲ ।

ਹੇ ਰਵਿ, ਹੇ ਸਸਿ, ਹੇ ਕਰੁਣਾਨਿਧ, ਮੇਰੀ ਅਬੈ ਬਿਨਤੀ ਸੁਨ ਲੀਜੈ ॥
ਔਰ ਨ ਮਾਂਗਤ ਹਉ ਤੁਮ ਤੇ ਕਛੁ, ਚਾਹਤ ਹੋਂ ਚਿਤ ਮੈਂ ਸੋਈ ਕੀਜੈ ॥
ਸ਼ਸਤ੍ਰਨ ਸੋਂ ਅਤਿ ਹੀ ਰਣ ਭੀਤਰ, ਜੂਝ ਮਰੋਂ ਤਊ ਸਾਚ ਪਤੀਜੈ ॥
ਸੰਤ ਸਹਾਇ ਸਦਾ ਜਗ ਮਾਇ, ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ ॥੧੯੦੫॥੪੪੬॥

ਸਵੈਯਾ

[1]ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ[2] ਨਹੀ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ[3] ਏਕ ਨ ਮਾਨਯੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥
[4]ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ, ਮੈ ਨ ਕਹਯੋ ਸਭ ਤੋਹਿ ਬਖਾਨਯੋ[4] ॥

[ਚਵੀ ਅਵਤਾਰ

ਦੋਹਰਾ

ਸਗਲ ਦੁਆਰ ਕੋ ਛਾਡਿ ਕੇ ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥
ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥
ਤੀਨ ਲੋਕ ਜੈ ਜੈ ਕਰੈ, ਰਰੈ[5] ਨਾਮ ਸਤਿ ਜਾਪਿ ॥

ਚੱਤ੍ਰ ਚਕ੍ਰ ਵਰਤੀ ਚਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬ ਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥

---

੧. ਪੈਰ ਫੜੇ । ੨. ਹੇਠਾਂ । ੩. ਮਜ਼ਹਬ । ੪. ਹੇ ਵਾਹਿਗੁਰੂ ਜੀ ! ਇਹ ਸਾਰਾ (ਗ੍ਰੰਥ) ਆਪ ਦੀ ਕ੍ਰਿਪਾ ਨਾਲ ਹੀ ਸੰਪੂਰਨ ਹੋਇਆ ਹੈ, ਮੈਂ ਨਹੀਂ ਕਿਹਾ, ਆਪ ਨੇ ਹੀ ਸਾਰਾ ਕਹਾਇਆ ਹੈ । ੫. ਪੜ੍ਹਦੇ ਹਨ ।

# ਹੋਰ ਬੇਅੰਤ ਸ਼ਬਦ

ਸਲੋਕ ॥ ਆਪੁ ਸਵਾਰਹਿ, ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ,ਸਭੁ ਜਗੁ ਤੇਰਾ ਹੋਇ॥੯੫॥ [੧੩੮੨]

ਸਲੋਕ ਮ: ੪ ॥ ਮੈ ਮਨੁ ਤਨੁ ਖੋਜਿ ਖੋਜੇਦਿਆ; ਸੋ ਪ੍ਰਭੁ ਲਧਾ ਲੋੜਿ ॥
ਵਿਸਟੁ ਗੁਰੂ ਮੈ ਪਾਇਆ,ਜਿਨਿ ਹਰਿ ਪ੍ਰਭੁ ਦਿਤਾ ਜੋੜਿ॥੧॥ (੨੪) [੩੧੩]

ਸਲੋਕ ਮ: ੯ ॥ ਸੁਆਮੀ ਕੋ ਗ੍ਰਿਹੁ ਜਿਉ ਸਦਾ, ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ,ਇਕ ਮਨਿ ਹੁਇ ਇਕਿ ਚਿਤਿ ॥੪੫॥ [੧੪੨੮]

[ਜ਼ਿੰਦੇਗੀਨਾਮਾ ਭਾ: ਨੰਦ ਲਾਲ ਜੀ ਵਿਚੋਂ]

ਮੁਸ਼ਤਿ ਖ਼ਾਕ ਅਜ਼ ਯਾਦਿ ਊ ਰੌਨਕ ਗਰਿਫ਼ਤ ॥ ਬਸ ਕਿ ਦਰ ਦਿਲ ਸ਼ੌਕਿ ਯਾਦੇ ਹਕ਼ ਗਰਿਫ਼ਤ ॥੩੪੭॥
ਸ਼ੌਕ ਅਜ਼ ਯਾਦੇ ਹਕਸ਼ ਮੁਮਤਾਜ਼ ਕਰਦ ॥ ਸਰ ਫ਼ਰਾਜ਼ੋ ਸਾਹਿਬੇ ਹਰ ਰਾਜ਼ ਕਰਦ ॥੩੪੮॥
ਐ ਜ਼ਿਹੇ ਕਾਦਰ ਕਿ ਅਜ਼ ਯਕ ਕਤਰਹ ॥ ਖ਼ਾਕ ਰਾ ਰੌਸ਼ਨ ਕੁਨਦ ਚੂੰ ਆਫ਼ਤਾਬ ॥੩੪੯॥
ਗਰ ਤੋਂ ਖ਼ੁਆਹੀ ਸਾਹਿਬੇ ਇਰਫ਼ਾ ਸ਼ਵੀ ॥ ਜਾਂ ਬ ਜਾਨਾਂ ਦੇਹ ਕਿ ਖ਼ੁਦ ਜਾਨਾਂ ਸ਼ਵੀ ॥੩੫੯॥
ਹਰ ਚਿ ਦਾਰੀ ਕੁਨ ਹਮਹ ਕੁਰਬਾਨਿ ਊ ॥ ਰੇਜ਼ਹ ਚੀਨੀ ਕੁਨ ਦਮੇ ਅਜ਼ ਖ਼ੁਆਨਿ ਊ ॥੩੬੦॥

---

[੩੪੭] ਮਿੱਟੀ ਦਾ ਪੁਤਲਾ (ਮਨੁੱਖ) ਉਸ ਦੇ ਸਿਮਰਨ ਨਾਲ ਸੋਹਣਾ ਹੋ ਗਿਆ, ਜਦ ਉਸ ਨੇ ਹਰੀ ਦਾ ਪ੍ਰੇਮ ਮਨ ਵਿਚ ਵਸਾਇਆ । [੩੪੮] ਪ੍ਰੇਮ ਤੇ ਉਸ ਦੇ ਸਿਮਰਨ ਨੇ ਮਨੁੱਖ ਨੂੰ ਉੱਚਾ ਕਰ ਦਿਤਾ । ਵਡਿਆਈ ਨਾਲ ਉਹਨੂੰ ਹਰ ਭੇਦ ਦਾ ਗਿਆਤਾ ਭੀ ਬਣਾ ਦਿਤਾ । [੩੪੯] ਹੇ ਸਿਰਜਣਹਾਰ ! ਤੂੰ ਧੰਨ ਹੈਂ, ਜਿਸ ਨੇ ਇਕ ਪਾਣੀ ਦੇ ਕ਼ਤਰੇ ਤੋਂ (ਮਨੁੱਖ) ਬਣਾ ਦਿਤਾ ਅਤੇ ਇਸ ਮਿੱਟੀ ਨੂੰ ਸੂਰਜ ਨਾਲੋਂ ਵੱਧ ਚਮਕਾ ਦਿਤਾ ।

[੩੫੯] ਜੇ ਤੂੰ ਚਾਹੁੰਦਾ ਹੈਂ ਕਿ ਤੂੰ ਹਰੀ ਦਾ ਭੇਤੀ ਬਣ ਜਾਵੇਂ ਤਾਂ ਹਰੀ ਨੂੰ ਆਪਣੀ ਜਿੰਦ ਭੇਟ ਦੇ, ਫਿਰ ਤੂੰ ਹਰੀ ਹੀ ਹੋ ਜਾਵੇਂਗਾ । [੩੬੦] ਜੋ ਕੁਝ ਭੀ ਤੇਰੇ ਪਾਸ ਹੈ ਉਹ ਤੂੰ ਉਸ ਤੋਂ ਵਾਰ ਦੇ, ਉਸੇ ਦੇ ਥਾਲ ਵਿਚੋਂ ਬਚਿਆ ਸੀਤ ਪ੍ਰਸ਼ਾਦ ਛਕ ।

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ

ਦਰ ਰਹੇ ਹਕ ਜੁਜ਼ ਅਦਬ ਤਾਲੀਮ ਨੇਸ੍ਤ ॥ ਤਾਲਿਬੇ ਊਰਾ ਬਜੁਜ਼ ਤਸਲੀਮ ਨੇਸ੍ਤ ॥੩੧੦॥
ਤਾਲਿਬਾਨੇ ਹਕ ਹਮੇਸ਼ ਬਾ-ਅਦਬ ॥ ਬ-ਅਦਬ ਬਾਸ਼ੰਦ ਅੰਦਰ ਯਾਦਿ ਰਬ ॥੩੧੧॥
ਬੇ-ਅਦਬ ਰਾ ਕੈ ਜ਼ਿ ਹਾਲੇ ਮਾਂ ਖ਼ਬਰ ॥ ਬੇਅਦਬ ਅਜ਼ ਹਕ ਹਮੇਸ਼ਾ ਬੇਸਬਰ ॥੩੧੨॥
ਬੇਅਦਬ ਹਰਗਿਜ਼ ਬਹਕ ਰਾਹੇ ਨ ਯਾਫ਼ਤ ॥ ਰਾਹਿ ਹਕ ਰਾ ਹੇਚ ਗੁਮ ਰਾਹੇ ਨ ਯਾਫ਼ਤ ॥੩੧੩॥
ਹਾਦੀਏ ਰਾਹੇ ਖ਼ੁਦਾ ਆਮਦ ਅਦਬ ॥ ਬੇਅਦਬ ਖਾਲੀਸ੍ਤ ਅਜ਼ ਅਲਤਾਫ਼ਿ ਰਬ ॥੩੧੪॥
ਬੇਅਦਬ ਰਾਹਿ ਖ਼ੁਦਾ ਕੈ ਦਾਮਦਸ਼ ॥ ਹਰ ਕੈ ਰਾ ਕਹਿਰੇ ਖ਼ੁਦਾ ਮੇ ਰਾਨਦਸ਼ ॥੩੧੫॥
ਦਰ ਪਨਾਹੇ ਸਾਇਐ ਮਰਦਾਨਿ ਹਕ ॥ ਗਰ ਰਵੀ ਆਂ ਜਾ ਅਦਬ ਯਾਬੀ ਸਬਕ ॥੩੧੬॥
ਬੇਅਦਬ ਆਂ ਜਾ ਅਦਬ ਆਮੋਜ਼ ਸ਼ੁਦ ॥ ਈਂ ਚਰਾਗ਼ੇ ਕੁਲ ਜਹਾਂ ਅਫ਼ਰੋਜ਼ ਸ਼ੁਦ ॥੩੧੭॥
ਐ ਖ਼ੁਦਾ ਹਰ ਬੇਅਦਬ ਰਾ ਦੇ ਅਦਬ ॥ ਤਾਂ ਗੁਜ਼ਾਰਦ ਉਮਰ ਅੰਦਰ ਯਾਦਿ ਰਬ ॥੩੧੯॥

---

[੩੧੦] ਪਰਮਾਰਥ ਦੇ ਮਾਰਗ ਵਿਚ ਸਤਿਕਾਰ ਤੋਂ ਬਿਨਾਂ ਹੋਰ ਸਿੱਖਿਆ ਨਹੀਂ । ਉਸ ਦੇ ਖੋਜੀ ਨੂੰ ਹੋਰ ਕਿਸੇ ਦੀ ਆਗਿਆ ਮੰਨਣੀ ਯੋਗ ਨਹੀਂ । [੩੧੧] ਹਰੀ ਨੂੰ ਢੂੰਡਣ ਵਾਲੇ ਸਦਾ ਸਤਿਕਾਰ (ਦੀ ਬ੍ਰਿਤੀ) ਵਿਚ ਰਹਿੰਦੇ ਹਨ । ਸਤਿਕਾਰ (ਬ੍ਰਿਤੀ ਵਾਲੇ) ਸਦਾ ਰੱਬ ਦੀ ਯਾਦ ਵਿਚ ਹੀ ਰਹਿੰਦੇ ਹਨ । [੩੧੨] ਗੁਸਤਾਖ਼ਾਂ ਨੂੰ ਸਤਿਕਾਰ ਬ੍ਰਿਤੀ ਵਾਲਿਆਂ ਦੀ ਅਵਸਥਾ ਦਾ ਕੀ ਪਤਾ ? ਗੁਸਤਾਖ ਪੁਰਸ਼ ਸਦਾ ਰੱਬ ਜਾਂ ਸੱਚ ਤੋਂ ਸੱਖਣੇ ਹੀ ਰਹਿੰਦੇ ਹਨ । [੩੧੩] ਗੁਸਤਾਖਾਂ ਨੂੰ ਕਦੇ ਭੀ ਸਾਂਈ ਦਾ ਮਾਰਗ ਨਹੀਂ ਲੱਭਦਾ । ਰੱਬ ਦਾ ਰਾਹ ਤਾਂ ਇਕ ਪਾਸੇ, ਉਨ੍ਹਾਂ ਨੂੰ ਕੋਈ ਭੀ ਰਾਹ ਨਹੀਂ ਲੱਭਦਾ । [੩੧੪] ਰੱਬ ਦਾ ਰਾਹ ਵਿਖਾਉਣ ਵਾਲਾ ਇਕੋ ਸਤਿਕਾਰ ਹੈ । ਗੁਸਤਾਖ ਪੁਰਸ਼ ਹਰੀ ਦੀ ਕ੍ਰਿਪਾ ਤੋਂ ਵਾਂਝੇ ਰਹਿੰਦੇ ਹਨ । [੩੧੫] ਰੱਬ ਦੇ ਰਾਹ ਨੂੰ ਗੁਸਤਾਖ ਪੁਰਸ਼ ਕਿੱਦਾਂ ਲੱਭ ਸਕਦਾ ਹੈ । ਹਰ ਬੇਅਦਬ ਵਾਹਿਗੁਰੂ ਦੀ ਕ੍ਰੋਪੀ ਵਲ ਧੱਕਿਆ ਜਾਂਦਾ ਹੈ । [੩੧੬]ਜੇ ਉਹ ਸੰਤਾ ਦੀ ਚਰਨ ਸ਼ਰਨ ਵਿਚ ਜਾਣ ਤਾਂ ਉਥੋਂ ਸਤਿਕਾਰ ਦੀ ਸੰਥਾ ਪਾਉਂਦੇ ਹਨ । [੩੧੭] ਗੁਸਤਾਖਾਂ ਨੂੰ ਉਥੇ ਸਤਿਕਾਰ ਸਿਖਾਇਆ ਜਾਂਦਾ ਹੈ । ਇਸ ਸੰਤਾਂ ਰੂਪੀ ਦੀਵੇ ਤੋਂ ਸਭ ਜਗਤ ਨੂੰ ਚਾਨਣ ਮਿਲਦਾ ਹੈ । [੩੧੯] ਹੇ ਅਕਾਲ ਪੁਰਖ ! ਸਾਰੇ ਗੁਸਤਾਖਾ ਨੂੰ ਸਤਿਕਾਰ ਬ੍ਰਿਤੀ ਬਖਸ਼ੋ, ਤਾਂ ਕਿ ਉਹ ਭੀ ਸਾਰੇ ਹਰੀ ਸਿਮਰਨ ਵਿਚ ਜੀਵਨ ਬਿਤਾਉਣ ।

ਸ੍ਰੀ ਰਾਗੁ (ਰਵਿਦਾਸ ਜੀਉ) [੯੩]

[1]ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ [2]ਕਨਕ ਕਟਿਕ ਜਲ ਤਰੰਗ ਜੈਸਾ ॥੧॥ ਜਉਪੈ[3] ਹਮ ਨ ਪਾਪ ਕਰੰਤਾ, [4]ਅਹੇ ਅਨੰਤਾ ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ[5] ॥੧॥ਰਹਾਉ॥ ਤੁਮ੍ ਜੁ ਨਾਇਕ[6] ਆਛਹੁ[7] ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥ [8]ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥ ਰਵਿਦਾਸ ਸਮਦਲ ਸਮਝਾਵੈ ਕੋਊ ॥੩॥

ਮ: ੫ ॥ ਫਿਰਦੀ ਫਿਰਦੀ ਨਾਨਕ ਜੀਉ, ਹਉ ਫਾਵੀ ਥੀਈ, ਬਹੁਤੁ ਦਿਸਾਵਰ ਪੰਧਾ ॥
ਤਾ ਹਉ ਸੁਖਿ ਸੁਖਾਲੀ ਸੁਤੀ, ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥ (੧੪) [੯੬੩]

ਆਸਾ ਮਹਲਾ ੫ [੩੯੧]

ਨਾ ਓਹੁ[9] ਮਰਤਾ, ਨਾ ਹਮ ਡਰਿਆ ॥ ਨਾ ਓਹੁ ਬਿਨਸੈ, ਨਾ ਹਮ ਕੜਿਆ ॥ ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥ ਅਵਰੁ ਨ ਕੋਊ ਮਾਰਨਵਾਰਾ ॥ [10]ਜੀਅਉ ਹਮਾਰਾ ਜੀਉ ਦੇਨਹਾਰਾ ॥੧॥ਰਹਾਉ॥ ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ, ਨਾ ਹਮ ਧਾਧੇ ॥ ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥੨॥ ਨਾ ਉਸੁ ਸੋਚੁ, ਨ ਹਮ ਕਉ ਸੋਚਾ ॥ ਨਾ ਉਸੁ ਲੇਪੁ, ਨ ਹਮ ਕਉ ਪੋਚਾ ॥ ਨਾ ਉਸੁ ਭੂਖ, ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ, ਤਾਂ ਹਮ ਜਚਨਾ ॥੩॥ ਹਮ ਕਿਛੁ ਨਾਹੀ, ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥ ਨਾਨਕ ਗੁਰਿ ਖੋਏ ਭ੍ਰਮ ਭੰਗਾ[11] ॥ ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥

ਸਲੋਕ ॥ ਇਕੁ ਫਿਕਾ ਨ ਗਾਲਾਇ[12] ਸਭਨਾ ਮੈ ਸਚਾ ਧਣੀ ॥
ਹਿਆਉ[13] ਨ ਕੈਹੀ ਠਾਹਿ[14],ਮਾਣਕ ਸਭ ਅਮੋਲਵੇ ॥੧੨੯॥ [੧੩੮੪]

---

੧. ਤੇਰੇ ਮੇਰੇ ਅਤੇ ਮੇਰੇ ਤੇਰੇ ਵਿਚ ਕੀ ਫਰਕ । ੨. ਸੋਨਾ ਤੇ ਸੋਨੇ ਦੇ ਕੜੇ ਵਿਚ । ੩. ਜੇ । ੪. ਹੇ ਬਅੰਤ । ੫ ਹੁੰਦਾ। ੬. ਮਾਲਕ । ੭. ਹੋ । ੮. (ਹੇ ਵਾਹਿਗੁਰੂ) ਮੈਨੂੰ ਐਸੀ ਵੀਚਾਰ ਬਖਸ਼ੋ ਕਿ ਮੇਰਾ ਸਰੀਰ ਆਪ ਜੀ ਦਾ ਨਾਮ ਅਰਾਧੇ। ੯. ਵਾਹਿਗੁਰੂ । ੧੦.ਸਾਨੂੰ ਜਿੰਦ ਦੇਣ ਵਾਲਾ ਜੀਉਂਦਾ ਰਹੇ । ੧੧.ਭੁੱਲਾਂ । ੧੨. ਬੋਲੋ । ੧੩. ਹਿਰਦਾ । ੧੪. ਢਾਹ ।

ਮਲਾਰ (ਭਗਤ ਨਾਮ ਦੇਵ ਜੀਉ) [੧੨੯੨-੯੩]

ਮੋ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥ ਆਲਾਵੰਤੀ[1] ਇਹੁ ਭ੍ਰਮੁ[2] ਜੋ ਹੈ, ਮੁਝ ਊਪਰਿ ਸਭ ਕੋਪਿਲਾ[3] ॥ ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ ॥੧॥ ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ ॥ ਏ ਪੰਡੀਆ ਮੋ ਕਉ ਢੇਢ[4] ਕਹਤ,ਤੇਰੀ ਪੈਜ ਪਿਛਉਡੀ[5] ਹੋਇਲਾ ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ, ਅਤਿ [6]ਭੁਜ ਭਇਓ ਅਪਾਰਲਾ ॥ ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ ॥੩॥੨॥

ਧਨਾਸਰੀ ਮਹਲਾ ੫ [੬੭੫]

ਮੇਰਾ ਲਾਗੋ ਰਾਮ ਸਿਉ ਹੇਤੁ[7] ॥ ਸਤਿਗੁਰੁ ਮੇਰਾ ਸਦਾ ਸਹਾਈ,ਜਿਨਿ ਦੁਖ ਕਾ ਕਾਟਿਆ ਕੇਤੁ[8] ॥ ੧॥ਰਹਾਉ॥ ਹਾਥਿ ਦੇਇ ਰਾਖਿਓ ਅਪੁਨਾ ਕਰਿ, ਬਿਰਥਾ[9] ਸਗਲ ਮਿਟਾਈ ॥ ਨਿੰਦਕ ਕੇ ਮੁਖ ਕਾਲੇ ਕੀਨੇ, ਜਨ ਕਾ ਆਪਿ ਸਹਾਈ ॥੧॥ ਸਾਚਾ ਸਾਹਿਬੁ ਹੋਆ ਰਖਵਾਲਾ,ਰਾਖਿ ਲੀਏ ਕੰਠਿ ਲਾਇ ॥ ਨਿਰਭਉ ਭਏ ਸਦਾ ਸੁਖ ਮਾਣੇ, ਨਾਨਕ ਹਰਿ ਗੁਣ ਗਾਇ ॥੨॥੧੭॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯ [੮੨੯]

ਆਪਹਿ ਮੇਲਿ ਲਏ ॥ ਜਬ ਤੇ ਸਰਨਿ ਤੁਮਾਰੀ ਆਏ, ਤਬ ਤੇ ਦੋਖ ਗਏ ॥੧॥ਰਹਾਉ॥ ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ[10],ਸਾਧਹ[11] ਸਰਨ ਪਏ ॥ ਜਪਿ ਜਪਿ ਨਾਮੁ ਤੁਮ੍ਹਾਰੋ, ਪ੍ਰੀਤਮ, ਤਨ ਤੇ ਰੋਗ ਖਏ[12] ॥੧॥ ਮਹਾ ਮੁਗਧ ਅਜਾਨ ਅਗਿਆਨੀ, ਰਾਖੇ ਧਾਰਿ ਦਏ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ,ਆਵਨ ਜਾਨ ਰਹੇ ॥ ੨॥੧॥੧੨੬॥

ਮ: ੧ (ਵਾਰ ਮਲਾਰ ਮ: ੧) [੧੨੮੭]

ਦੁਖੀ ਦੁਨੀ ਸਹੇੜੀਐ, ਜਾਇ ਤ ਲਗਹਿ ਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥ (੨੧)

---

੧. ਘਰ, ਮੰਦਰ ਵਾਲਿਆਂ ਨੂੰ । ੨. ਮਾਲਕੀ ਦਾ ਭਰਮ । ੩. ਗੁੱਸੇ । ੪. ਨੀਚ । ੫. ਪਿੱਛੇ । ੬. ਲੰਮੀਆਂ ਬਾਹਵਾਂ ਵਾਲਾ । ੭. ਪਿਆਰ । ੮ ਡੇਰਾ ਢਾਹ ਦਿਤਾ । ੯ ਚਿੰਤਾ । ੧੦ ਪਰਾਈ । ੧੧. ਸਤਿਗੁਰੂ ਜੀ ਦੀ । ੧੨. ਨਾਸ ਹੋਏ ।

ਮਲਾਰ (ਭਗਤ ਰਵਿਦਾਸ ਜੀ) [੧੨੯੩]

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥ ਸਾਧ ਸੰਗਤਿ ਪਾਈ ਪਰਮ ਗਤੇ ॥ਰਹਾਉ॥ [1]ਮੈਲੇ ਕਪਰੇ[2] ਕਹਾ ਲਉ ਧੋਵਉ ॥ ਆਵੈਗੀ ਨੀਦ[3] ਕਹਾ ਲਗੁ ਸੋਵਉ ॥੧॥ ਜੋਈ ਜੋਈ ਜੋਰਿਓ[4] ਸੋਈ ਸੋਈ ਫਾਟਿਓ ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥ ਕਹੁ ਰਵਿਦਾਸ ਭਇਓ ਜਬ ਲੇਖੋ ॥ ਜੋਈ ਜੋਈ ਕੀਨੋ, ਸੋਈ ਸੋਈ ਦੇਖਿਓ ॥੩॥੧॥੩॥

ਮਾਰੂ ਮਹਲਾ ੧ [੯੯੧]

ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ, ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ, ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ॥ ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ॥੩॥ ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰ ॥ ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ॥੪॥੭॥

ਬਿਲਾਵਲੁ (ਕਬੀਰ ਜੀ) [੮੫੫]

ਬਿਦਿਆ ਨ ਪਰਉ, ਬਾਦੁ[5] ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥ ਮੇਰੇ ਬਾਬਾ ਮੈ ਬਉਰਾ, ਸਭ ਖਲਕ ਸੈਆਨੀ, ਮੈ ਬਉਰਾ ॥ ਮੈ ਬਿਗਰਿਓ, ਬਿਗਰੈ ਮਤਿ ਅਉਰਾ ॥੧॥ ਰਹਾਉ॥ ਆਪਿ ਨ ਬਉਰਾ, ਰਾਮ ਕੀਓ ਬਉਰਾ ॥ ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥ ਮੈ ਬਿਗਰੇ ਅਪਨੀ ਮਤਿ ਖੋਈ ॥ ਮੇਰੇ ਭਰਮਿ ਭੂਲਉ ਮਤਿ ਕੋਈ ॥੩॥ ਸੋ ਬਉਰਾ ਜੋ ਆਪੁ ਨ ਪਛਾਨੈ ॥ ਆਪੁ ਪਛਾਨੈ ਤ ਏਕੈ ਜਾਨੈ ॥੪॥ ਅਬਹਿ ਨ ਮਾਤਾ ਸੁ ਕਬਹੁ ਨ ਮਾਤਾ ॥ ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥੨॥

ਮ: ੩ ॥ ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ ॥

ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥੩॥ (੯) [੭੮੮]

੧. ਨਿੰਦਿਆ ਕਰਨੀ । ੨. ਕਿਥੋਂ ਤਕ, ਭਾਵ ਨਹੀਂ । ੩. ਅਗਿਆਨਤਾ । ੪. ਮਾੜੇ ਕੰਮ ਇਕੱਠੇ ਕੀਤੇ । ੫. ਵਾਦ ਵਿਵਾਦ ।

ਸਿਰੀ ਰਾਗੁ ਮਹਲਾ ੩ [੩੬-੩੭]

ਗੁਣਵੰਤੀ ਸਚੁ ਪਾਇਆ,ਤ੍ਰਿਸਨਾ ਤਜਿ ਵਿਕਾਰ ॥ ਗੁਰ ਸਬਦੀ ਮਨੁ ਰੰਗਿਆ, ਰਸਨਾ ਪ੍ਰੇਮ ਪਿਆਰਿ ॥ ਬਿਨੁ ਸਤਿਗੁਰ ਕਿਨੈ ਨ ਪਾਇਓ,ਕਰਿ ਵੇਖਹੁ ਮਨਿ ਵੀਚਾਰੁ ॥ ਮਨਮੁਖ ਮੈਲੁ ਨ ਉਤਰੈ, ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥ ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥ ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ, ਤਾ ਸੁਖ ਲਹਹਿ ਮਹਲੁ ॥੧॥ਰਹਾਉ॥ ਅਉਗੁਣਵੰਤੀ ਗੁਣੁ ਕੋ ਨਹੀ, ਬਹਣਿ ਨ ਮਿਲੈ ਹਦੂਰਿ ॥ ਮਨਮੁਖਿ ਸਬਦੁ ਨ ਜਾਣਈ, ਅਵਗਣਿ ਸੋ ਪ੍ਰਭੁ ਦੂਰਿ ॥ ਜਿਨੀ ਸਚੁ ਪਛਾਣਿਆ, ਸਚਿ ਰਤੇ ਭਰਪੂਰਿ ॥ ਗੁਰ ਸਬਦੀ ਮਨੁ ਬੇਧਿਆ, ਪ੍ਰਭੁ ਮਿਲਿਆ ਆਪਿ ਹਦੂਰਿ ॥੨॥ ਆਪਿ ਰੰਗਣਿ ਰੰਗਿਓਨੁ,ਸਬਦੇ ਲਇਓਨੁ ਮਿਲਾਇ ॥ ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥ ਚਾਰੇ ਕੁੰਡਾ ਭਵਿ ਥਕੇ,ਮਨਮੁਖ ਬੂਝ ਨ ਪਾਇ ॥ ਜਿਸੁ ਸਤਿਗੁਰੁ ਮੇਲੇ ਸੋ ਮਿਲੈ,ਸਚੈ ਸਬਦਿ ਸਮਾਇ ॥੩॥ ਮਿਤ੍ਰ ਘਣੇਰੇ ਕਰਿ ਥਕੀ, ਮੇਰਾ ਦੁਖੁ ਕਾਟੈ ਕੋਇ ॥ ਮਿਲਿ ਪ੍ਰੀਤਮ ਦੁਖੁ ਕਟਿਆ, ਸਬਦਿ ਮਿਲਾਵਾ ਹੋਇ ॥ ਸਚੁ ਖਟਣਾ, ਸਚੁ ਰਾਸਿ ਹੈ, ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ, ਨਾਨਕ ਗੁਰਮੁਖਿ ਹੋਇ ॥੪॥੨੬॥੫੯॥

ਸੋਰਠਿ ਮਹਲਾ ੫ [੬੧੦]

ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ, ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ,ਜਿਨਿ ਸਗਲ ਬ੍ਰਹਮੁ ਪਛਾਤਾ ॥ਰਹਾਉ॥ ਸੰਤਸੰਗਿ ਜਾ ਕਾ ਮਨੁ ਸੀਤਲੁ,ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ, ਓਹੁ ਜਨਮਿ ਮਰੈ ਬਿਲਲਾਤੀ ॥੨॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ,ਬਹੁੜਿ ਬਹੁੜਿ ਭਰਮਾਤਾ ॥੩॥ ਸੁਣਿ ਬੇਨੰਤੀ ਸੁਆਮੀ ਅਪੁਨੇ, ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ ਤੇਰਾ ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ ॥੪॥੬॥

ਸੋਰਠਿ ਮਹਲਾ ੩ [੬੩੯]

ਹਰਿ ਜੀਉ ਸਬਦੇ ਜਾਪਦਾ ਭਾਈ, ਪੂਰੈ ਭਾਗਿ ਮਿਲਾਇ ॥ ਸਦਾ ਸੁਖੁ ਸੁਹਾਗਣੀ ਭਾਈ, ਅਨਦਿਨੁ ਰਤੀਆ ਰੰਗੁ ਲਾਇ ॥੧॥ ਹਰਿ ਜੀ ਤੂ ਆਪੇ ਰੰਗੁ ਚੜਾਇ॥ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ਰਹਾਉ॥ ਗੁਰ ਕੀ ਕਾਰ ਕਮਾਵਣੀ ਭਾਈ, ਆਪੁ ਛੋਡਿ ਚਿਤੁ ਲਾਇ॥ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ, ਹਰਿ ਆਪਿ ਵਸੈ ਮਨਿ ਆਇ ॥੨॥ ਪਿਰ ਕਾ ਹੁਕਮੁ ਨ ਜਾਣਈ ਭਾਈ, ਸਾ ਕੁਲਖਣੀ ਕੁਨਾਰਿ॥ਮਨ ਹਠਿ ਕਾਰ ਕਮਾਵਣੀ ਭਾਈ,ਵਿਣੁ ਨਾਵੈ ਕੂੜਿਆਰਿ ॥੩॥ ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ॥ਅਨਦਿਨੁ ਰਾਤੇ ਗੁਣ ਰਵਹਿ ਭਾਈ, ਨਿਰਭਉ ਗੁਰ ਲਿਵ ਲਾਗੁ ॥੪॥ ਸਭਨਾ ਮਾਰਿ ਜੀਵਾਲਦਾ ਭਾਈ, ਸੋ ਸੇਵਹੁ ਦਿਨੁ ਰਾਤਿ ॥ ਸੋ ਕਿਉ ਮਨਹੁ ਵਿਸਾਰੀਐ ਭਾਈ, ਜਿਸ ਦੀ ਵਡੀ ਹੈ ਦਾਤਿ ॥੫॥ ਮਨਮੁਖਿ ਮੈਲੀ ਡੁੰਮਣੀ ਭਾਈ, ਦਰਗਹ ਨਾਹੀ ਥਾਉ ॥ ਗੁਰਮੁਖਿ ਹੋਵੈ ਤ ਗੁਣ ਰਵੈ ਭਾਈ, ਮਿਲਿ ਪ੍ਰੀਤਮ ਸਾਚਿ ਸਮਾਉ ॥੬॥ ਏਤੁ ਜਨਮਿ ਹਰਿ ਨ ਚੇਤਿਓ ਭਾਈ, ਕਿਆ ਮੁਹੁ ਦੇਸੀ ਜਾਇ ॥ [1]ਕਿੜੀ ਪਵੰਦੀ ਮੁਹਾਇਓਨੁ ਭਾਈ, ਬਿਖਿਆ ਨੋ ਲੋਭਾਇ ॥੭॥ ਨਾਮੁ ਸਮਾਲਹਿ ਸੁਖਿ ਵਸਹਿ ਭਾਈ, ਸਦਾ ਸੁਖੁ ਸਾਂਤਿ ਸਰੀਰ ॥ ਨਾਨਕ ਨਾਮੁ ਸਮਾਲਿ ਤੂ ਭਾਈ, ਅਪਰੰਪਰ ਗੁਣੀ ਗਹੀਰ ॥੮॥੩॥

ਰਾਗੁ ਸੋਰਠਿ (ਕਬੀਰ ਜੀ) [੬੫੬]

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ਰਹਾਉ॥ ਦੁਇ ਸੇਰ ਮਾਂਗਉ ਚੂਨਾ[2]॥ਪਾਉ ਘੀਉ ਸੰਗਿ ਲੂਨਾ॥ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ[3] ਮਾਂਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ॥੩॥ ਊਪਰ ਕਉ ਮਾਂਗਉ ਖੀਂਧਾ[4]॥ਤੇਰੀ ਭਗਤਿ ਕਰੈ ਜਨੁ ਥੀਂਧਾ॥੩॥ ਮੈ ਨਾਹੀ ਕੀਤਾ ਲਬੋ॥ਇਕੁ ਨਾਉ ਤੇਰਾ ਮੈ ਫਬੋ॥ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧॥

੧. ਆਵਾਜ਼ਾਂ ਪੈਂਦਿਆਂ ਲੁਟ ਲਿਆ । ੨. ਆਟਾ । ੩. ਮੰਜਾ । ੪. ਲੇਫ ।

ਮਾਰੂ ਮਹਲਾ ੫ ਸੋਲਹੇ [੧੦੭੪-੭੫]

ਗੁਰੁ ਗੋਪਾਲੁ ਗੁਰੁ ਗੋਵਿੰਦਾ॥ ਗੁਰੁ ਦਇਆਲੁ ਸਦਾ ਬਖਸਿੰਦਾ॥ ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ,ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥ ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ॥ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥ ਗੁਰੁ ਸਿਮਰਤ ਮਨੁ ਨਿਰਮਲੁ ਹੋਵੈ,ਗੁਰੁ ਕਾਟੇ ਅਪਮਾਨਾ ਹੇ॥੨॥ ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥ ਗੁਰ ਕਾ ਸੇਵਕੁ ਸਾਧ ਸੰਗੁ ਪਾਏ, ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥ ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥ ਕਲਿ ਕਲੇਸ ਮਿਟਾਏ ਸਤਿਗੁਰੁ,ਹਰਿ ਦਰਗਹ ਦੇਵੈ ਮਾਨਾਂ ਹੇ ॥੪॥ ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥ ਗੁਰ ਸੇਵਕ ਕਉ ਬਿਘਨੁ ਨ ਭਗਤੀ, ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ॥੫॥ ਗੁਰ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥ ਊਚ ਊਨ ਸਭ ਏਕ ਸਮਾਨਾ, ਮਨਿ ਲਾਗਾ ਸਹਜਿ ਧਿਆਨਾ ਹੇ ॥੬॥ ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ [1]ਨਹ ਜੋਹੈ ਮਾਈ॥ ਸਤੁ ਸੰਤੋਖੁ ਦੀਆ ਗੁਰਿ ਪੂਰੈ, ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥ ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ, ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਸਾਧੂ ਧੂਰਿ ਜਾਚਹਿ ਜਨ ਤੇਰੇ, ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥

ਮ: ੪ (ਵਾਰ ਸੋਰਠਿ ਕੀ) [੬੪੨]

ਸੋਰਠਿ ਤਾਮਿ ਸੁਹਾਵਣੀ, ਜਾ ਹਰਿਨਾਮੁ ਢੰਢੋਲੇ[2] ॥ ਗੁਰ ਪੁਰਖੁ ਮਨਾਵੈ ਆਪਣਾ, ਗੁਰਮਤੀ ਹਰਿ ਹਰਿ ਬੋਲੇ॥ਹਰਿ [3]ਪ੍ਰੇਮਿ ਕਸਾਈ ਦਿਨਸੁ ਰਾਤਿ,ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੇਸਾ,ਪੁਰਖੁ ਨ ਲਭਈ, ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਮਨੁ ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ॥੧॥(੧) ੧.ਮਾਇਆ ਨਹੀਂ ਪੋਂਹਦੀ । ੨.ਢੂੰਡੇ । ੩.ਪ੍ਰੇਮ ਵਿੰਨ੍ਹੀ ਹੋਈ ।

ਮਾਰੂ ਮਹਲਾ ੪ [੯੯੬]

ਹਉ ਪੂੰਜੀ ਨਾਮੁ ਦਸਾਇਦਾ[1],ਕੋ ਦਸੇ ਹਰਿ ਧਨੁ ਰਾਸਿ ॥ ਹਉ ਤਿਸੁ ਵਿਟਹੁ ਖਨ ਖੰਨੀਐ, ਮੈ ਮੇਲੇ ਹਰਿ ਪ੍ਰਭ ਪਾਸਿ ॥ ਮੈ ਅੰਤਰਿ ਪ੍ਰੇਮੁ ਪਿਰੰਮ ਕਾ, ਕਿਉ ਸਜਣੁ ਮਿਲੈ ਮਿਲਾਸਿ ॥੧॥ ਮਨ ਪਿਆਰਿਆ ਮਿਤ੍ਰਾ, ਮੈ ਹਰਿ ਹਰਿ ਨਾਮੁ ਧਨੁ ਰਾਸਿ॥ਗੁਰਿ ਪੂਰੈ ਨਾਮੁ ਦ੍ਰਿੜਾਇਆ,ਹਰਿ ਧੀਰਕ[2] ਹਰਿ ਸਾਬਾਸਿ ॥੧॥ਰਹਾਉ॥ ਹਰਿ ਹਰਿ ਆਪਿ ਮਿਲਾਇ ਗੁਰੁ, ਮੈ ਦਸੇ ਹਰਿ ਧਨੁ ਰਾਸਿ ॥ ਬਿਨੁ ਗੁਰ ਪ੍ਰੇਮੁ ਨ ਲਭਈ, ਜਨ ਵੇਖਹੁ ਮਨਿ ਨਿਰਜਾਸਿ[3]॥ਹਰਿ ਗੁਰ ਵਿਚਿ ਆਪੁ ਰਖਿਆ,ਹਰਿ ਮੇਲੇ ਗੁਰ ਸਾਬਾਸਿ ॥੨॥ ਸਾਗਰ ਭਗਤਿ ਭੰਡਾਰ ਹਰਿ, ਪੂਰੇ ਸਤਿਗੁਰ ਪਾਸਿ ॥ ਸਤਿਗੁਰੁ ਤੁਠਾ[4] ਖੋਲਿ ਦੇਇ, ਮੁਖਿ ਗੁਰਮੁਖਿ ਹਰਿ ਪਰਗਾਸਿ ॥ ਮਨਮੁਖਿ ਭਾਗ ਵਿਹੂਣਿਆ, ਤਿਖ[5] ਮੁਈਆ [6]ਕੰਧੀ ਪਾਸਿ ॥੩॥ ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥ ਚਿਰੀ ਵਿਛੁੰਨਾ ਮੇਲਿ ਪ੍ਰਭ,ਮੈ ਮਨਿ ਤਨਿ ਵਡੜੀ ਆਸ॥ ਗੁਰ ਭਾਵੈ ਸੁਣਿ ਬੇਨਤੀ,ਜਨ ਨਾਨਕ ਕੀ ਅਰਦਾਸਿ ॥੪॥੨॥੪॥

ਬਸੰਤੁ ਹਿੰਡੋਲ ਮਹਲਾ ੧ [੧੧੭੧-੭੨]

ਸਾਚਾ ਸਾਹੁ ਗੁਰੂ ਸੁਖਦਾਤਾ, ਹਰਿ ਮੇਲੇ ਭੁਖ ਗਵਾਏ ॥ ਕਰਿ ਕਿਰਪਾ ਹਰਿ ਭਗਤਿ ਦ੍ਰਿੜਾਇ,ਅਨਦਿਨੁ ਹਰਿ ਗੁਣ ਗਾਏ ॥੧॥ ਮਤ ਭੂਲਹਿ ਰੇ ਮਨ ਚੇਤਿ ਹਰੀ ॥ ਬਿਨੁ ਗੁਰ ਮੁਕਤਿ ਨਾਹੀ ਤ੍ਰੈ[7] ਲੋਈ ਗੁਰਮੁਖਿ[8] ਪਾਈਐ ਨਾਮੁ ਹਰੀ ॥੧॥ਰਹਾਉ॥ ਬਿਨੁ ਭਗਤੀ ਨਹੀ ਸਤਿਗੁਰੁ ਪਾਈਐ,ਬਿਨੁ ਭਾਗਾ ਨਹੀ ਭਗਤਿ ਹਰੀ ॥ ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ[9] ਮਿਲੈ ਹਰਿ ਨਾਮੁ ਹਰੀ ॥੨॥ ਘਟਿ ਘਟਿ ਗੁਪਤੁ ਉਪਾਏ ਵੇਖੈ, ਪਰਗਟੁ ਗੁਰਮੁਖਿ ਸੰਤ ਜਨਾ ॥ ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ,ਹਰਿ ਜਲੁ ਅੰਮ੍ਰਿਤ ਨਾਮੁ ਮਨਾ॥੩॥ ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥ [10]ਪਾਰਸੁ ਭੇਟਿ ਭਏ ਸੇ ਪਾਰਸ,ਨਾਨਕ ਹਰਿ ਗੁਰ ਸੰਗਿ ਥੀਏ ॥੪॥੪॥੧੨॥

---

੧. ਪੁੱਛਦਾ ਹਾਂ । ੨. ਧੀਰਜ । ੩. ਨਿਰਨਾ ਕਰਕੇ । ੪ ਪ੍ਰਸੰਨ ਹੋ ਕੇ । ੫. ਤਿਹਾਏ । ੬. ਕੰਡੇ ਦੇ ਕੋਲ । ੭. ਤਿੰਨਾਂ ਲੋਕਾਂ ਵਿਚ, ਭਾਵ ਕਿਤੇ ਵੀ । ੮. ਸਤਿਗੁਰੂ ਦੁਆਰਾ । ੯ ਮਿਹਰ ਨਾਲ । ੧੦. ਗੁਰੂ ਪਾਰਸ ਨੂੰ ਮਿਲ ਕੇ ।

ਆਸਾ ਮਹਲਾ ੫ [੩੭੬]

ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥ ਈਹਾ ਊਹਾਂ ਉਨ ਸੰਗਿ ਕਾਮੁ ॥੧॥ ਬਿਨੁ ਹਰਿਨਾਮ ਅਵਰੁ ਸਭੁ ਥੋਰਾ ॥ ਤ੍ਰਿਪਤਿ ਅਘਾਵੈ, ਹਰਿ ਦਰਸਨਿ ਮਨੁ ਮੋਰਾ ॥੧॥ਰਹਾਉ॥ ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥ ਚਰਣ ਕਮਲ ਸਿਉ ਲਾਗੋ ਮਾਨੁ॥ਸਤਿਗੁਰਿ ਤੂਠੇ ਕੀਨੋ ਦਾਨੁ॥੩॥ ਨਾਨਕ ਕਉ ਗੁਰਿ ਦੀਖਿਆ ਦੀਨ੍ ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ ॥੪॥੨੩॥

ਬੈਰਾੜੀ ਮਹਲਾ ੪ [੭੨੦]

ਜਪਿ ਮਨ ਰਾਮਨਾਮੁ ਨਿਸਤਾਰਾ ॥ ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ਰਹਾਉ॥ ਕਾਇਆ ਨਗਰਿ ਬਸਤ ਹਰਿ ਸੁਆਮੀ, ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥ ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ, ਹਰਿ ਲਾਧਾ ਗੁਰ ਵੀਚਾਰਾ ॥੧॥ ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ,ਹਰਿ ਆਪਿ ਕੀਆ ਪਾਸਾਰਾ ॥ ਨਾਨਕ ਜਿਸੁ ਕ੍ਰਿਪਾ ਕਰੇ,ਸੁ ਹਰਿਨਾਮੁ ਵਿਹਾਝੇ,ਸੋ ਸਾਹੁ ਸਚਾ ਵਣਜਾਰਾ ॥੨॥੪॥

ਸਲੋਕ ਮ: ੪ (ਕਾਨੜੇ ਕੀ ਵਾਰ) [੧੩੧੬]

ਹਰਿ ਹਰਿ ਨਾਮੁ ਅੰਮ੍ਰਿਤੁ ਹੈ, ਹਰਿ ਜਪੀਐ ਸਤਿਗੁਰ ਭਾਇ ॥ ਹਰਿ ਹਰਿ ਨਾਮੁ ਪਵਿਤੁ ਹੈ, ਹਰਿ ਜਪਤ ਸੁਨਤ ਦੁਖੁ ਜਾਇ ॥ ਹਰਿ ਨਾਮੁ ਤਿਨੀ ਆਰਾਧਿਆ, ਜਿਨ ਮਸਤਕਿ ਲਿਖਿਆ ਧੁਰਿ ਪਾਇ ॥ ਹਰਿ ਦਰਗਹ ਜਨ ਪੈਨਾਈਅਨਿ੍, ਜਿਨ ਹਰਿ ਮਨਿ ਵਸਿਆ ਆਇ ॥ ਜਨ ਨਾਨਕ ਤੇ ਮੁਖ ਉਜਲੇ, ਜਿਨ ਹਰਿ ਸੁਣਿਆ ਮਨਿ ਭਾਇ ॥੧॥ [੯]

ਸਲੋਕ ਮਹਲਾ ੫ [੧੪੨੪ ੨੫]

ਰਤੇ ਸੇਈ ਜਿ ਮੁਖੁ ਨ ਮੋੜੰਨਿ੍, ਜਿਨੀ ਸਿਞਾਤਾ ਸਾਈ ॥ ਝੜਿ ਝੜਿ ਪਵਦੇ ਕਚੇ ਬਿਰਹੀ, ਜਿਨਾ ਕਾਰਿ[1] ਨ ਆਈ ॥੧॥ ਧਣੀ ਵਿਹੂਣਾ [2]ਪਾਟ ਪਟੰਬਰ, ਭਾਹੀ[3] ਸੇਤੀ ਜਾਲੇ ॥ ਧੂੜੀ ਵਿਚਿ [4]ਲੁਡੰਦੜੀ ਸੋਹਾਂ, ਨਾਨਕ ਤੈ ਸਹ ਨਾਲੇ ॥੨॥

---

੧. ਪ੍ਰੇਮ ਦੀ ਜਾਚ । ੨. ਰੇਸ਼ਮੀ ਕੱਪੜੇ । ੩. ਅੱਗ । ੪. ਲੇਟਦੀ ਸ਼ੋਭਾ ਪਾਵਾਂ ।

ਰਾਗੁ ਗਉੜੀ ਮਾਝ ਮਹਲਾ ੪ [੧੭੨-੭੩]

ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥ ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥ ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥੧॥ ਗੁਰੁ ਜੋਗੀ ਪੁਰਖੁ ਮਿਲਿਆ, ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ,ਸਦਾ ਨਿਰਬਾਣੀ ਜੀਉ ॥ ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥ ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥ ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥ ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥ ਕਰਿ ਸੇਵਾ ਸੰਤਾ, ਅੰਮ੍ਰਿਤੁ ਮੁਖਿ ਪਾਹਾ ਜੀਉ ॥ ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥ ਸਾਵਣਿ ਵਰਸੁ, ਅੰਮ੍ਰਿਤਿ ਜਗੁ ਛਾਇਆ ਜੀਉ ॥ ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥ ਹਰਿ ਅੰਮ੍ਰਿਤੁ ਵੁਠੜਾ, ਮਿਲਿਆ ਹਰਿ ਰਾਇਆ ਜੀਉ ॥ ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥

ਸੋਰਠਿ ਮਹਲਾ ੫ [੬੧੭]

ਜਾ ਕੈ ਸਿਮਰਣਿ ਹੋਇ ਅਨੰਦਾ, ਬਿਨਸੈ ਜਨਮ ਮਰਣ ਭੈ ਦੁਖੀ ॥ ਚਾਰਿ ਪਦਾਰਥ ਨਵਨਿਧਿ ਪਾਵਹਿ, ਬਹੁਰਿ ਨ ਤ੍ਰਿਸਨਾ ਭੁਖੀ ॥੧॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਉ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ਰਹਾਉ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ, ਅਗਨਿ ਨ ਅੰਤਰਿ ਧੁਖੀ ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ, ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥

ਆਸਾ ਮਹਲਾ ੫ [੩੮੫]

ਏਕੁ ਬਗੀਚਾ[1], ਪੇਡ[2] ਘਨ ਕਰਿਆ ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥ ਐਸਾ ਕਰਹੁ ਬੀਚਾਰੁ ਗਿਆਨੀ॥ ਜਾ ਤੇ ਪਾਈਐ ਪਦੁ ਨਿਰਬਾਨੀ॥ ਆਸਿ ਪਾਸਿ [3]ਬਿਖੂਆ ਕੇ ਕੁੰਟਾ,ਬੀਚਿ ਅੰਮ੍ਰਿਤ ਹੈ ਭਾਈ ਰੇ॥ ੧॥ਰਹਾਉ॥ ਸਿੰਚਨਹਾਰੇ ਏਕੈ ਮਾਲੀ[4]॥ ਖਬਰਿ ਕਰਤੁ ਹੈ ਪਾਤ ਪਤ ਡਾਲੀ॥੨॥ ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ, ਨਿਫਲ ਨ ਕਾਈ ॥੩॥ ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥ ਨਾਨਕ ਦਾਸ ਤਰੀ ਤਿਨਿ ਮਾਇਆ ॥੪॥੫॥੫੬॥

੧. ਸਤਸੰਗਤ । ੨. ਬੂਟੇ । ੩. ਖੋਟੀ ਸੰਗਤ । ੪. ਸਤਿਗੁਰੂ ।

ਦੇਵਗੰਧਾਰੀ ੫ [੫੩੩-੩੪]

ਦਰਸਨ ਨਾਮ ਕਉ ਮਨੁ ਆਛੈ[1] ॥ ਭ੍ਰਮਿ ਆਇਓ ਹੈ ਸਗਲ ਥਾਨ ਰੇ, ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥ ਕਿਸੁ ਹਉ ਸੇਵੀ, ਕਿਸੁ ਆਰਾਧੀ ਜੋ ਦਿਸਟੈ[2] ਸੋ ਗਾਛੈ[3]॥ਸਾਧ ਸੰਗਤਿ ਕੀ ਸਰਨੀ ਪਰੀਐ, ਚਰਣ ਰੇਨੁ ਮਨੁ ਬਾਛੈ[1] ॥੧॥ ਜੁਗਤਿ ਨ ਜਾਨਾ ਗੁਨੁ ਨਹੀ ਕੋਈ, [4]ਮਹਾ ਦੁਤਰੁ ਮਾਇ ਆਛੈ ॥ ਆਇ ਪਇਓ ਨਾਨਕ ਗੁਰ ਚਰਨੀ, ਤਉ ਉਤਰੀ ਸਗਲ ਦੁਰਾਛੈ[5] ॥੨॥੨॥੨੯॥

ਮਾਰੂ ਮਹਲਾ ੧ [੧੦੧੫-੧੬]

ਨਾ ਜਾਣਾ ਮੂਰਖੁ ਹੈ ਕੋਈ, ਨਾ ਜਾਣਾ ਸਿਆਣਾ ॥ ਸਦਾ ਸਾਹਿਬ ਕੈ ਰੰਗੇ ਰਾਤਾ, ਅਨਦਿਨੁ ਨਾਮੁ ਵਖਾਣਾ ॥੧॥ ਬਾਬਾ ਮੂਰਖ ਹਾ, ਨਾਵੈ ਬਲਿ ਜਾਉ ॥ ਤੂ ਕਰਤਾ ਤੂ ਦਾਨਾ ਬੀਨਾ,ਤੇਰੈ ਨਾਮਿ ਤਰਾਉ॥੧॥ ਰਹਾਉ॥ ਮੂਰਖੁ ਸਿਆਣਾ ਏਕੁ ਹੈ,ਏਕ ਜੋਤਿ ਦੁਇ ਨਾਉ ॥ ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥੨॥ ਗੁਰ ਦੁਆਰੈ ਨਾਉ ਪਾਈਐ, ਬਿਨੁ ਸਤਿਗੁਰ ਪਲੈ ਨ ਪਾਇ ॥ ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ[6] ਰਹੈ ਲਿਵ ਲਾਇ ॥੩॥ ਰਾਜੰ ਰੰਗੰ ਰੂਪੰ ਮਾਲੰ,ਜੋਬਨੁ ਤੇ ਜੂਆਰੀ॥ਹੁਕਮੀ ਬਾਧੇ ਪਾਸੈ ਖੇਲਹਿ, [7]ਚਉਪੜਿ ਏਕਾ ਸਾਰੀ ॥੪॥ ਜਗਿ ਚਤੁਰੁ ਸਿਆਣਾ, ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥ ਨਾਉ ਵਿਸਾਰਹਿ ਬੇਦੁ ਸਮਾਲਹਿ, ਬਿਖੁ ਭੂਲੇ ਲੇਖਾਰੀ ॥੫॥ ਕਲਰ ਖੇਤੀ ਤਰਵਰ ਕੰਠੇ[8],[9]ਬਾਗਾ ਪਹਿਰਹਿ ਕਜਲੁ ਝਰੈ ॥ ਏਹੁ ਸੰਸਾਰੁ ਤਿਸੈ[10] ਕੀ ਕੋਠੀ, ਜੋ ਪੈਸੈ ਸੋ ਗਰਬਿ ਜਰੈ ॥੬॥ ਰਯਤਿ ਰਾਜੇ ਕਹਾ ਸਬਾਏ, ਦੁਹੁ[11] ਅੰਤਰਿ ਸੋ ਜਾਸੀ॥ਕਹਤ ਨਾਨਕੁ ਗੁਰ ਸਚੇ ਕੀ ਪਉੜੀ[12], ਰਹਸੀ ਅਲਖੁ ਨਿਵਾਸੀ ॥੭॥੩॥੧੧॥

---

੧. ਲੋਚਦਾ ਹੈ । ੨. ਵਿਖਾਈ ਦਿੰਦਾ ਹੈ । ੩. ਬਿਨਸਣਹਾਰ ਹੈ । ੪. ਔਖੀ ਤਰੀ ਜਾਣ ਵਾਲੀ ਮਾਇਆ । ੫. ਭੈੜੇ ਸੰਕਲਪ । ੬. ਦਿਨ ਰਾਤ । ੭. ਸ੍ਰਿਸ਼ਟੀ ਰੂਪੀ ਚੌਪੜ ਵਿਚ ਨਰਦਾਂ ਹੋ ਕੇ । ੮. ਕੰਢੇ । ੯. ਚਿੱਟੇ ਕੱਪੜੇ ਪਾ ਕੇ ਉੱਪਰ ਸੁਰਮਾ ਝਾੜੇ । ੧੦. ਤ੍ਰਿਸ਼ਨਾ । ੧੧. ਦਵੈਤਾ । ੧੨. ਉਪਦੇਸ਼ ।

ਬਿਲਾਵਲੁ ਮਹਲਾ ੫ [੮੧੭-੧੮]

ਮਨਿ ਤਨਿ ਪ੍ਰਭੁ ਆਰਾਧੀਐ,ਮਿਲਿ ਸਾਧ ਸਮਾਗੈ[1]॥ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ॥੧॥ ਰਾਮਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥ਤੰਤੁਮੰਤੁ ਨਹ ਜੋਹਈ[2],ਤਿਤੁ ਚਾਖੁ[3]ਨ ਲਾਗੈ॥੧॥ਰਹਾਉ॥ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ, ਅਨਰਾਗੈ[4]॥ ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ॥੨॥੪॥੬੮॥

ਗੂਜਰੀ ਮਹਲਾ ੫ [੪੯੬]

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥ਪੂਤਾ ਮਾਤਾ ਕੀ ਆਸੀਸ॥੧॥ਨਿਮਖ ਨ ਬਿਸਰਉ ਤੁਮ੍ ਕਉ ਹਰਿਹਰਿ ਸਦਾ ਭਜਹੁ ਜਗਦੀਸ॥੧॥ਰਹਾਉ॥ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ॥ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥ ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ, ਹਰਿ ਸਿਮਰਤ ਅਨਦ ਅਨੰਤਾ ॥ ਰੰਗ ਤਮਾਸਾ ਪੂਰਨ ਆਸਾ,ਕਬਹਿ ਨ ਬਿਆਪੈ ਚਿੰਤਾ ॥੩॥ ਭਵਰੁ[5] ਤੁਮਾਰਾ ਇਹੁ ਮਨੁ ਹੋਵਉ,ਹਰਿ ਚਰਣਾ ਹੋਹੁ ਕਉਲਾ ॥ ਨਾਨਕ ਦਾਸੁ ਉਨ ਸੰਗਿ ਲਪਟਾਇਓ,ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥

ਰਾਮਕਲੀ ਮਹਲਾ ੫ [੮੯੮]

ਕੋਟਿ ਬਿਘਨ ਨਹੀ ਆਵਹਿ ਨੇਰਿ॥ਅਨਿਕ ਮਾਇਆ ਹੈ ਤਾਕੀ ਚੇਰਿ॥ਅਨਿਕ ਪਾਪ ਤਾਕੇ ਪਾਨੀਹਾਰ ॥ ਜਾਕਉ ਮਇਆ ਭਈ ਕਰਤਾਰ॥੧॥ਜਿਸਹਿ ਸਹਾਈ ਹੋਇਭਗਵਾਨ॥ਅਨਿਕ ਜਤਨ ਉਆਕੈ ਸਰੰਜਾਮ[6]॥੧॥ਰਹਾਉ॥ ਕਰਤਾ ਰਾਖੈ ਕੀਤਾ[7] ਕਉਨੁ॥ਕੀਰੀ ਜੀਤੋ ਸਗਲਾ ਭਵਨੁ॥ਬੇਅੰਤ ਮਹਿਮਾ ਤਾ ਕੀ ਕੇਤਕ ਬਰਨ॥ਬਲਿ ਬਲਿ ਜਾਈਐ ਤਾ ਕੇ ਚਰਨ॥੨॥ਤਿਨਹੀ ਕੀਆ ਜਪੁ ਤਪੁ ਧਿਆਨੁ॥ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥ ਭਗਤੁ ਸੋਈ ਕਲਿ ਮਹਿ ਪਰਵਾਨੁ॥ਜਾ ਕਉ ਠਾਕੁਰਿ ਦੀਆ ਮਾਨੁ ॥੩॥ ਸਾਧ ਸੰਗਿ ਮਿਲਿ ਭਏ ਪ੍ਰਗਾਸ॥ਸਹਜ ਸੂਖ ਆਸ ਨਿਵਾਸ ॥ ਪੂਰੈ ਸਤਿਗੁਰਿ ਦੀਆ ਬਿਸਾਸ ॥ ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥

੧. ਸਮਾਗਮ ਰਾਹੀਂ । ੨. ਵਿਆਪਦੇ । ੩. ਬਦ-ਨਜ਼ਰ । ੪. ਉਪਰਾਮ ਬ੍ਰਿਤੀ ਕਰਕੇ । ੫. ਭੌਰੇ ਵਾਂਗ । ੬.ਸਫਲੇ ਹੁੰਦੇ ਹਨ । ੭. ਰੱਬ ਦਾ ਕੀਤਾ ਹੋਇਆ ਜੀਵ ।

ਛੰਦ [੭੫੮]

ਸੁਧ ਜਬ ਤੇ ਹਮ ਧਰੀ, [1]ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਨ ਤੋਹਿ, ਪ੍ਰਾਨ ਜਬ [2]ਘਟ ਬਾਰੇ ॥ ਨਿਜ ਨਾਰੀ ਕੇ ਸੰਗ ਨੇਹ ਤੁਮ ਨਿੱਤ ਬਢੈਯਹੁ॥ਪਰਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥ ਪਰਨਾਰੀ ਕੇ ਭਜੇ[3], ਸਹਸ ਬਾਸਵ[4] ਭਗ ਪਾਏ ॥ ਪਰਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥ ਪਰਨਾਰੀ ਕੇ ਹੇਤ ਸੀਸ [5]ਦਸ ਸੀਸ ਗਵਾਯੋ ॥ ਹੋ ਪਰਨਾਰੀ ਕੇ ਹੇਤ, [6]ਕਟਕ ਕਵਰਨ ਕੋ ਘਾਯੋ ॥੫੨॥ ਪਰਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ ॥ ਪਰਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ॥ [7]ਅਧਿਕ ਹਰੀਫੀ ਜਾਨਿ, ਭੋਗ ਪਰਤ੍ਰਿਯਾ ਜੁ ਕਰਹੀ ॥ [8]ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ॥੫੩॥ [9]ਬਾਲ ਹਮਾਰੇ ਪਾਸ, ਦੇਸ ਦੇਸਨ ਤ੍ਰਿਯ ਆਵਹਿ ॥ ਮਨ ਬਾਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ ॥ [10]ਸਿਖ੍ਯ ਪੁਤ੍ਰ ਤ੍ਰਿਯਾ ਸੁਤਾ ਜਾਨਿ ਅਪਨੇ ਚਿਤ ਧਰਿਯੈ ॥ ਹੋ ਕਹੁ ਸੁੰਦਰ[11] ਤਿੱਹ ਸਾਥ ਗਵਨ[12] ਕੈਸੇ ਕਰ ਕਰਿਯੈ॥੫੪॥

[ਰੂਪਕੁਅਰ ਪ੍ਰਥਾਇ, ਪਾਤਸ਼ਾਹੀ ੧੦

*ਗਉੜੀ (ਕਬੀਰ ਜੀ) [੩੨੯]

ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥੧॥ ਅਪਨੈ ਬੀਚਾਰਿ ਅਸਵਾਰੀ ਕੀਜੈ॥ਸਹਜ ਕੈ ਪਾਵੜੈ[13] ਪਗੁ ਧਰਿ ਲੀਜੈ॥੧॥ਰਹਾਉ॥ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ॥ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ॥੨॥ਕਹਤ ਕਬੀਰ ਭਲੇ ਅਸਵਾਰਾ॥ਬੇਦ ਕਤੇਬ ਤੇ ਰਹਹਿ ਨਿਰਾਰਾ॥੩॥੩੧॥

---

੧. ਸਾਡੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਕਹੇ । ੨. ਤੇਰੇ ਸ਼ਰੀਰ ਵਿਚ । ੩. ਭੋਗੇ । ੪. ਇੰਦਰ । ੫. ਰਾਵਨ । ੬. ਕੌਰਵਾਂ (ਕਰਵਾਨ) ਨੇ ਦਰੋਪਤੀ ਵਾਸਤੇ ਆਪਣੀ ਸੈਨਾ (ਕਟਕ) ਮਰਵਾਈ । ੭. ਬਹੁਤ ਪਖੰਡ (ਹਰੀਫ਼ੀ) ਕਰ ਕੇ । ੮.ਅੰਤ ਕੁੱਤੇ ਦੀ ਮੌਤ ਚੂਹੜੇ (ਲੇਂਡੀ) ਦੇ ਹਥੋਂ ਮਰਦੇ ਹਨ । ੯. ਹੇ ਪੁੱਤਰ ! ਸਾਡੇ ਪਾਸ । ੧੦. ਹੇ ਪੁੱਤਰ ! ਇਹ ਸਿਖਸ਼ਾ ਲਵੋ ਕਿ ਸੰਗਤ ਦੀਆਂ ਇਸਤ੍ਰੀਆਂ ਨੂੰ ਪੁੱਤਰੀਆਂ ਸਮਝੋ ਆਪਣੇ ਮਨ ਵਿਚ । ੧੧ ਸੁਹਣੀ । ੧੨. ਭੋਗ । ੧੩. ਰਕਾਬ ।

*ਇਸ ਸ਼ਬਦ ਵਿਚ ਉਪਦੇਸ਼ ਹੈ ਕਿ ਮਨ ਨੂੰ ਘੋੜੇ ਵਾਂਗ ਗਿਆਨ ਦਾ ਲਗਾਮ ਪਾ ਕੇ ਰਖਣਾ ਹੈ ਅਤੇ ਮਾਇਕ ਵਾਸ਼ਨਾਂ ਨੂੰ ਕਾਠੀ ਵਾਂਗ ਹੇਠਾਂ ਕਾਬੂ ਕਰਨਾ ਹੈ ।

ਰਾਮਕਲੀ ਮਹਲਾ ੫ [੯੧੩-੧੪]

ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ[1] ਵਾਪਾਰਾ ॥ ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥ ਰਚਨਾ ਸਾਚੁ ਬਨੀ॥ਸਭ ਕਾ ਏਕੁ ਧਨੀ ॥੧॥ਰਹਾਉ॥ ਕਾਹੂ ਬਿਹਾਵੈ ਬੇਦ ਅਰੁ ਬਾਦਿ[2]॥ਕਾਹੂ ਬਿਹਾਵੈ ਰਸਨਾ ਸਾਦਿ ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥ ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ॥ਕਾਹੂ ਬਿਹਾਵੈ [3]ਪਰ ਦਰਬ ਚੁਰਾਏ ॥ ਹਰਿ ਜਨ ਬਿਹਾਵੈ ਨਾਮ ਧਿਆਏ ॥੩॥ ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ[4] ॥ ਕਾਹੂ ਪਵਨਧਾਰ[5] ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥੪॥ ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ ਸੋ ਪਿੜੁ[6] ਮਾਲਤ ॥ ਕਾਹੂ ਬਿਹਾਵੈ ਬਾਲ ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥ ਕਾਹੂ ਬਿਹਾਵੈ ਨਟ ਨਾਟਿਕ ਨਿਰਤੇ[7] ॥ ਕਾਹੂ ਬਿਹਾਵੈ [8]ਜੀਆਇਹ ਹਿਰਤੇ ॥ ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥ ਕਾਹੂ ਬਿਹਾਵੈ ਮਤਾ[9] ਮਸੂਰਤਿ ॥ ਕਾਹੂ ਬਿਹਾਵੈ ਸੇਵਾ ਜਰੂਰਤਿ ॥ ਕਾਹੂ ਬਿਹਾਵੈ [10]ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥ ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥ ਨਾ ਕੋ ਮੂੜੁ, ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥

ਰਾਗੁ ਸੂਹੀ ਮਹਲਾ ੧ ਛੰਤ ਘਰੁ ੨ [੭੬੪]

ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨੁ ॥ ਅੰਤਰਿ ਰਤਨੁ ਪਦਾਰਥੁ ਮੇਰੈ, ਪਰਮ ਤਤੁ ਵੀਚਾਰੋ ॥ ਜੰਤ ਭੇਖ[11],ਤੂ ਸਫਲਿਓ ਦਾਤਾ,ਸਿਰਿ ਸਿਰਿ ਦੇਵਣਹਾਰੋ ॥ ਤੂ ਜਾਨੁ [12]ਗਿਆਨੀ ਅੰਤਰਜਾਮੀ, ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ. ਤਨੁ ਮਨੁ ਅੰਮ੍ਰਿਤਿ ਭੀਨਾ ॥੩॥

੧.ਮਲਕੀਅਤ। ੨.ਬਹਿਸਾਂ ਵਿਚ । ੩ ਪਰਾਇਆ ਧਨ । ੪ ਭਰਮਾਂ ਵਿਚ।੫.ਪ੍ਰਾਣਾਯਾਮ ਵਿਚ। ੬.ਰਣ-ਭੂਮੀ। ੭.ਨਾਚ ਕਰਦਿਆਂ। ੮. ਜੀਵ ਮਾਰਦਿਆਂ । ੯. ਸਲਾਹ ਦਿੰਦਿਆਂ । ੧੦. ਜੀਵਾਂ ਨੂੰ ਸੋਧਦਿਆਂ । ੧੧. ਭਿਖਾਰੀ, ਮੰਗਤੇ । ੧੨. ਸੁਜਾਨ ।

ਸਲੋਕੁ ॥ ਪੂਰਨੁ ਕਬਹੁ ਨ ਡੋਲਤਾ, ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ ॥੧੬॥ [੩੦੦]

ਸਲੋਕੁ ॥ ਕਬੀਰ ਸਾਕਤ ਤੇ ਸੂਕਰ[1] ਭਲਾ, ਰਾਖੈ ਆਛਾ [2]ਗਾਉ ॥
ਉਹੁ ਸਾਕਤੁ ਬਪੁਰਾ[3] ਮਰਿ ਗਇਆ,ਕੋਇ ਨ ਲੈਹੈ ਨਾਉ ॥੧੪੩॥ [੧੩੭੨]

ਭੈਰਉ ਮਹਲਾ ੩ [੧੧੩੩]

ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ, ਆਪੇ ਰਾਖਾ ਸੋਈ ॥ ਜੋ ਤੇਰੀ ਸਦਾ ਸਰਣਾਈ,ਤਿਨ ਮਨਿ ਦੁਖੁ ਨ ਹੋਈ ॥੧॥ ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥ਦੈਤ ਪੁਤ੍ਰੁ ਪ੍ਰਹਿਲਾਦੁ ਗਾਇਤ੍ਰੀ[4] ਤਰਪਣੁ[5] ਕਿਛੂ ਨ ਜਾਣੈ, ਸਬਦੇ ਮੇਲਿ ਮਿਲਾਇਆ ॥੧॥ਰਹਾਉ॥ ਅਨਦਿਨੁ ਭਗਤਿ ਕਰਹਿ ਦਿਨ ਰਾਤੀ, ਦੁਬਿਧਾ ਸਬਦੇ ਖੋਈ ॥ ਸਦਾ ਨਿਰਮਲ ਹੈ ਜੋ ਸਚਿ ਰਾਤੇ, ਸਚੁ ਵਸਿਆ, ਮਨਿ ਸੋਈ ॥੨॥ ਮੂਰਖ[6] ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ, ਬਿਰਥਾ ਜਨਮੁ ਗਵਾਇਆ ॥ ਸੰਤ ਜਨਾ ਕੀ ਨਿੰਦਾ ਕਰਹਿ,ਦੁਸਟੁ ਦੈਤੁ ਚਿੜਾਇਆ ॥ ੩॥ ਪ੍ਰਹਲਾਦੁ ਦੁਬਿਧਾ ਨ ਪੜੈ, ਹਰਿਨਾਮੁ ਨ ਛੋਡੈ, ਡਰੈ ਨ ਕਿਸੈ ਦਾ ਡਰਾਇਆ ॥ ਸੰਤ ਜਨਾ ਕਾ ਹਰਿ ਜੀਉ ਰਾਖਾ, ਦੈਤੈ ਕਾਲੁ ਨੇੜਾ ਆਇਆ ॥੪॥ ਆਪਣੀ ਪੈਜ ਆਪੇ ਰਾਖੈ, ਭਗਤਾਂ ਦੇਇ ਵਡਿਆਈ ॥ ਨਾਨਕ ਹਰਣਾਖਸੁ [7]ਨਖੀ ਬਿਦਾਰਿਆ, ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥

ਆਸਾ ਮਹਲਾ ੫ [੩੭੩]

ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ,ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ॥ ਜੇ ਕੋਈ ਉਸ ਕਾ ਸੰਗੀ ਹੋਵੈ, ਨਾਲਿ ਲਏ ਸਿਧਾਵੈ ॥ ਅਣਹੋਦਾ [8]ਅਜਗਰੁ ਭਾਰੁ ਉਠਾਏ, ਨਿੰਦਕੁ ਅਗਨੀ ਮਾਹਿ ਜਲਾਵੈ ॥੧॥ ਪਰਮੇਸਰ ਕੈ ਦੁਆਰੈ ਜਿ ਹੋਇ ਬਤੀਤੈ, ਸੁ ਨਾਨਕੁ ਆਖਿ ਸੁਣਾਵੈ ॥ ਭਗਤ ਜਨਾ ਕਉ ਸਦਾ ਅਨੰਦੁ ਹੈ, ਹਰਿ ਕੀਰਤਨੁ ਗਾਇ ਬਿਗਸਾਵੈ[9] ॥੨॥੧੦॥

੧. ਸੂਰ । ੨. ਨਗਰ । ੩. ਵਿਚਾਰਾ । ੪. ਪੂਜਾ ਸਮੇਂ ਪੜ੍ਹਿਆ ਜਾਣ ਵਾਲਾ ਮੰਤਰ । ੫. ਦੇਵਤਿਆਂ ਨੂੰ ਜਲ ਦੇਣਾ । ੬. ਮੂਰਖ ਪਾਂਧੇ । ੭. ਨਹੁੰਆ ਨਾਲ ਪਾੜਿਆ । ੮. ਅਜਦਹਾ ਸੱਪ ਦਾ ਭਾਰ, ਭਾਵ ਬਹੁਤ ਭਾਰ । ੯. ਅਨੰਦ ਹੁੰਦਾ ।

ਸੋਰਠਿ ਮਹਲਾ ੩ ਘਰੁ ੧ ਤਿਤੁਕੀ [੬੩੭-੩੮]

ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ, ਧੁਰਿ ਤੂ ਰਖਦਾ ਆਇਆ ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ, ਹਰਣਾਖਸੁ ਮਾਰਿ ਪਚਾਇਆ ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ, ਮਨਮੁਖ ਭਰਮਿ ਭੁਲਾਇਆ॥੧॥ਹਰਿ ਜੀ ਏਹ ਤੇਰੀ ਵਡਿਆਈ॥ਭਗਤਾ ਕੀ ਪੈਜ ਰਖੁ ਤੂ ਸੁਆਮੀ,ਭਗਤ ਤੇਰੀ ਸਰਣਾਈ॥ ਰਹਾਉ॥ ਭਗਤਾ ਨੋ ਜਮੁ ਜੋਹਿ[1] ਨ ਸਾਕੈ, ਕਾਲੁ ਨ ਨੇੜੈ ਜਾਈ ॥ ਕੇਵਲ ਰਾਮ ਨਾਮੁ ਮਨਿ ਵਸਿਆ, ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ, ਗੁਰ ਕੈ ਸਹਜਿ ਸੁਭਾਈ ॥੨॥ ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ[2] ॥ ਗੁਰਮੁਖਿ[3] ਹਿਰਦੈ ਸਬਦੁ ਨ ਭੇਦਿਓ ਹਰਿਨਾਮਿ ਨ ਲਾਗਾ ਭਾਉ ॥ ਕੂੜ ਕਪਟ ਪਾਜ ਲਹਿ ਜਾਸੀ, ਮਨਮੁਖ ਫੀਕਾਅਲਾਉ[4] ॥੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ, ਭਗਤੀ[5] ਹੂ ਤੂ ਜਾਤਾ ॥ ਮਾਇਆ ਮੋਹ ਸਭ [6]ਲੋਕ ਹੈ ਤੇਰੀ, ਤੂ ਏਕੋ ਪੁਰਖੁ ਬਿਧਾਤਾ ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ, ਗੁਰ ਕੈ ਸਬਦਿ ਪਛਾਤਾ ॥੪॥ ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ ॥ ਗੁਰਪਰਸਾਦਿ ਸਦਾ ਮਨਿ ਵਸਿਆ, ਸਭਿ ਕਾਜ ਸਵਾਰਣਹਾਰਾ ॥ ਓਨਾ ਕੀ ਰੀਸ ਕਰੇ ਸੁ ਵਿਗੁਚੈ[7],ਜਿਨ ਹਰਿ ਪ੍ਰਭੁ ਹੈ ਰਖਵਾਰਾ॥੫॥ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ, ਮਨਮੁਖਿ ਭਉਕਿ ਮੁਏ ਬਿਲਲਾਈ ॥ ਆਵਹਿ ਜਾਵਹਿ ਠਉਰ ਨ ਪਾਵਹਿ, ਦੁਖ ਮਹਿ ਦੁਖਿ ਸਮਾਈ ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ, ਸਹਜੇ ਸਾਚਿ ਸਮਾਈ ॥੬॥ ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ, ਜੇ ਅਨੇਕ ਕਰਮ ਕਰੈ ਅਧਿਕਾਈ ॥ ਵੇਦ ਪੜਹਿ ਤੈ ਵਾਦ ਵਖਾਣਹਿ, ਬਿਨੁ ਹਰਿ ਪਤਿ ਗਵਾਈ ॥ ਸਚਾ ਸਤਿਗੁਰੁ ਸਾਚੀ ਜਿਸੁ ਬਾਣੀ, ਭਜਿ ਛੂਟਹਿ ਗੁਰ ਸਰਣਾਈ ॥੭॥ ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ, ਦਰਿ ਸਾਚੈ ਸਚਿਆਰਾ ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ, ਕੋਇ ਨ ਮੇਟਣਹਾਰਾ ॥ ਨਾਨਕ ਤਿਨ ਕੈ ਸਦ ਬਲਿਹਾਰੈ, ਜਿਨ ਹਰਿ ਰਾਖਿਆ ਉਰਿਧਾਰਾ ॥੮॥੧॥

---

੧.ਤਾੜਨਾ। ੨.ਗਰਜ਼। ੩.ਗੁਰੂ ਦੁਆਰਾ । ੪.ਬੋਲਣਾ । ੫.ਭਗਤਾਂ ਤੋਂ ਹੀ। ੬.ਤੇਰੀ ਲੁਕਾਈ, ਭਾਵ ਅਧੀਨ। ੭.ਖ਼ੁਆਰ ਹੋਏ ।

ਵਾਰ ੧੦, ਪਉੜੀ ੧੮

ਗੋਤਮ ਨਾਰਿ ਅਹਿਲਿਆ,ਤਿਸਨੋ ਦੇਖਿ ਇੰਦ੍ਰ ਲੋਭਾਣਾ । ਪਰ ਘਰਿ ਜਾਇ ਸਰਾਪੁ ਲੈ,ਹੋਇ ਸਹਸ[1] ਭਗ ਪਛੋਤਾਣਾ । ਸੁੰਞਾ ਹੋਆ ਇੰਦ੍ਰਲੋਕੁ, ਲੁਕਿਆ ਸਰਵਰ ਮਨਿ ਸਰਮਾਣਾ ॥ ਸਹਸ ਭਗਹੁ ਲੋਇਣ ਸਹਸ, ਲੈਂਦੋਈ ਇੰਦ੍ਰਪੁਰੀ ਸਿਧਾਣਾ । ਸਤੀ[2] ਸਤਹੁ ਟਲਿ ਸਿਲਾ ਹੋਇ,ਨਦੀ ਕਿਨਾਰੇ [3]ਬਾਝੁ ਪੁਰਾਣਾ। ਰਘੁਪਤਿ[4] ਚਰਣ ਛੁਹਿੰਦਿਆਂ, ਚਲੀ ਸੁਰਗਪੁਰਿ ਬਣੇ ਬਿਬਾਣਾ । ਭਗਤ ਵਛਲ ਭਲਿਆਈਅਹੁੰ, ਪਤਿਤ ਉਧਾਰਣੁ ਪਾਪ ਕਮਾਣਾ । ਗੁਣ ਨੋ ਗੁਣ ਸਭ ਕੋ ਕਰੈ, ਅਉਗਣ ਕੀਤੇ ਗੁਣ ਤਿਸੁ ਜਾਣਾ । ਅਬਿਗਤਿ ਗਤਿ ਕਿਆ ਆਖਿ ਵਖਾਣਾ ॥੧੮॥

ਵਾਰ ੧੦, ਪਉੜੀ ੧੯

ਵਾਟੈ[5] ਮਾਣਸ ਮਾਰਦਾ, ਬੈਠਾ ਬਾਲਮੀਕ ਬਟਵਾੜਾ[6] । ਪੂਰਾ ਸਤਿਗੁਰੁ ਭੇਟਿਆ, ਮਨ ਵਿਚਿ ਹੋਆ ਖਿੰਜੋਤਾੜਾ[7] । ਮਾਰਨ ਨੋ ਲੋਚੈ ਘਣਾ, [8]ਕਢਿ ਨ ਹੰਘੈ ਹਥੁ ਉਘਾੜਾ । ਸਤਿਗੁਰ ਮਨੂਆ ਰਾਖਿਆ, ਹੋਇ ਨ ਆਵੈ ਉਛੋਹਾੜਾ[9] । ਅਉਗੁਣੁ ਸਭ ਪਰਗਾਸਿਅਨੁ, ਰੋਜਗਾਰੁ ਹੈ ਏਹੁ ਅਸਾੜਾ । ਘਰਿ ਵਿਚਿ ਪੁਛਣ ਘਲਿਆ, ਅੰਤਕਾਲ਼ ਹੈ ਕੋਇ ਅਸਾੜਾ[10] । [11]ਕੋੜਮੜਾ ਚਉਖੰਨੀਐ, ਕੋਇ ਨ ਬੇਲੀ ਕਰਦੇ ਝਾੜਾ । ਸਚੁ ਦ੍ਰਿੜਾਇ ਉਧਾਰਿਅਨੁ, [12]ਟਪਿ ਨਿਕਥਾ ਉਪਰ ਵਾੜਾ[12] । ਗੁਰਮੁਖਿ ਲੰਘੇ, ਪਾਪ ਪਹਾੜਾ ॥੧੯॥

ਵਾਰ ੧੦, ਪਉੜੀ ੨੦

ਪਤਿਤ ਅਜਾਮਲੁ ਪਾਪ ਕਰਿ, ਜਾਇ ਕਲਾਵਤਣੀ[13] ਦੇ ਰਹਿਆ । ਗੁਰੁ ਤੇ ਬੇਮੁਖੁ ਹੋਇ ਕੈ, ਪਾਪ ਕਮਾਵੈ ਦੁਰਮਤਿ ਦਹਿਆ[14] । ਬਿਰਥਾ ਜਨਮੁ ਗਵਾਇਅਨੁ,ਭਵਜਲ ਅੰਦਰਿ ਫਿਰਦਾ ਵਹਿਆ[15]।

---

੧. ਹਜ਼ਾਰ । ੨. ਅਹਿਲਿਆ । ੩. ਪੱਥਰ । ੪. ਸ੍ਰੀ ਰਾਮ ਚੰਦਰ ਜੀ ੫. ਰਾਹ ਵਿਚ । ੬. ਧਾੜਵੀ । ੭.ਦੁਚਿੱਤਾ । ੮. ਪਰ ਹੱਥ ਨਹੀਂ ਚਲਦੇ । ੯. ਜੋਸ਼ । ੧੦. ਬੇਲੀ । ੧੧. ਉਹ ਕੁਟੰਬ ਜੋ ਵਾਰਨੇ ਜਾਂਦਾ ਸੀ । ੧੨.(ਸੰਸਾਰ ਰੂਪੀ) ਵਾੜੇ ਨੂੰ ਛਾਲ ਮਾਰ ਕੇ ਲੰਘ ਗਿਆ । ੧੩. ਵੇਸਵਾ । ੧੪. ਸੜਿਆ । ੧੫. ਰੁੜ੍ਹਦਾ ।

ਛਿਅ ਪੁਤ ਜਾਏ ਵੇਸੁਆ, ਪਾਪਾਂ ਦੇ ਫਲ ਇਛੇ ਲਹਿਆ । ਪੁਤੁ ਉਪੰਨਾ[1] ਸਤਵਾਂ, ਨਾਉ ਧਰਣ ਨੋ ਚਿਤਿ ਉਮਹਿਆ । ਗੁਰੂ ਦੁਆਰੇ ਜਾਇ ਕੇ, ਗੁਰਮੁਖਿ ਨਾਉ ਨਰਾਇਣੁ ਕਹਿਆ । ਅੰਤਕਾਲ ਜਮਦੂਤ ਵੇਖਿ, ਪੁਤ ਨਰਾਇਣੁ ਬੋਲੇ ਛਹਿਆ[2] ॥ ਜਮਗਣ[3] ਮਾਰੇ ਹਰਿਜਨਾਂ, ਗਇਆ ਸੁਰਗ ਜਮੁ ਡੰਡੁ ਨ ਸਹਿਆ । ਨਾਇ ਲਏ ਦੁਖੁ ਡੇਰਾ ਢਹਿਆ ॥੨੦॥

ਵਾਰ ੧੦, ਪਉੜੀ ੨੧

ਗਨਿਕਾ ਪਾਪਣਿ ਹੋਇ ਕੇ, ਪਾਪਾਂ ਦਾ ਗਲਿ ਹਾਰੁ ਪਰੋਤਾ । ਮਹਾਪੁਰਖੁ ਅਚਾਣਚਕ, ਗਨਿਕਾ ਵਾੜੇ ਆਇ ਖਲੋਤਾ । ਦੁਰਮਤਿ ਦੇਖਿ ਦਇਆਲ ਹੋਇ, ਹਥਹੁੰ ਉਸਨੋ ਦਿਤੋਨੁ ਤੋਤਾ । ਰਾਮ ਨਾਮੁ ਉਪਦੇਸੁ ਕਰਿ, ਖੇਲਿ[4] ਗਇਆ ਦੇ ਵਣਜੁ ਸਉਤਾ[5] । ਲਿਵ ਲਾਗੀ ਤਿਸੁ ਤੋਤਿਅਹੁੰ, ਨਿਤ ਪੜ੍ਹਾਏ ਕਰੇ ਅਸੋਤਾ[6] । ਪਤਿਤ ਉਧਾਰਣੁ ਰਾਮ ਨਾਮੁ, ਦੁਰਮਤਿ ਪਾਪ [7]ਕਲੇਵਰੁ ਧੋਤਾ । ਅੰਤਕਾਲੁ ਜਮਜਾਲੁ ਤੋੜਿ, ਨਰਕੇ ਵਿਚਿ ਨ ਖਾਧੋਸੁ ਗੋਤਾ । ਗਈ ਬੈਕੁੰਠਿ ਬਿਬਾਣਿ ਚੜ੍ਹਿ, ਨਾਉ ਨਰਾਇਣੁ [8]ਛੋਤਿ ਅਛੋਤਾ । ਥਾਉ ਨਿਥਾਵੇ [9]ਮਾਣੁ ਮਣੋਤਾ ॥੨੧॥

ਵਾਰ ੧੦, ਪਉੜੀ ੨੩

ਜਾਇ ਸੁਤਾ ਪਰਭਾਸ[10] ਵਿਚਿ, ਗੋਡੇ ਉਤੇ ਪੈਰ ਪਸਾਰੇ । ਚਰਣ ਕਮਲ ਵਿਚਿ ਪਦਮੁ ਹੈ, ਝਿਲਮਿਲ ਝਲਕੇ ਵਾਂਗੀ ਤਾਰੇ । ਬਧਿਕੁ[11] ਆਇਆ ਭਾਲਦਾ, ਮਿਰਗੋ ਜਾਣਿ ਬਾਣੁ ਲੈ ਮਾਰੇ । ਦਰਸਨ ਡਿਠੋਸੁ ਜਾਇਕੇ, [12] ਕਰਣ ਪਲਾਵ ਕਰੇ ਪੁਕਾਰੇ । ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ । ਕਰਿ ਕਿਰਪਾ ਸੰਤੋਖਿਆ, ਪਤਿਤ ਉਧਾਰਣੁ ਬਿਰਦੁ ਬੀਚਾਰੇ । ਭਲੇ ਭਲੇ ਕਰਿ ਮੰਨੀਅਨਿ, ਬੁਰਿਆਂ ਦੇ ਹਰਿ ਕਾਜ ਸਵਾਰੇ । ਪਾਪ ਕਰੇਂਦੇ ਪਤਿਤ ਉਧਾਰੇ ॥੨੩॥

---

੧, ਜੰਮਿਆ । ੨. ਡਰਦਾ ਹੋਇਆ । ੩ ਦੂਤ । ੪. ਤੁਰ । ੫. ਸੌ ਗੁਣਾਂ ਨਫੇ ਵਾਲਾ ਸੌਦਾ । ੬. ਜਾਗਾ ਕਰ ਕੇ । ੭. ਦੇਹੀ । ੮. ਪਾਪਾਂ ਤੋਂ ਰਹਿਤ । ੯. ਗਰੀਬਾਂ ਦਾ ਮਾਣ । ੧੦. ਇਕ ਤੀਰਥ । ੧੧. ਸ਼ਿਕਾਰੀ । ੧੨, ਰੋਣ ਪਿੱਟਣ ।

ਪਉੜੀ (ਵਾਰ ਗੂਜਰੀ ਮਹਲਾ ੫) [੫੨੦]

ਆਵੈ ਸਾਹਿਬੁ ਚਿਤਿ, ਤੇਰਿਆ ਭਗਤਾ ਡਿਠਿਆ ॥ ਮਨ ਕੀ ਕਟੀਐ ਮੈਲੁ, ਸਾਧ ਸੰਗਿ ਵੁਠਿਆ ॥ ਜਨਮ ਮਰਣ ਭਉ ਕਟੀਐ, ਜਨ ਕਾ ਸਬਦੁ ਜਪਿ ॥ ਬੰਧਨ ਖੋਲਨਿ੍ ਸੰਤ, ਦੂਤ ਸਭਿ ਜਾਇ ਛਪਿ ॥ ਤਿਸੁ ਸਿਉ ਲਾਇਨਿ੍ ਰੰਗੁ, ਜਿਸ ਦੀ ਸਭ ਧਾਰੀਆ ॥ ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥ ਰੈਣਿ ਦਿਨਸੁ ਕਰ ਜੋੜਿ, ਸਾਸਿ ਸਾਸਿ ਧਿਆਈਐ ॥ ਜਾ ਆਪੇ ਹੋਇ ਦਿਆਲੁ, ਤਾਂ ਭਗਤ ਸੰਗੁ ਪਾਈਐ ॥੯॥

(ਸਾਰੰਗ ਛੰਤ ਮਹਲਾ ੫) [੧੨੩੬-੩੭]

ਕਉਨ ਉਪਮਾ ਦੇਉ, ਕਵਨ ਵਡਾਈ ॥ ਪੂਰਨ ਪੂਰਿ ਰਹਿਓ ਸ੍ਰਬ ਠਾਈ ॥ ਪੂਰਨ ਮਨਮੋਹਨ ਘਟ ਘਟ ਸੋਹਨ,ਜਬ ਖਿੰਚੈ ਤਬ ਛਾਈ ॥ ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ,ਘਰੀ ਮੁਹਤਕ ਬੇਲਾ ਆਈ ॥ ਅਰਥੁ ਦਰਬੁ ਸਭੁ ਜੋ ਕਿਛੁ ਦੀਸੈ, ਸੰਗਿ ਨ ਕਛਹੂ ਜਾਈ ॥ ਕਹੁ ਨਾਨਕ ਹਰਿ ਹਰਿ ਆਰਾਧਹੁ, ਕਵਨ ਉਪਮਾ ਦੇਉ ਕਵਨ ਵਡਾਈ ॥੨॥

ਟੋਡੀ ਮਹਲਾ ੫ ਘਰੁ ੧ ਦੁਪਦੇ [੭੧੧]

ਸੰਤਨ ਅਵਰ ਨ ਕਾਹੂ ਜਾਨੀ ॥ ਬੇਪਰਵਾਹ ਸਦਾ ਰੰਗਿ ਹਰਿ ਕੈ, ਜਾਕੋ ਪਾਖੁ ਸੁਆਮੀ ॥ਰਹਾਉ॥ ਊਚ ਸਮਾਨਾ ਠਾਕੁਰ ਤੇਰੋ, ਅਵਰ ਨ ਕਾਹੂ ਤਾਨੀ[1] ॥ ਐਸੋ ਅਮਰੁ ਮਿਲਿਓ ਭਗਤਨ ਕਉ,ਰਾਚੇ ਰਹੇ ਰੰਗਿ ਗਿਆਨੀ ॥੧॥ ਰੋਗ ਸੋਗ ਦੁਖ ਜਰਾ ਮਰਾ, ਹਰਿ ਜਨਹਿ ਨਹੀ ਨਿਕਟਾਨੀ ॥ ਨਿਰਭਉ ਹੋਇ ਰਹੇ ਲਿਵ ਏਕੈ, ਨਾਨਕ ਹਰਿ ਮਨੁ ਮਾਨੀ ॥੨॥੧॥ ਹਰਿ ਪ੍ਰਾਨ ਪ੍ਰਭੂ ਸੁਖ ਦਾਤੇ... [ਅੰਮ੍ਰਿਤ ਕੀਰਤਨ ਸਫ਼ਾ ੩੦੩

ਰਾਗੁ ਆਸਾ ਛੰਤ ਮਹਲਾ ੪ ਘਰੁ ੧ [੪੪੨]

ਜੀਵਨੋ ਮੈ ਜੀਵਨੁ ਪਾਇਆ,ਗੁਰਮੁਖਿ ਭਾਏ ਰਾਮ ॥ ਹਰਿ ਨਾਮੋ ਹਰਿ ਨਾਮੁ ਦੇਵੈ,ਮੇਰੈ ਪ੍ਰਾਨਿ ਵਸਾਏ ਰਾਮ ॥ ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ,ਸਭੁ ਸੰਸਾ ਦੂਖੁ ਗਵਾਇਆ ॥ ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ,ਪਵਿਤ੍ਰ ਪਰਮ ਪਦੁ ਪਾਇਆ ॥ ਅਨਹਦ ਧੁਨਿ ਵਾਜਹਿ ਨਿਤ ਵਾਜੇ,ਗਾਈ ਸਤਿਗੁਰ ਬਾਣੀ ॥ ਨਾਨਕ ਦਾਤਿ ਕਰੀ ਪ੍ਰਭਿ ਦਾਤੈ, ਜੋਤੀ ਜੋਤਿ ਸਮਾਣੀ ॥੧॥

੧. ਤਾਣ ਵਾਲਾ ।

*ਸੂਹੀ ਮਹਲਾ ੫ [੭੮੩]

ਅਬਿਚਲ[1] ਨਗਰੁ ਗੋਬਿੰਦ ਗੁਰੂ ਕਾ,ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ, ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ, ਸਰਬ ਸੁਖ ਪਾਇਆ, ਪੁਤ ਭਾਈ ਸਿਖ ਬਿਗਾਸੇ[2] ॥ ਗੁਣ ਗਾਵਹਿ ਪੂਰਨ ਪਰਮੇਸੁਰ, ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ, ਆਪੇ ਰਖਾ, ਆਪਿ ਪਿਤਾ,ਆਪਿ ਮਾਇਆ[3] ॥ ਕਹੁ ਨਾਨਕ ਸਤਿਗੁਰ ਬਲਿਹਾਰੀ,ਜਿਨਿ ਏਹੁ ਥਾਨੁ ਸੁਹਾਇਆ ॥੧॥

ਸੂਹੀ ਮਹਲਾ ੫ [੭੮੧]

[4]ਹਰਿ ਜਪੇ ਹਰਿ ਮੰਦਰੁ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ, ਸਗਲੇ ਪਾਪ ਤਜਾਵਹਿ ਰਾਮ ॥ ਹਰਿ ਗੁਣ ਗਾਇ ਪਰਮ ਪਦੁ ਪਾਇਆ, ਪ੍ਰਭ ਕੀ ਊਤਮ ਬਾਣੀ ॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ,ਕਥੀ ਅਕਥ ਕਹਾਣੀ ॥ [5]ਭਲਾ ਸੰਜੋਗੁ ਮੂਰਤੁ[6] ਪਲੁ ਸਾਚਾ, ਅਬਿਚਲ[1] ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ, ਸਰਬ ਕਲਾ ਬਣਿ ਆਈ ॥੧॥

ਸੋਰਠਿ ਮਹਲਾ ੫ [੬੨੩]

ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ॥ ਮਜਨੁ[7] ਗੁਰ ਆਂਦਾ ਰਾਸੇ, ਜਪਿ ਹਰਿ ਹਰਿ ਕਿਲਵਿਖ[8] ਨਾਸੇ ॥੧॥ ਸੰਤਹੁ ਰਾਮਦਾਸ ਸਰੋਵਰੁ ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥ ਜੈ ਜੈਕਾਰੁ ਜਗੁ ਗਾਵੈ ॥ [9]ਮਨਿ ਚਿੰਦਿਅੜੇ ਫਲ ਪਾਵੈ॥ ਸਹੀ ਸਲਾਮਤਿ ਨਾਇ ਆਏ॥ ਅਪਣਾ ਪ੍ਰਭੂ ਧਿਆਏ ॥੨॥ ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥ ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥ ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥ ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥

---

*ਇਹ ਸ਼ਬਦ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਵਸਾਉਣ ਸਮੇਂ ਉਚਾਰਿਆ ਸੀ।

੧.ਸਦਾ ਥਿਰ। ੨.ਪ੍ਰਸੰਨ ਹੋਏ। ੩.ਮਾਤਾ। ੪.ਹਰੀ ਜਪਨ ਲਈ। ੫.ਸ਼ੁਭ ਸਮਾਂ। ੬.ਮਹੂਰਤ। ੭ ਇਸ਼ਨਾਨ। ੮.ਪਾਪ। ੯.ਮਨ-ਮੰਗੇ।

ਸੋਰਠਿ ਮਹਲਾ ੫ ਘਰੁ ੨ ਦੁਪਦੇ [੬੨੫-੨੬]

ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥ ਨਿਰਮਲ ਹੋਇ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ ॥ ਸਹੀ ਸਲਾਮਤਿ ਸਭਿ ਥੋਕ ਉਬਾਰੇ,ਗੁਰ ਕਾ ਸਬਦੁ ਵੀਚਾਰੇ ॥ਰਹਾਉ॥ ਸਾਧ ਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥ ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥

ਗਉੜੀ ਮਹਲਾ ੫ [੧੯੮-੯੯]

ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥੧॥ਰਹਾਉ॥ਨਿਰਮਲ ਉਦਕੁ[1] ਗੋਵਿੰਦ ਕਾ ਨਾਮ ॥ ਮਜਨੁ[2] ਕਰਤ ਪੂਰਨ ਸਭਿ ਕਾਮ ॥੧॥ ਸੰਤ ਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ[3] ਖੋਇ ॥੨॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥

ਫੁਨਹੇ ਮਹਲਾ ੫ [੧੩੬੨]

ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ,ਅਨੂਪ ਰਾਮਦਾਸਪੁਰ॥ਹਰਿਹਾਂਨਾਨਕ [3]ਕਸਮਲ ਜਾਹਿ,ਨਾਇਐ ਰਾਮਦਾਸਸਰ॥੧੦॥

ਸੂਹੀ ਮਹਲਾ ੫ [੭੮੩]

ਘਰ ਮੰਦਰ ਹਟਨਾਲੇ ਸੋਹੇ, ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿ ਨਾਮੁ ਅਰਾਧਹਿ, ਕਟੀਐ ਜਮ ਕੀ ਫਾਸੀ ਰਾਮ ॥ ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ, ਹਰਿ ਹਰਿ ਨਾਮੁ ਧਿਆਏ ॥ ਸਗਲ ਸਮਗ੍ਰੀ ਪੂਰਨ ਹੋਈ, ਮਨ ਇਛੇ ਫਲ ਪਾਏ॥ਸੰਤ ਸਜਨ ਸੁਖਿ ਮਾਣਹਿ ਰਲੀਆ, ਦੂਖ ਦਰਦ ਭਰਮ ਨਾਸੀ ॥ ਸਬਦਿ ਸਵਾਰੇ ਸਤਿਗੁਰਿ ਪੂਰੈ, ਨਾਨਕ ਸਦ ਬਲਿ ਜਾਸੀ ॥੨॥

---

੧, ਜਲ । ੨. ਇਸ਼ਨਾਨ । ੩, ਪਾਪ ।

ਸੋਰਠਿ ਮਹਲਾ ੫ [੬੨੩]

ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ॥ ਗੁਰਿ ਚਰਨ ਲਾਇ ਨਿਸਤਾਰੇ॥ ਹਰਿ ਹਰਿ ਨਾਮੁ ਸਮ੍ਾਰੇ॥੧॥ ਅਪਨੇ ਦਾਸ ਕਾ ਸਦਾ ਰਖਵਾਲਾ ॥ ਕਰਿ ਕਿਰਪਾ ਅਪੁਨੇ ਕਰਿ ਰਾਖੇ, ਮਾਤ ਪਿਤਾ ਜਿਉ ਪਾਲਾ॥੧॥ਰਹਾਉ॥ ਵਡਭਾਗੀ ਸਤਿਗੁਰੁ ਪਾਇਆ॥ਜਿਨਿ ਜਮ ਕਾ ਪੰਥੁ ਮਿਟਾਇਆ ॥ ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥੨॥ ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥ ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥੩॥ ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥ ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥

ਛੰਤੁ ॥ (ਸ੍ਰੀ ਰਾਗ ਮਹਲਾ ੫) [੮੦-੮੧]

ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ,ਆਸਾ ਲਗਿ ਜੀਵਤੇ ਜੀਉ॥ ਮਨਿ ਤਨੇ ਗਲਤਾਨ,ਸਿਮਰਤ ਪ੍ਰਭ ਨਾਮ,ਹਰਿ ਅੰਮ੍ਰਿਤੁ ਪੀਵਤੇ ਜੀਉ॥ਅੰਮ੍ਰਿਤੁ ਹਰਿ ਪੀਵਤੇ,ਸਦਾ ਥਿਰੁ ਥੀਵਤੇ, ਬਿਖੈ ਬਨੁ ਫੀਕਾ ਜਾਨਿਆ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧ ਸੰਗਤਿ ਨਿਧਿ ਮਾਨਿਆ॥ ਸਰਬ ਸੋ ਸੂਖ ਆਨੰਦ ਘਨ ਪਿਆਰੇ,ਹਰਿ ਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ,ਜਪਿ ਜਪਿ ਨਾਨਕ ਜੀਵਤੇ ॥੩॥

ਸੋਰਠਿ ਮਹਲਾ ੩ [੬੦੩-੪]

ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ,ਜੁਗ ਚਾਰੇ ਭਰਮਾਈ॥ਹਮ ਦੀਨ ਤੁਮ ਜੁਗੁ ਜੁਗੁ ਦਾਤੇ, ਸਬਦੇ ਦੇਹਿ ਬੁਝਾਈ ॥੧॥ ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ॥ਰਹਾਉ॥ ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ,ਪਾਇਆ ਨਾਮੁ ਅਪਾਰਾ॥ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ,ਕਿਲਬਿਖ ਕਾਟਣਹਾਰਾ ॥੨॥ ਸਬਦਿ ਮਰਹੁ ਫਿਰਿ ਜੀਵਹੁ ਸਦ ਹੀ, ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ, ਸਬਦੇ ਪਾਵੈ ਕੋਈ ॥੩॥ ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ, ਦਰਗਹ ਜਾਪਹਿ ਸੇਈ ॥੪॥੧੧॥

ਆਸਾ ਕਬੀਰ ਜੀਉ [੪੭੯]

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥ ਜਿਸੁ ਪਾਹਨ[1] ਕਉ ਪਾਤੀ ਤੋਰੈ,ਸੋ ਪਾਹਨੁ ਨਿਰਜੀਉ ॥੧॥ ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥ ਬ੍ਰਹਮੁ ਪਾਤੀ,ਬਿਸਨੁ ਡਾਰੀ[2], ਫੂਲ ਸੰਕਰ ਦੇਉ ॥ ਤੀਨਿ ਦੇਵ ਪ੍ਰਤਖਿ ਤੋਰਹਿ,ਕਰਹਿ ਕਿਸ ਕੀ ਸੇਉ ॥੨॥ ਪਾਖਾਨ[1] ਗਢਿ ਕੈ ਮੂਰਤਿ ਕੀਨ੍ਹੀ, ਦੇ ਕੈ ਛਾਤੀ ਪਾਉ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥ਭਾਤੁ[3] ਪਹਿਤਿ[4] ਅਰੁ ਲਾਪਸੀ[5], ਕਰਕਰਾ[6] ਕਾਸਾਰੁ[7] ॥ ਭੋਗਨਹਾਰੇ ਭੋਗਿਆ, ਇਸੁ ਮੂਰਤਿ ਕੇ ਮੁਖਿ ਛਾਰੁ ॥੪॥ ਮਾਲਿਨਿ ਭੂਲੀ, ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥ ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥

ਪਰਭਾਤੀ ਮਹਲਾ ੧ [੧੩੨੮]

ਜੇ ਕਾਰਣਿ ਬੇਦ ਬ੍ਰਹਮੈ ਉਚਰੇ, ਸੰਕਰਿ ਛੋਡੀ ਮਾਇਆ ॥ ਜੇ ਕਾਰਣਿ ਸਿਧ ਭਏ ਉਦਾਸੀ, ਦੇਵੀ ਮਰਮੁ ਨ ਪਾਇਆ ॥੧॥ ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ, ਤਰੀਐ ਸਾਚਾ ਹੋਈ ॥ ਦੁਸਮਨੁ ਦੂਖੁ ਨ ਆਵੈ ਨੇੜੈ, ਹਰਿ ਮਤਿ ਪਾਵੈ ਕੋਈ ॥੧॥ਰਹਾਉ॥ [8]ਅਗਨਿ ਬਿੰਬ ਪਵਣੈ ਕੀ ਬਾਣੀ, ਤੀਨਿ ਨਾਮ ਕੇ ਦਾਸਾ ॥ ਤੇ ਤਸਕਰ[9] ਜੋ ਨਾਮੁ ਨ ਲੇਵਹਿ,ਵਾਸਹਿ ਕੋਟ ਪੰਚਾਸਾ ॥੨॥ ਜੇ ਕੋ ਏਕ ਕਰੈ ਚੰਗਿਆਈ, ਮਨਿ ਚਿਤਿ ਬਹੁਤੁ ਬਫਾਵੈ[10] ॥ ਏਤੇ ਗੁਣ ਏਤੀਆ ਚੰਗਿਆਈਆ, ਦੇਇ ਨ ਪਛੋਤਾਵੈ ॥੩॥ ਤੁਧੁ ਸਾਲਾਹਨਿ ਤਿਨ ਧਨੁ ਪਲੈ, ਨਾਨਕ ਕਾ ਧਨੁ ਸੋਈ ॥ ਜੇ ਕੋ ਜੀਉ ਕਹੈ ਓਨਾ ਕਉ, ਜਮ ਕੀ ਤਲਬ ਨ ਹੋਈ ॥੪॥੩॥

ਸਲੋਕ ਮ: ੩ ॥ ਗੁਰਮੁਖਿ ਬੁਢੇ ਕਦੇ ਨਾਹੀ,ਜਿਨ੍ਹਾ ਅੰਤਰਿ ਸੁਰਤਿ ਗਿਆਨੁ॥ ਸਦਾ ਸਦਾ ਹਰਿ ਗੁਣ ਰਵਹਿ, ਅੰਤਰਿ ਸਹਜ ਧਿਆਨੁ ॥ ਓਇ ਸਦਾ ਅਨੰਦਿ ਬਿਬੇਕ ਰਹਹਿ, ਦੁਖਿ ਸੁਖਿ ਏਕ ਸਮਾਨਿ ॥ ਤਿਨਾ ਨਦਰੀ ਇਕੋ ਆਇਆ,ਸਭੁ ਆਤਮ ਰਾਮੁ ਪਛਾਨੁ ॥੪੪॥[੧੪੧੮]

੧. ਪੱਥਰ । ੨. ਡਾਲੀ । ੩. ਚੌਲ । ੪. ਦਾਲ । ੫ ਲੱਸੀ । ੬.ਖਸਤਾ । ੭.ਪੰਜੀਰੀ । ੮.ਇਹ ਜਗਤ ਅਗਨੀ (ਤਮੋ) ਪਾਣੀ (ਸਤੋ)ਅਤੇ ਪੌਣ (ਰਜੋ) ਦਾ ਬਣਿਆ ਹੋਇਆ ਪਰ ਇਹ ਤਿੰਨੇ ਗੁਣ ਨਾਮ ਦੇ ਸੇਵਕ ਹਨ। ੯.ਚੋਰ । ੧੦.ਮਾਣ ਕਰਦਾ ਹੈ ।

ਅਥ ਨਿਹਕਲੰਕੀ ਚੌਬੀਸਵੋਂ ਅਵਤਾਰ ਕਥਨੰ । ਸਵੈਯਾ ਛੰਦ ॥ [੫੨੩-੨੫]

ਪਾਪ ਸੰਬੂਹ ਬਿਨਾਸਨ ਕਉ, ਕਲਿਕੀ ਅਵਤਾਰ ਕਹਾਵਹਗੇ ॥
[੧]ਤੁਰਕੱਛਿ ਤੁਰੰਗ ਸਪੱਛ ਬਡੋ, ਕਰਿ ਕਾਢ ਕ੍ਰਿਪਾਨ ਕਪਾਵਹਗੇ ॥
ਨਿਕਸੇ ਜਿਮ ਕੇਹਰਿ[੨] ਪਰਬਤ ਤੇ, ਤਸ[੩] ਸੋਭ ਦਿਵਾਲਯ[੪] ਪਾਵਹਗੇ ।
[੫]ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੧॥

ਰੂਪ ਅਨੂਪ ਸਰੂਪ ਮਹਾ ਲਖ[੬] ਦੇਵ ਅਦੇਵ[੭] ਲਜਾਵਹਗੇ ॥
ਅਰਿ[੮] ਮਾਰ ਸੁਧਾਰ ਕੈ ਟਾਰ[੯] ਘਣੇ, ਬਹੁਰੋ ਕਲਿ[੧੦] ਧਰਮ ਚਲਾਵਹਗੇ ॥
ਸਭ ਸਾਧ ਉਭਾਰ ਲਹੈ [੧੧]ਕਰ ਦੈ, ਦੁਖ ਆਂਚ ਨ ਲਾਗਨ ਪਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੨॥
ਦਾਨਵ ਮਾਰ ਅਪਾਰ ਬਡੇ, ਰਣਿਜੀਤ ਨਿਸਾਨ ਬਜਾਵਹਗੇ ॥
[੧੨]ਖਲਟਾਰ ਹਜਾਰ ਕਰੋਰਕ ਤੇ ਕਲਕੀ ਕਲਿ ਕ੍ਰਿਤਿ ਬਢਾਵਹਗੇ[੧੨] ॥
ਪ੍ਰਗਟਿ ਹੈ ਜਿਤਹੀ ਤਿਤ ਧਰਮ ਦਿਸਾ[੧੩]ਲਖ [੧੪]ਪਾਪਨ ਪੁੰਜ ਪਰਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੩॥
[੧੫]ਛੀਨ ਮਹਾ ਦਿਜ ਦੀਨ ਦਸਾ ਲਖ[੧੫] ਦੀਨ ਦਿਆਲ ਰਿਸਾਵਹਗੇ[੧੬] ॥
[੧੭]ਖਗ ਕਾਢ ਅਭੰਗ ਨਿਸੰਗ ਹਠੀ[੧੭], ਰਣ ਰੰਗ ਤੁਰੰਗ[੧੮] ਨਚਾਵਹਗੇ ॥

੧. ਤੁਰਕਿਸਤਾਨੀ ਖੰਭਾਂ ਵਾਲੇ ਘੋੜੇ ਉੱਪਰ ਚੜ੍ਹ ਹੱਥ ਵਿਚ ਵੱਡੀ ਸ਼ਮਸ਼ੀਰ ਚਮਕਾਉਣਗੇ । ੨. ਸ਼ੇਰ । ੩. ਤੈਸੇ । ੪. ਸ਼ਿਵ ਮੰਦਰ । ੫ ਇਹ ਸੰਭਲ ਨਗਰ ਦੇ ਭਲੇ ਭਾਗ ਹਨ । ੬ ਵੇਖ ਕੇ । ੭. ਦੈਂਤ । ੮ ਵੈਰੀ । ੯. ਵਿਕਾਰਾਂ ਤੋਂ ਟਾਲਣਗੇ । ੧੦. ਕਲਿਕੀ ਅਵਤਾਰ ਜੀ । ੧੧. ਹੱਥ ਦੇ ਕੇ । ੧੨. ਹਜ਼ਾਰਾਂ ਕ੍ਰੋੜਾਂ ਮੂਰਖਾਂ ਨੂੰ ਮਾਰ ਕੇ ਕਲਿਕੀ ਅਵਤਾਰ ਆਪਣਾ ਜੱਸ ਫੈਲਾਉਣਗੇ । ੧੩. ਅਵਸਥਾ । ੧੪. ਵੇਖ ਕੇ ਵੱਡੇ ਵੱਡੇ ਪਾਪੀ ਭੱਜ ਜਾਵਣਗੇ । ੧੫. ਮਹਾਂ ਪੰਡਤਾਂ ਦੀ ਦੁਰਦਸ਼ਾ ਵੇਖ ਕੇ । ੧੬. ਕ੍ਰੋਧ ਵਿਚ ਆਉਣਗੇ । ੧੭. ਨਾ ਟੁੱਟਣ ਵਾਲੀਆਂ ਤਲਵਾਰਾਂ ਹਠੀ ਸੂਰਮੇ ਕਢ ਕੇ । ੧੮. ਘੋੜੇ ।

[1]ਰਿਪ ਜੀਤ ਅਜੀਤ ਅਭੀਤ ਬਡੇ, ਅਵਨੀ ਪੈ ਸਬੈ ਜਸੁ ਗਾਵਹਗੇ[1] ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੪॥

[2]ਸੇਸ ਸੁਰੇਸ[3] ਮਹੇਸ[4] ਗਨੇਸ, ਨਿਸੇਸ[5] ਭਲੇ ਜਸੁ ਗਾਵਹਗੇ ॥
ਗਣ ਭੂਤ ਪਰੇਤ ਪਿਸਾਚ ਪਰੀ, [6]ਜਯ ਸੱਦ ਨੱਨਦ ਸੁਨਾਵਹਗੇ ॥
ਨਰ ਨਾਰਦ ਤੁੰਬਰ ਕਿੰਨਰ, ਜੱ[illegible] ਸੁਬੀਨ ਪ੍ਰਬੀਨ ਬਜਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੋ, ਹਰਿ ਜੂ ਹਰਿਮੰਦਰ ਆਵਹਗੇ ॥੧੪੫॥

[7]ਤਾਲ ਮ੍ਰਿਦੰਗ[8] ਮੁਚੰਗ[8], ਉਪੰਗ[8], ਸੁਰੰਗ ਸੇ ਨਾਦ ਸੁਨਾਵਹਗੇ ॥
ਡਫ ਬਾਰ ਤਰੰਗ[8], ਰਬਾਬ ਤੁਰੀ ਹ[illegible]ਣ ਸੰਖ ਅਸੰਖ ਬਜਾਵਹਗੇ ॥
ਗਣ[9] ਦੁੰਦਭ[10] ਢੋਲਨ ਘੋਰ ਘਨੀ. ਸੁਨ ਸਤ੍ਰੂ[11] ਸਬੈ ਮੁਰਛਾਵਹਗੇ[12] ॥
ਭਲ ਭਾਗ ਭਯਾ ਇਹ ਸੰਭਲ [illegible], ਹਰਿ ਜੂ ਹਰਿਮੰਦਰ ਆਵਹਗੇ ॥੧੪੬॥

ਤੀਰ ਤੁਫ਼ੰਗ[13] ਕਮਾਨ ਸੁਰੰਗ[14] ਦੁਰੰਗ[15] ਨਿਖੰਗ[16] ਸੁਹਾਵਹਗੇ ॥
ਬਰਛੀ ਅਰ ਬੈਰਖ[17] [18]ਬਾਨ ਧੁਜਾ ਪਟ ਬਾਤ[19] ਲਗੇ ਫਹਰਾਵਗੇ ॥
ਗਣ ਜੱਛ ਭੁਜੰਗ ਸੁਕਿੰਨਰ ਸਿੱਧ, ਪ੍ਰਸਿਧ ਸਬੈ ਜਸੁ ਗਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੭॥

---

੧. ਵੈਰੀ ਨੂੰ ਜਿੱਤਣ ਵਾਲੇ,ਹਾਰ ਨਾ ਖਾਣ ਵਾਲੇ,ਨਿਧੜਕ ਸੂਰਮੇ ਧਰਤੀ ਤੇ ਉਨ੍ਹਾਂ ਦੀ ਉਪਮਾ ਕਰਨਗੇ। ੨. ਸ਼ੇਸ਼ਨਾਗ। ੩. ਇੰਦਰ। ੪. ਸ਼ਿਵਜੀ। ੫. ਚੰਦਰਮਾ। ੬. ਜੈ ਜੈ ਦਾ ਸ਼ਬਦ ਉਚਾਰਨਗੇ। ੭. ਛੈਣੇ। ੮, ਸਾਜ਼ਾਂ ਦੇ ਨਾਂ। ੯. ਬਹੁਤ। ੧੦. ਧੌਂਸੇ। ੧੧. ਵੈਰੀ। ੧੨. ਮੂਰਛਤ ਹੋ ਜਾਣਗੇ। ੧੩. ਬੰਦੂਕ। ੧੪. ਸੋਹਣੀ। ੧੫. ਕਈ ਰੰਗਾਂ ਦੇ। ੧੬. ਤੀਰ। ੧੭. ਨੇਜਾ। ੧੮. ਬਰਛੇ। ੧੯. ਪੌਣ ਦੇ ਲੱਗਣ ਨਾਲ (ਨੇਜੇ ਤੇ ਬਰਛਿਆਂ ਦੇ ਕੱਪੜੇ ਉਡਣਗੇ)।

ਭੂਮ ਕੌ ਭਾਰ ਉਤਾਰ, [1]ਬਡੇ ਬਡ ਆਛ ਬਡੀ ਛਬ ਪਾਵਹਗੇ[1] ॥
[2]ਖਲਟਾਰ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਗੇ[2] ॥
ਕਲ ਨਾਰਦ ਭੂਤ ਪਿਸਾਚ ਪਰੀ, [3]ਜੈ ਪਤ੍ਰ ਧਰੱਤ੍ਰ ਸੁਨਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੨॥

[4]ਝਾਰ ਕ੍ਰਿਪਾਨ [5]ਜੁਝਾਰ ਬਡੇ, ਰਣ ਮੱਧ ਮਹਾ ਛਬ ਪਾਵਹਗੇ ॥
[6]ਧਰ ਲੁੱਥ ਪਲੁੱਥ ਬਿਥਾਰ ਘਣੀ, [7]ਘਨ ਕੀ ਘਟ ਜਿਉਂ ਘਹਰਾਵਹਗੇ[8] ॥
ਚਤੁਰਾਨਨ[9] ਰੁਦ੍ਰ[10] ਚਰਾਚਰ[11] ਜੇ [12]ਜਯ ਸੱਦ ਨੱਨਦ ਸੁਨਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੩॥

[13]ਤਾਰ ਪ੍ਰਮਾਨ ਉਚਾਨ ਧੁਜਾ[13] ਲਖ[14] ਦੇਵ ਅਦੇਵ[15] ਤ੍ਰਸਾਵਹਗੇ[16] ॥
ਕਲਗੀ ਗਜਗਾਹ[17] ਗਦਾ ਬਰਛੀ [18]ਗਹਿ ਪਾਣ ਕ੍ਰਿਪਾਣ ਭਰਮਾਵਹਗੇ ॥
ਜਗ ਪਾਪ ਸੰਬੂਹ ਬਿਨਾਸਨ ਕਉ, ਕਲਕੀ ਕਲਿ[19] ਧਰਮ ਚਲਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੪॥

ਪਾਨ[20] ਕ੍ਰਿਪਾਨ [21]ਅਜਾਨ ਭੁਜਾ, ਰਣਿ ਰੂਪ ਮਹਾਨ ਦਿਖਾਵਹਗੇ ॥
[22]ਪ੍ਰਿਤਮਾਨ ਸੁਜਾਨ ਅਪ੍ਰਮਾਨ ਪ੍ਰਭਾ, ਲਖ[23]ਬਿਓਮ ਬਿਮਾਨ ਲਜਾਵਹਗੇ ॥

---

੧. ਵੱਡਿਆਂ ਤੋਂ ਭੀ ਵੱਡੀ ਤੇ ਅੱਛੀ ਸ਼ੋਭਾ ਪਾਉਣਗੇ। ੨. ਮੁਗਧਾਂ ਨੂੰ ਅਧਰਮ ਤੋਂ ਟਾਲ ਕੇ ਅਤੇ ਵਡੇ ਵਡੇ ਹਠੀ ਜੋਧਿਆਂ ਨੂੰ ਮਾਰ ਕੇ ਬਦਲਾਂ ਵਾਂਗ ਗਰਜਣਗੇ। ੩. ਫਤਹਨਾਮਾ ਜਗਤ ਨੂੰ ਸੁਣਾਉਣਗੇ। ੪. ਵਾਰ ਕਰਕੇ। ੫.ਵੱਡੇ ਵੱਡੇ ਜੋਧੇ। ੬.ਧਰਤੀ ਤੇ ਬਹੁਤੀਆਂ ਲੋਥਾਂ ਤੇ ਲੋਥਾਂ ਚੜ੍ਹਾਕੇ। ੭. ਬੱਦਲਾਂ ਦੀ ਘਟਾ ਵਾਂਗ। ੮. ਗਰਜਣਗੇ। ੯ ਬ੍ਰਹਮਾ। ੧੦. ਸ਼ਿਵਜੀ। ੧੧. ਜੜ੍ਹ ਅਤੇ ਚੇਤਨ। ੧੨. ਜੈ ਜੈ ਦੀ ਧੁਨੀ ਉੱਚੀ ਲਾਉਣਗੇ। ੧੩. ਤਾੜ ਦੇ ਬ੍ਰਿਛ ਜਿੱਡਾ ਉੱਚਾ ਝੰਡਾ। ੧੪. ਵੇਖ ਕੇ। ੧੫. ਦੈਂਤ। ੧੬. ਡਰ ਜਾਣਗੇ। ੧੭. ਜੋਧੇ ਦੀ ਜਿਗ੍ਹਾ ਕਲਗੀ। ੧੮.ਹਥ ਵਿਚ ਫੜ ਕੇ। ੧੯.ਕਲਜੁਗ। ੨੦.ਹਥ ਵਿਚ। ੨੧. ਗੋਡਿਆਂ ਤਕ ਲੰਮੀਆਂ ਬਾਹਾਂ। ੨੨. ਸੁੰਦਰ ਮੂਰਤਿਮਾਨ ਦੀ ਬੇਅੰਤ ਸੁੰਦਰਤਾ ਵੇਖ ਕੇ। ੨੩, ਬਿਬਾਨਾਂ ਤੇ ਬੈਠੇ ਦੇਵਤੇ।

ਕਉਚ[1] ਕ੍ਰਿਪਾਨ ਕਟਾਰੀ ਕਮਾਨ ਸੁਰੰਗ ਨਿਖੰਗ ਛਕਾਵਹਗੇ[2] ॥
ਬਰਛੀ ਅਰੁ ਢਾਲ ਗਦਾ ਪਰਸੋ[3] ਕਰ[4] ਸੂਲ[5] ਤ੍ਰਿਸੂਲ ਭ੍ਰਮਾਵਹਗੇ ॥
ਅਤਿ ਕ੍ਰੁਧਤ ਹੈ ਰਣ ਮੂਰਧਨ[6] ਮੋ ਸਰ[7] [8]ਓਘ ਪ੍ਰਓਘ ਚਲਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੪੮॥
ਤੇਜ ਪ੍ਰਚੰਡ ਅਖੰਡ ਮਹਾਂ ਛਬ ਦੁੱਜਨ ਦੇਖ ਪਰਾਵਹਗੇ ॥
ਜਿਮ[9] ਪਉਨ ਪ੍ਰਚੰਡ[10] ਬਹੇ ਪਤੂਆ[11] ਸਭ ਆਪਨ ਹੀ ਉਡਿ ਜਾਵਹਗੇ ॥
[12]ਬਢਿ ਹੈ ਜਿਤ ਹੀ ਤਿਤ ਧਰਮ ਦਸਾ [13]ਕਹੂੰ ਪਾਪ ਨ ਢੂੰਢਤ ਪਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ; ਹਰਿ ਜੂ ਹਰਿਮੰਦਰ ਆਵਹਗੇ ॥੧੪੯॥
ਛੂਟਤ ਬਾਨ ਕਮਾਨਨਿ ਕੇ ਰਣ ਛਾਡਿ ਭਟਵਾ[14] ਭਹਰਾਵਹਗੇ ॥
[16]ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮਧਿ ਸੁਹਾਵਹਗੇ ॥
ਗਣਿ ਸਿੱਧ ਪ੍ਰਸਿੱਧ ਸਮਿੱਧ ਸਨੈ, [17]ਕਰਿ ਉਚਾਇ ਕੈ ਕ੍ਰਿਤ ਸੁਨਵਹਗੇ[17] ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੦॥
ਰੂਪ ਅਨੂਪ ਸਰੂਪ ਮਹਾਂ, ਅੰਗ ਦੇਖ ਅਨੰਗ[18] ਲਜਾਵਹਗੇ ॥
ਭਵ ਭੂਤ ਭਵਿੱਖ ਭਵਾਨ ਸਦਾ, ਸਬ ਠਉਰ ਸਬੈ ਠਹਰਾਵਗੇ ॥
[19]ਭਵ ਭਾਰ ਅਪਾਰ ਨਿਵਾਰਨ ਕੌ; ਕਲਿਕੀ ਅਵਤਾਰ ਕਹਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੧॥

---

੧. ਸੰਜੋਅ। ੨. ਛੱਕੇ ਛੁਡਾਉਣਗੇ। ੩. ਕੁਹਾੜਾ। ੪. ਹੱਥ ਵਿਚ ਲੈ ਕੇ। ੫. ਨੇਜ਼ੇ। ੬, ਮੱਥਾ। ੭. ਤੀਰ। ੮. ਜ਼ੋਰ ਨਾਲ ਅਤੇ ਉਚੇ। ੯. ਜਿਵੇਂ। ੧੦. ਤੇਜ। ੧੧, ਪੱਤੇ। ੧੨. ਵਧੇਗੀ। ੧੩. ਅਵਸਥਾ। ੧੪. ਯੋਧੇ। ੧੫. ਨੱਸ ਜਾਣਗੇ। ੧੬. ਗਣ ਬੀਰ ਅਤੇ ਬੈਤਾਲ ਆਦਿਕ ਭਿਆਨਕ ਸ਼ਕਲਾਂ ਵਾਲੇ ਹੀ ਰਣ ਵਿਚ ਸ਼ੋਭਾ ਪਾਉਣਗੇ। ੧੭. ਹਥ ਚੁਕ ਚੁਕ ਕੇ ਉਸਤਤੀ ਦੇ ਗੀਤ ਗਾਉਣਗੇ। ੧੮. ਕਾਮਦੇਵ। ੧੯ ਧਰਤੀ।

ਗਣਿ ਭੂਤ ਪਿਸਾਚ ਪਰੇਤ ਪਰੀ, ਮਿਲ ਜੀਤ ਕੇ ਗੀਤ ਗਵਾਵਹਗੇ ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੫॥
[੧]ਬਾਜਤ ਡੰਕ ਅਤੰਕ ਸਮਾ[੧], ਰਣ ਰੰਗ ਤੁਰੰਗ ਨਚਾਵਹਗੇ ॥
[੨]ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭਰਮਾਵਹਗੇ ॥
ਗਣ ਦੇਵ ਅਦੇਵ ਪਿਸਾਚ ਪਰੀ, ਰਣ ਦੇਖ ਸਬੈ ਰਹਸਾਵਹਗੇ[੩] ॥
ਭਲ ਭਾਗ ਭਯਾ ਇਹ ਸੰਭਲ ਕੇ, ਹਰਿ ਜੂ ਹਰਿਮੰਦਰ ਆਵਹਗੇ ॥੧੫੬॥

ਰਾਮਕਲੀ ਪਾਤਸ਼ਾਹੀ ੧੦ [੬੩੯-੪੦]

ਪ੍ਰਾਨੀ ਪਰਮ ਪੁਰਖ ਪਗ ਲਾਗੋ ॥ ਸੋਵਤ ਕਹਾ ਮੋ ਨਿੰਦ੍ਰਾ ਮੈ, ਕਬਹੂੰ ਸੁਚਿਤ ਹ੍ਵੈ ਜਾਗੋ ॥੧॥ਰਹਾਉ॥ ਔਰਨ ਕਹਾ ਉਪਦੇਸਤ ਹੈ ਪਸੁ, ਤੋਹਿ ਪਰਬੋਧ ਨ ਲਾਗੋ ॥ ਸਿੰਚਤ[੪] ਕਹਾ ਪਰੈ ਬਿਖਿਯਨ ਕਹਿ,ਕਬਹੁ ਬਿਖੈ ਰਸ ਤਯਾਗੋ॥੧॥[੫]ਕੇਵਲ ਕਰਮ ਭਰਮ ਸੇ ਚੀਨਹੁ,ਧਰਮ ਕਰਮ ਅਨੁਰਾਗੋ[੫]॥ਸੰਗ੍ਰਹੁ ਕਰੋ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ ॥੨॥ ਜਾ ਤੇ ਦੂਖ ਪਾਪ ਨਹਿ ਭੇਟੈ, ਕਾਲ ਜਾਲ[੬] ਤੇ ਤਾਗੋ[੭] ॥ ਜੋ ਸੁਖ ਚਾਹੋ ਸਦਾ ਸਭਨ ਕੌ, ਤੌ ਹਰਿ ਕੇ ਰਸ ਪਾਗੋ[੮] ॥੮॥

ਟੋਡੀ ਮਹਲਾ ੫ [੭੧੩-੧੪]

ਰਸਨਾ ਗੁਣ ਗੋਪਾਲ ਨਿਧਿ ਗਾਇਣ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ, ਸਗਲੇ ਦੂਖ ਪਲਾਇਣ[੯] ॥੧॥ਰਹਾਉ॥ ਜੋ ਮਾਗਹਿ ਸੋਈ ਸੋਈ ਪਾਵਹਿ, ਸੇਵਿ ਹਰਿ ਕੇ ਚਰਣ ਰਸਾਇਣ ॥ ਜਨਮ ਮਰਣ ਦੁਹਹੂ ਤੇ ਛੂਟਹਿ, ਭਵਜਲੁ ਜਗਤੁ ਤਰਾਇਣ ॥੧॥ ਖੋਜਤ ਖੋਜਤ ਤਤੁ ਬਿਚਾਰਿਓ, ਦਾਸ ਗੋਵਿੰਦ ਪਰਾਇਣ ॥ [੧੦]ਅਬਿਨਾਸੀ ਖੇਮ ਚਾਹਹਿ ਜੇ ਨਾਨਕ, ਸਦਾ ਸਿਮਰਿ ਨਾਰਾਇਣ ॥੨॥੫॥੧੦॥

---

੧, ਪਰਲੋਂ ਸਮੇਂ ਵਾਂਗ ਧੌਂਸਿਆਂ ਦਾ ਰੌਲਾ ਹੋਵੇਗਾ । ੨. ਖਿਚ ਕੇ । ੩. ਖੁਸ਼ ਹੋਵਣਗੇ । ੪.ਇਕੱਤਰ । ੫ ਫੋਕਟ ਕਰਮਾਂ ਨੂੰ ਭਰਮ ਸਮਝ ਅਤੇ ਧਰਮ ਦੇ ਕਰਮਾਂ ਵਿਚ ਪਰੇਮ ਲਾਵੋ । ੬. ਫਾਸ । ੭. ਬਚੋ । ੮. ਭਿਜੋ । ੯. ਨਸ ਜਾਂਦੇ ਹਨ । ੧੦ ਸਦੀਵੀ ਖੁਸ਼ੀ ।

ਗਉੜੀ (ਕਬੀਰ ਜੀਉ) [੩੩੧]

ਝਗਰਾ[1] ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥੧॥ਰਹਾਉ॥ ਇਹੁ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ ॥ ਰਾਮੁ ਬਡਾ ਕੈ ਰਾਮਹਿ ਜਾਨਿਆ ॥੧॥ ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥ ਬੇਦੁ ਬਡਾ ਕਿ ਜਹਾਂ ਤੇ ਆਇਆ ॥੨॥ ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥੩॥੪੨॥

ਗਉੜੀ ਮਹਲਾ ੫ [੨੩੭-੩੮]

ਜੋ ਇਸੁ[2]ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥ ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੂਖੁ ਜਾਈ ॥੧॥ ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ਰਹਾਉ॥ ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ, ਸੋ ਨਾਮਿ ਸਮਾਹਿ ॥ ਜੋ ਇਸੁ ਮਾਰੇ, ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ, ਸੁ ਦਰਗਹ ਸਿਝੈ[3] ॥੨॥ ਜੋ ਇਸੁ ਮਾਰੇ, ਸੋ ਧਨਵੰਤਾ॥ ਜੋ ਇਸੁ ਮਾਰੇ ਸੋ ਪਤਿਵੰਤਾ ॥ ਜੋ ਇਸੁ ਮਾਰੇ, ਸੋਈ ਜਤੀ ॥ ਜੋ ਇਸੁ ਮਾਰੇ,ਤਿਸੁ ਹੋਵੈ ਗਤੀ ॥੩॥ ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥ ਜੋ ਇਸੁ ਮਾਰੇ; ਸੁ ਨਿਹਚਲੁ ਧਨੀ ॥ ਜੋ ਇਸੁ ਮਾਰੇ, ਸੋ ਵਡਭਾਗਾ ॥ ਜੋ ਇਸੁ ਮਾਰੇ, ਸੁ [4]ਅਨਦਿਨੁ ਜਾਗਾ ॥੪॥ ਜੋ ਇਸੁ ਮਾਰੇ, ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ, ਤਿਸ ਕੀ ਨਿਰਮਲ ਜੁਗਤਾ ॥ ਜੋ ਇਸੁ ਮਾਰੇ, ਸੋਈ ਸੁ ਗਿਆਨੀ ॥ ਜੋ ਇਸੁ ਮਾਰੇ, ਸੁ ਸਹਜ ਧਿਆਨੀ ॥੫॥ ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥ ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥ ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥ ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ[5] ॥੭॥ ਜਾ ਕਉ ਭਏ ਕ੍ਰਿਪਾਲ ਕ੍ਰਿਪਾਨਿਧਿ ॥ ਤਿਸੁ ਭਈ ਖਲਾਸੀ, ਹੋਈ ਸਗਲ ਸਿਧਿ ॥ ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥

੧.ਸ਼ੰਕਾ । ੨ ਦੁਬਿਧਾ । ੩.ਕਬੂਲ ਹੁੰਦਾ । ੪. ਸਦਾ ਹੁਸ਼ਿਆਰ । ੫.ਨਾਸਵੰਤ ।

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਨਾਉ ਬੂਡਤ ਸੇ, ਜੋਊ ਬਚੇ ਸੋਈ ਭਲੋ, ਬੂਡ ਗਏ ਪਾਛੇ ਪਛਤਾਯੋ ਰਹਿ ਜਾਤ ਹੈ ॥
ਜੈਸੇ ਘਰ ਲਾਗੇ ਆਗ, ਜੋਈ ਬਚੇ ਸੋਈ ਭਲੋ, [1]ਜਰ ਬੁਝੇ ਪਾਛੇ ਕਛੂ ਬਸੁ ਨ ਬਸਾਤ ਹੈ ॥
ਜੈਸੇ ਚੋਰ ਲਾਗੇ ਜਾਗੇ, ਜੋਈ ਰਹੈ ਸੋਈ ਭਲੋ,ਸੋਇ ਗਏ ਰੀਤੋ[2] ਘਰ ਦੇਖੈ ਉਠ [3]ਪ੍ਰਾਤ ਹੈ ॥
ਤੈਸੇ ਅੰਤਕਾਲ ਗੁਰੁ ਚਰਨ ਸਰਨ ਆਵੈ,ਪਾਵੈ ਮੋਖ ਪਦਵੀ, ਨਤਰ[4] ਬਿਲਲਾਤ ਹੈ ॥੩੫॥੬੯॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਘਰਿ ਲਾਗੈ ਆਗਿ,ਜਾਗਿ ਕੂਆ ਖੋਦਯੋਚਾਹੈ,ਕਾਰਜੁ ਨ ਸਿਧਿ ਹੋਇ,ਰੋਇ ਪਛੁਤਾਈਐ॥
ਜੈਸੇ ਤੌ ਸੰਗ੍ਰਾਮ ਸਮੈ ਸੀਖਯੋ ਚਾਹੈ ਬੀਰ ਬਿਦਯਾ, ਅਨਿਥਾ[5]ਉਦਮ ਜੈਤ[6] ਪਦਵੀ ਨ ਪਾਈਐ ॥
ਜੈਸੇ ਨਿਸਿ[7] ਸੋਵਤ ਸੰਗਾਤੀ[8] ਚਲਿ ਜਾਤਿ ਪਾਛੈ,ਭੋਰ ਭਏ ਭਾਰ ਬਾਂਧ,ਚਲੇ ਕਤ ਜਾਈਐ॥
ਤੈਸੇ ਮਾਯਾ ਧੰਧ, ਅੰਧ, ਅਵਧਿ ਬਿਹਾਇ ਜਾਇ,ਅੰਤਿਕਾਲ ਕੈਸੇ ਹਰਿਨਾਮ ਲਿਵ ਲਾਈਐ॥੪੯੫॥

(ਸੂਹੀ ਕਬੀਰ ਜੀ) [੭੯੨]

ਥਰਹਰ ਕੰਪੈ ਬਾਲਾ[9] ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥੧॥ ਰੈਨਿ ਗਈ, ਮਤ ਦਿਨੁ ਭੀ ਜਾਇ ॥ ਭਵਰ[10] ਗਏ, ਬਗ[11]ਬੈਠੇ ਆਇ ॥੧॥ਰਹਾਉ॥ ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ[12] ਚਲਿਆ, ਕਾਇਆ ਕੁਮਲਾਨੀ ॥੨॥ ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥ ਕਾਗ ਉਡਾਵਤ, ਭੁਜਾ[13] ਪਿਰਾਨੀ[14] ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥

---

੧. ਜਲ ਕੇ ਬੁਝੇ । ੨. ਖ਼ਾਲੀ । ੩. ਸਵੇਰੇ । ੪. ਨਹੀਂ ਤਾਂ । ੫. ਫ਼ਜ਼ੂਲ । ੬. ਜਿਤ । ੭. ਰਾਤ ਨੂੰ । ੮. ਸਾਥੀ । ੯. ਨਿੱਕਾ (ਦਿਲ) । ੧੦. ਕਾਲੇ ਕੇਸ । ੧੧. ਚਿਟੇ ਕੇਸ । ੧੨. ਜੀਵ । ੧੩. ਬਾਂਹ । ੧੪. ਥਕ ਗਈ ।

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧ [੧੨੬੬]

ਕਿਆ ਤੂ ਸੋਚਹਿ ਕਿਆ ਤੂ ਚਿਤਵਹਿ, ਕਿਆ ਤੂ ਕਰਹਿ ਉਪਾਏ ॥ ਤਾ ਕਉ ਕਹਹੁ ਪਰਵਾਹ ਕਾਹੂ ਕੀ, ਜਿਹ ਗੋਪਾਲ ਸਹਾਏ॥੧॥ਬਰਸੈ ਮੇਘੁ ਸਖੀ ਘਰਿ ਪਾਹਨੁ ਆਏ॥ਮੋਹਿ ਦੀਨ ਕ੍ਰਿਪਾਨਿਧਿ ਠਾਕੁਰ,ਨਵ ਨਿਧਿ ਨਾਮਿ ਸਮਾਏ॥੧॥ਰਹਾਉ॥ਅਨਿਕ ਪ੍ਰਕਾਰ ਭੋਜਨ ਬਹੁ ਕੀਏ,ਬਹੁ ਬਿੰਜਨ[1] ਮਿਸਟਾਏ[2]॥ਕਰੀ ਪਾਕਸਾਲ[3] ਸੋਚ ਪਵਿਤ੍ਰਾ,ਹੁਣਿ ਲਾਵਹੁ ਭੋਗੁ ਹਰਿ ਰਾਏ॥੨॥ਦੁਸਟ ਬਿਦਾਰੇ[4] ਸਾਜਨ ਰਹਸੇ[5],ਇਹਿ ਮੰਦਿਰ ਘਰ ਅਪਨਾਏ ॥ ਜਉ ਗ੍ਰਿਹ ਲਾਲੁ ਰੰਗੀਓ ਆਇਆ,ਤਉ ਮੈ ਸਭਿ ਸੁਖ ਪਾਏ ॥੩॥ ਸੰਤ ਸਭਾ ਓਟ ਗੁਰ ਪੂਰੇ, ਧੁਰਿ ਮਸਤਕਿ ਲੇਖੁ ਲਿਖਾਏ ॥ ਜਨ ਨਾਨਕ ਕੰਤੁ ਰੰਗੀਲਾ ਪਾਇਆ, ਫਿਰਿ ਦੂਖੁ ਨ ਲਾਗੈ ਆਏ ॥੪॥੧॥

ਬਿਲਾਵਲੁ (ਕਬੀਰ ਜੀਉ) [੮੫੬]

ਨਿਤ ਉਠਿ ਕੋਰੀ[6] ਗਾਗਰਿ ਆਨੈ, ਲੀਪਤ ਜੀਉ ਗਇਓ ॥ ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥੧॥ ਹਮਾਰੇ ਕੁਲ ਕਉਨੇ ਰਾਮੁ ਕਹਿਓ ॥ ਜਬ ਕੀ ਮਾਲਾ ਲਈ ਨਿਪੂਤੇ, ਤਬ ਤੇ ਸੁਖੁ ਨ ਭਇਓ ॥੧॥ਰਹਾਉ॥ ਸੁਨਹੁ ਜਿਠਾਨੀ ਸੁਨਹੁ ਦਿਰਾਨੀ, ਅਚਰਜੁ ਏਕੁ ਭਇਓ ॥ ਸਾਤ ਸੂਤ ਇਨਿ ਮੁਡੀਂਏ ਖੋਏ, ਇਹੁ ਮੁਡੀਆ ਕਿਉ ਨ ਮੁਇਓ ॥੨॥ ਸਰਬ ਸੁਖਾ ਕਾ ਏਕੁ ਹਰਿ ਸੁਆਮੀ,ਸੋ ਗੁਰਿ ਨਾਮੁ ਦਇਓ ॥ ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ, ਹਰਨਾਖਸੁ ਨਖ[7] ਬਿਦਰਿਓ[8] ॥੩॥ ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥ ਕਹਤ ਕਬੀਰੁ ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ॥੪॥੪॥

ਸਲੋਕੁ ਮ: ੨ (ਮਾਝ ਕੀ ਵਾਰ) [੧੩੯]

ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ,ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿਕੈ,ਤਉ ਖਸਮੈ ਮਿਲਣਾ ॥੧॥ (੩)

੧. ਭੋਜਨ । ੨. ਮਿੱਠੇ । ੩. ਰਸੋਈ । ੪. ਮਾਰ ਦਿਤੇ । ੫. ਖੁਸ਼ ਹੋਏ । ੬. ਜੁਲਾਹਾ । ੭.ਨਹੁੰਆਂ ਨਾਲ । ੮. ਪਾੜ ਦਿੱਤਾ ।

ਵਾਰ ੨੭, ਪਉੜੀ ੧੫

ਦਾਤਾ ਓਹੁ ਨ ਮੰਗੀਐ, ਫਿਰਿ ਮੰਗਣਿ ਜਾਈਐ ॥ ਹੋਛਾ ਸਾਹੁ ਨ ਕੀਚਈ,ਫਿਰਿ ਪਛੋਤਾਈਐ ॥ ਸਾਹਿਬੁ ਓਹੁ ਨ ਸੇਵੀਐ, ਜਮ ਡੰਡੁ ਸਹਾਈਐ ॥ ਹਉਮੈ ਰੋਗੁ ਨ ਕਟਈ, ਓਹੁ ਵੈਦੁ ਨ ਲਾਈਐ ॥ ਦੁਰਮਤਿ ਮੈਲੁ ਨ ਉਤਰੈ, ਕਿਉ ਤੀਰਥਿ ਨਾਈਐ । ਪੀਰ ਮੁਰੀਦਾ ਪਿਰਹੜੀ, ਸੁਖ ਸਹਜਿ ਸਮਾਈਐ ॥੧੫॥

ਵਾਰ ੨੭, ਪਉੜੀ ੯

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ । ਉਸਤਤਿ ਨਿੰਦਾ ਕੰਨਿ ਸੁਣਿ, ਰੋਵਣਿ ਤੇ ਹਾਸੇ । ਸਾਦੀ ਜੀਭ ਨ ਰਜੀਆ, ਕਰਿ ਭੋਗ ਬਿਲਾਸੇ । ਨਕ ਨ ਰਜਾ ਵਾਸੁ ਲੈ, ਦੁਰਗੰਧ ਸੁਵਾਸੇ । ਰਜਿ ਨ ਕੋਈ ਜੀਵਿਆ, ਕੂੜੇ ਭਰਵਾਸੇ । ਪੀਰ ਮੁਰੀਦਾ ਪਿਰਹੜੀ, ਸਚੀ ਰਹਰਾਸੇ ॥੯॥

ਕਬਿਤ (ਭਾਈ ਗੁਰਦਾਸ ਜੀ)

ਜੈਸੇ ਸਰ[1] ਸਰਿਤਾ[2] ਮੈ [3]ਸਕਲ ਮੈ ਸਮੁਦ੍ਰ ਬਡੋ, ਮੇਰ[4] ਮੈ ਸੁਮੇਰੁ ਬਡੋ ਜਗਤਿ ਬਖਾਨਿ ਹੈ ।
ਤਰਵਰ[5] ਬਿਖੈ ਜੈਸੇ ਚੰਦਨ ਬਿਰਖ ਬਡੋ, ਧਾਤੁ ਮੈ ਕਨਿਕ[6] ਅਤਿ ਉਤਮ ਕੈ ਮਾਨਿ ਹੈ ।
ਪੰਛਜਨ ਮੈ ਹੰਸ,ਮ੍ਰਿਗ ਰਾਜਨ ਮੈ ਸਾਰਦੂਲ[7] ਰਾਗਨ ਮੈ ਸਿਰੀ ਰਾਗ,ਪਾਰਸ ਪਖਾਨ[8] ਹੈ ।
ਗਿਆਨਨੁ ਮੈ ਗਿਆਨ ਅਰੁ ਧਿਆਨਨੁ ਮੈ ਧਿਆਨ ਗੁਰੁ, ਸਕਲ ਧਰਮ ਮਹਿਗ੍ਰਿਸਤ ਪ੍ਰਧਾਨ ਹੈ ॥੩੭੬॥

ਵਾਰ ੩੫, ਪਉੜੀ ੨੨

ਜੇ ਮਾਉ ਪੁਤੈ ਵਿਸੁ ਦੇ, ਤਿਸ ਤੇ ਕਿਸੁ ਪਿਆਰਾ । ਜੇ ਘਰੁ ਭੰਨੈ ਪਾਹਰੂ[9],ਕਉਣੁ ਰਖਣਹਾਰਾ । ਬੇੜੀ ਡੋਬੈ ਪਾਤਣੀ, ਕਿਉ ਪਾਰਿ ਉਤਾਰਾ । ਆਗੂ ਲੈ ਉਝੜਿ ਪਵੈ, ਕਿਸੁ ਕਰੇ ਪੁਕਾਰਾ । ਜੇਕਰਿ ਖੇਤੈ ਖਾਇ ਵਾੜਿ, ਕੋ ਲਹੈ ਨ ਸਾਰਾ । ਜੇ ਗੁਰ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ ॥੨੨॥

੧. ਸਰੋਵਰ । ੨. ਨਦੀ । ੩. ਸਾਰਿਆਂ ਵਿਚੋਂ । ੪. ਪਹਾੜਾਂ। ੫. ਬ੍ਰਿਛਾਂ । ੬. ਸੋਨਾ । ੭. ਸ਼ੇਰ । ੮. ਪੱਥਰ । ੯.ਪਹਿਰੇਦਾਰ ।

ਮਾਰੂ ਮਹਲਾ ੫ ਘਰੁ ੨ [੯੯੮-੯੯]

ਡਰਪੈ ਧਰਤਿ ਅਕਾਸੁ ਨਖੵਤ੍ਰਾ,ਸਿਰ ਊਪਰਿ ਅਮਰੁ[1] ਕਰਾਰਾ ॥ ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਬਿਚਾਰਾ ॥੧॥ ਏਕਾ ਨਿਰਭਉ ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ, ਜੋ ਗੁਰ ਮਿਲਿ ਗਾਇ ਗੁਨੀ ॥੧॥ਰਹਾਉ॥ ਦੇਹਧਾਰ ਅਰੁ ਦੇਵਾ[2] ਡਰਪਹਿ,ਸਿਧ ਸਾਧਿਕ ਡਰਿ ਮੁਇਆ ॥ ਲਖ ਚਉਰਾਸੀਹ ਮਰਿ ਮਰਿ ਜਨਮੇ,ਫਿਰਿ ਫਿਰਿ ਜੋਨੀ ਜੋਇਆ ॥੨॥ [3]ਰਾਜਸੁ ਸਾਤਕੁ ਤਾਮਸੁ ਡਰਪਹਿ, ਕੇਤੇ ਰੂਪ ਉਪਾਇਆ ॥ ਛਲ ਬਪੁਰੀ ਇਹ ਕਉਲਾ ਡਰਪੈ,ਅਤਿ ਡਰਪੈ ਧਰਮਰਾਇਆ ॥ ੩ ॥ ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ ॥੪॥੧॥

ਵਾਰ ੩੫, ਪਉੜੀ ੨੧

ਧਰਤੀ ਉਪਰਿ ਕੋਟ ਗੜ, [4]ਭੁਇਚਾਲ ਕਮੰਦੇ । ਝਖੜਿ ਆਇ ਤਰੁਵਰਾ[5] ਸਰਬਤ ਹਲੰਦੇ । ਡਵਿ[6] ਲਗੈ ਉਜਾੜਿ ਵਿਚਿ,ਸਭ ਘਾਹ ਜਲੰਦੇ । ਹੜ ਆਏ ਕਿਨਿ ਥੰਮੀਅਨਿ, ਦਰੀਆਉ ਵਹੰਦੇ । ਅੰਬਰਿ[7] ਪਾਟੇ ਥਿਗਲੀ[8] ਕੂੜਿਆਰ ਕਰੰਦੇ । ਸਾਂਗੈ ਅੰਦਰਿ ਸਾਬਤੇ, ਸੇ ਵਿਰਲੇ ਬੰਦੇ ॥੨੧॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਹੀਰਾ ਹਾਥ ਮੈ ਤਨਕ[9] ਸੋ ਦਿਖਾਈ ਦੇਤ, ਮੋਲ ਕੀਏ ਤੇ ਦਮਕਨ[10] ਭਰਤ ਭੰਡਾਰ ਜੀ ।
ਜੈਸੇ ਬਰ[11] ਬਾਧੇ ਹੁੰਡੀ ਲਾਗਤ ਨ ਭਾਰ ਕਛੂ, ਆਗੈ ਜਾਇ ਪਾਈਅਤਿ ਲਛਮੀ ਅਪਾਰ ਜੀ ।
ਜੈਸੇ ਬਟ [12]ਬੀਜ ਅਤਿ ਸੂਖਮ[13] ਸਰੂਪ ਹੋਤ,ਬੋਏ ਸੈ ਬਿਬਿਧ[14] ਕਰੈ ਬਿਰਖਾ[15] ਬਿਸਥਾਰ[16] ਜੀ ।
ਤੈਸੇ ਗੁਰ ਬਚਨ ਸਚਨ[17] ਗੁਰ ਸਿਖਨ ਮੈ ਜਾਨੀਐ ਮਹਾਤਮ ਗਏ ਹੀ[18] ਹਰਿ ਦੁਆਰ ਜੀ ॥੩੭੩॥

---

੧. ਕਰੜਾ ਹੁਕਮ । ੨. ਦੇਵਤੇ । ੩. ਮਾਇਆ । ੪. ਭੁਚਾਲ ਵਿਚ ਕੰਬਦੇ ਹਨ । ੫. ਰੁਖਾਂ । ੬. ਬਨ-ਅਗਨੀ । ੭. ਅਕਾਸ਼ । ੮. ਟਾਕੀ । ੯. ਛੋਟਾ ਨਿੱਕਾ । ੧੦. ਦਮੜਿਆਂ ਨਾਲ । ੧੧. ਪਲੇ । ੧੨. ਬੋਹੜ । ੧੩. ਬਰੀਕ ਜ਼ਰਾ ਕੁ । ੧੪. ਕਈ ਤਰ੍ਹਾਂ । ੧੫. ਟਾਹਣ । ੧੬. ਫੈਲਣਾ । ੧੭. ਮਿਲਣਾ । ੧੮. ਪਾਈਏ ।

ਗਉੜੀ ਮਹਲਾ ੫ [੧੮੮]

ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥ ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ਰਹਾਉ॥ ਭੂਮੀਆ[1] ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥ ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥॥੧੧੩॥

ਗਉੜੀ ਕਬੀਰ ਜੀ [੩੨੬]

[2]ਚੋਆ ਚੰਦਨ ਮਰਦਨ[3]ਅੰਗਾ॥ਸੋ ਤਨੁ ਜਲੈ ਕਾਠ ਕੈ ਸੰਗਾ ॥੧॥ ਇਸੁ ਤਨ ਧਨ ਕੀ ਕਵਨ ਬਡਾਈ ॥ [4]ਧਰਨਿ ਪਰੈ ਉਰਵਾਰਿ ਨ ਜਾਈ ॥੧॥ਰਹਾਉ॥ ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥ ਹਾਥਿ ਤ ਡੋਰ ਮੁਖਿ ਖਾਇਓ ਤੰਬੋਰ[5] ॥ ਮਰਤੀ ਬਾਰ ਕਸਿ ਬਾਧਿਓ ਚੋਰ ॥੩॥ ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥ ਰਾਮੈ ਰਾਮ ਰਮਤ ਸੁਖੁ ਪਾਵੈ ॥੪॥ ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥ ਕਹਤ ਕਬੀਰੁ ਚੇਤਿ ਰੇ ਅੰਧਾ ॥ ਸਤਿ ਰਾਮੁ, ਝੂਠਾ ਸਭੁ ਧੰਧਾ ॥੬॥੧੬॥

ਕਬਿੱਤ (ਅਕਾਲ ਉਸਤਤਿ)

ਦੇਵ ਦੇਵਤਾਨ ਕੌ, ਸੁਰੇਸ[6] ਦਾਨ ਦਾਨਵ[7] ਕੌ, [8]ਮਹੇਸ ਗੰਗ ਧਾਨ ਕਉ, ਅਭੇਸ ਕਹੀਅਤੁ ਹੈਂ ।
ਰੰਗ ਮੈ ਰੰਗੀਨ, ਰਾਗ ਰੂਪ ਮੈ ਪ੍ਰਬੀਨ ਔਰ ਕਾਹੂ ਪੈ ਨ ਦੀਨ, ਸਾਧ ਅਧੀਨ ਕਹੀਅਤੁ ਹੈਂ ।
ਪਾਈਐ ਨ ਪਾਰ, [9]ਤੇਜ ਪੁੰਜ ਮੈਂ ਅਪਾਰ, ਸਰਬ ਬਿਦਿਆ ਕੇ ਉਦਾਰ[10] ਹੈਂ,ਅਪਾਰ ਕਹੀਅਤੁ ਹੈਂ ।
ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ, ਚੀਟੀ[11] ਕੀ ਚਿੰਗਾਰ[12]ਪਹਿਲੇਹੀਸੁਨੀਅਤੁਹੈਂ ।੪।੨੫੬।

---

੧, ਜ਼ਮੀਨਾਂ ਦੇ ਮਾਲਕ । ੨. ਅਤਰ । ੩. ਮਲਣਾ । ੪. ਧਰਤੀ ਤੇ ਹੀ ਪਏ ਰਹਿ ਜਾਂਦੇ ਹਨ ਅਤੇ ਮਨੁੱਖ ਨਾਲ ਅਗੇ ਪਰਲੋਕ ਦਾ ਸਾਥ ਨਹੀਂ ਦਿੰਦੇ । ੫. ਪਾਨ । ੬.ਇੰਦਰ । ੭. ਦੈਂਤ । ੮. ਸ਼ਿਵਜੀ ਗੰਗਾ ਧਾਰਨ ਵਾਲਾ । ੯, ਬਹੁਤ ਤੇਜ । ੧੦. ਦਾਤਾ । ੧੧. ਕੀੜੀ । ੧੨. ਚੀਕਣਾ ।

ਆਸਾ ਮਹਲਾ ੧ [੩੫੬-੫੭]

[1]ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ [2]ਨਿਸਿ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥ ੧ ॥ ਰਹਾਉ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥੨॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ ਰਹਾਉ॥ ਪ੍ਰੇਮੁ ਨ ਚਾਖਿਆ ਮੇਰੀ ਤਿਸ[3] ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥ ੩॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥ ੧ ॥ ਰਹਾਉ ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥ ੪ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ ਰਹਾਉ ॥੨੬॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ [੭੯੪]

ਤਪਿ ਤਪਿ [4]ਲੁਹਿ ਲੁਹਿ, ਹਾਥ ਮਰੋਰਉ ॥ ਬਾਵਲਿ ਹੋਈ, ਸੋ ਸਹੁ ਲੋਰਉ ॥ ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ, ਸਹ ਨਾਹੀ ਦੋਸੁ ॥੧॥ ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ, ਪਾਛੈ ਪਛੁਤਾਨੀ ॥੧॥ ਰਹਾਉ॥ ਕਾਲੀ ਕੋਇਲ, ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥ ਵਿਧਣ[5] ਖੂਹੀ ਮੁੰਧ[6] ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥ ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥ ਵਾਟ ਹਮਾਰੀ ਖਰੀ ਉਡੀਣੀ[7] ॥ ਖੰਨਿਅਹੁ[8] ਤਿਖੀ, ਬਹੁਤੁ ਪਿਈਣੀ[9] ॥ ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ, ਪੰਥੁ ਸਮ੍ਹਾਰਿ ਸਵੇਰਾ ॥੪॥੧॥

---

੧ ਮੇਰਾ ਸਰੀਰ ਇਕ ਅਧੇ ਪਾਪ ਨਾਲ ਮੈਲਾ ਨਹੀਂ ਹੋਇਆ ਹੋਇਆ, ਜੋ ਥੋੜੇ ਗੁਣ ਰੂਪੀ ਸਾਬਨ ਨਾਲ ਹੀ ਸਾਫ਼ ਹੋ ਜਾਏ । ਭਾਵ ਮੈਂ ਤਾਂ ਪਾਪਾਂ ਨਾਲ ਭਰਿਆ ਪਿਆ ਹਾਂ । ੨. ਸਾਰੀ ਰਾਤ । ੩. ਤਰੇਹ । ੪. ਤੜਫ ਤੜਫ ਕੇ । ੫. ਸੁੰਨੀ । ੬ ਇਸਤਰੀ । ੭. ਉਡੀਕ ਵਿਚ ਚਿੰਤਾਤੁਰ ਕਰਨ ਵਾਲੀ । ੮. ਖੰਡੇ ਦੀ ਧਾਰ ਨਾਲੋਂ । ੯ ਬਰੀਕ ।

ਸ੍ਰੀ ਜੋਤਿ ਬਿਗਾਸ ਭਾ: ਨੰਦ ਲਾਲ ਜੀ ਵਿਚੋਂ

ਹਜ਼ਾਰਾਂ ਬ੍ਰਹਮਾਂ ਸਨਾ ਖ਼ੁਆਨਿ ਊ ॥ ਜ਼ਿ ਹਰ ਬਰ ਤਰੀਂ ਬਰ ਤਰੀਂ ਸ਼ਾਨਿ ਊ ॥੧੧॥
ਹਜ਼ਾਰਾਂ ਈਸ਼ਰੋ ਇੰਦਰ ਦਰ ਪਾਇ ਊ ॥ ਜ਼ਿ ਹਰ ਬਰ ਤਰੀਂ ਬਰ ਤਰੀਂ ਜਾਇ ਊ ॥੧੨॥
ਹਜ਼ਾਰਾਂ ਚੁ ਧ੍ਰੂ ਹਜ਼ਾਰਾਂ ਚੁ ਵਿਸ਼ਨ ॥ ਬਸੇ ਰਾਮ ਰਾਜਾ ਬਸੇ ਕਾਨ੍ਹ ਕ੍ਰਿਸ਼ਨ ॥੧੩॥
ਹਜ਼ਾਰਾਂ ਚੁ ˮ ਦੇਵੀ ਚੁ ਗੋਰਖ ਹਜ਼ਾਰ ॥ ਕਿ ਪੇਸ਼ਿ ਕਦਮਹਾਏ ਊ ਜਾਂ ਸਪਾਰ ॥੧੪॥

ਹਜ਼ਾਰਾਂ ਸ਼ਹਿਨਸ਼ਾਹਿ ਪੇਸ਼ਸ਼ ਗ਼ੁਲਾਮ ॥ ਹਜ਼ਾਰਾਂ ਖ਼ੁਰੋ ਮਾਹਸ਼ ਅੰਦਰ ਸਲਾਮ ॥੨੧॥

ਹਜ਼ਾਰਾਂ ਚੁ ਰੁਸਤਮ, ਹਜ਼ਾਰਾਂ ਚੁ ਸ਼ਾਮ ॥ ਹਜ਼ਾਰਾਂ ਚੁ ਅਸਫ਼ੰਦ ਯਾਰਸ਼ ਗ਼ੁਲਾਮ ॥੪੨॥
ਹਜ਼ਾਰਾਂ ਚੁ ਜਮਨਾਂ, ਹਜ਼ਾਰਾਂ ਚੁ ਗੰਗ ॥ ਬਪਾ ਅੰਦਰਸ਼ ਸਰ ਨਿਹਾਦਾ ਜਿਨੰਗ ॥੪੩॥

ਚਿ ਤੌਸੀਫ਼ਸ਼ ਆਮਦਫ਼ਜ਼ੂ ਅਜ਼ ਹਿਸਾਬ ॥ ਕੁਜਾ ਗੁੰਜਦ ਅੰਦਰ ਹਿਸਾਬਿ ਕਿਤਾਬ ॥੧੭੧॥
ਸਰੇ ਲਾਲ ਬਾਦਾ ਬਪਾਇਸ਼ ਫ਼ਿਦਾ ॥ ਅਜ਼ੋ ਬਾਦ ਜਾਨੋ ਦਿਲਸ਼ ਰਾਂਨਵਾ ॥੧੭੨॥

---

[੧੧] ਹਜ਼ਾਰਾਂ ਬ੍ਰਹਮਾ ਸਤਿਗੁਰੂ ਦੀ ਉਸਤਤ ਕਰਦੇ ਹਨ। ਉਸ ਦੀ ਸ਼ਾਨ ਸਭ ਉਚਿਆਂ ਥੀਂ ਉੱਚੀ ਹੈ।
[੧੨] ਹਜ਼ਾਰਾਂ ਸ਼ਿਵਜੀ ਤੇ ਇੰਦਰ ਸਤਿਗੁਰੂ ਦੇ ਚਰਨਾਂ ਵਿਚ ਹਨ। ਉਸ ਦਾ ਮਰਤਬਾ ਸਭ ਉਚਿਆਂ ਤੋਂ ਉੱਚਾ ਹੈ।
[੧੩] ਹਜ਼ਾਰਾਂ ਧ੍ਰੂ ਵਿਸ਼ਨੂੰ ਰਾਮ ਅਤੇ ਕ੍ਰਿਸ਼ਨ ਉਸ ਦੇ ਚਰਨਾਂ ਵਿਚ ਵਸਦੇ ਹਨ।
[੧੪] ਹਜ਼ਾਰਾਂ ˮ ਦੇਵੀਆਂ ਅਤੇ ਹਜ਼ਾਰਾਂ ਗੋਰਖ ਉਸ ਦੇ ਚਰਨਾਂ ਤੋਂ ਬਲਿਹਾਰ ਹੁੰਦੇ ਹਨ।
[੨੧] ਹਜ਼ਾਰਾਂ ਸ਼ਹਿਨਸ਼ਾਹ ਉਸ ਦੇ ਅਗੇ ਹੱਥ ਬੱਧੀ ਗੁਲਾਮ ਹਨ। ਹਜ਼ਾਰਾਂ ਸੂਰਜ ਚੰਦਰਮਾਂ ਉਸ ਨੂੰ ਨਮਸ਼ਕਾਰਾਂ ਕਰਦੇ ਹਨ।
[੪੨] ਹਜ਼ਾਰਾਂ ਰੁਸੰਤਮ, ਸ਼ਾਮ ਤੇ ਹਜ਼ਾਰਾਂ ਅਸਫ਼ੰਦ ਯਾਰ ਸਤਿਗੁਰ ਦੇ ਗੋਲੇ ਹਨ।
[੪੩] ਹਜ਼ਾਰਾਂ ਜਮਨਾ ਤੇ ਹਜ਼ਾਰਾਂ ਗੰਗਾ ਉਸ ਦੇ ਚਰਨਾਂ ਵਿਚ ਸਿਰ ਨਿਵਾ ਰਹੀਆਂ ਹਨ। [੧੭੧] ਉਸ ਸਤਿਗੁਰੂ ਦੀ ਉਸਤਤ ਹਿਸਾਬਾਂ ਤੋਂ ਪਰੇ ਹੈ। ਕਿਤਾਬ ਦੇ ਅਕਾਰ ਵਿਚ ਉਹ ਸਿਫ਼ਤ ਸਮਾ ਨਹੀਂ ਸਕਦੀ। [੧੭੨] ਭਾਈ ਨੰਦ ਲਾਲ ਤਿਸ ਦੇ ਚਰਨਾਂ ਤੋਂ ਸਿਰ ਵਾਰਦਾ ਹੈ। ਉਸ ਦੇ ਦਰਬਾਰ 'ਚੋਂ' ਭਾਈ ਸਾਹਿਬ ਜੀ ਦੇ ਦਿਲ ਤੇ ਜ਼ਾਨ ਨੂੰ ਬਰਕਤ ਮਿਲਦੀ ਹੈ।

ਗੰਜਨਾਮਾ ਭਾਈ ਨੰਦ ਲਾਲ ਜੀ ਵਿਚੋਂ

ਸ਼ੌਕਿ ਇਰਫ਼ਾਨਸ਼ ਕਸੇ ਰਾ ਦਸਤ ਦਾਦ ॥ ਕਜ਼ ਕਿਲੀਦਸ਼ ਕੁਫ਼ਲਿ ਦਿਲਹਾ ਰਾ ਕੁਸ਼ਾਦ ॥੩੬੪॥
ਕੁਫ਼ਲ ਰਾ ਬੁਕੁਸ਼ਾ ਕਿ ਮਾਲੇ ਬੇ ਕਿਰਾਂ ॥ ਦਰ ਕਫ਼ੇ ਖ਼ੁਦ ਆਰ ਅਜ਼ ਗੰਜੇ ਨਿਹਾਂ ॥੩੬੫॥
ਕੰਦਰਾਂ ਲਾਲੋ ਗੁਹਰ ਬਿਸ਼ੀਆਰ ਹਸਤ ॥ ਅਜ਼ਮਤਾਏ ਲੋਲੂਏ ਸ਼ਾਹ ਵਾਰ ਹਸਤ ॥੩੬੬॥

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ

ਸਾਹਿਬੇ ਗੰਜੀਨਹਈ ਐ ਬੇਖ਼ਬਰ ॥ ਲੇਕ ਜ਼ਾਂ ਗੰਜੇ ਤੁਰਾ ਨਾ ਬਵਦ ਖ਼ਬਰ ॥੧੬੨॥
ਕੇ ਜ਼ਿ ਆਂ ਗੰਜ ਬਿਯਾਬੀ ਇਤਲਾਂ ॥ ਅੰਦਰੂਨੇ ਕੁਫ਼ਲ ਚੂੰ ਬਾਸ਼ਦ ਮਤਾ ॥੧੬੩॥
ਪਸ ਤੁਰਾ ਲਾਜ਼ਿਮ ਬਵਦ ਜੋਈ ਕਿਲੀਦ ॥ ਤਾ ਬਿਯਾਬੀ ਰਾਜ਼ਿ ਖ਼ੁਫ਼ੀਆ ਰਾ ਪਿਦੀਦ ॥੧੬੪॥
ਕੁਫ਼ਲ ਬਕੁਸ਼ਾਂ ਅਜ਼ ਕਿਲੀਦੇ ਨਾਮਿਹਕ ॥ ਅਜ਼ ਕਿਤਾਬੇ ਗੰਜਿ ਮਖ਼ਫ਼ੀ ਖ਼ਾਂ ਸਬਕ ॥੧੬੫॥
ਈਂ ਕਿਲੀਦੇ ਨਾਮ ਪੇਸ਼ੇ ਸ਼ਾਂ ਬਵਦ ॥ ਮਰਹਮੇ ਦਿਲਹਾਉ ਰੇਸ਼ ਜਾਂ ਬਵਦ ॥੧੬੬॥
ਚੂੰ ਕਿਸੇ ਰਾ ਈਂ ਕਿਲੀਦ ਆਯਦ ਬਦਸਤ ॥ ਸਾਹਿਬੇ ਗੰਜੀਨਾ ਗਰਦਦ ਹਰਕਿ ਹਸਤ ॥੧੬੭॥

---

[੩੬੪] ਉਹਨੂੰ ਅਕਾਲ ਪੁਰਖ ਦਾ ਪ੍ਰੇਮ ਲਗਦਾ ਹੈ ਜਿਸ ਦਾ ਦਿਲ ਹਰੀ ਦੇ ਸਿਮਰਨ ਦੀ ਕੁੰਜੀ ਨਾਲ ਖੁਲ੍ਹ ਜਾਵੇ ।
[੩੬੫] ਅਤੁਟ ਭੰਡਾਰੇ ਦਾ ਤਾਲਾ ਖੁਲ੍ਹ ਗਿਆ (ਭਾਵ ਦਸਵੇਂ ਦੁਆਰ ਦੇ ਕਪਾਟ ਖੁਲ੍ਹ ਗਏ) ਤਾਂ ਲੁਕਿਆ ਹੋਇਆ ਖ਼ਜ਼ਾਨਾ ਹੱਥ ਆ ਗਿਆ ।
[੩੬੬] ਮੋਤੀ ਲਾਲ ਤੇ ਜਵਾਹਰ ਬਹੁਤ ਹਨ । ਵਡਮੁਲੇ ਮੋਤੀ ਅਤੇ ਰਿਧੀਆਂ ਸਿਧੀਆਂ ਦੇ ਉਹ ਮਾਲਕ ਹੋ ਜਾਂਦੇ ਹਨ ।
[੧੬੨] ਹੇ (ਜੀਵ) ਖ਼ਜ਼ਾਨਿਆਂ ਦੇ ਮਾਲਕਾ । ਪਰੰਤੂ ਤੈਨੂੰ ਆਪਣਾ ਖ਼ਜ਼ਾਨੇ ਦਾ ਭੀ ਪਤਾ ਨਹੀਂ ।
[੧੬੩] ਉਸ ਖ਼ਜ਼ਾਨੇ ਦੀ ਉਸ ਵੇਲੇ ਖ਼ਬਰ ਹੋਊ ਜਦ ਅੰਦਰਲੇ (ਮਨ) ਦਾ ਜੰਦਰਾ ਖੁਲ੍ਹੇਗਾ ।
[੧੬੪] ਇਸ ਲਈ ਤੈਨੂੰ ਕੁੰਜੀ ਲਭਣੀ ਜ਼ਰੂਰੀ ਹੈ, ਤਾਂ ਕਿ ਤੈਨੂੰ ਗੁਪਤ ਭੇਦਾਂ ਦਾ ਗਿਆਨ ਹੋ ਜਾਵੇ ।
[੧੬੫] ਤੂੰ ਇਹ ਜੰਦਰਾ ਵਾਹਿਗੁਰੂ ਦੇ ਸਿਮਰਨ ਰੂਪੀ ਕੁੰਜੀ ਨਾਲ ਖੋਲ੍ਹ।ਗੁਪਤ ਖ਼ਜ਼ਾਨੇ ਦੀ ਪੁਸਤਕ (ਹਿਰਦੇ) ਤੋਂ ਸਬਕ ਪੜ੍ਹ ।
[੧੬੬] ਇਸ ਦੀ ਨਾਮ (ਰੂਪੀ ਕੁੰਜੀ ਸੰਤਾਂ) ਸਤਿਗੁਰਾਂ ਦੇ ਹਥ ਹੈ । ਦਿਲ ਦੇ ਜ਼ਖ਼ਮ ਦੀ ਇਹ ਮਰ੍ਹਮ ਹੈ ।
[੧੬੭] ਜੇ ਕਿਸੇ ਹਥ ਇਹ ਕੁੰਜੀ ਆਵੇ, ਉਹ ਖ਼ਜ਼ਾਨਿਆਂ ਦਾ ਮਾਲਕ ਬਣ ਜਾਂਦਾ ਹੈ ।

ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ ਵਿਚੋਂ

ਵਾਕਫ਼ੇ ਗਰ ਮੁਰਸ਼ਿਦੇ ਕਾਮਿਲ ਸ਼ਵੀ ॥ ਬੇ ਤਕੱਲਫ਼ ਸਾਹਿਬੇ ਈਂ ਦਿਲ ਸ਼ਵੀ ॥੪੧੮॥
ਹਰ ਕਿ ਊ ਖ਼ੁਦ ਰਾ ਫ਼ਨਾਏ ਆਂ ਨ ਕਰਦ ॥ ਹਕ ਮਰ ਊਰਾ ਸਾਹਬੇ ਈਮਾਂ ਨ ਕਰਦ ॥੪੧੯॥

ਸਲੋਕੁ ॥ ਸਾਧੂ[1] ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥
ਗੁਰਦੀਖਿਆ[2] ਜਿਹ ਮਨਿ ਬਸੈ, ਨਾਨਕ ਮਸਤਕਿ ਭਾਗ ॥੧॥ (੪੮) [੨੬੦]

ਕ੍ਰਿਸਨਾਵਤਾਰ (ਸ੍ਰੀ ਦਸਮ ਗ੍ਰੰਥ ਚੋਂ)

[3]ਮਹਾਂ ਕਾਲ ਰਖਵਾਰ ਹਮਾਰੋ। [3]ਮਹਾਂ ਲੋਹ ਮੈ ਕਿੰਕਰ[4] ਥਾਰੋ[5]।
ਅਪਨਾ ਜਾਨ ਕਰੋ ਰਖਵਾਰਿ । ਬਾਂਹ ਗਏ ਕੀ ਲਾਜ ਵਿਚਾਰ।
ਅਪਨਾ ਜਾਨ ਮੁਝੇ ਪ੍ਰਤਿਪਰੀਐ। ਚੁਨ ਚੁਨ ਸਤ੍ਰ ਹਮਾਰੇ ਮਰੀਐ।
ਦੇਗ ਤੇਗ ਜਗ ਮੈ ਦੋਊ ਚਲੈ। ਰਾਖ ਆਪ ਮੁਹਿ ਅਵਰ ਨ ਦਲੈ।
ਤੁਮ ਮਮ[6] ਕਰੋ ਸਦਾ ਪ੍ਰਤਿਪਾਰਾ।ਤੁਮ ਸਾਹਿਬ ਮੈ ਦਾਸ ਤਿਹਾਰਾ[5]।

ਜਾਨ ਅਪਨਾ ਮੁਝੈ ਨਿਵਾਜ । ਆਪ ਕਰੋ ਹਮਰੇ ਸਭ ਕਾਜ।
ਤੁਮ ਹੋ ਸਭ ਰਾਜਨ ਕੇ ਰਾਜਾ। ਆਪੇ ਆਪ ਗਰੀਬ ਨਿਵਾਜਾ।

ਦਾਸ ਜਾਨ ਕਰ ਕ੍ਰਿਪਾ ਕਰੋ ਮੁਹਿ। ਹਾਰ ਪਰਾ ਮੈ ਆਨ ਦੁਆਰ ਤੁਹਿ।
ਅਪਨਾ ਜਾਨ ਕਰੋ ਪ੍ਰਤਿਪਾਰਾ। ਤੁਮ ਸਾਹਿਬ, ਮੈ ਕਿੰਕਰ[4] ਥਾਰਾ[5]।
ਦਾਸ ਜਾਨ, ਦੈ ਹਾਥ ਉਬਾਰੋ[7] । ਹਮਰੇ ਸਭ ਬੈਰਿਨ ਸੰਘਾਰੋ[8]।

---

[੪੧੮] ਜੇ ਪੂਰਾ ਸਤਿਗੁਰ ਹੋਵੇ ਤੇਰਾ ਯਾਰ,ਤਾਂ ਤੂੰ ਆਪਣੇ ਦਿਲ ਦਾ ਸਹਿਜੇ ਹੀ ਮਾਲਕ ਬਣ ਜਾਸੇਂ (ਭਾਵ ਮਨ ਵੱਸ ਆ ਜਾਵੇਗਾ)।
[੪੧੯] ਜਦ ਤਕ ਕਈ ਆਪਾ ਉਸ ਸਤਿਗੁਰੂ ਤੋਂ ਘੋਲ ਘੁਮਾਉਂਦਾ ਨਹੀਂ,ਉਦੋਂ ਤਕ ਕੋਈ ਸਚੇ ਗਿਆਨ ਦਾ ਜਾਣੂ ਨਹੀਂ ਹੁੰਦਾ।

੧. ਸਤਿਗੁਰੂ । ੨ ਸਿਖਿਆ,ਗੁਰ-ਮੰਤਰ । ੩.ਵਾਹਿਗਰੂ । ੪ ਦਾਸ । ੫.ਤੁਹਾਡਾ । ੬.ਮੇਰੀ । ੭.ਬਚਾ ਲਉ । ੮.ਨਾਸ ਕਰੋ ।

ਸ੍ਰੀ ਰਾਗੁ ਮਹਲਾ ੫ [੪੪-੪੫]

ਨਾਮੁ ਧਿਆਏ ਸੋ ਸੁਖੀ, ਤਿਸੁ ਮੁਖੁ ਊਜਲੁ ਹੋਇ ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ ਸਾਧ ਸੰਗਤਿ ਕੈ ਘਰਿ ਵਸੈ, ਏਕੋ ਸਾਚਾ ਸੋਇ ॥੧॥ ਮੇਰੇ ਮਨਿ ਹਰਿ ਹਰਿ ਨਾਮੁ ਧਿਆਇ ॥ ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ ॥੧॥ਰਹਾਉ॥ ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ ॥ ਮਾਇਆ ਕਾ ਰੰਗੁ ਸਭੁ ਫਿਕਾ, [1]ਜਾਤੋ ਬਿਨਸਿ ਨਿਦਾਨਿ ॥ ਜਾ ਕੈ ਹਿਰਦੈ ਹਰਿ ਵਸੈ, ਸੋ ਪੂਰਾ ਪਰਧਾਨੁ ॥੨॥ ਸਾਧੂ ਕੀ ਹੋਹੁ ਰੇਣੁਕਾ, ਅਪਣਾ ਆਪੁ ਤਿਆਗਿ ॥ ਉਪਾਵ ਸਿਆਣਪ ਸਗਲ ਛਡਿ, ਗੁਰ ਕੀ ਚਰਣੀ ਲਾਗੁ ॥ ਤਿਸਹਿ ਪਰਾਪਤਿ ਰਤਨੁ ਹੋਇ, ਜਿਸੁ ਮਸਤਕਿ ਹੋਵੈ ਭਾਗੁ ॥੩॥ ਤਿਸੈ ਪਰਾਪਤਿ ਭਾਈ ਹੋ, ਜਿਸੁ ਦੇਵੈ ਪ੍ਰਭੁ ਆਪਿ ॥ ਸਤਿਗੁਰ ਕੀ ਸੇਵਾ ਸੋ ਕਰੇ, ਜਿਸੁ ਬਿਨਸੈ ਹਉਮੈ ਤਾਪੁ ॥ ਨਾਨਕ ਕਉ ਗੁਰੁ ਭੇਟਿਆ, ਬਿਨਸੇ ਸਗਲ ਸੰਤਾਪ ॥੪॥੯॥੭੯॥

ਸਿਰੀ ਰਾਗੁ ਮਹਲਾ ੫ [੪੭]

ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ,ਰਖਿਆ ਸਹਜਿ ਸਵਾਰਿ॥ਸਰਬ ਕਲਾ ਕਰਿ ਥਾਪਿਆ, ਅੰਤਰਿ ਜੋਤਿ ਅਪਾਰ ॥ ਸਦਾ ਸਦਾ ਪ੍ਰਭੁ ਸਿਮਰੀਐ,ਅੰਤਰਿ ਰਖੁ ਉਰਧਾਰਿ ॥੧॥ ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ॥ ਪ੍ਰਭ ਸਰਣਾਈ ਸਦਾ ਰਹੁ,ਦੂਖੁ ਨ ਵਿਆਪੈ ਕੋਇ ॥੧॥ ਰਹਾਉ॥ ਰਤਨ ਪਦਾਰਥ ਮਾਣਕਾ, ਸੁਇਨਾ ਰੁਪਾ ਖਾਕੁ ॥ ਮਾਤ ਪਿਤਾ ਸੁਤ ਬੰਧਪਾ, ਕੂੜੇ ਸਭੇ ਸਾਕ ॥ ਜਿਨਿ ਕੀਤਾ ਤਿਸਹਿ ਨ ਜਾਣਈ, ਮਨਮੁਖੁ ਪਸੁ ਨਾਪਾਕੁ ॥੨॥ ਅੰਤਰਿ ਬਾਹਰਿ ਰਵਿ ਰਹਿਆ, ਤਿਸ ਨੋ ਜਾਣੈ ਦੂਰਿ ॥ ਤ੍ਰਿਸਨਾ ਲਾਗੀ ਰਚਿ ਰਹਿਆ, ਅੰਤਰਿ ਹਉਮੈ ਕੂਰਿ ॥ ਭਗਤੀ ਨਾਮ ਵਿਹੂਣਿਆ,ਆਵਹਿ ਵੰਞਹਿ ਪੂਰ ॥੩॥ ਰਾਖਿ ਲੇਹੁ ਪ੍ਰਭ ਕਰਣਹਾਰ, ਜੀਅ ਜੰਤ ਕਰਿ ਦਇਆ ॥ ਬਿਨੁ ਪ੍ਰਭ ਕੋਇ ਨ ਰਖਨਹਾਰੁ, ਮਹਾ ਬਿਕਟ[2] ਜਮ ਭਇਆ ॥ ਨਾਨਕ ਨਾਮੁ ਨ ਵੀਸਰਉ, ਕਰਿ ਅਪੁਨੀ ਹਰਿ ਮਇਆ[3] ॥੪॥੧੪॥੮੪॥

---

੧. ਅੰਤ ਨੂੰ ਨਾਸ ਹੋ ਜਾਂਦਾ ਹੈ। ੨. ਭਿਆਨਕ । ੩. ਕਿਰਪਾ ।

ਸਿਰੀ ਰਾਗੁ ਮਹਲਾ ੫ [੪੬]

ਮਿਲਿ ਸਤਿਗੁਰ ਸਭ ਦੁਖੁ ਗਇਆ, ਹਰਿ ਸੁਖੁ ਵਸਿਆ ਮਨਿ ਆਇ ॥ ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵਲਾਇ ॥ ਮਿਲਿ ਸਾਧੂ ਮੁਖੁ ਊਜਲਾ, ਪੂਰਬਿ ਲਿਖਿਆ ਪਾਇ ॥ ਗੁਣ ਗੋਵਿੰਦ ਨਿਤ ਗਾਵਣੇ, ਨਿਰਮਲ ਸਾਚੈ ਨਾਇ ॥੧॥ ਮੇਰੇ ਮਨ ਗੁਰਸਬਦੀ ਸੁਖੁ ਹੋਇ ॥ ਗੁਰ ਪੂਰੇ ਕੀ ਚਾਕਰੀ, ਬਿਰਥਾ ਜਾਇ ਨ ਕੋਇ ॥੧॥ ਰਹਾਉ॥ ਮਨ ਕੀਆ ਇਛਾਂ ਪੂਰੀਆ, ਪਾਇਆ ਨਾਮੁ ਨਿਧਾਨੁ ॥ ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥ ਗੁਰਪਰਸਾਦੀ ਮੁਖੁ ਊਜਲਾ, ਜਪਿ ਨਾਮੁ ਦਾਨੁ ਇਸਨਾਨੁ ॥ ਕਾਮੁ ਕ੍ਰੋਧੁ ਲੋਭੁ ਬਿਨਸਿਆ, ਤਜਿਆ ਸਭੁ ਅਭਿਮਾਨੁ ॥੨॥ ਪਾਇਆ ਲਾਹਾ ਲਾਭੁ ਨਾਮੁ,ਪੂਰਨ ਹੋਏ ਕਾਮ ॥ ਕਰਿ ਕਿਰਪਾ ਪ੍ਰਭਿ ਮੇਲਿਆ, ਦੀਆ ਅਪਣਾ ਨਾਮੁ ॥ ਆਵਣ ਜਾਣਾ ਰਹਿ ਗਇਆ, ਆਪਿ ਹੋਆ ਮਿਹਰਵਾਨੁ ॥ ਸਚੁ ਮਹਲੁ ਘਰੁ ਪਾਇਆ, ਗੁਰ ਕਾ ਸਬਦੁ ਪਛਾਨੁ ॥੩॥ ਭਗਤ ਜਨਾ ਕਉ ਰਾਖਦਾ, ਆਪਣੀ ਕਿਰਪਾ ਧਾਰਿ ॥ ਹਲਤਿ ਪਲਤਿ ਮੁਖ ਊਜਲੇ, ਸਾਚੇ ਕੇ ਗੁਣ ਸਾਰਿ ॥ ਆਠ ਪਹਰ ਗੁਣ ਸਾਰਦੇ, ਰਤੇ ਰੰਗਿ ਅਪਾਰ ॥ ਪਾਰਬ੍ਰਹਮੁ ਸੁਖ ਸਾਗਰੋ, ਨਾਨਕ ਸਦ ਬਲਿਹਾਰ ॥੪॥੧੧॥੮੧॥

ਮਾਲੀ ਗਉੜਾ ਮਹਲਾ ੫ [੯੮੬]

ਰਾਮ ਨਾਮ ਕਉ ਨਮਸਕਾਰ ॥ ਜਾਸੁ ਜਪਤ ਹੋਵਤ ਉਧਾਰ ॥੧॥ਰਹਾਉ॥ ਜਾ ਕੈ ਸਿਮਰਨਿ ਮਿਟਹਿ ਧੰਧ ॥ ਜਾ ਕੈ ਸਿਮਰਨਿ ਛੂਟਹਿ ਬੰਧ ॥ ਜਾ ਕੈ ਸਿਮਰਨਿ ਮੂਰਖ ਚਤੁਰ ॥ ਜਾ ਕੈ ਸਿਮਰਨਿ [1]ਕੁਲਹ ਉਧਰ ॥੧॥ ਜਾ ਕੈ ਸਿਮਰਨਿ ਭਉ ਦੁਖ ਹਰੈ[2]॥ ਜਾ ਕੈ ਸਿਮਰਨਿ ਅਪਦਾ ਟਰੈ॥ ਜਾ ਕੈ ਸਿਮਰਨਿ ਮੁਚਤ[3] ਪਾਪ ॥ ਜਾ ਕੈ ਸਿਮਰਨਿ ਨਹੀ ਸੰਤਾਪ ॥੨॥ ਜਾ ਕੈ ਸਿਮਰਨਿ ਰਿਦ ਬਿਗਾਸ ॥ ਜਾ ਕੈ ਸਿਮਰਨਿ [4]ਕਵਲਾ ਦਾਸਿ ॥ ਜਾ ਕੈ ਸਿਮਰਨਿ ਨਿਧਿ[5] ਨਿਧਾਨ ॥ ਜਾ ਕੈ ਸਿਮਰਨਿ ਤਰੇ ਨਿਦਾਨ[6] ॥੩॥ ਪਤਿਤ ਪਾਵਨੁ ਨਾਮੁ ਹਰੀ ॥ ਕੋਟਿ ਭਗਤ ਉਧਾਰੁ ਕਰੀ ॥ ਹਰਿ ਦਾਸ ਦਾਸਾ, ਦੀਨੁ ਸਰਨ ॥ ਨਾਨਕ ਮਾਥਾ ਸੰਤ ਚਰਨ ॥੪॥੨॥

੧.ਕੁਲਾਂ ਦਾ ਪਾਰ ਉਤਾਰਾ ਹੁੰਦਾ ਹੈ। ੨ ਦੂਰ ਹੁੰਦਾ ਹੈ। ੩ ਕਟੇ ਜਾਂਦੇ ਹਨ। ੪.ਮਾਇਆ ਦਾਸੀ ਬਣ ਜਾਂਦੀ ਹੈ। ੫.ਨਿਧੀਆਂ। ੬.ਅੰਤ ਨੂੰ।

ਮਾਰੂ ਮਹਲਾ ੧ [੧੦੨੭-੨੮]

ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ, ਸੁਰਤਿ ਸਮੋਈ[1] ॥ ਸਰਬ ਜੀਆ ਪ੍ਰਤਿਪਾਲਿ ਸਮਾਲੇ, ਸੋ ਅੰਤਰਿ ਦਾਨਾ ਬੀਨਾ ਹੇ ॥੧॥ ਗੁਰੁ ਸਰਵਰੁ, ਹਮ ਹੰਸ ਪਿਆਰੇ ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥ ਮੋਤੀ ਮਾਣਕ ਹੀਰਾ ਹਰਿ ਜਸੁ,ਗਾਵਤ ਮਨੁ ਤਨੁ ਭੀਨਾ ਹੇ ॥੨॥ ਹਰਿ ਅਗਮ[2] ਅਗਾਹੁ[3] ਅਗਾਧਿ[4] ਨਿਰਾਲਾ॥ ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥ ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ॥੩॥ ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥ ਦਰਗਹ ਮੁਕਤਿ ਕਰੇ ਕਰਿ ਕਿਰਪਾ,ਬਖਸੇ ਅਵਗੁਣ ਕੀਨਾ ਹੇ॥੪॥ ਸਤਿਗੁਰੁ ਦਾਤਾ ਮੁਕਤਿ ਕਰਾਏ ॥ ਸਭਿ ਰੋਗ ਗਵਾਏ,ਅੰਮ੍ਰਿਤੁ ਰਸੁ ਪਾਏ ॥ ਜਮੁ ਜਾਗਾਤਿ[5] ਨਾਹੀ ਕਰੁ[6] ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥ ਕਾਇਆ ਹੰਸ[7] ਪ੍ਰੀਤਿ ਬਹੁ ਧਾਰੀ ॥ ਓਹੁ ਜੋਗੀ ਪੁਰਖੁ, ਓਹ ਸੁੰਦਰਿ ਨਾਰੀ ॥ ਅਹਿਨਿਸਿ ਭੋਗੈ ਚੋਜ ਬਿਨੋਦੀ,ਉਠਿ ਚਲਤੇ ਮਤਾ ਨ ਕੀਨਾ ਹੇ ॥੬॥ ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ[8] ॥ [9]ਪਉਣ ਪਾਣੀ ਬੈਸੰਤਰੁ ਗਾਜੈ ॥ ਮਨੂਆ ਡੋਲੈ ਦੂਤ[10] ਸੰਗਤਿ ਮਿਲਿ,ਸੋ ਪਾਏ ਜੋ ਕਿਛੁ ਕੀਨਾ ਹੇ ॥੭॥ ਨਾਮੁ ਵਿਸਾਰਿ ਦੋਖ ਦੁਖ ਸਹੀਐ ॥ ਹੁਕਮੁ ਭਇਆ ਚਲਣਾ, ਕਿਉ ਰਹੀਐ ॥ ਨਰਕ ਕੂਪ ਮਹਿ ਗੋਤੇ ਖਾਵੈ, ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥ ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥ ਸਤਿਗੁਰ ਬਾਝਹੁ ਮੁਕਤਿ ਨ ਹੋਈ, ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥ ਖੰਡੇਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥ ਮਾਤ ਪਿਤਾ ਕਲਤ੍ਰ[11] ਸੁਤ ਬੇਲੀ ਨਾਹੀ,ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥ ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ ॥ ਗੁਰ ਕੀ ਸੇਵਾ ਮੁਕਤਿ ਪਰਾਇਣਿ[12],ਅਨਦਿਨੁ ਕੀਰਤਨੁ ਕੀਨਾ ਹੇ ॥੧੧॥ ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ ਸੋਈ ਫਲੁ ਪਾਵਹੁ॥ ਸਾਚ ਵਖਰ ਕੇ ਵਾਪਾਰੀ ਵਿਰਲੇ,ਲੈ ਲਾਹਾ ਸਉਦਾ ਕੀਨਾ ਹੇ ॥੧੨॥ ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥ ਦਰਸਨੁ ਪਾਵਹੁ

੧. ਪਾਈ । ੨. ਅਪਹੁੰਚ । ੩. ਅਥਾਹ । ੪. ਬੇਅੰਤ । ੫. ਮਸੂਲੀਆ । ੬. ਮਸੂਲ । ੭. ਜੀਵਾਤਮਾ । ੮. ਵਿਆਪ ਰਿਹਾ ਹੈ । ੯. ਹਵਾ ਪਾਣੀ ਆਦਿ ਪੰਜਾਂ ਤੱਤਾਂ ਦਾ ਸਰੀਰ । ੧੦. ਕਾਮ ਆਦਿਕਾਂ ਦੀ । ੧੧. ਇਸਤਰੀ । ੧੨. ਆਸਰਾ ।

ਸਹਜਿ ਮਹਲਹੁ ॥ ਗੁਰਮੁਖਿ ਖੋਜਿ ਲਹਹਿ ਜਨ ਪੂਰੇ, ਇਉ ਸਮਦਰਸੀ ਚੀਨਾ ਹੇ ॥੧੩॥ ਪ੍ਰਭੁ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ, ਇਉ ਆਤਮ ਰਾਮੈ ਲੀਨਾ ਹੇ ॥ ੧੪ ॥ ਨਾਰਦ ਸਾਰਦ ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥ ਸਭ ਤੇਰੀ ਕੁਦਰਤਿ, ਤੂ ਸਿਰਿ ਸਿਰਿ ਦਾਤਾ, ਸਭੁ ਤੇਰੋ ਕਾਰਣੁ ਕੀਨਾ ਹੇ ॥ ੧੫ ॥ ਇਕਿ ਦਰਿ ਸੇਵਹਿ ਦਰਦੁ ਵਞਾਏ ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ॥ਹਉਮੈ ਬੰਧਨ ਸਤਿਗੁਰਿ ਤੋੜੇ, ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥ ਸਤਿਗੁਰ ਮਿਲਹੁ,ਚੀਨਹੁ ਬਿਧਿ ਸਾਈ॥ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥ ਹਉਮੈ ਮਾਰਿ ਕਰਹੁ ਗੁਰ ਸੇਵਾ, ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥ ਭੈਰਉ ਮਹਲਾ ੫ [੧੧੫੭]

ਸਤਿਗੁਰਿ ਮੋਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥ ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥ ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥੧॥ ਰਹਾਉ ॥ ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥ ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥੨॥ ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥ ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥੩॥ ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥ ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ॥੪॥ ਅਚਿੰਤ ਹਮਾਰੇ ਬਿਨਸੇ ਬੈਰ॥ ਅਚਿੰਤ ਹਮਾਰੇ ਮਿਟੇ ਅੰਧੇਰ॥ ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ॥੫॥ ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥ ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ॥੬॥ਅਚਿੰਤ ਹਮਾਰੈ ਮਨੁ ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥ ਅਚਿੰਤੋ ਉਪਜਿਓ ਸਗਲ ਬਿਬੇਕਾ ॥ ਅਚਿੰਤ ਚਰੀ ਹਥਿ ਹਰਿ ਹਰਿ ਟੇਕਾ॥੭॥ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕ ॥ ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ[1] ॥੮॥੩॥੬॥

[1] ੧. ਇਕ ਰੂਪ ।

ਰਾਗੁ ਸੂਹੀ ਛੰਦ ਮਹਲਾ ੫ ਘਰੁ ੨ [੭੭੮-੭੯]

ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥ ਹਰਿ ਰੰਗਿ ਜਾਗੇ ਪਾਪ ਭਾਗੇ, ਮਿਲੇ ਸੰਤ ਪਿਆਰਿਆ ॥ ਗੁਰ ਚਰਣ ਲਾਗੇ ਭਰਮ ਭਾਗੇ,ਕਾਜ ਸਗਲ ਸਵਾਰਿਆ ॥ ਸੁਣਿ ਸ੍ਰਵਣ ਬਾਣੀ, ਸਹਜਿ ਜਾਣੀ, ਹਰਿਨਾਮੁ ਜਪਿ ਵਡਭਾਗੈ ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥

ਅਨਹਤ ਸਬਦੁ ਸੁਹਾਵਾ ਸਚੁ ਮੰਗਲੁ ਹਰਿ ਜਸੁ ਗਾਵਾ ॥ ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥ ਮਨੁ ਤੰਨੁ ਨਿਰਮਲੁ ਦੇਖਿ ਦਰਸਨੁ, ਨਾਮੁ ਪ੍ਰਭ ਕਾ ਮੁਖਿ ਭਣਾ ॥ ਹੋਇ ਰੇਣ ਸਾਧੂ, ਪ੍ਰਭ ਅਰਾਧੂ, ਆਪਣੇ ਪ੍ਰਭ ਭਾਵਾ ॥ ਬਿਨਵੰਤਿ ਨਾਨਕ ਦਇਆ ਧਾਰਹੁ, ਸਦਾ ਹਰਿ ਗੁਣ ਗਾਵਾ ॥੨॥

ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥ ਹਰਿ ਚਰਣ ਧਿਆਏ,ਸਭਿ ਫਲ ਪਾਏ, ਮਿਟੇ ਆਵਣ ਜਾਣਾ ॥ ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ ਜਪਿ ਏਕੁ ਅਲਖ ਅਪਾਰ ਪੂਰਨ, ਤਿਸੁ ਬਿਨਾ ਨਹੀ ਕੋਈ॥ਬਿਨਵੰਤਿ ਨਾਨਕ ਗੁਰ ਭਰਮੁ ਖੋਇਆ,ਜਤ ਦੇਖਾ ਤਤ ਸੋਈ ॥੩॥

ਪਤਿਤ ਪਾਵਨ ਹਰਿ ਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ,ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥ ਹਉ ਤਾਪ ਬਿਨਸੇ ਸਦਾ ਸਰਸੇ, ਪ੍ਰਭ ਮਿਲੇ ਚਿਰੀ ਵਿਛੁੰਨਿਆ ॥ ਮਨਿ ਸਾਂਤਿ ਆਈ, ਵਜੀ ਵਧਾਈ, ਮਨਹੁ ਕਦੇ ਨ ਵੀਸਰੈ॥ ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ, ਸਦਾ ਭਜੁ ਜਗਦੀਸਰੈ ॥੪॥੧॥੩॥

ਸਾਰਗ ਮਹਲਾ ੫ [੧੨੧੭]

ਜਾ ਕੀ ਰਾਮ ਨਾਮ ਲਿਵ ਲਾਗੀ ॥ ਸਜਨੁ ਸੁਰਿਦਾ[1] ਸੁਹੇਲਾ ਸਹਜੇ, ਸੋ ਕਹੀਐ ਬਡਭਾਗੀ ॥੧॥ ਰਹਾਉ॥ ਰਹਿਤ ਬਿਕਾਰ ਅਲਪ[2] ਮਾਇਆ ਤੇ, ਅਹੰ ਬੁਧਿ ਬਿਖੁ ਤਿਆਗੀ ॥ ਦਰਸ ਪਿਆਸ ਆਸ ਏਕਹਿ ਕੀ, ਟੇਕ ਹੀਐਂ[3] ਪ੍ਰਿਅ ਪਾਗੀ[4] ॥੧॥ ਅਚਿੰਤ[5] ਸੋਇ ਜਾਗਨੁ ਉਠਿ ਬੈਸਨੁ, ਅਚਿੰਤ ਹਸਤ ਬੈਰਾਗੀ ॥ ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ ਹਰਿ ਜਨ ਠਾਗੀ ॥੨॥੪॥੪॥੬੭॥

---

੧. ਸੁਹਿਰਦ, ਦਿਲੋਂ ਮਿੱਤਰ । ੨. ਅਲਿਪਤ । ੩. ਹਿਰਦੇ ਵਿਚ । ੪. ਚਰਨਾਂ ਦੀ । ੫. ਸਹਿਜ ਸੁਭਾਏ ।

ਆਸਾ ਕਬੀਰ ਜੀਉ ਕੇ ਦੁਪਦੇ [੪੮੩]

ਹੀਰੈ[1] ਹੀਰਾ[2] ਬੇਧਿ, [3]ਪਵਨ ਮਨੁ ਸਹਜੇ ਰਹਿਆ ਸਮਾਈ॥ਸਗਲ ਜੋਤਿ ਇਨਿ ਹੀਰੈ ਬੇਧੀ,ਸਤਿਗੁਰ ਬਚਨੀ ਮੈ ਪਾਈ ॥੧॥ ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ਰਹਾਉ॥ ਕਹਿ ਕਬੀਰ ਹੀਰਾ ਅਸ ਦੇਖਿਓ, ਜਗ ਮਹਿ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ,ਜਬ ਗੁਰ ਗਮ[4] ਦੀਆ ਦਿਖਾਈ ॥੨॥੧॥੩੧॥

ਰਾਮਕਲੀ ਮਹਲਾ ੫ [੮੮੮-੮੯]

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ[5] ॥ ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ[6] ॥੧॥ ਸੂਖ ਸਹਜ ਆਨੰਦ ਭਵਨ ॥ ਸਾਧ ਸੰਗਿ ਬੈਸਿ ਗੁਣ ਗਾਵਹਿ; ਤਹ ਰੋਗ ਸੋਗ ਨਹੀ ਜਨਮ ਮਰਨ ॥੧॥ਰਹਾਉ॥ ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥ ਭੋਜਨੁ ਭਾਉ[7] ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥੨॥ ਡਿਗਿ ਨ ਡੋਲੈ, ਕਤਹੂ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥ਭ੍ਰਮ ਭੈ ਮੋਹ ਨ ਮਾਇਆ ਜਾਲ॥ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥ ਤਾ ਕਾ ਅੰਤੁ ਨ ਪਾਰਾਵਾਰੁ॥ ਆਪ ਗੁਪਤੁ ਆਪੇ ਪਾਸਾਰੁ ॥ ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥ ਕਹਨੁ ਨ ਜਾਈ ਨਾਨਕ ਬਿਸਮਾਦੁ[5] ॥੪॥੯॥੨੦॥

ਧਨਾਸਰੀ ਮਹਲਾ ੪ ਘਰੁ ੫ ਦੁਪਦੇ [੬੬੮]

ਉਰਧਾਰਿ[8] ਬੀਚਾਰਿ ਮੁਰਾਰਿ[9] ਰਮੋ ਰਮੁ, ਮਨਮੋਹਨ ਨਾਮੁ ਜਪੀਨੇ ॥ ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ; ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥ ਰਾਮ ਪਾਰਸ ਚੰਦਨ,ਹਮ ਕਾਸਟ[10] ਲੋਸਟ[11]॥ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ[12] ਚੰਦਨੁਕੀਨੇ॥੧॥ਰਹਾਉ॥ਨਵ[13]ਛਿਅ ਖਟੁ[14] ਬੋਲਹਿ ਮੁਖਆਗਰ[15],ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥੨॥੧॥੭॥

---

੧.ਨਾਮ ਨੇ । ੨ ਮਨ ਨੂੰ । ੩.ਪੌਣ ਵਾਂਗ ਚੰਚਲ ਮਨ । ੪.ਪਹੁੰਚ । ੫.ਅਸਚਰਜ । ੬.ਨਿਰਲੇਪ । ੭. ਪ੍ਰੇਮ । ੮.ਹਿਰਦੇ ਵਿਚ ਧਾਰਕੇ । ੯.ਵਾਹਿਗੁਰੂ । ੧੦.ਕਾਠ,ਲੱਕੜ । ੧੧.ਲੋਹਾ । ੧੨. ਸੋਨਾ । ੧੩,ਨੌਂ ਵਿਆਕਰਣ । ੧੪. ਛੇ ਸ਼ਾਸਤਰ । ੧੫. ਮੂੰਹ ਜ਼ਬਾਨੀ ।

ਟੋਡੀ ਮਹਲਾ ੫ [੭੧੬]

ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥ ਬਿਸਰੁ ਨਹੀ ਨਿਮਖ ਹੀਅਰੇ ਤੇ, ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥ ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ, ਅੰਤਰਜਾਮੀ ਸੁਘੜ ਸੁਜਾਨ ॥ ਕੋਟਿ ਰਾਜ ਨਾਮ ਧਨੁ ਮੇਰੈ, ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥ ੧ ॥ ਆਠ ਪਹਰ ਰਸਨਾ ਗੁਨ ਗਾਵੈ, ਜਸੁ[1] ਪੂਰਿ ਅਘਾਵਹਿ ਸਮਰਥ ਕਾਨ ॥ ਤੇਰੀ ਸਰਣਿ ਜੀਅਨ ਕੇ ਦਾਤੇ, ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥

ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ [੨੩੪]

[2]ਕਰਹਲੇ ਮਨ ਪਰਦੇਸੀਆ, ਕਿਉ ਮਿਲੀਐ ਹਰਿ ਮਾਇ ॥ ਗੁਰੁ ਭਾਗਿ ਪੂਰੈ ਪਾਇਆ, ਗਲਿ ਮਿਲਿਆ ਪਿਆਰਾ ਆਇ ॥੧॥ ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ॥ ਮਨ ਕਰਹਲਾ ਵੀਚਾਰੀਆ, ਹਰਿ ਰਾਮ ਨਾਮੁ ਧਿਆਇ ॥ ਜਿਥੈ ਲੇਖਾ ਮੰਗੀਐ, ਹਰਿ ਆਪੇ ਲਏ ਛਡਾਇ ॥੨॥ ਮਨ ਕਰਹਲਾ ਅਤਿ ਨਿਰਮਲਾ, ਮਲੁ ਲਾਗੀ ਹਉਮੈ ਆਇ ॥ ਪਰਤਖਿ ਪਿਰੁ ਘਰਿ ਨਾਲਿ ਪਿਆਰਾ, ਵਿਛੁੜਿ ਚੋਟਾ ਖਾਇ ॥ ੩ ॥ ਮਨ ਕਰਹਲਾ ਮੇਰੇ ਪ੍ਰੀਤਮਾ, ਹਰਿ ਰਿਦੈ ਭਾਲਿ ਭਾਲਾਇ ॥ ਉਪਾਇ ਕਿਤੈ ਨ ਲਭਈ, ਗੁਰੁ ਹਿਰਦੈ ਹਰਿ ਦੇਖਾਇ ॥੪॥ ਮਨ ਕਰਹਲਾ ਮੇਰੇ ਪ੍ਰੀਤਮਾ, ਦਿਨੁ ਰੈਣਿ ਹਰਿ ਲਿਵ ਲਾਇ ॥ ਘਰੁ ਜਾਇ ਪਾਵਹਿ ਰੰਗ ਮਹਲੀ, ਗੁਰੁ ਮੇਲੇ ਹਰਿ ਮੇਲਾਇ ॥੫॥ ਮਨ ਕਰਹਲਾ ਤੂੰ ਮੀਤੁ ਮੇਰਾ, ਪਾਖੰਡ ਲੋਭੁ ਤਜਾਇ ॥ ਪਾਖੰਡਿ ਲੋਭੀ ਮਾਰੀਐ, ਜਮ ਡੰਡੁ ਦੇਇ ਸਜਾਇ ॥੬॥ ਮਨ ਕਰਹਲਾ ਮੇਰੇ ਪ੍ਰਾਨ ਤੂੰ, ਮੈਲੁ ਪਾਖੰਡੁ ਭਰਮੁ ਗਵਾਇ ॥ ਹਰਿ ਅੰਮ੍ਰਿਤਸਰੁ ਗੁਰਿ ਪੂਰਿਆ[3], ਮਿਲਿ ਸੰਗਤੀ ਮਲੁ ਲਹਿ ਜਾਇ ॥੭॥ ਮਨ ਕਰਹਲਾ ਮੇਰੇ ਪਿਆਰਿਆ, ਇਕ ਗੁਰ ਕੀ ਸਿਖ ਸੁਣਾਇ ॥ ਇਹੁ ਮੋਹੁ ਮਾਇਆ ਪਸਰਿਆ, ਅੰਤਿ ਸਾਥਿ ਨ ਕੋਈ ਜਾਇ ॥੮॥ ਮਨ ਕਰਹਲਾ ਮੇਰੇ ਸਾਜਨਾ, ਹਰਿ ਖਰਚੁ ਲੀਆ ਪਤਿ ਪਾਇ ॥ ਹਰਿ ਦਰਗਹ ਪੈਨਾਇਆ, ਹਰਿ ਆਪਿ ਲਇਆ ਗਲਿ ਲਾਇ ॥੯॥ ਮਨ ਕਰਹਲਾ ਗੁਰਿ ਮੰਨਿਆ, ਗੁਰਮੁਖਿ ਕਾਰ ਕਮਾਇ ॥ ਗੁਰ ਆਗੈ ਕਰਿ ਜੋਦੜੀ, ਜਨ ਨਾਨਕ ਹਰਿ ਮੇਲਾਇ ॥੧੦॥੧॥

---

੧.ਸਮਰਥ ਵਾਹਿਗੁਰੂ ਤੇਰਾ ਜਸ ਮੇਰੇ ਕੰਨ ਸੁਣ ਕੇ ਰਜ ਜਾਂਦੇ ਹਨ। ੨.ਹਮਲਾ ਮਾਰ ਭਾਵ ਉਦਮ ਕਰ। ੩. ਮੂੰਹੋਂ ਮੂੰਹ ਭਰਿਆ ਹੈ।

ਗਉੜੀ ਮਹਲਾ ੪ [੨੩੪-੩੫]

ਮਨ [1]ਕਰਹਲਾ ਵੀਚਾਰੀਆ, ਵੀਚਾਰਿ ਦੇਖੁ ਸਮਾਲਿ ॥ ਬਨ ਫਿਰਿ ਥਕੇ ਬਨਵਾਸੀਆ, ਪਿਰੁ ਗੁਰਮਤਿ ਰਿਦੈ ਨਿਹਾਲਿ[2] ॥ ੧ ॥ ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ ਰਹਾਉ॥ ਮਨ ਕਰਹਲਾ ਵੀਚਾਰੀਆ, ਮਨਮੁਖ ਫਾਥਿਆ ਮਹਾਜਾਲਿ ॥ ਗੁਰਮੁਖਿ ਪ੍ਰਾਣੀ ਮੁਕਤੁ ਹੈ, ਹਰਿ ਹਰਿ ਨਾਮੁ ਸਮਾਲਿ ॥੨॥ ਮਨ ਕਰਹਲਾ ਮੇਰੇ ਪਿਆਰਿਆ, ਸਤਸੰਗਤਿ ਸਤਿਗੁਰੁ ਭਾਲਿ ॥ ਸਤਸੰਗਤਿ ਲਗਿ ਹਰਿ ਧਿਆਈਐ, ਹਰਿ ਹਰਿ ਚਲੈ ਤੇਰੈ ਨਾਲਿ ॥ ੩ ॥ ਮਨ ਕਰਹਲਾ ਵਡਭਾਗੀਆ, ਹਰਿ ਏਕ ਨਦਰਿ ਨਿਹਾਲਿ ॥ ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ ॥ ੪ ॥ ਮਨ ਕਰਹਲਾ ਮੇਰੇ ਪਿਆਰਿਆ, ਵਿਚਿ ਦੇਹੀ ਜੋਤਿ ਸਮਾਲਿ ॥ ਗੁਰਿ ਨਉ ਨਿਧਿ ਨਾਮੁ ਵਿਖਾਲਿਆ,ਹਰਿ ਦਾਤਿ ਕਰੀ ਦਇਆਲਿ ॥ ੫ ॥ ਮਨ ਕਰਹਲਾ ਤੂੰ ਚੰਚਲਾ, ਚਤੁਰਾਈ ਛਡਿ ਵਿਕਰਾਲਿ ॥ ਹਰਿ ਹਰਿ ਨਾਮੁ ਸਮਾਲਿ ਤੂੰ, ਹਰਿ ਮੁਕਤਿ ਕਰੇ ਅੰਤਕਾਲਿ ॥੬॥ ਮਨ ਕਰਹਲਾ ਵਡਭਾਗੀਆ, ਤੂੰ ਗਿਆਨੁ ਰਤਨੁ ਸਮਾਲਿ ॥ ਗੁਰ ਗਿਆਨੁ ਖੜਗੁ ਹਥਿ ਧਾਰਿਆ, ਜਮੁ ਮਾਰਿਅੜਾ ਜਮਕਾਲਿ ॥ ੭ ॥ ਅੰਤਰਿ ਨਿਧਾਨੁ ਮਨ ਕਰਹਲੇ, ਭ੍ਰਮਿ[3] ਭਵਹਿ ਬਾਹਰਿ ਭਾਲਿ ॥ ਗੁਰੁ ਪੁਰਖੁ ਪੂਰਾ ਭੇਟਿਆ,ਹਰਿ ਸਜਣੁ ਲਧੜਾ ਨਾਲਿ ॥ ੮ ॥ ਰੰਗਿ ਰਤੜੇ ਮਨ ਕਰਹਲੇ, ਹਰਿ ਰੰਗੁ ਸਦਾ ਸਮਾਲਿ ॥ ਹਰਿ ਰੰਗੁ ਕਦੇ ਨ ਉਤਰੈ, ਗੁਰ ਸੇਵਾ ਸਬਦੁ ਸਮਾਲਿ ॥ ੯ ॥ ਹਮ ਪੰਖੀ ਮਨ ਕਰਹਲੇ, ਹਰਿ ਤਰਵਰੁ[4] ਪੁਰਖੁ ਅਕਾਲਿ ॥ ਵਡਭਾਗੀ ਗੁਰਮੁਖਿ ਪਾਇਆ, ਜਨ ਨਾਨਕ ਨਾਮੁ ਸਮਾਲਿ ॥੧੦॥੨॥੨੯॥

ਸਾਰਗ ਮਹਲਾ ੫ [੧੨੨੯]

ਗੋਬਿਦ ਜੀਉ, ਤੂ ਮੇਰੇ ਪ੍ਰਾਨ ਅਧਾਰ ॥ ਸਾਜਨ ਮੀਤ ਸਹਾਈ ਤੁਮਹੀ, ਤੂ ਮੇਰੋ ਪਰਵਾਰ ॥੧॥ ਰਹਾਉ ॥ ਕਰੁ ਮਸਤਕਿ ਧਾਰਿਓ ਮੇਰੈ ਮਾਥੈ, ਸਾਧ ਸੰਗਿ ਗੁਣ ਗਾਏ ਤੁਮਰੀ ਕ੍ਰਿਪਾ ਤੇ ਸਭ ਫਲ ਪਾਏ, ਰਸਕਿ ਰਾਮ ਨਾਮ ਧਿਆਏ ॥ ੧ ॥ ਅਬਿਚਲ ਨੀਵ ਧਰਾਈ ਸਤਿਗੁਰਿ, ਕਬਹੂ ਡੋਲਤ ਨਾਹੀ ॥ ਗੁਰ ਨਾਨਕ ਜਬ ਭਏ ਦਇਆਰਾ, ਸਰਬ ਸੁਖਾ ਨਿਧਿ ਪਾਂਹੀ ॥੨॥੯੨॥੧੧੫॥

---

੧. ਹੰਭਲਾ ਮਾਰ, ਜਤਨ ਕਰ ਟੀਕਾਕਾਰਾਂ ਨੇ ਅਰਥ ਊਠ ਲਿਖਿਆ ਹੈ । ੨. ਵੇਖ । ੩. ਭਰਮ ਕਰ ਕੇ । ੪. ਬ੍ਰਿਛ ।

ਗਉੜੀ ਪੂਰਬੀ ਮਹਲਾ ੪ [੧੭੨]

ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ, ਗੁਰਿ ਮਿਲਿਐ ਆਪੁ ਗਵਾਇਆ॥ਹਉਮੈ ਰੋਗੁ ਗਇਆ ਸੁਖੁ ਪਾਇਆ,ਧਨੁ ਧੰਨੁ ਗੁਰੂ ਹਰਿ ਰਾਇਆ॥੧॥ ਰਾਮ ਗੁਰਕੈ ਬਚਨਿ ਹਰਿ ਪਾਇਆ॥੧॥ਰਹਾਉ॥ਮੇਰੈਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁਪੰਥੁਬਤਾਇਆ॥ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ,ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥ ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ॥ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥ ਹਮ ਅਪਰਾਧ ਪਾਪ ਬਹੁ ਕੀਨੇ, ਕਰਿ ਦੁਸਟੀ ਚੋਰ ਚੁਰਾਇਆ॥ ਅਬ ਨਾਨਕ ਸਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥

ਦੇਵਗੰਧਾਰੀ ਮਹਲਾ ੪ [੫੨੮]

ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥ ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ਰਹਾਉ॥ ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸਵਾਮੀ,ਹਮ ਕਿਉ ਕਰਿ ਮਿਲਹ ਜੂਠਾਰੀ ॥ ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ, ਹਮ ਕਰਮਹੀਣ ਕੂੜਿਆਰੀ ॥੧॥ ਹਮਰੀ ਮੁਦ੍ਰ[1] ਨਾਮੁ ਹਰਿ ਸੁਆਮੀ ਰਿਦ ਅੰਤਹਿ ਦੁਸਟ ਦੁਸਟਾਰੀ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਣਿ ਤੁਮ੍ਾਰੀ ॥੨॥੫॥

ਗਉੜੀ ਬੈਰਾਗਣਿ ਮਹਲਾ ੪ [੧੬੮]

ਜਿਸੁ ਮਿਲਿਐ ਮਨਿ ਹੋਇ ਅਨੰਦੁ,ਸੋ ਸਤਿਗੁਰੁ ਕਹੀਐ॥ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ॥ਹਉ ਖਿਨੁ ਖਿਨੁ ਕਰੀ ਨਮਸਕਾਰੁ,ਮੇਰਾ ਗੁਰੁ ਪੂਰਾ ਕਿਉ ਮਿਲੈ॥੧॥ਰਹਾਉ॥ ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ॥ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥ ਹਰਿ ਭਗਤਿ ਦ੍ਰਿੜਾਵੈ,ਹਰਿ ਭਗਤਿ ਸੁਣੈ,ਤਿਸੁ ਸਤਿਗੁਰ ਮਿਲੀਐ॥ ਤੋਟਾ ਮੂਲਿ ਨ ਆਵਈ,ਹਰਿ ਲਾਭੁ ਨਿਤਿ ਦ੍ਰਿੜੀਐ॥੩॥ ਜਿਸ ਕਉ ਰਿਦੈ ਵਿਗਾਸੁ[2] ਹੈ ਭਾਉ ਦੂਜਾ ਨਾਹੀ ॥ ਨਾਨਕ ਤਿਸੁ ਗੁਰ ਮਿਲਿ ਉਧਰੈ, ਹਰਿ ਗੁਣ ਗਾਵਾਹੀ ॥੪॥੮॥੧੪॥੫੨॥

੧. ਮੁਹਰ ਛਾਪ ਭੇਖ । ੨. ਪ੍ਰਕਾਸ਼, ਖੇੜਾ ।

ਧਨਾਸਰੀ ਮਹਲਾ ੫ [੬੭੬]

ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ॥ਖਾਟਣ ਕਉ ਹਰਿ ਹਰਿ ਰੋਜਗਾਰੁ॥ ਸੰਚਣ[1] ਕਉ ਹਰਿ ਏਕੁ ਨਾਮੁ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥ ਨਾਮਿ ਰਤੇ ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ਰਹਾਉ॥ ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥ ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥ ਜਹ ਸਾਧ ਸੰਤਨ ਹੋਵਹਿ ਇਕਤ੍ਰ ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥ ਸਾਧ ਸਭਾ ਮਹਿ ਅਨਦ ਬਿਸ੍ਰਾਮ[2] ॥ ਉਨ ਸੰਗੁ ਸੁ ਪਾਏ, ਜਿਸੁ ਮਸਤਕਿ ਕਰਾਮ ॥੩॥ ਦੋਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ[3] ਕਹਾਂ ਗੁਣਤਾਸ॥ ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥

ਸਿਰੀ ਰਾਗੁ ਮਹਲਾ ੫ [੪੮]

ਉਦਮੁ ਕਰੇ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥ ਸੰਤ ਸੰਗਿ ਹਰਿ ਸਿਮਰਣਾ, ਮਲੁ ਜਨਮ ਜਨਮ ਕੀ ਕਾਟਿ ॥੧॥ ਮਨ ਮੇਰੇ ਰਾਮ ਨਾਮੁ ਜਪਿ ਜਾਪੁ॥ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ॥ਰਹਾਉ॥ ਜਿਸੁ ਕਾਰਣਿ ਤਨੁ ਧਾਰਿਆ,ਸੋ ਪ੍ਰਭੁ ਡਿਠਾ ਨਾਲਿ॥ਜਲਿ ਥਲਿ ਮਹੀਅਲਿ ਪੂਰਿਆ,ਪ੍ਰਭੁ ਆਪਣੀ ਨਦਰਿ ਨਿਹਾਲਿ॥੨॥ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ॥ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥ ਰਤਨ ਜਵੇਹਰ ਮਾਣਿਕਾ, ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥

ਸਾਰਗ ਮਹਲਾ ੫ [੧੨੧੭-੧੮]

ਹਰਿ ਜਨ ਛੋਡਿਆ ਸਗਲਾ ਆਪੁ ॥ ਜਿਉ ਜਾਨਹੁ ਤਿਉ ਰਖਹੁ ਗੁਸਾਈ, ਪੇਖਿ ਜੀਵਾਂ ਪਰਤਾਪੁ ॥੧॥ਰਹਾਉ॥ ਗੁਰ ਉਪਦੇਸਿ ਸਾਧ ਕੀ ਸੰਗਤਿ, ਬਿਨਸਿਓ ਸਗਲ ਸੰਤਾਪੁ ॥ ਮਿਤ੍ਰ ਸਤ੍ਰ ਪੇਖਿ ਸਮਤੁ[4] ਬੀਚਾਰਿਓ, ਸਗਲ ਸੰਭਾਖਨ[5] ਜਾਪੁ ॥੧॥ ਤਪਤਿ ਬੁਝੀ ਸੀਤਲ ਆਘਾਨੇ[6], ਸੁਨਿ ਅਨਹਦ[7] ਬਿਸਮ ਭਏ ਬਿਸਮਾਦ ॥ ਅਨਦੁ ਭਇਆ ਨਾਨਕ ਮਨਿ ਸਾਚਾ, ਪੂਰਨ ਪੂਰੇ ਨਾਦ ॥੨॥੪੬॥੬੯॥

---

੧.ਜੋੜਨ ਲਈ। ੨.ਸ਼ਾਂਤੀ । ੩.ਧੋ ਕੇ। ੪.ਇਕ ਸਮਾਨ। ੫.ਬੋਲਣਾ। ੬.ਰਜ ਗਏ । ੭.ਹੈਰਾਨ ਤੋਂ ਹੈਰਾਨ ਬਹੁਤ ਅਸਚਰਜ ਹੋ ਗਏ ।

ਭੈਰਉ ਮਹਲਾ ੪ [੧੧੩੫]

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥ ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥ ੧ ॥ ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥ ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ, ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ ਰਹਾਉ॥ ਤਿਨ ਮਤਿ ਊਤਮ ਤਿਨ ਪਤਿ ਊਤਮ,ਜਿਨ ਹਿਰਦੈ ਵਸਿਆ ਬਨਵਾਰੀ॥ ਤਿਨ ਕੀ ਸੇਵਾ ਲਾਇ ਹਰਿ ਸੁਆਮੀ, ਤਿਨ ਸਿਮਰਤ ਗਤਿ ਹੋਇ ਹਮਾਰੀ ॥੨॥ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ,ਤੇ ਹਰਿ ਦਰਗਹ ਕਾਢੇ ਮਾਰੀ॥ਤੇ ਨਰ ਨਿੰਦਕ ਸੋਭ ਨ ਪਾਵਹਿ,ਤਿਨ ਨਕ ਕਾਟੇ ਸਿਰਜਨਹਾਰੀ॥੩॥ ਹਰਿ ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ॥ ਹਰਿ ਜਿਸੁ ਤੂ ਮੇਲਹਿ,ਸੋ ਤੁਧੁ ਮਿਲਸੀ,ਜਨ ਨਾਨਕ ਕਿਆ ਏਹਿ ਜੰਤ ਵਿਚਾਰੀ॥੪॥੨॥੬॥

ਰਾਮਕਲੀ ਮਹਲਾ ੪ ਘਰੁ ੧ [੯੪੦]

ਜੇ ਵਡਭਾਗ ਹੋਵਹਿ ਵਡਭਾਗੀ, ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪਤ ਨਾਮੇ ਸੁਖੁ ਪਾਵੈ, ਹਰਿ ਨਾਮੇ ਨਾਮਿ ਸਮਾਵੈ ॥੧॥ ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥ ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ, ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥ ੧ ॥ ਰਹਾਉ॥ ਹੀਰਾ ਰਤਨ ਜਵੇਹਰ ਮਾਣਕ, ਬਹੁ ਸਾਗਰ ਭਰਪੂਰੁ ਕੀਆ ॥ ਜਿਸੁ ਵਡਭਾਗੁ ਹੋਵੈ ਵਡ ਮਸਤਕਿ, ਤਿਨਿ ਗੁਰਮਤਿ ਕਢਿਕਢਿ ਲੀਆ ॥੨॥ ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥ ਭਾਗਹੀਣ ਮਨਮੁਖਿ ਨਹੀ ਲੀਆ, ਤ੍ਰਿਣ ਓਲੈ ਲਾਖੁ ਛਪਾਇਆ ॥੩॥ ਮਸਤਕਿ ਭਾਗੁ ਹੋਵੈ ਧੁਰਿ ਲਿਖਿਆ, ਤਾ ਸਤਗੁਰੁ ਸੇਵਾ ਲਾਇ ॥ ਨਾਨਕ ਰਤਨ ਜਵੇਹਰ ਪਾਵੈ. ਧਨੁ ਧਨੁ ਗੁਰਮਤਿ ਹਰਿ ਪਾਇ ॥੪॥੧॥

ਗੂਜਰੀ ਮਹਲਾ ੫ ਪੰਚਪਦਾ ਘਰੁ ੨ [੪੯੭[

ਪ੍ਰਥਮੇ ਗਰਭ ਮਾਤਾ ਕੈ ਵਾਸਾ, ਊਹਾ ਛੋਡਿ ਧਰਨਿ ਮਹਿ ਆਇਆ ॥ ਚਿਤ੍ਰਸਾਲ ਸੁੰਦਰ ਬਾਗ ਮੰਦਰ,ਸੰਗਿ ਨ ਕਛਹੂ ਜਾਇਆ ॥੧॥ ਅਵਰ ਸਭ ਮਿਥਿਆ ਲੋਭ ਲਬੀ ॥ ਗੁਰਿ ਪੂਰੈ ਦੀਓ ਹਰਿ ਨਾਮਾ, ਜੀਅ ਕਉ ਏਹਾ ਵਸਤੁ ਫਬੀ॥੧॥ਰਹਾਉ॥ ਇਸਟ ਮੀਤ ਬੰਧਪ ਸੁਤ ਭਾਈ,ਸੰਗਿ ਬਨਿਤਾ ਰਚਿ ਹਸਿਆ ॥

ਜਬ ਅੰਤੀ ਅਉਸਰੁ ਆਇ ਬਨਿਓ ਹੈ, ਉਨ ਪੇਖਤ ਹੀ ਕਾਲਿ ਗ੍ਰਸਿਆ ॥੨॥ ਕਰਿ ਕਰਿ ਅਨਰਥ ਬਿਹਾਝੀ ਸੰਪੈ, ਸੁਇਨਾ ਰੂਪਾ ਦਾਮਾ॥ [1]ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ[2] ॥੩॥ ਹੈਵਰ[3] ਗੈਵਰ[4] ਰਥ ਸੰਬਾਹੇ, ਗਹੁ ਕਰਿ ਕੀਨੇ ਮੇਰੇ ॥ ਜਬ ਤੇ ਹੋਈ ਲਾਂਮੀ ਧਾਈ, ਚਲਹਿ ਨਾਹੀ ਇਕ ਪੈਰੇ ॥੪॥ ਨਾਮੁ ਧਨੁ ਨਾਮੁ ਸੁਖ ਰਾਜਾ, ਨਾਮੁ ਕੁਟੰਬ ਸਹਾਈ ॥ ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ,ਓਹ ਮਰੈ ਨ ਆਵੈ ਜਾਈ ॥੫॥੧॥੭॥੯॥

ਸੋਰਠਿ ਮਹਲਾ ੧ ਦੁਤੁਕੇ [੫੯੬]

[5]ਪੁੜੁ ਧਰਤੀ ਪੁੜੁ ਪਾਣੀ ਆਸਣੁ, ਚਾਰਿ ਕੁੰਟ ਚਉਬਾਰਾ ॥ ਸਗਲ ਭਵਣ ਕੀ ਮੂਰਤਿ ਏਕਾ, ਮੁਖਿ ਤੇਰੈ ਟਕਸਾਲਾ ॥੧॥ ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥ ਜਲਿ ਥਲਿ ਮਹੀਅਲਿ,ਭਰਿਪੁਰਿ ਲੀਣਾ, ਆਪੇ ਸਰਬ ਸਮਾਣਾ ॥ਰਹਾਉ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ, ਤੇਰਾ ਰੂਪੁ ਕਿਨੇਹਾ ॥ ਇਕਤੁ ਰੂਪਿ ਫਿਰਹਿ ਪਰਛੰਨਾ, ਕੋਇ ਨ ਕਿਸ ਹੀ ਜੇਹਾ ॥੨॥ ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ ॥ ਏਕੁ ਪੁਰਬੁ ਮੈ ਤੇਰਾ ਦੇਖਿਆ, ਤੂ ਸਭਨਾ ਮਾਹਿ ਰਵੰਤਾ ॥੩॥ ਤੇਰੇ ਗੁਣ ਬਹੁਤੇ, ਮੈ ਏਕੁ ਨ ਜਾਣਿਆ, ਮੈ ਮੂਰਖ ਕਿਛੁ ਦੀਜੈ ॥ ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ,ਡੁਬਦਾ ਪਥਰੁ ਲੀਜੈ ॥੪॥੪॥

ਸਿਰੀ ਰਾਗੁ ਮਹਲਾ ੧ ਘਰੁ ੫ [੨੫-੨੬]

ਅਛਲ[6] ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰਿ ਸਕੈ ॥ ਜਿਉ ਸਾਹਿਬੁ ਰਾਖੈ ਤਿਉ ਰਹੈ, ਇਸੁ ਲੋਭੀ ਕਾ ਜੀਉ ਟਲਪਲੈ[7] ॥੧॥ ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬੁ ਤਉ ਮਿਲੈ ॥੧॥ਰਹਾਉ॥ ਇਤੁ ਤਨਿ ਲਾਗੈ ਬਾਣੀਆ॥ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੩੩॥

---

੧. ਭਾੜਾ ਢੋਣ ਵਾਲੇ ਪ੍ਰਾਣੀ ਨੂੰ ਤਾਂ ਕੇਵਲ । ੨. ਬਿਗਾਨਾ । ੩. ਘੋੜੇ । ੪. ਹਾਥੀ । ੫. ਇਕ ਪੁੜ ਧਰਤੀ ਹੈ ਤੇ ਦੂਜਾ ਪੁੜ ਪਾਣੀ ਬੱਦਲ ਭਾਵ ਅਕਾਸ਼ ਹੈ । ਚਾਰੇ ਤਰਫ਼ਾਂ ਦੇ ਚੁਬਾਰੇ ਵਿਚ ਤੇਰਾ ਆਸਣ ਹੈ । ੬.ਮਾਇਆ । ੭. ਘਾਉ ਮਾਉਂ ਹੁੰਦਾ ।

ਕਾਨੜਾ ਮਹਲਾ ੫ ਘਰੁ ੧੦ [੧੩੦੭]

ਐਸੋ ਦਾਨੁ ਦੇਹੁ ਜੀ ਸੰਤਹੁ, ਜਾਤ ਜੀਉ ਬਲਿਹਾਰਿ ॥ ਮਾਨ[1] ਮੋਹੀ, [2]ਪੰਚ ਦੋਹੀ[2], ਉਰਝਿ[3], ਨਿਕਟਿ ਬਸਿਓ, ਤਾਕੀ ਸਰਨਿ ਸਾਧੂਆ ਦੂਤ ਸੰਗੁ ਨਿਵਾਰਿ ॥ ੧ ॥ ਰਹਾਉ॥ ਕੋਟਿ ਜਨਮ ਜੋਨਿ ਭ੍ਰਮਿਓ ਹਾਰਿ ਪਰਿਓ ਦੁਆਰਿ ॥ ੧ ॥ ਕਿਰਪਾ ਗੋਬਿੰਦ ਭਈ, ਮਿਲਿਓ ਨਾਮੁ ਅਧਾਰੁ ॥ ਦੁਲਭ ਜਨਮੁ ਸਫਲੁ ਨਾਨਕ, ਭਵ ਉਧਾਰਿ ਪਾਰਿ ॥੨॥੧॥੪੫॥

ਮਹਲਾ ੧ ਬਸੰਤੁ ਹਿੰਡੋਲ ਘਰੁ ੨ [੧੧੭੧]

ਸਾਲਗ੍ਰਾਮ[4] ਬਿਪ[5] ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥ ਕਾਚੀ ਢਹਗਿ ਦਿਵਾਲ ਕਾਹੇ ਗਚੁ[6] ਲਾਵਹੁ ॥੧॥ਰਹਾਉ॥ ਕਰ[7] ਹਰਿਹਟ[8] ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ,ਤਉ ਮਾਲੀ[9] ਕੇ ਹੋਵਹੁ॥੨॥ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ[10],ਗੋਡਹੁ ਧਰਤੀ ਭਾਈ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ,ਕਿਰਤੁ ਨ ਮੇਟਿਆ ਜਾਈ ॥੩॥ ਬਗੁਲੇ ਤੇ ਫੁਨਿ ਹੰਸੁਲਾ ਹੋਵੈ, ਜੇ ਤੂੰ ਕਰਹਿ ਦਇਆਲਾ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਦਇਆ ਕਰਹੁ ਦਇਆਲਾ ॥੪॥੧॥੯॥

ਵਾਰ ੩੧, ਪਉੜੀ ੧੯

ਭਲਾ ਬੁਰਾ ਸੰਸਾਰ ਵਿਚਿ ਜੋ ਆਇਆ ਤਿਸੁ ਸਰਪਰ ਮਰਣਾ । ਰਾਵਣ ਤੇ ਰਾਮਚੰਦ ਵਾਂਗਿ ਮਹਾਂਬਲੀ ਲੜਿ ਕਾਰਣੁ ਕਰਣਾ । ਜਰੁ ਜਰਵਾਣਾ ਵਸਿ ਕਰਿ ਅੰਤਿ ਅਧਰਮ ਰਾਵਣਿ ਮਨ ਧਰਣਾ । ਰਾਮਚੰਦੁ ਨਿਰਮਲੁ ਪੁਰਖੁ ਧਰਮਹੁ ਸਾਇਰ ਪਥਰ ਤਰਣਾ । ਬੁਰਿਆਈਅਹੁ ਰਾਵਣੁ ਗਇਆ ਕਾਲਕ ਟਿਕਾ ਪਰਤ੍ਰਿਅ ਹਰਣਾ । ਰਾਮਾਇਣੁ ਜੁਗਿ ਜੁਗਿ ਅਟਲੁ ਸੋ ਉਧਰੇ ਜੋ ਆਏ ਸਰਣਾ ॥ ਜਸ ਅਪਜਸ ਵਿਚਿ ਨਿਡਰ ਡਰਣਾ ॥੧੯॥

੧. ਹੰਕਾਰ । ੨. ਪੰਜਾਂ ਆਦਿਕਾਂ ਦੀ ਠੱਗੀ ਹੋਈ । ੩. ਫਸ ਕੇ । ੪. ਠਾਕਰ ਦੀ ਮੂਰਤੀ । ੫. ਪੰਡਤ । ੬. ਚੂਨਾ । ੭. ਹੱਥ (ਸੇਵਾ) । ੮. ਹਰਟ । ੯. ਵਾਹਿਗੁਰੂ । ੧੦. ਰੰਬੇ ।

ਸੋਰਠਿ ਮਹਲਾ ੫ [੬੨੯-੩੦]

ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾਕੀ ਕੀਮਤਿ ਕਹੀ ਨ ਜਾਈ ॥੧॥ ਹਉ ਕੁਰਬਾਨੁ ਜਾਈ ਤੇਰੇ ਨਾਵੈ ॥ ਜਿਸਨੋ ਬਖਸਿ ਲੈਹਿ ਮੇਰੇ ਪਿਆਰੇ, ਸੋ ਜਸੁ ਤੇਰਾ ਗਾਵੈ ॥ ੧ ॥ ਰਹਾਉ ॥ ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥ ਨਾਨਕ ਪ੍ਰਭ ਸਰਣਾਈ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥

ਸੋਰਠਿ ਮਹਲਾ ੫ [੬੩੦]

ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ॥ਕੰਠਿ ਲਾਇ ਪ੍ਰਭ ਰਾਖੈ॥ ਸਤਿਗੁਰ ਕੀ ਸਚੁ ਸਾਖੈ॥੧॥ ਗੁਰਿ ਪੂਰੈ ਪੂਰੀ ਕੀਤੀ॥ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ॥੧॥ਰਹਾਉ॥ ਪ੍ਰਭਿ ਸਗਲੇ ਥਾਨ ਵਸਾਏ॥ਸੁਖਿ ਸਾਂਦਿ ਫਿਰਿ ਆਏ॥ਨਾਨਕ ਪ੍ਰਭ ਸਰਣਾਏ॥ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮।

ਸੋਰਠਿ ਮਹਲਾ ੫ [੬੩੦]

ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪ੍ਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥ ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥੧॥ਰਹਾਉ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥ ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥

ਗਉੜੀ ਮਹਲਾ ੫ [੨੪੧]

ਨਾਰਾਇਣ ਹਰਿ ਰੰਗ ਰੰਗੋ॥ਜਪਿ ਜਿਹਵਾ ਹਰਿ ਏਕੁ ਮੰਗੋ॥੧॥ਰਹਾਉ॥ ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥ ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥ਮੋਹਨ ਨਾਮੁ ਸਦਾ ਰਵਿ ਰਹਿਓ॥ਕੋਟਿ ਮਧੇ ਕਿਨੈ ਗੁਰਮੁਖਿ ਲਹਿਓ॥੩॥ ਹਰਿ ਸੰਤਨ ਕਰਿ ਨਮੋ ਨਮੋ॥ ਨਉਨਿਧਿ ਪਾਵਹਿ ਅਤੁਲੁ ਸੁਖੋ॥੪॥ ਨੈਨ ਅਲੋਵਉ ਸਾਧ ਜਨੋ॥ਹਿਰਦੈ ਗਾਵਹੁ ਨਾਮ ਨਿਧੋ॥੫॥ ਕਾਮ ਕ੍ਰੋਧ ਲੋਭੁ ਮੋਹੁ ਤਜੋ॥ਜਨਮ ਮਰਨ ਦੁਹੁ ਤੇ ਰਹਿਓ॥੬॥ ਦੂਖੁ ਅੰਧੇਰਾ ਘਰ ਤੇ ਮਿਟਿਓ॥ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ॥੭॥ਜਿਨਿ ਸੇਵਿਆ ਸੋ ਪਾਰਿ ਪਰਿਓ॥ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥

ਕਬਿੱਤ ਭਾਈ ਗੁਰਦਾਸ ਜੀ

ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ[1] [2]ਪੂਰਨ ਹ੍ਵੈ [3]ਪਰਮਦਭੁਤ ਗਤਿ ਆਤਮ ਤਰੰਗ ਹੈ।
[4]ਇਤ ਤੇ ਦ੍ਰਿਸਟਿ ਸੁਰਤਿ ਸਬਦ ਬਿਸਰਜਤ, ਉਤ ਤੇ ਬਿਸਮ ਅਸਚਰਜ ਪ੍ਰਸੰਗ ਹੈ।
ਦੇਖੈ ਸੋ ਦਿਖਾਵੈ ਕੈਸੇ, ਸੁਨੈ ਸੋ ਸੁਨਾਵੈ ਕੈਸੇ, ਚਾਖੈ ਸੋ ਬਤਾਵੈ ਕੈਸੇ, ਰਾਗ ਰਸ ਰੰਗ ਹੈ।
ਅਕਥ ਕਥਾ ਬਿਨੋਦ[5], ਅੰਗ ਅੰਗ ਥਕਤ ਹ੍ਵੈ, ਹੇਰਤ ਹਿਰਾਨੀ ਬੂੰਦ ਸਾਗਰ ਸ੍ਰਬੰਗ ਹੈ ॥੬੨॥੯੬॥

ਕਬਿੱਤ ਭਾਈ ਗੁਰਦਾਸ ਜੀ

ਪ੍ਰੇਮ ਰਸ ਅੰਮ੍ਰਿਤ ਨਿਧਾਨਪਾਨ[1] ਪੂਰਨ[2] ਹ੍ਵੈ, ਉਨਮਨ[6] ਉਨਮਤ[7] ਬਿਸਮ[8] ਬਿਸ੍ਵਾਸ ਹੈ।
ਆਤਮ ਤਰੰਗ ਬਹੁ ਰੰਗ, ਅੰਗ ਅੰਗ ਛਬਿ ਅਨਿਕ ਅਨੂਪ ਰੂਪ ਊਪ[9] ਕੋ ਪ੍ਰਗਾਸ ਹੈ।
ਸ੍ਵਾਦ ਬਿਸਮਾਦ ਬਹੁ [10]ਬਿਬਿਧ ਸੁਰਤ, ਸਰਬ ਰਾਗ ਨਾਦ ਬਾਦ ਬਹੁ ਬਾਸਨਾ ਸੁਬਾਸ ਹੈ।
ਪਰਮਦਭੁਤ [11]ਬ੍ਰਹਮਾਸਨ ਸਿੰਘਾਸਨ ਮੈਂ, ਸੋਭਾ ਸਭ ਮੰਡਲ ਅਖੰਡਲ[12] ਬਿਲਾਸ[13] ਹੈ।੭੯।੧੧੨॥

ਕਬਿੱਤ ਭਾਈ ਗੁਰਦਾਸ ਜੀ

[14]ਨਿਰੰਕਾਰ ਨਿਰਾਧਾਰ ਨਿਰਾਹਾਰ ਨਿਰਬਿਕਾਰ, ਅਜੋਨੀ ਅਕਾਲ ਅਪਰੰਪਰ ਅਭੇਵ ਹੈ।
ਨਿਰਮੋਹ ਨਿਰਬੈਰ ਨਿਰਲੇਪ ਨਿਰਦੋਖ, ਨਿਰਭੈ ਨਿਰੰਜਨ [15]ਅਤਹ ਪਰ ਅਤ ਏਵ ਹੈ।
ਅਬਿਗਤਿ ਅਗਮ ਅਗੋਚਰ ਅਗਾਧ ਬੋਧ, ਅਚੁਤ[16] ਅਲਖ ਅਤਿ ਅਛਲ ਅਛੇਵ[17] ਹੈ।
ਬਿਸਮੈ ਬਿਸਮ ਅਸਚਰਜੈ ਅਸਚਰਜ ਮੈ, [18]ਅਦਭੁਤ ਪਰਮ ਦ੍ਭੁਤ ਗੁਰਦੇਵ ਹੈ ॥੩੪੪॥

---

੧ ਪੀ ਕੇ। ੨. ਤ੍ਰਿਪਤ ਹੋ ਗਏ। ੩. ਬਹੁਤ ਹੀ ਅਸਚਰਜ ਬਿਵਸਥਾ। ੪. ਇਧਰ ਸ਼ਬਦ ਦੁਆਰਾ ਦ੍ਰਿਸ਼ਟੀ ਤੇ ਸ੍ਰਵਣ ਸ਼ਕਤੀ ਆਦਿ ਭਟਕਣੋਂ ਰੁਕ ਜਾਂਦੀਆਂ ਹਨ। ੫ ਕੌਤਕ ਦੀ। ੬, ਤੁਰੀਆ ਬਿਵਸਥਾ। ੭. ਮਸਤ, ਮਗਨ। ੮. ਅਸਚਰਜ। ੯. ਉਪਮਾ। ੧੦. ਕਈ ਤਰ੍ਹਾਂ ਦੀ ਸੁਰਤੀ। ੧੧. ਵਾਹਿਗੁਰੂ ਦਾ ਨਿਵਾਸ ਅਸਥਾਨ, ਦਸਮ ਦੁਆਰਾ। ੧੨. ਇਕ ਰਸ। ੧੩. ਅਨੰਦ। ੧੪, ਅਕਾਰ ਰਹਿਤ,ਆਸਰੇ ਤੋਂ ਰਹਿਤ, ਅਹਾਰ ਤੋਂ ਰਹਿਤ ਤੇ ਇਕ ਰਸ ਹੈ। ੧੫. ਅਤਯੰਤ ਤੋਂ ਭੀ ਅਤਯੰਤ ਭਾਵ ਬਹੁਤ ਹੀ ਪਰੇ ਜਾਂ ਬੇਹਦ ਹੈ। ੧੬. ਅਟੱਲ। ੧੭. ਨਾ ਕਟਿਆ ਜਾਣ ਵਾਲਾ। ੧੮. ਉਪਰੋਕਤ ਅਲੌਕਿਕ ਤੇ ਅਸਚਰਜ ਗੁਣਾਂ ਵਾਲਾ ਪ੍ਰਕਾਸ਼ ਸਰੂਪ ਸਤਿਗੁਰੂ ਹੈ।

ਵਾਰ ੨੨, ਪਉੜੀ ੧੫

ਕਾਦਰੁ ਨੋ ਕੁਰਬਾਣੁ ਕੀਮ ਨ ਜਾਣੀਐ। ਕੇਵਡੁ ਵਡਾ ਹਾਣੁ[੧] ਆਖਿ ਵਖਾਣੀਐ । ਕੇਵਡੁ ਆਖਾ ਤਾਣੁ[੨] ਮਾਣੁ ਨਿਮਾਣੀਐ । ਲਖ ਜਿਮੀ ਅਸਮਾਣ [੩]ਤਿਲੁ ਨ ਤੁਲਾਣੀਐ । ਕੁਦਰਤਿ[੪] ਲਖ ਜਹਾਨੁ ਹੋਇ ਹੈਰਾਣੀਐ ॥ ਸੁਲਤਾਨਾ, ਸੁਲਤਾਨ, [੫]ਹੁਕਮੁ ਨੀਸਾਣੀਐ, ਲਖ ਸਾਇਰ[੬] ਨੈਸਾਣ[੭] ਬੂੰਦ ਸਮਾਣੀਐ । ਕੂੜ ਅਖਾਣ ਵਖਾਣ ਅਕਥ ਕਹਾਣੀਐ ॥੧੫॥

ਵਾਰ ੨੨, ਪਉੜੀ ੩

ਓੜਕੁ[੮] ਓੜਕੁ[੮] ਭਾਲਿ, ਨ ਓੜਕੁ, ਪਾਇਆ । ਓੜਕ ਭਾਲਣਿ ਗਏ, ਸਿ ਫੇਰ ਨ ਆਇਆ । ਓੜਕ ਲਖ ਕਰੋੜ, ਭਰਮਿ ਭੁਲਾਇਆ । ਆਦੁ ਵਡਾ ਵਿਸਮਾਦੁ, ਨ ਅੰਤੁ ਸੁਣਾਇਆ । ਹਾਥਿ[੯] ਨ ਪਾਰਾਵਾਰੁ, [੧੦]ਲਹਰੀ ਛਾਇਆ । ਇਕੁ ਕਵਾਉ[੧੧] ਪਸਾਉ[੧੨] ਨ ਅਲਖੁ ਲਖਾਇਆ । ਕਾਦਰੁ ਨੋ ਕੁਰਬਾਣੁ ਕੁਦਰਤਿ[੧੩] ਮਾਇਆ । ਆਪੇ ਜਾਣੈ ਆਪੁ, ਗੁਰ ਸਮਝਾਇਆ ॥੩॥

ਵਾਰ ੨੨, ਪਉੜੀ ੯

ਕੇਵਡੁ ਇਕੁ ਕਵਾਉ[੧੧], ਪਸਾਉ[੧੨] ਕਰਾਇਆ । ਕੇਵਡੁ ਕੰਡਾ ਤੋਲੁ, ਤੋਲਿ ਤੁਲਾਇਆ । ਕਰਿ ਬ੍ਰਹਮੰਡ ਕਰੋੜਿ ਕਵਾਉ[੧੪] ਵਧਾਇਆ ॥ ਲਖ ਲਖ ਧਰਤਿ ਅਗਾਸਿ, ਅਧਰ[੧੫] ਧਰਾਇਆ । ਪਉਣੁ ਪਾਣੀ ਬੈਸੰਤਰੁ[੧੬], ਲਖ ਉਪਾਇਆ । ਲਖ ਚਉਰਾਸੀਹ ਜੋਨਿ ਖੇਲੁ ਰਚਾਇਆ । ਜੋਨਿ ਜੋਨਿ ਜੀਅ ਜੰਤ, ਅੰਤੁ ਨ ਪਾਇਆ ॥ [੧੭]ਸਿਰਿ ਸਿਰਿ ਲੇਖੁ ਲਿਖਾਇ, ਅਲੇਖੁ ਧਿਆਇਆ ॥੯॥

ਸਲੋਕ ॥ ਰਾਮ ਪਦਾਰਥੁ ਪਾਇ ਕੈ, ਕਬੀਰਾ ਗਾਂਠਿ ਨ ਖੋਲ੍ਹਿ ॥
ਨਹੀ ਪਟਣੁ, ਨਹੀ ਪਾਰਖੂ, ਨਹੀ ਗਾਹਕ, ਨਹੀ ਮੋਲੁ ॥੨੩॥ [੧੩੬੫]

---

੧. ਉਮਰ । ੧. ਬਲ । ੩ ਇਕ ਤਿਲ ਦੇ ਤੋਲ ਬਰਾਬਰ ਨਹੀਂ । ੪. ਕੁਦਰਤ ਵਿਚ । ੫.ਉਸਦਾ ਹੁਕਮ ਪ੍ਰਤੱਖ ਹੈ । ੬. ਸਮੁੰਦਰ । ੭. ਨਦੀਆਂ । ੮. ਜਤਨ ਨਾਲ । ੯. ਔਤ । ੧੦.ਅਣਗਿਣਤ ਲਹਿਰਾਂ ਵਾਂਗ ਵਿਆਪ ਰਿਹਾ ਹੈ । ੧੧. ਵਾਕ । ੧੨. ਪਸਾਰਾ, ਸ੍ਰਿਸ਼ਟੀ । ੧੩.ਸ਼ਕਤੀ । ੧੪. ਵਾਕ ਨਾਲ । ੧੫. ਬਿਨਾਂ ਆਸਰੇ ਤੋਂ । ੧੬. ਅੱਗ । ੧੭. ਹਰੇਕ ਜੀਵ ਦੇ ।

ਵਾਰ ੩੯, ਪਉੜੀ ੧

ਏਕੰਕਾਰੁ ਇਕਾਂਗ ਲਿਖਿ, ਊੜਾ ਓਅੰਕਾਰੁ ਲਖਾਇਆ। ਸਤਿਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ। ਅਕਾਲ ਮੂਰਤਿ ਪਰਤਖਿ ਸੋਇ, ਨਾਉ ਅਜੂਨੀ ਸੈਭੰ ਭਾਇਆ। ਗੁਰਪਰਸਾਦਿ ਸੁ ਆਦਿ ਸਚੁ, ਜੁਗਹ ਜੁਗੰਤਰੁ ਹੋਂਦਾ ਆਇਆ। ਹੈਭੀ ਹੋਸੀ ਸਚੁ ਨਾਉ, [1]ਸਚੁ ਦਰਸਣ ਸਤਿਗੁਰੂ ਦਿਖਾਇਆ। ਸਬਦੁ ਸੁਰਤਿ ਲਿਵਲੀਣੁ ਹੋਇ, ਗੁਰੁ ਚੇਲਾ [2]ਪਰਚਾ ਪਰਚਾਇਆ। ਗੁਰੂ ਚੇਲਾ [3]ਰਹਿਰਾਸਿ ਕਰਿ, [4]ਵੀਹ ਇਕੀਹ ਚੜਾਉ ਚੜ੍ਹਾਇਆ। ਗੁਰਮੁਖਿ ਸੁਖ ਫਲੁ ਅਲਖ ਲਖਾਇਆ ॥੧॥

ਕਬਿੱਤ ਭਾਈ ਗੁਰਦਾਸ ਜੀ

ਸਾਧ ਸੰਗ ਦਰਸ਼ਨ ਕੋ ਹੈ ਨਿਤਨੇਮ ਜਾਂ ਕੋ, ਸੋਈ ਦਰਸਨੀ ਸਮਦਰਸ ਧਿਆਨੀ ਹੈ।
[5]ਸਬਦ ਬਿਬੇਕ ਏਕ ਟੇਕ ਜਾਂ ਕੇ ਮਨਿ ਬਸੈ, ਮਾਨ ਗੁਰ ਗਿਆਨ ਸੋਈ ਬ੍ਰਹਮ ਗਿਆਨੀ ਹੈ।
ਦ੍ਰਿਸਟਿ ਦਰਸ ਅਰ ਸਬਦ ਸੁਰਤਿ ਮਿਲਿ, ਪ੍ਰੇਮੀ ਪ੍ਰਿਆ ਪ੍ਰੇਮ ਉਨਮਨ[6] ਉਨਮਾਨੀ[7] ਹੈ।
ਸਹਜ ਸਮਾਧਿ ਸਾਧ ਸੰਗਿ ਇਕ ਰੰਗ ਜੋਈ, ਸੋਈ ਗੁਰਮੁਖਿ ਨਿਰਮਲ ਨਿਰਬਾਨੀ[8] ਹੈ ॥੩੨੭॥
[9]ਮਾਨਸਰ ਹੰਸ, ਸਾਧ ਸੰਗਤਿ ਪਰਮ ਹੰਸ, ਧਰਮ ਧੁਜਾ ਧਰਮਸਾਲਾ ਚਲਿ ਆਵਹੀ।
ਉਤ ਮੁਕਤਾਹਲ[10] ਅਗਰ [11]ਦੁਤੀਆ ਨਾਸਤਿ, ਇਤ ਗੁਰ ਸਬਦ ਸੁਰਤਿ ਲਿਵ ਲਾਵਹੀ।
ਉਤ [12]ਖੀਰ ਨੀਰ ਨਿਰਵਾਰੋ ਕੈ ਬਖਾਨੀਅਤ, ਇਤ ਗੁਰਮਤਿ ਦੁਰਮਤਿ ਸਮਝਾਵਹੀ।
ਉਤ ਬਗ[13] ਹੰਸ ਬੰਸ ਦੁਬਿਧਾ[14] ਨ ਮੇਟਿ ਸਕੈ, [15]ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ ॥੩੪੦॥

---

੧. ਸੱਚਾ ਮੱਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿਖਾਇਆ ਹੈ। ੨. ਪਰੇਮ ਪਰਗਟਾਇਆ। ੩. ਰਹੁ ਰੀਤ ਚਲਾ ਕੇ। ੪. ਦੁਨਿਆਵੀ ਬ੍ਰਿਤੀਆਂ ਤੋਂ ਉਲੰਘ ਕੇ ਤੁਰੀਆ ਬਿਵਸਥਾ ਵਿਚ ਵਾਧਾ ਕੀਤਾ। ੫. ਸ਼ਬਦ ਗੁਰਮੰਤਰ ਦਾ ਗਿਆਨ। ੬. ਉਚੀ ਬਿਵਸਥਾ। ੭. ਵੀਚਾਰੀ। ੮. ਬੰਧਨਾਂ ਤੋਂ ਰਹਿਤ ਤਿਆਗੀ। ੯. ਜਿਵੇਂ ਮਾਨ ਸਰੋਵਰ ਤੇ ਹੰਸਾਂ ਦੇ ਪੁਜਣ ਦਾ ਨਿਸ਼ਾਨਾ ਹੁੰਦਾ ਹੈ। ਤਿਵੇਂ ਪਰਮ ਹੰਸਲੇ ਗੁਰਸਿਖ ਸਾਧ ਸੰਗਤ ਅਤੇ ਗੁਰੂ ਦੇ ਅਸਥਾਨ ਵਲ ਪੁਜਣਾ ਆਪਣਾ ਪਰਮ ਧਰਮ ਜਾਣ ਕੇ ਚਲ ਕੇ ਆਉਂਦੇ ਹਨ। ੧੦. ਮੋਤੀ। ੧੧.ਹੋਰ ਨਹੀਂ। ੧੨. ਦੁੱਧ ਤੇ ਪਾਣੀ ਨਿਖੇੜਨ ਦੀ। ੧੩. ਬਗਲਾ। ੧੪,ਵਖਰਾ-ਪਣ। ੧੫. ਇਧਰ ਕਾਵਾਂ ਭਾਵ ਪਾਪੀਆਂ ਨੂੰ ਪਵਿਤਰ ਕਰਕੇ ਨਾਲ ਮਿਲਾ ਲਿਆ ਜਾਂਦਾ ਹੈ।

ਕਬਿੱਤ ਭਾਈ ਗੁਰਦਾਸ ਜੀ

ਕਤ[1] ਪੁਨਿ[2] ਮਾਨਸ ਜਨਮੁ ਕਤ ਸਾਧ ਸੰਗਿ, ਨਿਸਦਿਨ[3] ਕੀਰਤਨ ਸਮੈ ਚਲ ਜਾਈਐ ।
ਕਤ ਪੁਨਿ ਦ੍ਰਿਸਟਿ ਦਰਸ ਹੁਇ ਪਰਸਪਰ, ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ ।
ਕਤ ਪੁਨਿ ਰਾਗ ਨਾਦ ਬਾਦ ਸੰਗੀਤ ਰੀਤ, ਸ੍ਰੀ ਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ ।
ਕਤ ਪੁਨਿ ਕਰਿ ਕਿਰਤਾਸ[4] ਲੇਖ ਮਸੁਵਾਨੀ[5], ਸ੍ਰੀ ਗੁਰ ਸਬਦ ਲਿਖਿ ਨਿਜ ਪਦੁ ਪਾਈਐ ॥੫੦੦॥

ਵਾਰ ੩੭, ਪਉੜੀ ੬

ਮਾਨਸ ਜਨਮ ਦੁਲੰਭੁ[6] ਹੈ, [7]ਛਿਣ ਭੰਗਰੁ ਛਲ ਦੇਹੀ ਛਾਰਾ । ਪਾਣੀ ਦਾ ਕਰਿ ਪੂਤਲਾ, [8]ਉਡੈ ਨ ਪਉਣੁ ਖੁਲੇ ਨਉ ਦੁਆਰਾ । ਅਗਨਿ ਕੁੰਡ ਵਿਚਿ ਰਖਿਅਨਿ, ਨਰਕ ਘੋਰ ਮਹਿ [9]ਉਦਰੁ ਮਝਾਰਾ । ਕਰੈ ਉਰਧ[10] ਤਪੁ ਗਰਭ ਵਿਚ ਚਸਾ[11] ਨ ਵਿਸਰੈ ਸਿਰਜਣਹਾਰਾ । ਦਸੀ ਮਹੀਨੀ ਜੰਮਿਆਂ, ਸਿਮਰਣ [12]ਕਰੀ ਕਰੇ ਨਿਸਤਾਰਾ[13] । ਜੰਮਦੋ ਮਾਇਆ ਮੋਹਿਆ, ਨਦਰਿ ਨ ਆਵੈ ਰਖਣਹਾਰਾ । ਸਾਹੋਂ[14] ਵਿਛੁੜਿਆ ਵਣਜਾਰਾ[15] ।੬।

ਵਾਰ ੧੫, ਪਉੜੀ ੩

ਲਖ ਚਉਰਾਸੀਹ ਜੂਨਿ ਵਿਚਿ, ਉਤਮੁ ਜੂਨਿ ਸੁ ਮਾਣਸ ਦੇਹੀ । ਅਖੀ ਦੇਖੈ ਨਦਰਿ ਕਰਿ, ਜਿਹਬਾ ਬੋਲੇ ਬਚਨ ਬਦੇਹੀ । ਕੰਨੀ ਸੁਣਦਾ ਸੁਰਤਿ ਕਰਿ, ਵਾਸ ਲਏ ਨਕਿ ਸਾਸ ਸਨੇਹੀ । ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ । ਗੁਰਮੁਖਿ ਜਨਮੁ ਸਕਾਰਥਾ, ਮਨਮੁਖ ਮੂਰਖਿ ਮਤਿ ਕਿਨੇਹੀ । ਕਰਤਾ ਪੁਰਖੁ ਵਿਸਾਰਿ ਕੈ, ਮਾਣਸ ਦੀ ਮਨਿ ਆਸ ਧਰੇਹੀ ॥ [16]ਪਸੂ ਪਰੇਤਹੁ ਬੁਰੀ ਬੁਰੇਹੀ ॥੩॥

---

੧. ਕਦੋਂ । ੨. ਫਿਰ । ੩. ਰਾਤ ਦਿਨ । ੪ ਕਾਗਜ । ੫. ਸਿਆਹੀ, ਭਾਵ ਫਿਰ ਇਹ ਅਉਸਰ ਕਦ ਪ੍ਰਾਪਤ ਹੋ ਸਕੇਗਾ ਕਿ ਹਿਰਦੇ ਦੇ ਕਾਗਜ਼ ਉਤੇ ਸੁਰਤੀ ਦੀ ਸਿਆਹੀ ਨਾਲ, ਸਤਿਗੁਰੂ ਦੇ ਬਖਸ਼ੇ ਸ਼ਬਦ ਗੁਰਮੰਤਰ ਨੂੰ ਲਿਖਕੇ ਆਤਮ ਬਿਵਸਥਾ ਨੂੰ ਪ੍ਰਾਪਤ ਕਰ ਸਕੀਏ ? ੬. ਦੁਰਲਭ । ੭. ਖਿਨ ਵਿਚ ਨਾਸ ਹੋਣ ਵਾਲੇ । ੮. ਨੌਂ ਦਰਵਾਜ਼ੇ (ਰਸਤੇ) ਖੁਲ੍ਹੇ ਹੋਣ ਦੇ ਬਾਵਜੂਦ ਵੀ ਸਵਾਸਾਂ ਦੀ ਪੌਣ ਉਡਦੀ ਨਹੀਂ । ੯. ਮਾਂ ਦੇ ਪੇਟ ਵਿਚ ੧੦. ਪੁੱਠਾ ਲਟਕਿਆ ਹੋਇਆ । ੧੧ ਅੱਖ ਫਰਕਣ ਜਿੰਨਾ ਸਮਾਂ । ੧੨. ਕਰਨ ਕਰ ਕੇ । ੧੩. ਪੇਟ ਚੋਂ ਛੁਟਕਾਰਾ ਹੋਇਆ । ੧੪. ਵਾਹਿਗੁਰੂ ਤੋਂ । ੧੫. ਜੀਵ । ੧੬. ਪਸ਼ੂਆਂ ਤੇ ਪਰੇਤਾਂ ਨਾਲੋਂ ਵੀ ਦੇਹੀ ਬੁਰੀ ਹੈ ।

ਵਾਰ ੨੨, ਪਉੜੀ ੧੬

ਚਲਣੁ ਹੁਕਮੁ ਰਜਾਇ, ਗੁਰਮੁਖਿ ਜਾਣਿਆ। ਗੁਰਮੁਖਿ ਪੰਥਿ[1] ਚਲਾਇ ਚਲਣੁ ਭਾਣਿਆ। ਸਿਦਕ ਸਬੂਰੀ[2] ਪਾਇ,ਕਰਿ ਸੁਕਰਾਣਿਆ। ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ[3]। ਵਰਤਣ ਬਾਲ ਸੁਭਾਇ, ਆਦਿ ਵਖਾਣਿਆ। ਸਾਧ ਸੰਗਤਿ ਲਿਵ ਲਾਇ, ਸਚੁ ਸੁਹਾਣਿਆ[4] । ਜੀਵਨ ਮੁਕਤਿ ਕਰਾਇ, ਸਬਦਿ ਸਿਞਾਣਿਆ। ਗੁਰਮੁਖਿ ਆਪੁ ਗਵਾਇ, ਆਪੁ ਪਛਾਣਿਆ ॥੧੬॥

ਵਾਰ ੨੨, ਪਉੜੀ ੧੧

ਸਚੀ ਖਸਮ ਰਜਾਇ, ਭਾਣਾ ਭਾਵਣਾ। ਸਤਿਗੁਰ ਪੈਰੀ ਪਾਇ, ਆਪੁ ਗਵਾਵਣਾ । [5]ਗੁਰ ਚੇਲਾ ਪਰਚਾਇ, ਮਨੁ ਪਤੀਆਵਣਾ। ਗੁਰਮੁਖਿ ਸਹਜਿ ਸੁਭਾਇ,ਅਲਖ ਲਖਾਵਊ। ਗੁਰਸਿਖ ਤਿਲ ਨ ਤਮਾਇ[6], ਕਾਰ ਕਮਾਵਣਾ। ਸਬਦ ਸੁਰਤਿ ਲਿਵਲਾਇ, ਹੁਕਮੁ ਮਨਾਵਣਾ। [7]ਵੀਹ ਇਕੀਹ ਲੰਘਾਇ, ਨਿਜ ਘਰਿ ਜਾਵਣਾ। ਗੁਰਮੁਖਿ ਸੁਖ ਫਲ ਪਾਇ ਸਹਜਿ ਸਮਾਵਣਾ ॥੧੧॥

ਵਾਰ ੨੦, ਪਉੜੀ ੧੩

ਮੰਨੇ ਸਤਿਗੁਰ ਹੁਕਮੁ, ਹੁਕਮਿ ਮੰਨਾਇਆ । ਭਾਣਾ ਮੰਨੈ, ਹੁਕਮਿ ਗੁਰ ਫੁਰਮਾਇਆ। ਪਿਰਮ ਪਿਆਲਾ ਪੀਵ ਅਲਖੁ ਲਖਾਇਆ। ਗੁਰਮੁਖਿ ਅਲਖੁ ਲਖਾਇ, ਨ ਅਲਖੁ ਲਖਾਇਆ। ਗੁਰਮੁਖਿ ਆਪੁ ਗਵਾਇ, ਨ ਆਪੁ ਗਣਾਇਆ। ਗੁਰਮੁਖਿ ਸੁਖ ਫਲੁ ਪਾਇ, ਬੀਜ ਫਲਾਇਆ ॥੧੩॥

ਵਾਰ ੧੯, ਪਉੜੀ ੧੭

ਗੁਰਮੁਖਿ ਪਾਰਸੁ ਪਰਸਿ[8],ਪਾਰਸੁ ਹੋਈਐ। ਗੁਰਮੁਖਿ ਹੋਇ ਅਪਰਸੁ, ਦਰਸੁ ਅਲੋਈਐ[9]। ਗੁਰਮੁਖਿ ਬ੍ਰਹਮ ਧਿਆਨੁ, ਦੁਬਿਧਾ ਖੋਈਐ। ਗੁਰਮੁਖਿ ਪਰਧਨ ਰੂਪ; ਨਿੰਦ ਨ ਗੋਈਐ[10]। ਗੁਰਮੁਖਿ ਅੰਮ੍ਰਿਤੁ ਨਾਉ ਸਬਦੁ ਵਿਲੋਈਐ[11]। ਗੁਰਮੁਖਿ ਹਸਦਾ ਜਾਇ ਅੰਤ ਨ ਰੋਈਐ ॥੧੭॥

---

੧.ਇਹੋ ਪੰਥ ਜਾਂ ਰਾਹ। ੨.ਸੰਤੋਖ। ੩ ਅਸਚਰਜ। ੪.ਸੋਭਦੇ ਹਨ। ੫.ਭਾਣਾ ਮੰਨਕੇ ਜਦੋਂ ਸਿਖ ਗੁਰੂ ਨੂੰ ਪ੍ਰਸੰਨ ਕਰੇ। ੬.ਲਾਲਚ। ੭.ਰਜੋ ਤਮੋ ਆਦਿ ਦੁਨਿਆਵੀ ਬਿਵਸਥਾ ਲੰਘਕੇ। ੮.ਛੋਹ ਕੇ। ੯. ਦੇਖਦੇ। ੧੦. ਕਹਿੰਦੇ। ੧੧. ਰਿੜਕਦੇ।

ਵਾਰ ੨੭, ਪਉੜੀ ੧੪

ਦਰਸਨੁ ਦੇਖਿ ਪਤੰਗ ਜਿਉ,ਜੋਤੀ ਜੋਤਿ ਸਮਾਵੈ। ਸਬਦ ਸੁਰਤਿ ਲਿਵ ਮਿਰਗ ਜਿਉ,ਅਨਹਦ ਲਿਵ ਲਾਵੈ। ਸਾਧ ਸੰਗਤਿ ਵਿਚਿ ਮੀਨੁ ਹੋਇ,ਗੁਰਮਤਿ ਸੁਖ ਪਾਵੈ। ਚਰਣ ਕਵਲ ਚਿਤਿ ਭਵਰੁ ਹੋਇ, ਸੁਖ ਰੈਣਿ ਵਿਹਾਵੈ। ਗੁਰ ਉਪਦੇਸੁ ਨ ਵਿਸਰੈ, ਬਾਬੀਹਾ ਧਿਆਵੈ।ਪੀਰ ਮੁਰੀਦਾ ਪਿਰਹੜੀ, ਦੁਬਿਧਾ ਨ ਸੁਖਾਵੈ ॥੧੪॥

ਵਾਰ ੨੦, ਪਉੜੀ ੫

ਅੰਮ੍ਰਿਤ ਵੇਲੇ ਉਠਿ,ਜਾਗਿ ਜਗਾਇਆ।ਗੁਰਮੁਖਿ ਤੀਰਥ ਨਾਇ ਭਰਮੁ ਗਵਾਇਆ। ਗੁਰਮੁਖਿ ਮੰਤ ਸਮ੍ਹਾਲਿ ਜਾਪੁ ਜਪਾਇਆ। ਗੁਰਮੁਖਿ ਨਿਹਚਲੁ ਹੋਇ,ਇਕ ਮਨਿ ਧਿਆਇਆ। ਮਥੈ ਟਿਕਾ ਲਾਲੁ ਨੀਸਾਣੁ ਸੁਹਾਇਆ। ਪੈਰੀ ਪੈ ਗੁਰ ਸਿਖ ਪੈਰੀ ਪਾਇਆ ॥੫॥

ਵਾਰ ੩੨, ਪਉੜੀ ੨

ਦਿਸਟਿ[੧] ਦਰਸ ਲਿਵ ਸਾਵਧਾਨੁ, ਸਬਦ ਸੁਰਤਿ ਚੇਤੰਨੁ ਸਿਆਣਾ। ਨਾਮੁ ਦਾਨੁ ਇਸਨਾਨੁ ਦਿੜੁ, ਮਨ ਬਚ ਕਰਮ ਕਰੈ ਮੇਲਾਣਾ[੨]। ਗੁਰਸਿਖ ਥੋੜਾ ਬੋਲਣਾ, ਥੋੜਾ ਸਉਣਾ, ਥੋੜਾ ਖਾਣਾ। ਪਰਤਨ[੩] ਪਰਧਨ ਪਰਹਰੈ[੪] ਪਰਨਿੰਦਾ ਸੁਣਿ ਮਨਿ ਸਰਮਾਣਾ। ਗੁਰ ਮੂਰਤਿ ਗੁਰ ਸਬਦੁ ਹੈ, ਸਾਧ ਸੰਗਤਿ ਸਮਸਰਿ ਪਰਵਾਣਾ। ਇਕ ਮਨਿ ਇਕੁ ਅਰਾਧਣਾ, ਦੂਤੀਆ ਨਾਸਤਿ ਭਾਵੈ ਭਾਣਾ। ਗੁਰਮੁਖਿ ਹੋਦੈ ਤਾਣ ਨਿਤਾਣਾ ॥੨॥

ਵਾਰ ੨੯, ਪਉੜੀ ੧੨

ਜਿਉ ਵਿਸਮਾਦੁ ਕਮਾਦੁ ਹੈ,ਸਿਰ ਤਲਵਾਇਆ ਹੋਇ ਉਪੰਨਾ। ਪਹਿਲੇ [੫]ਖਲ ਉਖਲਿਕੈ,ਟੋਟੇ ਕਰਿ ਕਰਿ, ਭੰਨਣਿ ਭੰਨਾ।ਕੋਲੂ ਪਾਇ ਪੀੜਾਇਆ ਰਸ ਟਟਰਿ[੬] ਕਸ[੭] [੮]ਇੰਨਣ ਵੰਨਾ। ਦੁਖ ਸੁਖ ਅੰਦਰਿ ਸਬਰੁ ਕਰਿ, ਖਾਇ ਅਵਟਣੁ[੯] ਜਗਧੰਨ ਧੰਨਾ। ਗੁੜੁ ਸਕਰੁ ਖੰਡੁ ਮਿਸਰੀ, ਗੁਰਮੁਖ ਸੁਖ ਫਲੁ ਸਭ ਰਸ ਬੰਨਾ। ਪਿਰਮ ਪਿਆਲਾ ਪੀਵਣਾ, ਮਰਿ ਮਰਿ ਜੀਵਣੁ ਥੀਵਣੁ ਗੰਨਾ। ਗੁਰਮੁਖਿ ਬੋਲ ਅਮੋਲ ਰਤੰਨਾ ॥੧੨॥

---

੧. ਨਜ਼ਰ। ੨. ਮਿਲਾਪ। ੩.ਪਰਾਈ ਇਸਤਰੀ। ੪.ਤਿਆਗਦਾ ਹੈ। ੫ ਖੋਰੀ ਲਾਹ ਕੇ। ੬.ਕੜਾਹ। ੭.ਪਛੋਆਂ। ੮. ਲਕੜਾਂ ਵਾਂਗ। ੯. ਉਬਾਲੇ।

ਮਾਰੂ ਮਹਲਾ ੫ [੧੦੦੨-੩]

ਫੂਟੋ ਆਂਡਾ ਭਰਮ ਕਾ,ਮਨਹਿ ਭਇਓ ਪਰਗਾਸੁ॥ਕਾਟੀ ਬੇਰੀ ਪਗਹ ਤੇ,ਗੁਰਿ ਕੀਨੀ ਬੰਦਿ ਖਲਾਸੁ॥੧॥ ਆਵਣ ਜਾਣੁ ਰਹਿਓ॥ਤਪਤ ਕੜਾਹਾ ਬੁਝਿ ਗਇਆ, ਗੁਰਿ ਸੀਤਲ ਨਾਮ ਦੀਓ ॥੧॥ਰਹਾਉ॥ ਜਬ ਤੇ ਸਾਧੂ ਸੰਗੁ ਭਇਆ,ਤਉ ਛੋਡਿ ਗਏ ਨਿਗਰਹਾਰ[1] ॥ ਜਿਸਕੀ ਅਟਕ ਤਿਸ ਤੇ ਛੁਟੀ,ਤਉ ਕਹਾ ਕਰੈ ਕੋਟਵਾਰ ॥੨॥ ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈਠਕਾ,ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚੁ ਵਖਰੋ,ਨਾਨਕ ਘਰਿ ਪਾਇਆ ॥੪॥੫॥੧੪॥

ਸਲੋਕੁ ॥ ਫਾਹੇ ਕਾਟੇ, ਮਿਟੇ ਗਵਨ, ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ,ਫਿਰਨ ਮਿਟੇ ਨਿਤ ਨੀਤ ॥੧॥ (੩੮) [੨੫੮]

ਕਬਿੱਤ ਭਾਈ ਗੁਰਦਾਸ ਜੀ

ਗੁਰਮੁਖ ਪੰਥ ਗਹੇ, ਜਮਪੁਰ ਪੰਥ ਮੇਟੇ ਗੁਰੁ ਸਿਖ ਸੰਗ, ਪੰਜ ਦੂਤ ਸੰਗ ਤਿਆਗੇ ਹੈਂ ।
ਚਰਨ ਸਰਨ ਗੁਰੁ, ਕਰਮ ਭਰਮ ਖੋਇ, ਦਰਸ ਅਕਾਲ, ਕਾਲ ਕੰਟਕ ਭੈ ਭਾਗੇ ਹੈਂ ।
ਗੁਰੁ ਉਪਦੇਸ ਵੇਸ[2], ਬੱਜਰ ਕਪਾਟ ਖੁਲੇ, ਸਬਦ ਸੁਰਤਿ, ਮੂਰਛਤ ਮਨ ਜਾਗੇ ਹੈਂ ।
[3]ਕਿੰਚਿਤ ਕਟਾਛਯ[4]ਕ੍ਰਿਪਾ,ਸਰਬ ਨਿਧਾਨ ਪਾਏ,ਜੀਵਨ ਮੁਕਤਿ ਗੁਰੁ ਗਯਾਨ ਲਿਵਲਾਗੇਹੈਂ।੨੩।੫੭।
ਛਲਨੀ[5] ਮੈ ਜੈਸੇ ਦੇਖੀਅਤ ਹੈ ਅਨੇਕ ਛਿਦ੍ਰ,ਕਰੈ ਕਰਵਾ[6] ਕੀ ਨਿੰਦਾ ਕੈਸੇ ਬਨਿ ਆਵੈ ਜੀ ।
ਬਿਰਖ ਬਬੂਰ[7] ਭਰਪੂਰ ਬਹੁ [8]ਸੂਰਨ ਸੈ, ਕਮਲੈ[9] ਕਟੀਲੋ ਕਹੈ ਕਾਹੂ ਨ ਸੁਖਾਵੈ ਜੀ ।
ਜੈਸੇ ਉਪਹਾਸੁ[10]ਕਰੈ ਬਾਇਸੁ[11]ਮਰਾਲ[12]ਪ੍ਰਤਿ,ਛਾਡਿ ਮੁਕਤਾਹਲ ਦੁਗੰਧ ਲਿਵ ਲਾਵੈ ਜੀ ।
ਤੈਸੇ ਹਉ ਮਹਾਂ ਅਪ੍ਰਾਧੀ ਅਪਰਾਧ ਭਰਿਓ, ਸਕਲ ਸੰਸਾਰ ਕੋ ਬਿਕਾਰੋ ਮੋਹਿ ਭਾਵੈ ਜੀ ।੫੧੨।

---

੧. ਜਮਦੂਤ । ੨. ਧਾਰ ਕੇ । ੩. ਥੋੜੀ । ੪. ਨਜ਼ਰ । ੫. ਛਾਨਣੀ । ੬. ਕੁੱਜਾ । ੭. ਕਿੱਕਰ । ੮. ਕੰਡਿਆਂ ਨਾਲ । ੯. ਕੌਲ ਫੁੱਲ ਨੂੰ । ੧੦. ਮਖੌਲ । ੧੧. ਕਾਂ । ੧੨. ਹੰਸ ।

ਆਸਾ ਮਹਲਾ ੧ [੩੫੭]

ਪੇਵਕੜੈ[੧]ਧਨ[੨]ਖਰੀ[੩]ਇਆਨੀ॥ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥ ਸਹੁ ਮੇਰਾ ਏਕੁ,ਦੂਜਾ ਨਹੀ ਕੋਈ॥ ਨਦਰਿ ਕਰੇ, ਮੇਲਾਵਾ ਹੋਈ ॥੧॥ਰਹਾਉ॥ ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥ ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ[੨] ਕੰਤੈ ਮਨਿ ਭਾਵੈ ॥੩॥ ਕਹਤੁ ਨਾਨਕੁ ਭੈ[੪] ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥

ਭੈਰਉ ਮਹਲਾ ੫ [੧੧੪੩]

ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥ ਮਿਟਿਓ ਦੂਖੁ ਅਰੁ ਸਗਲ ਸੰਤਾਪ[੫] ॥ ਗੁਰ ਹੋਏ ਮੇਰੇ ਮਾਈ ਬਾਪ ॥੧॥ ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ਰਹਾਉ॥ ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥ ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ[੬] ॥੨॥ ਜਾ ਕਉ ਪ੍ਰਗਟ ਭਏ ਗੋਪਾਲ ॥ ਤਾ ਕੈ ਦਰਸਨਿ ਸਦਾ ਨਿਹਾਲ ॥ ਸਰਬ ਗੁਣ ਤਾ ਕੈ ਬਹੁਤੁ ਨਿਧਾਨ[੭] ॥ ਜਾ ਕਉ ਸਤਿਗੁਰਿ ਦੀਓ ਨਾਮ ॥੩॥ ਜਾ ਕਉ ਭੇਟਿਓ[੮] ਠਾਕੁਰੁ ਅਪਨਾ ॥ ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥ ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾ ਕੀ ਰੇਨੁ[੯] ਬਿਰਲਾ ਕੋ ਪਾਏ ॥੪॥੧੪॥੨੭॥

ਸਾਰਗ ਮਹਲਾ ੫ [੧੨੨੩]

ਜੀਵਤੁ ਰਾਮ ਕੇ ਗੁਣ ਗਾਇ ॥ ਕਰਹੁ ਕ੍ਰਿਪਾ ਗੋਪਾਲ ਬੀਠੁਲੇ[੧੦], ਬਿਸਰਿ ਨ ਕਬਹੀ ਜਾਇ ॥੧॥ ਰਹਾਉ ॥ ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ, ਆਨ[੧੧] ਨ ਦੂਜੀ ਜਾਇ ॥ ਜਿਉ ਤੂੰ ਰਾਖਹਿ ਤਿਵਹੀ ਰਹਣਾ, ਤੁਮ੍ਰਾ ਪੈਨੈ ਖਾਇ ॥੧॥ ਸਾਧ ਸੰਗਤਿ ਕੈ ਬਲਿ ਬਲਿ ਜਾਈ, ਬਹੁੜਿ ਨ ਜਨਮਾ ਧਾਇ ॥ ਨਾਨਕ ਦਾਸ ਤੇਰੀ ਸਰਣਾਈ, ਜਿਉ ਭਾਵੈ ਤਿਵੈ ਚਲਾਇ ॥੨॥੭੫॥੯੮॥

---

੧. ਇਹ ਲੋਕ । ੨. ਇਸਤਰੀ । ੩. ਬਹੁਤੀ । ੪. ਵਾਹਿਗੁਰੂ ਦਾ ਡਰ ਤੇ ਪਿਆਰ । ੫. ਦੁਖ । ੬. ਕਿਰਪਾ । ੭. ਭੰਡਾਰੇ । ੮. ਮਿਲਿਆ । ੯. ਧੂੜੀ । ੧੦. ਵਾਹਿਗੁਰੂ । ੧੧. ਹੋਰ ।

ਗਉੜੀ ਮਹਲਾ ੩ [੨੪੪-੪੫]

ਪਿਰ ਬਿਨੁ ਖਰੀ[1] ਨਿਮਾਣੀ ਜੀਉ, ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥ ਪਿਰ ਬਿਨੁ ਨੀਦ ਨ ਆਵੈ ਜੀਉ, ਕਾਪੜੁ ਤਨਿ ਨ ਸੁਹਾਈ ॥ ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥ ਗੁਰ ਸਬਦੈ ਮੇਲਾ ਤਾ ਪਿਰੁ ਰਾਵੀ, ਲਾਹਾ ਨਾਮੁ ਸੰਸਾਰੇ ॥ ਨਾਨਕ ਕਾਮਣਿ ਨਾਹ ਪਿਆਰੀ, ਜਾ ਹਰਿ ਕੇ ਗੁਣ ਸਾਰੇ[2] ॥੧॥

ਸਾਧਨ[3] ਰੰਗੁ ਮਾਣੇ ਜੀਉ, ਆਪਣੇ ਨਾਲਿ ਪਿਆਰੇ ॥ ਅਹਿਨਿਸਿ[4] ਰੰਗਿ ਰਾਤੀ ਜੀਉ, ਗੁਰ ਸਬਦੁ ਵੀਚਾਰੇ ॥ ਗੁਰ ਸਬਦੁ ਵੀਚਾਰੇ ਹਉਮੈ ਮਾਰੇ, ਇਨ ਬਿਧਿ ਮਿਲਹੁ ਪਿਆਰੇ ॥ ਸਾਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥ ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ[5]; ਦੁਬਿਧਾ ਮਾਰਿ ਨਿਵਾਰੇ ॥ ਨਾਨਕ ਕਾਮਣਿ[3] ਹਰਿ ਵਰੁ ਪਾਇਆ, ਸਗਲੇ ਦੂਖ ਵਿਸਾਰੇ ॥੨॥

ਕਾਮਣਿ ਪਿਰਹੁ ਭੁਲੀ ਜੀਉ, ਮਾਇਆ ਮੋਹਿ ਪਿਆਰੇ ॥ ਝੂਠੀ ਝੂਠਿ ਲਗੀ ਜੀਉ, ਕੂੜਿ ਮੁਠੀ ਕੂੜਿਆਰੇ ॥ ਕੂੜੁ ਨਿਵਾਰੇ ਗੁਰਮਤਿ ਸਾਰੇ[2], ਜੂਐ ਜਨਮੁ ਨ ਹਾਰੇ ॥ ਗੁਰ ਸਬਦੁ ਸੇਵੇ ਸਚਿ ਸਮਾਵੈ, ਵਿਚਹੁ ਹਉਮੈ ਮਾਰੇ ॥ ਹਰਿ ਕਾ ਨਾਮੁ ਰਿਦੈ ਵਸਾਏ; ਐਸਾ ਕਰੇ ਸੀਗਾਰੋ ॥ ਨਾਨਕ ਕਾਮਣਿ ਸਹਜਿ ਸਮਾਣੀ, ਜਿਸੁ ਸਾਚਾ ਨਾਮੁ ਅਧਾਰੋ ॥੩॥

ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ ॥ ਮੈ ਨੈਣੀ ਨੀਦ ਨ ਆਵੈ ਜੀਉ, ਭਾਵੈ ਅੰਨੁ ਨ ਪਾਣੀ ॥ ਪਾਣੀ ਅੰਨੁ ਨ ਭਾਵੈ ਮਰੀਐ ਹਾਵੈ[6], ਬਿਨੁ ਪਿਰ ਕਿਉ ਸੁਖੁ ਪਾਈਐ ॥ ਗੁਰ ਆਗੈ ਕਰਉ ਬਿਨੰਤੀ, ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥ ਆਪੇ ਮੇਲਿ ਲਏ ਸੁਖਦਾਤਾ, ਆਪਿ ਮਿਲਿਆ ਘਰਿ ਆਏ ॥ ਨਾਨਕ ਕਾਮਣਿ ਸਦਾ ਸੁਹਾਗਣਿ, ਨਾ ਪਿਰੁ ਮਰੈ ਨ ਜਾਏ ॥੪॥੨॥

---

੧. ਬਹੁਤ । ੨.ਵਿਚਾਰੇ । ੩. ਇਸਤਰੀ । ੪. ਦਿਨ ਰਾਤ, ਹਰ ਵੇਲੇ । ੫. ਲਈਏ । ੬. ਵਿਛੋੜੇ ਦੇ ਝੋਰੇ ਵਿਚ ।

ਗਉੜੀ ਮਹਲਾ ੩ [੨੪੫]

ਕਾਮਣਿ ਹਰਿ ਰਸਿ ਬੇਧੀ ਜੀਉ,ਹਰਿ ਕੈ ਸਹਜਿ ਸੁਭਾਏ ॥ ਮਨੁ ਮੋਹਨਿ ਮੋਹਿ ਲੀਆ ਜੀਉ, ਦੁਬਿਧਾ ਸਹਜਿ ਸਮਾਏ ॥ ਦੁਬਿਧਾ ਸਹਜਿ ਸਮਾਏ, ਕਾਮਣਿ ਵਰੁ ਪਾਏ, ਗੁਰਮਤੀ ਰੰਗੁ ਲਾਏ ॥ ਇਹੁ ਸਰੀਰੁ ਕੂੜਿ ਕੁਸਤਿ ਭਰਿਆ, ਗਲ ਤਾਈ ਪਾਪ ਕਮਾਏ ॥ ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ, ਬਿਨੁ ਭਗਤੀ ਮੈਲੁ ਨ ਜਾਏ ॥ ਨਾਨਕ ਕਾਮਣਿ ਪਿਰਹਿ ਪਿਆਰੀ, ਵਿਚਹੁ ਆਪੁ ਗਵਾਏ ॥੧॥

ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥ ਰੈਣਿ[1] ਸੁਖਿ ਸੁਤੀ ਜੀਉ, ਅੰਤਰਿ ਉਰਿਧਾਰੇ ॥ ਅੰਤਰਿ ਉਰਿਧਾਰੇ[2] ਮਿਲੀਐ ਪਿਆਰੇ,ਅਨਦਿਨੁ[3] ਦੁਖੁ ਨਿਵਾਰੇ ॥ ਅੰਤਰਿ [4]ਮਹਲੁ ਪਿਰੁ,ਰਾਵੈ ਕਾਮਣਿ ਗੁਰਮਤੀ ਵੀਚਾਰੇ ਅੰਮ੍ਰਿਤੁ ਨਾਮੁ ਪੀਆ ਦਿਨੁ ਰਾਤੀ, ਦੁਬਿਧਾ ਮਾਰਿ ਨਿਵਾਰੇ ॥ ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ [5]ਹੇਤਿ ਅਪਾਰੇ ॥੨॥

ਆਵਹੁ ਦਇਆ ਕਰੇ ਜੀਉ, ਪ੍ਰੀਤਮ ਅਤਿ ਪਿਆਰੇ ॥ ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ, ਸੀਗਾਰੇ ॥ ਸਚਿ ਸਬਦਿ ਸੀਗਾਰੇ, ਹਉਮੈ ਮਾਰੇ, ਗੁਰਮੁਖਿ ਕਾਰਜ ਸਵਾਰੇ ॥ ਜੁਗਿ ਜੁਗਿ ਏਕੋ ਸਚਾ ਸੋਈ, ਬੂਝੈ ਗੁਰ ਬੀਚਾਰੇ ॥ ਮਨਮੁਖਿ ਕਾਮਿ ਵਿਆਪੀ, [6]ਮੋਹਿ ਸੰਤਾਪੀ, ਕਿਸੁ ਆਗੈ ਜਾਇ ਪੁਕਾਰੇ ॥ ਨਾਨਕ ਮਨਮੁਖਿ ਥਾਉ ਨ ਪਾਏ, ਬਿਨੁ ਗੁਰ ਅਤਿ ਪਿਆਰੇ ॥੩॥

ਮੁੰਧ[7] ਇਆਣੀ ਭੋਲੀ ਨਿਗੁਣੀਆ ਜੀਉ, ਪਿਰੁ ਅਗਮ ਅਪਾਰਾ ॥ ਆਪੇ ਮੇਲਿ ਮਿਲੀਐ ਜੀਉ, ਆਪੇ ਬਖਸਣਹਾਰਾ ॥ ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ, ਘਟਿ ਘਟਿ ਰਹਿਆ ਸਮਾਈ ॥ ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ, [8]ਸਤਿਗੁਰਿ ਬੂਝ ਬੁਝਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਅਨਦਿਨੁ ਰਹੈ ਲਿਵਲਾਈ ॥ ਨਾਨਕ ਸਹਜੇ ਹਰਿ ਵਰੁ ਪਾਇਆ, ਸਾਧਨ[7] ਨਉ ਨਿਧਿ ਪਾਈ ॥੪॥੩॥

---

੧. ਰਾਤ ਨੂੰ । ੨. ਹਿਰਦੇ ਵਿਚ ਵਸਾ ਕੇ । ੩. ਸਦਾ । ੪. ਪਤੀ ਦਾ ਨਿਵਾਸ ਅਸਥਾਨ । ੫. ਬਹੁਤੇ ਪਿਆਰ ਨਾਲ । ੬. ਮੋਹ ਵਿਚ ਦੁਖੀ । ੭. ਇਸਤਰੀ । ੮. ਸਤਿਗੁਰੂ ਨੇ ਆਪ ਬੁਝ ਕੇ ਫਿਰ ਸਿਖਾਂ ਨੂੰ ਸੋਝੀ ਕਰਾਈ ।

ਤਿਲੰਗ ਮਹਲਾ ੧ ਘਰੁ ੨ [੭੨੪-੨੫]

ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ ॥ ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ ॥੧॥ ਰਾਇਸਾ[੧] ਪਿਆਰੇ ਕਾ ਰਾਇਸਾ, ਜਿਤੁ ਸਦਾ ਸੁਖੁ ਹੋਈ ॥ਰਹਾਉ॥ ਜਿਨਿ ਰੰਗਿ[੨] ਕੰਤੁ ਨ ਰਾਵਿਆ,ਸਾ ਪਛੋ ਰੇ ਤਾਣੀ ॥ ਹਾਥ ਪਛੋੜੈ ਸਿਰੁ ਧੁਣੈ, ਜਬ ਰੈਣਿ ਵਿਹਾਣੀ ॥੨॥ ਪਛੋਤਾਵਾ ਨਾ ਮਿਲੈ, [੩]ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ, ਜਬ ਆਵੈਗੀ ਵਾਰੀ ॥੩॥ ਕੰਤੁ ਲੀਆ ਸੋਹਾਗਣੀ, ਮੈ ਤੇ ਵਧਵੀ ਏਹ ॥ ਸੇ ਗੁਣ ਮੁਝੈ ਨ ਆਵਨੀ, ਕੈ ਜੀ ਦੋਸੁ ਧਰੇਹ ॥੪॥ ਜਿਨੀ ਸਖੀ ਸਹੁ ਰਾਵਿਆ, ਤਿਨ ਪੂਛਉਗੀ ਜਾਏ ॥ ਪਾਇ ਲਗਉ ਬੇਨਤੀ ਕਰਉ, ਲੇਉਗੀ ਪੰਥੁ ਬਤਾਏ ॥੫॥ ਹੁਕਮੁ ਪਛਾਣੈ ਨਾਨਕਾ, ਭਉ ਚੰਦਨੁ ਲਾਵੈ ॥ [੪]ਗੁਣ ਕਾਮਣ ਕਾਮਣਿ[੫]ਕਰੈ,ਤਉ ਪਿਆਰੇ ਕਉ ਪਾਵੈ ॥੬॥ ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ, ਬਾਤੀ ਮੇਲੁ ਨ ਹੋਈ ॥੭॥ [੬]ਧਾਤੁ ਮਿਲੈ ਫੁਨਿ ਧਾਤੁ ਕਉ, [੭]ਲਿਵ ਲਿਵੈ ਕਉ ਧਾਵੈ ॥ ਗੁਰ ਪਰਸਾਦੀ ਜਾਣੀਐ, ਤਉ ਅਨਭਉ ਪਾਵੈ ॥੮॥ ਪਾਨਾ ਵਾੜੀ ਹੋਇ ਘਰਿ, ਖਰੁ[੮] ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ, ਤਬ ਫੂਲੁ ਪਛਾਣੈ ॥੯॥ ਅਪਿਉ[੯] ਪੀਵੈ ਜੋ ਨਾਨਕਾ, [੧੦]ਭ੍ਰਮੁ ਭ੍ਰਮਿ ਸਮਾਵੈ ॥ ਸਹਜੇ ਸਹਜੇ ਮਿਲਿ ਰਹੈ, ਅਮਰਾਪਦੁ ਪਾਵੈ ॥੧੦॥੧॥

ਗੂਜਰੀ ਮਹਲਾ ੫ [੪੯੯]

ਖਿਨ ਮਹਿ [੧੧]ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ ॥ ਰਾਜਾ ਰੰਕੁ ਕਰੈ ਖਿਨ ਭੀਤਰਿ, ਨੀਚਹ ਜੋਤਿ ਧਰੀ ॥੧॥ ਧਿਆਈਐ ਅਪਨੋ ਸਦਾ ਹਰੀ ॥ ਸੋਚ ਅੰਦੇਸਾ ਤਾ ਕਾ ਕਹਾ ਕਰੀਐ,ਜਾ ਮਹਿ ਏਕ ਘਰੀ ॥੧॥ਰਹਾਉ॥ ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ; ਮਨ ਸਰਨਿ ਤੁਮ੍ਾਰੇ ਪਰੀ ॥ ਅਚੇਤ ਇਆਨੇ ਬਾਰਿਕ ਨਾਨਕ, ਹਮ ਤੁਮ ਰਾਖਹੁ [੧੨]ਧਾਰਿ ਕਰੀ ॥੨॥੧੦॥੧੮॥

---

੧. ਪਰਸੰਗ । ੨. ਪਿਆਰ ਨਾਲ । ੩. ਜਦੋਂ ਉਮਰਾ ਮੁਕ ਜਾਏਗੀ । ੪. ਗੁਣਾਂ ਦੇ ਟੂਣੇ (ਕਾਮਣ) । ੫. ਇਸਤਰੀ । ੬. (ਜਿਵੇਂ) । ੭. (ਤਿਵੇਂ) ਪਿਆਰ, ਖਿਚ । ੮. ਖੋਤਾ । ੯. ਅੰਮ੍ਰਿਤ । ੧੦. ਭਟਕਣਾ ਮੁਕ ਜਾਂਦੀ ਹੈ । ੧੧. ਬਣਾ ਕੇ ਢਾਹੁਣ ਵਾਲਾ । ੧੨. ਹੱਥ ਦੇ ਕੇ ।

ਭੈਰਉ ਮਹਲਾ ੫ [੧੧੪੨-੪੩]

ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥ ਸਿਮਰਨਿ ਤਾ ਕੈ ਮਿਟਹਿ ਸੰਤਾਪ[1] ॥ ਹੋਇ ਅਨੰਦੁ, ਨ ਵਿਆਪਹਿ ਤਾਪ ॥੧॥ ਐਸੋ ਹੀਰਾ ਨਿਰਮਲ ਨਾਮ॥ਜਾਸੁ ਜਪਤ ਪੂਰਨ ਸਭਿ ਕਾਮ ॥੧॥ਰਹਾਉ॥ ਜਾ ਕੀ ਦ੍ਰਿਸਟਿ[2] ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ[3] ॥ ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥ ਸਗਲ ਮਨੋਰਥ ਪੂਰਨਹਾਰੀ ॥੨॥ ਖਿਨ ਮਹਿ ਊਣੇ[4] ਸੁਭਰ ਭਰਿਆ ॥ ਖਿਨ ਮਹਿ ਸੂਕੇ ਕੀਨੇ ਹਰਿਆ ॥ ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ ॥੩॥ ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥ ਹਰਿ ਕੀਰਤਨੁ ਤਾ ਕੋ ਆਧਾਰੁ ॥ ਕਹੁ ਨਾਨਕ ਜਿਸੁ ਆਪਿ ਦਇਆਰੁ ॥੪॥੧੩॥੨੬॥

ਸੂਹੀ ਮਹਲਾ ੪ [੭੩੩]

ਜਿਹਵਾ ਹਰਿ ਰਸਿ ਰਹੀ ਅਘਾਇ[5] ॥ ਗੁਰਮੁਖਿ[6] ਪੀਵੈ, ਸਹਜਿ ਸਮਾਇ ॥੧॥ ਹਰਿ ਰਸੁ ਜਨ ਚਾਖਹੁ ਜੇ ਭਾਈ ॥ ਤਉ ਕਤ ਅਨਤ ਸਾਦਿ ਲੋਭਾਈ ॥੧॥ਰਹਾਉ॥ ਗੁਰਮਤਿ ਰਸੁ ਰਾਖਹੁ ਉਰਧਾਰ[7]॥ ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥ ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥ ਨਦਰਿ ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥

ਸੋਰਠਿ ਮਹਲਾ ੫ [੬੨੬]

ਗੁਰ ਕਾ ਸਬਦੁ[8] ਰਖਵਾਰੇ ॥ ਚਉਕੀ[9] ਚਉਗਿਰਦਿ ਹਮਾਰੇ ॥ ਰਾਮਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥ ਪ੍ਰਭ ਜੀ ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ; ਪੂਰਨ ਪੁਰਖੁ ਬਿਧਾਤਾ ॥ਰਹਾਉ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥

---

੧. ਦੁਖ । ੨. ਕਿਰਪਾ ਦੀ ਨਜ਼ਰ । ੩. ਲੈਂਦਾ ਹੈ । ੪. ਖਾਲੀ । ੫. ਤ੍ਰਿਪਤ । ੬. ਸਤਿਗੁਰੂ ਦੇ ਰਾਹੀਂ । ੭. ਹਿਰਦੇ ਵਿਚ ਵਸਾ ਕੇ । ੮. ਮੰਤਰ । ੯. ਪਹਿਰਾ ।

ਮਲਾਰ ਮਹਲਾ ੫ [੧੨੬੬-੬੭]

ਸਗਲ ਬਿਧੀ ਜੁਰਿ ਆਹਰੁ ਕਰਿਆ, ਤਜਿਓ ਸਗਲ ਅੰਦੇਸਾ ॥ ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ॥੧॥ ਸੁਨੀਐ ਬਾਜੇ ਬਾਜ ਸੁਹਾਵੀ ॥ ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ, ਗ੍ਰਿਹ ਮੰਗਲ ਸੁਹਲਾਵੀ[1] ॥੧॥ਰਹਾਉ॥ ਮਨੂਆ ਲਾਇ ਸਵਾਰੇ ਥਾਨਾ, ਪੂਛਉ ਸੰਤਾ ਜਾਇ ॥ ਖੋਜਤ ਖੋਜਤ ਮੈ ਪਾਹੁਨ[2] ਮਿਲਿਓ, ਭਗਤਿ ਕਰਉ ਨਿਵਿ ਪਾਏ ॥੨॥ ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ, ਤਬ ਹਮ ਮੰਗਲੁ ਗਾਇਆ ॥ ਮੀਤ ਸਾਜਨ ਮੇਰੇ ਭਏ ਸੁਹੇਲੇ, ਪ੍ਰਭੁ ਪੂਰਾ ਗੁਰੂ ਮਿਲਾਇਆ ॥੩॥ ਸਖੀ ਸਹੇਲੀ ਭਏ ਅਨੰਦਾ, ਗੁਰਿ ਕਾਰਜ ਹਮਰੇ ਪੂਰੇ ॥ ਕਹੁ ਨਾਨਕ ਵਰੁ ਮਿਲਿਆ ਸੁਖਦਾਤਾ, ਛੋਡਿ ਨ ਜਾਈ ਦੂਰੇ ॥੪॥੩॥

ਕੇਦਾਰਾ ਮਹਲਾ ੫ [੧੧੨੧-੨੨]

ਸੰਤਹ ਧੂਰਿ ਲੇ ਮੁਖਿ ਮਲੀ ॥ ਗੁਣਾ ਅਚੁਤ[3] ਸਦਾ ਪੂਰਨ, ਨਹ ਦੋਖ ਬਿਆਪਹਿ ਕਲੀ ॥ਰਹਾਉ॥ ਗੁਰ ਬਚਨਿ ਕਾਰਜ ਸਰਬ ਪੂਰਨ, ਈਤ ਊਤ [4]ਨ ਹਲੀ ॥ ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥੧॥ [5]ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥ ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥੨॥੬॥੧੪॥

ਸਲੋਕੁ ਮ: ੫ [ਰਾਮਕਲੀ ਕੀ ਵਾਰ ਮ: ੫] [੯੫੮]

ਧੰਨੁ ਸੁ ਰਾਗ ਸੁਰੰਗੜੇ[6], ਆਲਾਪਤ ਸਭ ਤਿਖ ਜਾਏ ॥ ਧੰਨੁ ਸੁ ਜੰਤ ਸੁਹਾਵੜੇ,ਜੋ ਗੁਰਮੁਖਿ ਜਪਦੇ ਨਾਉ ॥ ਜਿਨੀ ਇਕ ਮਨਿ ਇਕੁ ਅਰਾਧਿਆ, ਤਿਨ ਸਦ ਬਲਿਹਾਰੇ ਜਾਉ ॥ ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥ ਜੋ ਰਤੇ ਰੰਗਿ ਗੋਵਿੰਦ ਕੈ, ਹਉ ਤਿਨ ਬਲਿਹਾਰੇ ਜਾਉ ॥ ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥ ਗੁਰਿ ਪੂਰੇ ਮੇਲਾਇਆ, ਜਨਮ ਮਰਣ ਦੁਖੁ ਜਾਇ ॥ ਜਨ ਨਾਨਕ ਪਾਇਆ ਅਗਮ ਰੂਪੁ, ਅਨਤ ਨ ਕਾਹੂ ਜਾਇ ॥੧॥ (੪)

---

੧. ਸੁਖੀ ਹਾਂ । ੨. ਵਾਹਿਗੁਰੂ ਪ੍ਰਾਹੁਣਾ । ੩. ਅਟੱਲ । ੪. ਮਨ ਨਹੀਂ ਡੋਲਦਾ । ੫. ਬਾਂਹ ਫੜ ਕੇ । ੬. ਸੋਹਣੇ ।

ਧਨਾਸਰੀ ਮਹਲਾ ੫ ਘਰੁ ੬ ਅਸਟਪਦੀ [੬੮੬-੮੭]

ਜੋ ਜੋ ਜੂਨੀ ਆਇਓ, ਤਿਹ ਤਿਹ ਉਰਝਾਇਓ, ਮਾਣਸ ਜਨਮੁ ਸੰਜੋਗਿ ਪਾਇਆ ॥ ਤਾਕੀ ਹੈ ਓਟ, ਸਾਧ ਰਾਖਹੁ ਦੇ ਕਰਿ ਹਾਥ, ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥ ਅਨਿਕ ਜਨਮ ਭ੍ਰਮਿ ਥਿਤਿ[1] ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ਰਹਾਉ॥ਅਨਿਕ ਉਪਾਵ ਕਰਉ ਮਾਇਆ ਕਉ [2]ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ॥ ਕੋਈ ਐਸੋ ਰੇ ਭੇਟੈ ਸੰਤੁ, ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥ ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ, ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ[3] ॥ ਕੋਈ ਐਸੋ ਰੇ ਭਗਤੁ, ਜੁ ਮਾਇਆ ਤੇ ਰਹਤੁ, ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥ ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ, ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ ਕਦਿ ਪਾਵਉ ਸਾਧ ਸੰਗੁ, ਹਰਿ ਹਰਿ ਸਦਾ ਆਨੰਦੁ, [4]ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥ ਸਗਲ ਆਸ੍ਰਮ ਕੀਨੇ, ਮਨੂਆ ਨਹ ਪਤੀਨੇ, ਬਿਬੇਕ ਹੀਨ ਦੇਹੀ ਧੋਏ ॥ ਕੋਈ ਪਾਈਐ ਰੇ ਪੁਰਖੁ ਬਿਧਾਤਾ, ਪਾਰਬ੍ਰਹਮ ਕੈ ਰੰਗਿ ਰਾਤਾ, ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥ ਕਰਮ ਧਰਮ ਜੁਗਤਾ ਨਿਮਖ ਨ ਹੇਤੁ[5] ਕਰਤਾ, ਗਰਬਿ ਗਰਬਿ ਪੜੈ ਕਹੀ ਨ ਲੇਖੈ ॥ ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ, ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥ ਮਨ ਹਠਿ ਜੋ ਕਮਾਵੈ, ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ, ਮਾਇਆ ਰੇ ਧਾਰੀ ॥ ਕੋਈ ਐਸੋ ਰੇ ਸੁਖਹਦਾਈ, ਪ੍ਰਭ ਕੀ ਕਥਾ ਸੁਨਾਈ, ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥ ਸੁ ਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ[6] ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥ ਸਦਾ ਸਦਾ ਅਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ[7] ॥੮॥ ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥ ਰਹਾਉ ਦੂਜਾ ॥ ੧ ॥ ੩ ॥

---

੧. ਟਿਕਾਉ । ੨. ਵਿਸ਼ੇਸ਼ ਕਰਕੇ ਚਿਤ ਵਿਚ ਵਸਾਂਦਾ ਹੈ । ੩. ਕਾਮ ਕ੍ਰੋਧ ਆਦਿਕ । ੪. ਗਿਆਨ ਦੇ ਸੁਰਮੇ ਨਾਲ ਮਨ ਨੂੰ ਪਵਿੱਤਰ ਕਰ ਦੇਵੇ । ੫. ਪ੍ਰੇਮ । ੬ ਮਾਇਆ । ੭. ਪਿਆ ।

ਸੂਹੀ ਮਹਲਾ ੧ ਘਰੁ ੬ [੭੨੯]

ਉਜਲੁ ਕੈਹਾ ਚਿਲਕਣਾ,ਘੋਟਿਮ ਕਾਲੜੀ ਮਸੁ[1]॥ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥ ਸਜਣ ਸੇਈ ਨਾਲਿ ਮੈ,ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮੰਗੀਐ,ਤਿਥੈ ਖੜੇ ਦਿਸੰਨਿ੍ ॥੧॥ਰਹਾਉ॥

ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ[2] ॥ ਢਠੀਆ ਕੰਮਿ ਨ ਆਵਨੀ, ਵਿਚਹੁ ਸਖਣੀਆਹਾ ॥੨॥ [3]ਬਗਾ ਬਗੇ ਕਪੜੇ, ਤੀਰਥ ਮੰਝਿ[4] ਵਸੰਨਿ ॥ ਘੁਟਿ ਘੁਟਿ ਜੀਆ ਖਾਵਣੇ, ਬਗੇ[5] ਨ ਕਹੀਅਨਿ੍ ॥ ੩ ॥ ਸਿੰਮਲ ਰੁਖੁ ਸਰੀਰੁ ਮੈ, ਮੈਜਨ[6] ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥ ਅੰਧੁਲੈ ਭਾਰ ਉਠਾਇਆ [7]ਡੂਗਰ ਵਾਟ ਬਹੁਤੁ ॥ ਅਖੀ ਲੋੜੀ, ਨ ਲਹਾ, ਹਉ ਚੜਿ ਲੰਘਾ ਕਿਤੁ ॥ ੫ ॥ ਚਾਕਰੀਆ ਚੰਗਿਆਈਆ,ਅਵਰ ਸਿਆਣਪ ਕਿਤੁ॥ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥੧॥੩॥

ਸੂਹੀ ਮਹਲਾ ੫ [੭੪੮]

ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ,ਓਇ ਰਾਮ ਨਾਮ ਰੰਗਿ ਰਾਤੇ ॥ ਤਿਨ੍ ਕੀ ਸੋਭਾ ਸਭਨੀ ਥਾਈ,ਜਿਨ੍ ਪ੍ਰਭ ਕੇ ਚਰਣ ਪਰਾਤੇ[8] ॥ ੧ ॥ ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ,ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥ ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ, ਜਮੁ ਤਾ ਕੈ ਨੇੜਿ ਨ ਆਵੈ ॥ ਜਨਮ ਜਨਮ ਕਾ ਬਿਛੁੜਿਆ ਹੋਵੈ,ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥ ਮਾਇਆ ਮੋਹੁ ਭਰਮੁ ਭਉ ਕਾਟੈ,ਸੰਤ ਸਰਣਿ ਜੋ ਆਵੈ॥ਜੇਹਾ ਮਨੋਰਥੁ ਕਰਿ ਆਰਾਧੇ,ਸੋ ਸੰਤਨ ਤੇ ਪਾਵੈ ॥੩॥ ਜਨ ਕੀ ਮਹਿਮਾ ਕੇਤਕ ਬਰਨਉ,ਜੋ ਪ੍ਰਭ ਅਪਨੇ ਭਾਣੇ ॥ ਕਹੁ ਨਾਨਕ ਜਿਨ ਸਤਿਗੁਰੁ ਭੇਟਿਆ,ਸੇ ਸਭ ਤੇ ਭਏ ਨਿਕਾਣੇ[9]॥੪॥੫੧॥

ਸਲੋਕ ਮ: ੩ ॥ ਸੇ ਦਾੜੀਆ ਸਚੀਆ, ਜਿ ਗੁਰ ਚਰਨੀ ਲਗੰਨਿ੍ ॥ ਅਨਦਿਨੁ ਸੇਵਨਿ ਗੁਰੁ ਆਪਣਾ, ਅਨਦਿਨੁ ਅਨਦਿ ਰਹੰਨਿ੍ ॥ ਨਾਨਕ ਸੇ ਮੁਹ ਸੋਹਣੇ, ਸਚੈ ਦਰਿ ਦਿਸੰਨਿ੍ ॥੫੨॥ [੧੪੧੯]

੧. ਸਿਆਹੀ । ੨. ਚਿਤਰੀਆਂ ਹੋਈਆਂ । ੩. ਬਗਲਿਆਂ ਦੇ ਚਿੱਟੇ ਖੰਭ (ਕਪੜੇ) ਹੁੰਦੇ ਹਨ । ੪. ਵਿਚ । ੫. ਚਿੱਟੇ ਭਾਵ ਬੇਦੋਸ਼ੇ । ੬ ਤੋਤੇ । ੭. ਪਹਾੜੀ ਰਾਹ । ੮. ਪਛਾਣੇ । ੯. ਮੁਹਤਾਜ ।

ਆਸਾ ਮਹਲਾ ੫ [੪੦੬]

ਅਗਮ ਅਗੋਚਰੁ ਦਰਸੁ ਤੇਰਾ,ਸੋ ਪਾਏ ਜਿਸੁ ਮਸਤਕਿ ਭਾਗੁ ॥ ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ, ਸਤਿਗੁਰਿ ਬਖਸਿਆ ਹਰਿਨਾਮੁ ॥੧॥ ਕਲਿਜੁਗੁ ਉਧਾਰਿਆ ਗੁਰਦੇਵ ॥ ਮਲ ਮੂਤ ਮੂੜ ਜਿ ਮੁਘਦ[1] ਹੋਤੇ, ਸਭਿ ਲਗੇ ਤੇਰੀ ਸੇਵ ॥੧॥ ਰਹਾਉ॥ ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ,ਸਭ ਮਹਿ ਰਹਿਆ ਸਮਾਇ ॥ ਧਰਮ ਰਾਜਾ ਬਿਸਮਾਦੁ ਹੋਆ,ਸਭ ਪਈ ਪੈਰੀ ਆਇ ॥੨॥ ਸਤਜੁਗੁ ਤ੍ਰੇਤਾ ਦੁਆਪਰੁ ਭਣੀਐ[2], ਕਲਿਜੁਗੁ ਊਤਮੋ ਜੁਗਾ ਮਾਹਿ ॥ ਅਹਿਕਰੁ[3] ਕਰੇ ਸੁ ਅਹਿ ਕਰੁ ਪਾਏ, ਕੋਇ ਨ ਪਕੜੀਐ ਕਿਸੈ ਥਾਇ ॥੩॥ ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ[4], ਏਹੁ ਤੇਰਾ ਬਿਰਦੁ ॥ ਕਰ[3] ਜੋੜਿ ਨਾਨਕ ਦਾਨੁ ਮਾਗੈ, ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥

ਸਲੋਕ ਮਹਲਾ ੪ [੧੪੨੧]

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ ॥ ਜਿਤੁ ਮਿਲਿਐ ਤਿਖ ਉਤਰੈ, ਤਨੁ ਮਨੁ ਸੀਤਲੁ ਹੋਇ ॥ ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ, ਜਿਸ ਨੋ ਸਮਤੁ[5] ਸਭ ਕੋਇ ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ, ਜਿਸੁ ਨਿੰਦਾ ਉਸਤਤਿ ਤੁਲਿ[5] ਹੋਇ ॥ ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ, ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ, ਜਿਸੁ ਅੰਤੁ ਨ ਪਾਰਾਵਾਰੁ ॥ ਵਾਹੁ ਵਾਹੁ ਸਤਿਗੁਰੂ ਹੈ; ਜਿ ਸਚੁ ਦ੍ਰਿੜਾਇ ਸੋਇ ॥ ਨਾਨਕ ਸਤਿਗੁਰ ਵਾਹੁ ਵਾਹੁ, ਜਿਸ ਤੇ ਨਾਮੁ ਪਰਾਪਤਿ ਹੋਇ ॥ ੨ ॥

ਮ: ੫ [੯੫੮]

ਧੰਨੁ ਸੁ ਵੇਲਾ; ਘੜੀ ਧੰਨੁ, ਧਨੁ ਮੂਰਤੁ ਪਲੁ ਸਾਰੁ[6] ॥ ਧੰਨੁ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰ ॥ ਮਨ ਕੀਆ ਇਛਾ ਪੂਰੀਆ, ਹਰਿ ਪਾਇਆ ਅਗਮ ਅਪਾਰੁ ॥ ਹਉਮੈ ਤੁਟਾ ਮੋਹੜਾ; ਇਕੁ ਸਚੁ ਨਾਮੁ ਆਧਾਰੁ ॥ ਜਨੁ ਨਾਨਕੁ ਲਗਾ ਸੇਵ ਹਰਿ, ਉਧਰਿਆ ਸਗਲ ਸੰਸਾਰੁ ॥ ੨ ॥ (੪)

---

੧. ਮੂਰਖ । ੨. ਕਹੇ ਜਾਂਦੇ ਹਨ । ੩. ਹੱਥ । ੪. ਮੰਗਦੇ ਹਨ । ੫. ਇਕ ਸਮਾਨ । ੬. ਸਰੇਸ਼ਟ ।

ਪਉੜੀ (ਵਾਰ ਮਾਝ ਕੀ) [੧੪੩]

ਆਪੇ ਕੁਦਰਤਿ ਸਾਜਿ ਕੈ, ਆਪੇ ਕਰੇ ਬੀਚਾਰੁ ॥ ਇਕਿ ਖੋਟੇ ਇਕਿ ਖਰੇ, ਆਪੇ ਪਰਖਣਹਾਰੁ ॥ ਖਰੇ ਖਜਾਨੈ ਪਾਈਅਹਿ, ਖੋਟੇ ਸਟੀਅਹਿ ਬਾਹਰਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ, ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ[1] ॥ ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ, ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੇ, ਜੋ ਆਪਿ ਬਖਸੇ ਕਰਤਾਰਿ ॥ ੧੨ ॥

ਆਸਾ ਮਹਲਾ ੫ [੩੯੬-੯੭]

ਸਰਬ ਸੁਖਾ ਮੈ ਭਾਲਿਆ, ਹਰਿ ਜੇਵਡੁ ਨ ਕੋਈ ॥ ਗੁਰ ਤੁਠੇ ਤੇ ਪਾਈਐ, ਸਚੁ ਸਾਹਿਬੁ ਸੋਈ ॥੧॥ ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥ ਨਾਮੁ ਨ ਵਿਸਰਉ ਇਕੁ ਖਿਨੁ ਚਸਾ, ਇਹੁ ਕੀਜੈ ਦਾਨਾ ॥ ੧॥ਰਹਾਉ॥ ਭਾਗਠੁ ਸਚਾ ਸੋਇ ਹੈ, ਜਿਸੁ ਹਰਿ ਧਨੁ ਅੰਤਰਿ ॥ ਸੋ ਛੂਟੈ [2]ਮਹਾਜਾਲ ਤੇ, [3]ਜਿਸੁ ਗੁਰ ਸਬਦੁ ਨਿਰੰਤਰਿ ॥੨॥ ਗੁਰ ਕੀ ਮਹਿਮਾ ਕਿਆ ਕਹਾ,ਗੁਰੁ [4]ਬਿਬੇਕ ਸਤਸਰੁ ॥ ਓਹੁ ਆਦਿ ਜੁਗਾਦੀ ਜੁਗਹ ਜੁਗੁ, ਪੂਰਾ ਪਰਮੇਸਰੁ ॥੩॥ ਨਾਮੁ ਧਿਆਵਹੁ ਸਦ ਸਦਾ, ਹਰਿ ਹਰਿ ਮਨੁ ਰੰਗੇ ॥ ਜੀਉ ਪ੍ਰਾਣ ਧਨੁ ਗੁਰੂ ਹੈ, ਨਾਨਕ ਕੈ ਸੰਗੇ ॥੪॥੨॥੧੦੪॥

ਮਾਰੂ ਮਹਲਾ ੫ [੧੦੦੩]

ਕੋਟਿ ਲਾਖ ਸਰਬ ਕੋ ਰਾਜਾ,ਜਿਸੁ ਹਿਰਦੈ ਨਾਮੁ ਤੁਮਾਰਾ ॥ ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥੧॥ ਮੇਰੇ ਸਤਿਗੁਰ ਹੀ ਪਤਿ ਰਾਖੁ ॥ ਚੀਤਿ ਆਵਹਿ ਤਬ ਹੀ ਪਤਿ ਪੂਰੀ, ਬਿਸਰਤ ਰਲੀਐ ਖਾਕੁ ॥੧॥ਰਹਾਉ॥ ਰੂਪ ਰੰਗ ਖੁਸੀਆ ਮਨ ਭੋਗਣ, ਤੇਤੇ ਛਿਦ੍ਰ ਵਿਕਾਰਾ ॥ ਹਰਿ ਕਾ ਨਾਮੁ ਨਿਧਾਨੁ ਕਲਿਆਣਾ[5], ਸੂਖ ਸਹਜੁ ਇਹੁ ਸਾਰਾ[1] ॥੨॥ ਮਾਇਆ ਰੰਗ ਬਿਰੰਗ ਖਿਨੈ ਮਹਿ, ਜਿਉ ਬਾਦਰ ਕੀ ਛਾਇਆ ॥ ਸੇ ਲਾਲ ਭਏ ਗੂੜੈ ਰੰਗਿ ਰਾਤੇ, ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥ ਊਚ ਮੂਚ[6] ਅਪਾਰ ਸੁਆਮੀ,ਅਗਮ ਦਰਬਾਰਾ ॥ ਨਾਮੋ ਵਡਿਆਈ ਸੋਭਾ ਨਾਨਕ,ਖਸਮੁ ਪਿਆਰਾ ॥੪॥੭॥੧੬॥

੧. ਸ੍ਰੇਸ਼ਟ। ੨. ਮਾਇਆ ਦੇ ਭਾਰੀ ਜਾਲ ਤੋਂ। ੩ ਜੋ ਇਕ-ਰਸ ਗੁਰਸ਼ਬਦ ਦੀ ਕਮਾਈ ਕਰਦਾ ਹੈ। ੪ ਗਿਆਨ ਦਾ ਸੱਚਾ ਸਰੋਵਰ। ੫ ਸੁਖਦਾਈ। ੬ ਵਡਾ।

ਗੂਜਰੀ ਮਹਲਾ ੫ [੪੯੭]

ਜਿਸੁ ਮਾਨੁਖ ਪਹਿ ਕਰਉ ਬੇਨਤੀ,ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ, ਤਿਨਿ ਭਉ ਸਾਗਰੁ ਤਰਿਆ ॥੧॥ ਗੁਰ ਹਰਿ ਬਿਨੁ ਕੋ ਨ ਬ੍ਰਿਥਾ [੧]ਦੁਖੁ ਕਾਟੈ ॥ ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ,ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥ ਮਾਇਆ ਕੇ ਸਨਬੰਧ ਸੈਨ ਸਾਕ, ਕਿਤਹੀ ਕਾਮਿ ਨ ਆਇਆ ॥ ਹਰਿ ਕਾ ਦਾਸੁ ਨੀਚ ਕੁਲੁ ਊਚਾ, ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥ ਲਾਖ ਕੋਟਿ ਬਿਖਿਆ ਕੇ [੨]ਬਿੰਜਨ, ਤਾ ਮਹਿ ਤ੍ਰਿਸਨ ਨ ਬੂਝੀ ॥ ਸਿਮਰਤ ਨਾਮੁ ਕੋਟਿ ਉਜੀਆਰਾ, ਬਸਤੁ ਅਗੋਚਰ ਸੂਝੀ ॥੩॥ ਫਿਰਤ ਫਿਰਤ ਤੁਮ੍ਰੈ ਦੁਆਰਿ ਆਇਆ, ਭੈ ਭੰਜਨ ਹਰਿ ਰਾਇਆ ॥ ਸਾਧ[੩] ਕੇ ਚਰਨ ਧੂਰਿ ਜਨੁ ਬਾਛੈ[੪], ਸੁਖੁ ਨਾਨਕ ਇਹੁ ਪਾਇਆ ॥੪॥੬॥੭॥

ਮਾਰੂ ਮਹਲਾ ੪ ਘਰੁ ੩ [੯੯੬]

ਹਰਿ ਹਰਿ ਨਾਮੁ ਨਿਧਾਨੁ ਲੈ, ਗੁਰਮਤਿ ਹਰਿ ਪਤਿ ਪਾਇ ॥ ਹਲਤਿ ਪਲਤਿ ਨਾਲਿ ਚਲਦਾ, ਹਰਿ ਅੰਤੇ ਲਏ ਛਡਾਇ ॥ ਜਿਥੈ ਅਵਘਟ[੫] ਗਲੀਆ ਭੀੜੀਆ, ਤਿਥੈ ਹਰਿ ਹਰਿ ਮੁਕਤਿ ਕਰਾਇ ॥ ੧ ॥ ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ॥ ਮੇਰਾ ਮਾਤ ਪਿਤਾ ਸੁਤ ਬੰਧਪੋ,ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ॥ ਮੈ ਹਰਿ ਬਿਰਹੀ ਹਰਿਨਾਮੁ ਹੈ, ਕੋਈ ਆਣਿ ਮਿਲਾਵੈ ਮਾਇ ॥ ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰੁ ਪੁਰਖੁ ਦਇਆਲ ਪ੍ਰਭੁ, ਹਰਿ ਮੇਲੇ ਢਿਲ ਨ ਪਾਇ ॥ ੨ ॥ ਜਿਨ ਹਰਿ ਹਰਿ ਨਾਮੁ ਨ ਚੇਤਿਓ, ਸੇ ਭਾਗਹੀਣ ਮਰਿ ਜਾਇ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ, ਮਰਿ ਜੰਮਹਿ ਆਵੈ ਜਾਇ ॥ ਓਇ ਜਮ ਦਰਿ ਬਧੇ ਮਾਰੀਅਹਿ, ਹਰਿ ਦਰਗਹ ਮਿਲੈ ਸਜਾਇ ॥੩॥ ਤੂ ਪ੍ਰਭੁ ਹਮ ਸਰਣਾਗਤੀ, ਮੋ ਕਉ ਮੇਲਿ ਲੈਹੁ ਹਰਿ ਰਾਇ ॥ ਹਰਿ ਧਾਰਿ ਕ੍ਰਿਪਾ ਜਗਜੀਵਨਾ, ਗੁਰ ਸਤਿਗੁਰ ਕੀ ਸਰਣਾਇ ॥ ਹਰਿ ਜੀਉ ਆਪਿ ਦਇਆਲੁ ਹੋਇ, ਜਨ ਨਾਨਕ ਹਰਿ ਮੇਲਾਇ ॥੪॥੧॥੩॥

---

੧. ਪੀੜਾ । ੨. ਭੋਜਨ । ੩. ਸਤਿਗੁਰੂ । ੪. ਮੰਗਦਾ ਹੈ । ੫. ਔਖੇ ਰਾਹ ।

ਸੋਰਠਿ ਮਹਲਾ ੫ [੬੨੧]

ਜੀਅ ਜੰਤ੍ਰ ਸਭਿ ਤਿਸ ਕੇ ਕੀਏ, ਸੋਈ ਸੰਤ ਸਹਾਈ ॥ ਅਪੁਨੇ ਸੇਵਕ ਕੀ ਆਪੇ ਰਾਖੈ, ਪੂਰਨ ਭਈ ਬਡਾਈ ॥ ੧ ॥ ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥ ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥ ੧ ॥ ਰਹਾਉ ॥ ਅਨਦਿਨੁ ਨਾਨਕੁ ਨਾਮੁ ਧਿਆਏ,ਜੀਅ ਪ੍ਰਾਨ ਕਾ ਦਾਤਾ ॥ ਅਪੁਨੇ ਦਾਸ ਕਉ ਕੰਠਿ ਲਾਇ ਰਾਖੈ, ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥

ਬਿਲਾਵਲੁ ਮਹਲਾ ੫ [੮੧੯-੨੦]

ਅਪਣੇ ਬਾਲਕ ਆਪਿ ਰਖਿਅਨੁ, ਪਾਰਬ੍ਰਹਮ ਗੁਰਦੇਵ ॥ ਸੁਖ ਸਾਂਤਿ ਸਹਜ ਆਨਦ ਭਏ, ਪੂਰਨ ਭਈ ਸੇਵ ॥ ੧ ॥ ਰਹਾਉ॥ ਭਗਤ ਜਨਾ ਕੀ ਬੇਨਤੀ, ਸੁਣੀ ਪ੍ਰਭਿ ਆਪਿ ॥ ਰੋਗ ਮਿਟਾਇ ਜੀਵਾਲਿਅਨੁ, ਜਾ ਕਾ ਵਡ ਪਰਤਾਪੁ ॥ ੧ ॥ ਦੋਖ ਹਮਾਰੇ ਬਖਸਿਅਨੁ, ਅਪਣੀ ਕਲਧਾਰੀ ॥ ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥

ਗੂਜਰੀ ਮਹਲਾ ੫ [੪੯੯]

ਮਾਤ ਪਿਤਾ ਭਾਈ ਸੁਤ ਬੰਧਪ, ਤਿਨ ਕਾ ਬਲੁ ਹੈ ਥੋਰਾ ॥ ਅਨਿਕ ਰੰਗ ਮਾਇਆ ਕੇ ਪੇਖੇ, ਕਿਛੁ ਸਾਥਿ ਨ ਚਾਲੈ ਭੋਰਾ ॥੧॥ ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥ ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਹਰਾ ਧੋਰਾ ॥੧॥ਰਹਾਉ॥ ਬਲਿ ਬਲਿ ਬਲਿ ਬਲਿ ਚਰਣ ਤੁਮ੍ਹਾਰੇ, ਈਹਾ ਊਹਾ ਤੁਮ੍ਹਾਰਾ ਜੋਰਾ ॥ ਸਾਧ ਸੰਗਿ ਨਾਨਕ ਦਰਸੁ ਪਾਇਓ, ਬਿਨਸਿਓ ਸਗਲ ਨਿਹੋਰਾ ॥ ੨ ॥ ੮ ॥ ੧੬ ॥

ਪਉੜੀ (ਵਾਰ ਸੋਰਠਿ ਮਹਲੇ ੪ ਕੀ) [੬੪੩]

ਹਰਿ ਪੁਰਖੁ ਨਿਰੰਜਨੁ ਸੇਵਿ, ਹਰਿ ਨਾਮੁ ਧਿਆਈਐ ॥ ਸਤਸੰਗਤਿ ਸਾਧੂ ਲਗਿ, ਹਰਿ ਨਾਮਿ ਸਮਾਈਐ ॥ ਹਰਿ ਤੇਰੀ ਵਡੀ ਕਾਰ,ਮੈ ਮੂਰਖ ਲਾਈਐ ॥ ਹਉ ਗੋਲਾ ਲਾਲਾ ਤੁਧੁ,ਮੈ ਹੁਕਮੁ ਫੁਰਮਾਈਐ ॥ ਹਉ ਗੁਰਮੁਖਿ ਕਾਰ ਕਮਾਵਾ, ਜਿ ਗੁਰਿ ਸਮਝਾਈਐ ॥੨॥

ਸਿਰੀ ਰਾਗੁ ਮਹਲਾ ੧ [੨੨]

ਹਰਿ ਹਰਿ ਜਪਹੁ ਪਿਆਰਿਆ, ਗੁਰਮਤਿ ਲੇ ਹਰਿ ਬੋਲਿ ॥ ਮਨੁ ਸਚ ਕਸਵਟੀ ਲਾਈਐ, ਤੁਲੀਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ,ਰਿਦ ਮਾਣਕ ਮੋਲਿ ਅਮੋਲਿ॥੧॥ਭਾਈ ਰੇ ਹਰਿ ਹੀਰਾ ਗੁਰ ਮਾਹਿ॥ ਸਤਸੰਗਤਿ ਸਤਗੁਰੁ ਪਾਈਐ, ਅਹਿਨਿਸਿ ਸਬਦਿ ਸਲਾਹਿ ॥ ੧ ॥ ਰਹਾਉ॥ ਸਚੁ ਵਖਰੁ ਧਨੁ ਰਾਸਿ ਲੈ, ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਈਐ, ਤਿਉ ਤ੍ਰਿਸਨਾ ਦਾਸਨਿ ਦਾਸਿ॥ ਜਮ ਜੰਦਾਰੁ ਨ ਲਗਈ, ਇਉ ਭਉਜਲੁ ਤਰੈ ਤਰਾਸਿ ॥ ੨ ॥ ਗੁਰਮੁਖਿ ਕੂੜੁ ਨ ਭਾਵਈ, ਸਚਿ ਰਤੇ ਸਚ ਭਾਇ ॥ ਸਾਕਤ ਸਚੁ ਨ ਭਾਵਈ,ਕੂੜੇ ਕੂੜੀ ਪਾਂਇ ॥ ਸਚਿ ਰਤੇ ਗੁਰਿ ਮੇਲਿਐ, ਸਚੇ ਸਚਿ ਸਮਾਇ ॥੩॥ ਮਨ ਮਹਿ ਮਾਣਕੁ ਲਾਲੁ, ਨਾਮੁ ਰਤਨੁ ਪਦਾਰਥੁ ਹੀਰੁ ॥ ਸਚੁ ਵਖਰੁ ਧਨ ਨਾਮੁ ਹੈ ਘਟਿ ਘਟਿ [1]ਗਹਿਰ ਗੰਭੀਰੁ ॥ ਨਾਨਕ ਗੁਰਮੁਖਿ ਪਾਈਐ, ਦਇਆ ਕਰੇ ਹਰਿ ਹੀਰੁ ॥ ੪ ॥ ੨੧ ॥

੧. ਵਾਹਿਗੁਰੂ ।

ਬਿਲਾਵਲੁ ਮਹਲਾ ੫ [੮੦੨]

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥ ਮੋਹਿ ਅਨਾਥ ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ ਚਰਨ ਧਿਆਈ ॥ ੧ ॥ ਦਇਆ ਕਰਹੁ ਬਸਹੁ ਮਨਿ ਆਇ ॥ ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ ॥ ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥ ਹਰਿ ਸੇਵਕ ਨਾਹੀ ਜਮ ਪੀੜ ॥ ਸਰਬ ਦੂਖ ਹਰਿ ਸਿਮਰਤ ਨਸੇ ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥੨॥ ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥ ਬਿਸਰਤ ਨਾਮੁ ਹੋਵਤ ਤਨੁ ਛਾਰ ॥ ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥ ਹਰਿ ਬਿਸਰਤ ਸਭ ਕਾ ਮੁਹਤਾਜ ॥ ੩ ॥ ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥ ਮਨ ਤਨ ਅੰਤਰਿ ਹਰਿ ਹਰਿ ਮੰਤ ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥ ੪ ॥ ੩ ॥

ਸਲੋਕ ਮ: ੩ ॥ ਨਾਮਿ ਲਗੇ ਸੇ ਊਬਰੇ, ਬਿਨੁ ਨਾਵੈ ਜਮਪੁਰਿ ਜਾਂਹਿ ॥
ਨਾਨਕ ਬਿਨੁ ਨਾਵੈ ਸੁਖੁ ਨਹੀ, ਆਇ ਗਏ ਪਛੁਤਾਹਿ ॥੨੪॥ [੧੪੧੫]

ਸੋਰਠਿ ਮਹਲਾ ੫ ਘਰੁ ੧ ਚੌਤੁਕੇ [੬੦੮-੯]

ਗੁਰੁ ਗੋਵਿੰਦੁ ਸਲਾਹੀਐ ਭਾਈ, ਮਨਿ ਤਨਿ ਹਿਰਦੈ ਧਾਰ ॥ ਸਾਚਾ ਸਾਹਿਬੁ ਮਨਿ ਵਸੈ ਭਾਈ, ਏਹਾ ਕਰਣੀ ਸਾਰ ॥ ਜਿਤੁ ਤਨਿ ਨਾਮੁ ਨ ਊਪਜੈ ਭਾਈ,ਸੇ ਤਨ ਹੋਏ ਛਾਰ ॥ ਸਾਧ ਸੰਗਤਿ ਕਉ ਵਾਰਿਆ ਭਾਈ, ਜਿਨ ਏਕੰਕਾਰ ਅਧਾਰ ॥ ੧ ॥ ਸੋਈ ਸਚੁ ਅਰਾਧਣਾ ਭਾਈ, ਜਿਸ ਤੇ ਸਭੁ ਕਿਛੁ ਹੋਇ ॥ ਗੁਰਿ ਪੂਰੈ ਜਾਣਾਇਆ ਭਾਈ, ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥ ਨਾਮ ਵਿਹੂਣੇ ਪਚਿ ਮੁਏ ਭਾਈ, ਗਣਤ ਨ ਜਾਇ ਗਣੀ ॥ ਵਿਣੁ ਸਚ ਸੋਚ[1] ਨ ਪਾਈਐ ਭਾਈ, ਸਾਚਾ ਅਗਮ ਧਣੀ॥ ਆਵਣੁ ਜਾਣੁ ਨ ਚੁਕਈ ਭਾਈ, ਝੂਠੀ ਦੁਨੀ ਮਣੀ ॥ ਗੁਰਮੁਖਿ ਕੋਟਿ ਉਧਾਰਦਾ ਭਾਈ,ਦੇ ਨਾਵੈ ਏਕ ਕਣੀ ॥੨॥ ਸਿੰਮ੍ਰਿਤਿ ਸਾਸਤ ਸੋਧਿਆ ਭਾਈ,ਵਿਣੁ ਸਤਿਗੁਰ ਭਰਮੁ ਨ ਜਾਇ ॥ ਅਨਿਕ ਕਰਮ ਕਰਿ ਥਾਕਿਆ ਭਾਈ,ਫਿਰਿ ਫਿਰਿ ਬੰਧਨ ਪਾਇ ॥ ਚਾਰੇ ਕੁੰਡਾ ਸੋਧੀਆ ਭਾਈ, ਵਿਣੁ ਸਤਿਗੁਰ ਨਾਹੀ ਜਾਇ ॥ ਵਡਭਾਗੀ ਗੁਰੁ ਪਾਇਆ ਭਾਈ, ਹਰਿ ਹਰਿ ਨਾਮੁ ਧਿਆਇ ॥੩॥ ਸਚੁ ਸਦਾ ਹੈ ਨਿਰਮਲਾ ਭਾਈ, ਨਿਰਮਲ ਸਾਚੇ ਸੋਇ ॥ ਨਦਰਿ ਕਰੇ ਜਿਸੁ ਆਪਣੀ ਭਾਈ, ਤਿਸੁ ਪਰਾਪਤਿ ਹੋਇ ॥ ਕੋਟਿ ਮਧੇ ਜਨੁ ਪਾਈਐ ਭਾਈ, ਵਿਰਲਾ ਕੋਈ ਕੋਇ ॥ ਨਾਨਕ ਰਤਾ ਸਚਿ ਨਾਮਿ ਭਾਈ, ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥

ਪ੍ਰਭਾਤੀ ਮਹਲਾ ੧ [੧੩੨੯-੩੦]

[2]ਦ੍ਰਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥ ਪਾਪ ਪੁੰਨ ਕੀ ਸਾਰ ਨ ਜਾਣੈ, ਭੂਲਾ ਫਿਰੈ ਅਜਾਈ ॥੧॥ ਬੋਲਹੁ ਸਚੁ ਨਾਮੁ ਕਰਤਾਰ ॥ ਫੁਨਿ ਬਹੁੜਿ ਨ ਆਵਣਵਾਰ ॥੧॥ਰਹਾਉ॥ ਊਚਾ ਤੇ ਫੁਨਿ ਨੀਚੁ ਕਰਤੁ ਹੈ,ਨੀਚ ਕਰੈ ਸੁਲਤਾਨੁ ॥ ਜਿਨੀ [3] ਜਾਣੁ ਸੁਜਾਣਿਆ,ਜਗਿ ਤੇ ਪੂਰੇ ਪਰਵਾਣੁ ॥੨॥ ਤਾਂ ਕਉ ਸਮਝਾਵਣ ਜਾਈਐ, ਜੇ ਕੋ ਭੂਲਾ ਹੋਈ ॥ ਆਪੇ ਖੇਲ ਕਰੇ ਸਭ ਕਰਤਾ, ਐਸਾ ਬੂਝੈ ਕੋਈ ॥ ੩ ॥ ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ, ਜਗਿ ਹਾਰਿਆ ਤਿਨਿ ਜੀਤਾ ॥੪॥੯॥

੧.ਸੁਚ । ੨. ਵਿਕਾਰਾਂ ਵਾਲੀ ਨਜ਼ਰ ਨੂੰ ਬੰਨਕੇ ਰਖੇ । ੩.ਜਾਨਣਹਾਰ ਵਾਹਿਗੁਰੂ ਨੂੰ ਚੰਗੀ ਤਰ੍ਹਾਂ ਜਾਣਿਆ ।

ਮਾਝ ਮਹਲਾ ੫ ਘਰੁ ੨ [੧੩੨]

ਨਿਤ ਨਿਤ ਦਯੁ[1] ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ਰਹਾਉ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ, ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥ ਜੋ ਸਿਮਰੰਦੇ ਸਾਂਈਐ॥ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ,ਜਿਨ ਮਨਿ ਵੁਠਾ[2] ਆਇ ਜੀਉ॥੨॥ ਸੇਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ,ਸੇਈ ਗੰਭੀਰ ਅਪਾਰ ਜੀਉ ॥ ੩॥ ਹਰਿ ਅਮਿਉ[3] ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥ ਜੋ[4] ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥ ਮਨ ਮੰਧੇ[5] ਪ੍ਰਭੁ ਅਵਗਾਹੀਆ[6] ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ,ਤਰੇ ਸਚੀ ਕਾਰੈ ਲਾਗਿ ਜੀਉ ॥੬॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ, ਜਿਤਾ ਜਨਮੁ ਅਪਾਰੁ ਜੀਉ ॥੮॥੪॥੩੮॥

ਆਸਾ ਮਹਲਾ ੫ [੩੮੬]

ਜਾ ਕੈ ਸਿਮਰਨਿ ਸੂਖ ਨਿਵਾਸੁ ॥ ਭਈ ਕਲਿਆਣ, ਦੁਖ ਹੋਵਤ ਨਾਸੁ ॥੧॥ ਅਨਦੁ ਕਰਹੁ, ਪ੍ਰਭ ਕੇ ਗੁਨ ਗਾਵਹੁ ॥ ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ਰਹਾਉ॥ ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥ ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥ ਹਰਿ ਹਰਿ ਤੰਤੁ ਮੰਤੁ ਗੁਰਿ ਦੀਨਾ ॥ ਇਹੁ ਸੁਖੁ ਨਾਨਕ ਅਨਦਿਨੁ ਚੀਨ੍ਾ ॥੪॥੧੧॥੬੨॥

---

੧. ਵਾਹਿਗੁਰੂ । ੨. ਵਸਿਆ । ੩. ਅੰਮ੍ਰਿਤ । ੪. ਜਿਸ ਨੂੰ । ੫. ਵਿਚ । ੬. ਵੀਚਾਰਿਆ ।

ਗੋਂਡ ਮਹਲਾ ੪ [੮੬੦]

ਐਸਾ ਹਰਿ ਸੇਵੀਐ ਨਿਤ ਧਿਆਈਐ, ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥ ਜੇ ਹਰਿ ਤਿਆਗਿ ਅਵਰ ਕੀ ਆਸ ਕੀਜੇ ਤਾ ਹਰਿ ਨਿਹਫਲ ਸਭ ਘਾਲ ਗਵਾਸਾ॥ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ, ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥ ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ਰਹਾਉ॥ ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ, ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ, ਜੋ ਤੁਮ੍ਰੇ ਦੂਖ ਤਤਕਾਲ ਕਟਾਸ਼ਾ ॥ ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ, ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥ ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੇ ਸੁਆਇ ਮਿਲਾਸਾ ॥ ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ, ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥ ਮਨ ਮੇਰੇ ਅਪੁਨਾ ਹਰਿ ਸੇਵਿ ਦਿਨੁ ਰਾਤੀ, ਜੋ ਤੁਧੁ ਉਪਕਰੈ[1] ਦੂਖਿ ਸੁਖਾਸਾ ॥੩॥ ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥ ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ,ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥ ਜਨ ਨਾਨਕ ਅਨਦਿਨੁ ਨਾਮ ਜਪਹੁ ਹਰਿ ਸੰਤਹੁ ਇਹੁ ਛੂਟਨ ਕਾ ਸਾਚਾ ਭਰਵਾਸਾ ॥੪॥੨॥

ਮਾਰੂ ਮਹਲਾ ੫ [੧੦੦੬-੭]

ਚਲਤ ਬੈਸਤ ਸੋਵਤ ਜਾਗਤ, ਗੁਰ ਮੰਤ੍ਰੁ ਰਿਦੈ ਚਿਤਾਰਿ ॥ ਚਰਣ ਸਰਣ ਭਜੁ ਸੰਗਿ ਸਾਧੂ[2] [3]ਭਵਸਾਗਰ ਉਤਰਹਿ ਪਾਰਿ ॥੧॥ ਮੇਰੇ ਮਨ ਨਾਮੁ ਹਿਰਦੈ ਧਾਰਿ ॥ ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ, ਅਵਰ ਸਗਲ ਵਿਸਾਰਿ ॥੧॥ਰਹਾਉ॥ ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ, ਤੂ ਆਪਨ ਆਪੁ ਨਿਵਾਰਿ[4] ॥ ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥

---

੧. ਬਹੁੜਦਾ ਹੈ। ੨. ਸਤਿਗੁਰੂ। ੩. ਸੰਸਾਰ-ਸਮੁੰਦਰ। ੪. ਤਿਆਗ।

ਧਨਾਸਰੀ ਮਹਲਾ ੫ ਘਰੁ ੧ ਚਉਪਦੇ [੬੭੦]

ਭਵਖੰਡਨ ਦੁਖਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ॥ਕੋਟਿ ਪਰਾਧ ਮਿਟੇ ਖਿਨ ਭੀਤਰਿ,ਜਾਂ [੧]ਗੁਰਮੁਖਿ ਨਾਮੁ ਸਮਾਰੇ॥੧॥ਮੇਰਾ ਮਨੁ ਲਾਗਾ ਹੈ ਰਾਮ ਪਿਆਰੇ॥ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾਰੇ ॥੧॥ਰਹਾਉ॥ ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ, ਤੇਰੇ ਭਗਤ ਸੋਹਹਿ ਦਰਬਾਰੇ ॥ ਸਰਬ ਜੀਆ ਕੇ ਦਾਤੇ ਸੁਆਮੀ, ਕਰਿ ਕਿਰਪਾ [੨]ਲੇਹੁ ਉਬਾਰੇ ॥੨॥ ਤੇਰਾ ਵਰਨੁ ਨ ਜਾਪੈ, ਰੂਪੁ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ ॥ ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ, ਅਗੰਮ ਰੂਪ ਗਿਰਧਾਰੇ[੩] ॥੩॥ ਕੀਰਤਿ ਕਰਹਿ ਸਗਲ ਜਨ ਤੇਰੀ, ਤੂ ਅਬਿਨਾਸੀ ਪੁਰਖੁ ਮੁਰਾਰੇ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ,ਜਨ ਨਾਨਕ ਸਰਨਿ ਦੁਆਰੇ ॥੪॥੧॥

*ਸਿਰੀ ਰਾਗੁ ਮਹਲੁ ੧ [੧੬]

[੪]ਜਾਲਿ ਮੋਹੁ ਘਸਿ ਮਸੁ[੫] ਕਰਿ,ਮਤਿ ਕਾਗਦੁ ਕਰਿ ਸਾਰੁ॥ ਭਾਉ ਕਲਮ ਕਰਿ ਚਿਤੁ ਲੇਖਾਰੀ,ਗੁਰ ਪੁਛਿ ਲਿਖੁ ਬੀਚਾਰੁ॥ ਲਿਖੁ ਨਾਮੁ ਸਾਲਾਹ,ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥ ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ,ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥ ਜਿਥੈ ਮਿਲਹਿ ਵਡਿਆਈਆ, ਸਦ ਖੁਸੀਆ, ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ ਨਾਹੀ, ਗਲੀ ਵਾਉ ਦੁਆਉ ॥੨॥ ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ[੬] ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਬਾਰ॥ ਅਗੈ ਗਇਆ ਜਾਣੀਐ,ਵਿਣੁ ਨਾਵੈ ਵੇਕਾਰ ॥੩॥ ਭੈ[੭] ਤੇਰੈ ਡਰੁ ਅਗਲਾ[੮] ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ ॥੪॥੬॥

---

*ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਪਾਂਧੇ ਪ੍ਰਥਾਇ ਉਚਾਰਿਆ ਸੀ ।

੧. ਜਦੋਂ ਗੁਰੂ ਦਵਾਰਾ ਬਖਸ਼ੇ ਨਾਮ ਦੀ ਸੰਭਾਲ ਕਰੇ । ੨. ਬਚਾ ਲਉ । ੩. ਵਾਹਿਗੁਰੂ । ੪. ਮੋਹ ਨੂੰ ਸਾੜ ਕੇ ਤੇ ਘਸਾਕੇ । ੫ ਸਿਆਹੀ । ੬. ਸਰਦਾਰ । ੭. ਰੁਹਬ । ੮. ਬਹੁਤਾ ।

ਸਲੋਕੁ ਮ: ੫ ॥ ਚੇਤਾ ਈ ਤਾਂ ਚੇਤਿ, ਸਾਹਿਬੁ ਸਚਾ ਸੋ ਧਣੀ ॥
ਨਾਨਕ ਸਤਿਗੁਰੁ ਸੇਵਿ, ਚੜਿ ਬੋਹਿਥਿ[1] ਭਉਜਲੁ[2] ਪਾਰਿ ਪਉ ॥੧॥ (੨) [੩੧੮]

ਗਉੜੀ ਬੈਰਾਗਣਿ ਮਹਲਾ ੪ [੧੬੬]

ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥ ਹਲੁ ਜੋਤੈ ਉਦਮੁ ਕਰੇ, ਮੇਰਾ ਪੁਤੁ ਧੀ ਖਾਇ ॥ ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ, ਹਰਿ ਅੰਤਿ ਛਡਾਇ ॥੧॥ ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥ ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ਰਹਾਉ॥ ਲੈ ਤੁਰੇ[3] ਸਉਦਾਗਰੀ, ਸਉਦਾਗਰੁ ਧਾਵੈ ॥ ਧਨੁ ਖਟੈ ਆਸਾ ਕਰੇ,ਮਾਇਆ ਮੋਹੁ ਵਧਾਵੈ॥ਤਿਉ ਹਰਿ ਜਨੁ ਹਰਿ ਹਰਿ ਬੋਲਤਾ,ਹਰਿ ਬੋਲਿ ਸੁਖੁ ਪਾਵੈ॥੨॥[4]ਬਿਖੁ ਸੰਚੈ ਹਟਵਾਣੀਆ, ਬਹਿ ਹਾਟਿ ਕਮਾਇ ॥ ਮੋਹ ਝੂਠੁ ਪਸਾਰਾ ਝੂਠ ਕਾ, ਝੂਠੇ ਲਪਟਾਇ ॥ ਤਿਉ ਹਰਿ ਜਨਿ ਹਰਿ ਧੰਨੁ ਸੰਚਿਆ,ਹਰਿ ਖਰਚੁ ਲੈ ਜਾਇ ॥੩॥ ਇਹੁ ਮਾਇਆ ਮੋਹ ਕੁਟੰਬੁ ਹੈ,ਭਾਇ ਦੂਜੈ ਫਾਸ ॥ ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥ ਜਨਿ ਨਾਨਕਿ ਨਾਮੁ ਧਿਆਇਆ,ਗੁਰਮੁਖਿ ਪਰਗਾਸ ॥੪॥੩॥੯॥੪੭॥

ਸੋਰਠਿ ਮਹਲਾ ੧ [੫੯੭]

ਜਿਉ ਮੀਨਾ ਬਿਨੁ ਪਾਣੀਐ, ਤਿਉ ਸਾਕਤੁ[5] ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ, ਜੋ ਬਿਰਥਾ ਜਾਵੈ ਸਾਸੁ ॥੧॥ ਮਨ ਰੇ ਰਾਮ ਨਾਮ ਜਸੁ ਲੇਇ ॥ ਬਿਨੁ ਗੁਰ ਇਹੁ ਰਸੁ ਕਿਉ ਲਹਉ, ਗੁਰੁ ਮੇਲੈ ਹਰਿ ਦੇਇ ॥ਰਹਾਉ॥ ਸੰਤ ਜਨਾ ਮਿਲੁ ਸੰਗਤੀ, ਗੁਰਮੁਖਿ ਤੀਰਥੁ ਹੋਇ ॥ [6]ਅਠਸਠਿ ਤੀਰਥ ਮਜਨਾ, ਗੁਰ ਦਰਸੁ ਪਰਾਪਤਿ ਹੋਇ ॥੨॥ ਜਿਉ ਜੋਗੀ ਜਤ ਬਾਹਰਾ, ਤਪੁ ਨਾਹੀ ਸਤੁ ਸੰਤੋਖੁ ॥ ਤਿਉ ਨਾਮੈ ਬਿਨੁ ਦੇਹੁਰੀ; ਜਮੁ ਮਾਰੈ ਅੰਤਰਿ ਦੋਖੁ ॥੩॥ ਸਾਕਤ ਪ੍ਰੇਮੁ ਨ ਪਾਈਐ, ਹਰਿ ਪਾਈਐ ਸਤਿਗੁਰ ਭਾਇ ॥ ਸੁਖ ਦੁਖ ਦਾਤਾ ਗੁਰੁ ਮਿਲੈ, ਕਹੁ ਨਾਨਕ ਸਿਫਤਿ ਸਮਾਇ ॥੪॥੭॥

---

੧. ਗੁਰੂ ਜਹਾਜ਼ । ੨ ਸੰਸਾਰ-ਸਮੁੰਦਰ । ੩. ਘੋੜੇ । ੪. ਮਾਇਆ ਰੂਪ ਜ਼ਹਿਰ ਇਕੱਠਾ ਕਰਦਾ ਹੈ । ੫. ਮਾਇਆ-ਪੂਜ । ੬. ਅਠਾਹਠ ਤੀਰਥਾਂ ਦਾ ਇਸ਼ਨਾਨ ।

ਗਉੜੀ ਪੂਰਬੀ ਮਹਲਾ ੫ [੨੧੨-੧੩]

ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੇ ਪ੍ਰਾਨ ਸੁਖਦਾਤਾ; ਸੋ ਦਿਨੁ ਜਾਤ ਅਜਾਏ ॥ ॥੧॥ਰਹਾਉ॥ ਏਕ ਰੈਣ ਕੇ ਪਾਹੁਨ ਤੁਮ ਆਏ, ਬਹੁ ਜੁਗ ਆਸ ਬਧਾਏ ॥ ਗ੍ਰਿਹ ਮੰਦਰ ਸੰਪੈ ਜੋ ਦੀਸੈ, ਜਿਉ ਤਰਵਰ[1] ਕੀ ਛਾਏ ॥੧॥ ਤਨੁ ਮੇਰਾ, ਸੰਪੈ[2] ਸਭ ਮੇਰੀ ਬਾਗ ਮਿਲਖ ਸਭ ਜਾਏ ॥ ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥ ਪਹਿਰੈ ਬਾਗਾ[3], ਕਰਿ ਇਸਨਾਨਾ, ਚੋਆ ਚੰਦਨ ਲਾਏ ॥ ਨਿਰਭਉ ਨਿਰੰਕਾਰੁ ਨਹੀ ਚੀਨਿਆ[4], ਜਿਉ [5]ਹਸਤੀ ਨਾਵਾਏ ॥੩॥ ਜਉ ਹੋਇ ਕ੍ਰਿਪਾਲੁ ਤ ਸਤਿਗੁਰੁ ਮੇਲੈ; ਸਭਿ ਸੁਖ ਹਰਿ ਕੇ ਨਾਏ ॥ ਮੁਕਤੁ ਭਇਆ ਬੰਧਨ ਗੁਰਿ ਖੋਲੇ, ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥

ਆਸਾ ਮਹਲਾ ੧ [੩੫੬]

ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥੧॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ ਅੰਤਿ ਵਿਗੋਵੈ[6] ॥੧॥ਰਹਾਉ॥ ਮਨਮੁਖ ਕੀ ਮਤਿ ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ [7]ਪਾਪਿ ਸੰਤਾਪੀ ॥੨॥ ਦੁਰਮਤਿ ਤਿਆਗਿ, ਲਾਹਾ ਕਿਛੁ ਲੇਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥੩॥ ਐਸਾ ਹਮਰਾ ਸਖਾ ਸਹਾਈ॥ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥੪॥ ਸਗਲੀ ਸਉਦੀ ਤੋਟਾ ਆਵੈ ॥ ਨਾਨਕ ਰਾਮਨਾਮੁ ਮਨਿ ਭਾਵੈ ॥੫॥੨੪॥

ਗਉੜੀ ੯ ਕਬੀਰ ਜੀਉ [੩੩੭]

ਜੋਨਿ ਛਾਡਿ ਜਉ ਜਗ ਮਹਿ ਆਇਓ॥ ਲਾਗਤ ਪਵਨ ਖਸਮੁ ਬਿਸਰਾਇਓ ॥੧॥ ਜੀਅਰਾ ਹਰਿ ਕੇ ਗੁਨਾ ਗਾਉ ॥੧॥ਰਹਾਉ॥ [8]ਗਰਭ ਜੋਨਿ ਮਹਿ ਉਰਧ[9] ਤਪੁ ਕਰਤਾ॥ਤਉ ਜਠਰ[8] ਅਗਨਿ ਮਹਿ ਰਹਤਾ ॥੨॥ ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ ਠਉਰ ਨ ਠਾਇਓ ॥੩॥ ਕਹੁ ਕਬੀਰ ਭਜੁ [10]ਸਾਰਿਗਪਾਨੀ ॥ ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥

---

੧. ਬ੍ਰਿਛ । ੨. ਧਨ ਦੌਲਤ । ੩. ਚਿੱਟੇ ਕੱਪੜੇ । ੪. ਪਛਾਣਿਆ । ੫.ਹਾਥੀ । ੬.ਖਰਾਬ ਹੁੰਦਾ ਹੈ । ੭.ਪਾਪਾਂ ਕਾਰਨ ਦੁਖੀ ਹੁੰਦੀ ਹੈ । ੮. ਮਾਤਾ ਦੇ ਪੇਟ ਵਿਚ । ੯. ਪੁੱਠਾ । ੧੦. ਵਾਹਿਗੁਰੂ ।

ਸੋਰਠਿ ਮਹਲਾ ੫ [੬੪੦-੪੧]

ਮਾਤ ਗਰਭ ਦੁਖ ਸਾਗਰੋ ਪਿਆਰੇ, ਤਹ ਅਪਣਾ ਨਾਮੁ ਜਪਾਇਆ ॥ ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ, ਮਾਇਆ ਮੋਹੁ ਵਧਾਇਆ॥ਜਿਸਨੋ ਕੀਤੋ ਕਰਮੁ[1] ਆਪਿ ਪਿਆਰੇ, ਤਿਸੁ ਪੂਰਾ ਗੁਰੂ ਮਿਲਾਇਆ ॥ ਸੋ ਆਰਾਧੇ ਸਾਸਿ ਸਾਸਿ ਪਿਆਰੇ, ਰਾਮ ਨਾਮ ਲਿਵ ਲਾਇਆ ॥੧॥ ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥ ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ, ਅੰਤਰਜਾਮੀ ਏਕ ॥ਰਹਾਉ॥ ਕੋਟਿ ਜਨਮ ਭ੍ਰਮਿ ਆਇਆ ਪਿਆਰੇ,ਅਨਿਕ ਜੋਨਿ ਦੁਖੁ ਪਾਇ ॥ ਸਾਚਾ ਸਾਹਿਬੁ ਵਿਸਰਿਆ ਪਿਆਰੇ, ਬਹੁਤੀ ਮਿਲੈ ਸਜਾਇ ॥ ਜਿਨ ਭੇਟੇ ਪੂਰਾ ਸਤਿਗੁਰੂ ਪਿਆਰੇ, ਸੇ ਲਾਗੇ ਸਾਚੈ ਨਾਇ ॥ ਤਿਨਾ ਪਿਛੈ ਛੁਟੀਐ ਪਿਆਰੇ, ਜੋ ਸਾਚੀ ਸਰਣਾਇ ॥੨॥ ਮਿਠਾ ਕਰਿ ਕੈ ਖਾਇਆ, ਤਿਨਿ ਤਨਿ ਕੀਤਾ ਰੋਗੁ ॥ ਕਉੜਾ ਹੋਇ ਪਤਿਸਟਿਆ[2] ਪਿਆਰੇ ਤਿਸ ਤੇ ਉਪਜਿਆ ਸੋਗੁ ॥ ਭੋਗ ਭੁੰਚਾਇ ਭੁਲਾਇਅਨੁ ਪਿਆਰੇ, ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ, ਤਿਨ ਧੁਰੇ ਪਇਆ ਸੰਜੋਗੁ ॥੩॥ ਮਾਇਆ ਲਾਲਚਿ ਅਟਿਆ ਪਿਆਰੇ, ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ, ਸੇ ਤਨ ਹੋਇ ਧੂੜਿ ॥ ਬਿਲਲਾਟ[3] ਕਰਹਿ ਬਹੁਤੇਰਿਆ ਪਿਆਰੇ, ਉਤਰੈ ਨਾਹੀ ਸੂਲੁ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ,ਤਿਨ ਕਾ ਰਹਿਆ ਮੂਲੁ ॥੪॥ ਸਾਕਤ ਸੰਗੁ ਨ ਕੀਜਈ ਪਿਆਰੇ, [4]ਜੇ ਕਾ ਪਾਰਿ ਵਸਾਇ ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ, ਸੁ ਮੋਹਿ ਕਾਲੈ ਉਠਿ ਜਾਇ ॥ਮਨਮੁਖਿ ਢੋਈ ਨਹ ਮਿਲੈ ਪਿਆਰੇ, ਦਰਗਹ ਮਿਲੈ ਸਜਾਇ॥ਜੋ ਗੁਰ ਮੇਲਿ ਸਵਾਰਿਆ ਪਿਆਰੇ,ਤਿਨਾ ਪੂਰੀ ਪਾਇ ॥੫॥ਸੰਜਮ ਸਹਸ ਸਿਆਣਪਾ ਪਿਆਰੇ,ਇਕ ਨ ਚਲੀ ਨਾਲਿ॥ਜੋ ਬੇਮੁਖ ਗੋਬਿੰਦ ਤੇ ਪਿਆਰੇ,ਤਿਨ ਕੁਲਿ ਲਾਗੈ ਗਾਲਿ॥ਹੋਦੀ ਵਸਤੁ[5]ਨ ਜਾਤੀਆ ਪਿਆਰੇ,ਕੂੜੁ ਨ ਚਲੀ ਨਾਲਿ ॥ ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ, ਸਾਚਾ ਨਾਮੁ ਸਮਾਲਿ ॥੬॥ ਸਤੁ ਸੰਤੋਖੁ ਗਿਆਨੁ ਧਿਆਨੁ, ਪਿਆਰੇ, ਜਿਸ ਨੋ ਨਦਰਿ ਕਰੇ॥ਅਨਦਿਨੁ ਕੀਰਤਨੁ ਗੁਨ ਰਵੈ ਪਿਆਰੇ,ਅੰਮ੍ਰਿਤਿ ਪੂਰ ਭਰੇ॥ਦੁਖਸਾਗਰੁ ਤਿਨ ਲੰਘਿਆ ਪਿਆਰੇ, ਭਵਜਲੁ ਪਾਰਿ ਪਰੇ॥ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ,ਸੇਈ ਸਦਾ ਖਰੇ॥੭॥ਸੰਮ੍ਰਥ ਪੁਰਖੁ ਦਇਆਲਦੇਉ

੧. ਮਿਹਰ । ੨. ਨਿਕਲਿਆ । ੩. ਵਿਰਲਾਪ । ੪. ਜਿਥੋਂ ਤਕ ਵਾਹ ਲਗੇ । ੫. ਨਾਮ ।

ਪਿਆਰੇ,ਭਗਤਾ ਤਿਸ ਕਾ ਤਾਣੁ॥ਤਿਸੁ ਸਰਣਾਈ ਢਹਿ ਪਏ ਪਿਆਰੇ,ਜਿ ਅੰਤਰਜਾਮੀ ਜਾਣੁ॥ਹਲਤੋ ਪਲਤੋ ਸਵਾਰਿਆ ਪਿਆਰੇ,ਮਸਤਕਿ ਸਚੁ ਨੀਸਾਣੁ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ,ਨਾਨਕ ਸਦ ਕੁਰਬਾਣੁ ॥੮॥ ॥੨॥

ਸੋਰਠਿ ਮਹਲਾ ੧ [੬੩੬]

ਜਿਨੀ ਸਤਿਗੁਰੁ ਸੇਵਿਆ ਪਿਆਰੇ, ਤਿਨ ਕੇ ਸਾਥ ਤਰੇ ॥ ਤਿਨਾ [1]ਠਾਕ ਨ ਪਾਈਐ ਪਿਆਰੇ, ਅੰਮ੍ਰਿਤ ਰਸਨ ਹਰੇ॥ [2]ਬੂਡੇ ਭਾਰੇ ਭੈ ਬਿਨਾ ਪਿਆਰੇ,ਤਾਰੇ ਨਦਰਿ ਕਰੇ॥੧॥ ਭੀ ਤੂ ਹੈ ਸਾਲਾਹਣਾ ਪਿਆਰੇ, ਭੀ ਤੇਰੀ ਸਾਲਾਹ ॥ ਵਿਣੁ ਬੋਹਿਥ[3] ਭੈ[4] ਡੁਬੀਐ ਪਿਆਰੇ, ਕੰਧੀ[5] ਪਾਇ ਕਹਾਹ ॥੧॥ਰਹਾਉ॥ ਸਾਲਾਹੀ ਸਾਲਾਹਣਾ ਪਿਆਰੇ,ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ,ਸਬਦਿ ਰਤੇ ਰੰਗੁ ਹੋਇ॥ ਤਿਸ ਕੀ ਸੰਗਤਿ ਜੇ ਮਿਲੇ ਪਿਆਰੇ,ਰਸੁ ਲੈ ਤਤੁ ਵਿਲੋਇ[6] ॥੨॥ ਪਤਿ ਪਰਵਾਨਾ ਸਾਚ ਕਾ ਪਿਆਰੇ, ਨਾਮੁ ਸਚਾ ਨੀਸਾਣੁ ॥ ਆਇਆ ਲਿਖਿ ਲੈ ਜਾਵਣਾ ਪਿਆਰੇ,ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ, ਸਾਚੇ ਸਾਚਾ ਤਾਣੁ ॥੩॥ ਹੁਕਮੈ ਅੰਦਰਿ ਨਿੰਮਿਆ ਪਿਆਰੇ, ਹੁਕਮੈ ਉਦਰ[7] ਮਝਾਰਿ ॥ ਹੁਕਮੈ ਅੰਦਰਿ ਜੰਮਿਆ ਪਿਆਰੇ,ਊਧਉ ਸਿਰ ਕੈ ਭਾਰਿ॥ ਗੁਰਮੁਖਿ ਦਰਗਹ ਜਾਣੀਐ ਪਿਆਰੇ,ਚਲੈ ਕਾਰਜ ਸਾਰਿ॥੪॥ਹੁਕਮੈ ਅੰਦਰਿ ਆਇਆ ਪਿਆਰੇ,ਹੁਕਮੇ ਜਾਦੋ ਜਾਇ॥ਹੁਕਮੇ ਬੰਨ੍ਹਿ ਚਲਾਈਐ ਪਿਆਰੇ,ਮਨਮੁਖਿ ਲਹੈ ਸਜਾਇ ॥ ਹੁਕਮੇ ਸਬਦਿ ਪਛਾਣੀਐ ਪਿਆਰੇ, ਦਰਗਹ ਪੈਧਾ ਜਾਇ ॥੫॥ ਹੁਕਮੇ ਗਣਤ ਗਣਾਈਐ ਪਿਆਰੇ, ਹੁਕਮੇ ਹਉਮੈ ਦੋਇ[8] ॥ ਹੁਕਮੇ ਭਵੈ ਭਵਾਈਐ ਪਿਆਰੇ, ਅਵਗਣਿ ਮੁਠੀ ਰੋਇ ॥ ਹੁਕਮੁ ਸਿਞਾਪੈ ਸਾਹ ਕਾ ਪਿਆਰੇ, ਸਚੁ ਮਿਲੈ ਵਡਿਆਈ ਹੋਇ ॥੬॥ ਆਖਣਿ ਅਉਖਾ ਆਖੀਐ ਪਿਆਰੇ, ਕਿਉ ਸੁਣੀਐ ਸਚੁ ਨਾਉ ॥ ਜਿਨੀ ਸੋ ਸਾਲਾਹਿਆ ਪਿਆਰੇ,ਹਉ ਤਿਨ ਬਲਿਹਾਰੈ ਜਾਉ॥ ਨਾਉ ਮਿਲੈ ਸੰਤੋਖੀਆਂ ਪਿਆਰੇ, ਨਦਰੀ ਮੇਲਿ ਮਿਲਾਉ॥੭॥ਕਾਇਆ ਕਾਗਦੁ ਜੇ ਥੀਐ ਪਿਆਰੇ,ਮਨੁ ਮਸਵਾਣੀ[9]ਧਾਰਿ॥ਲਲਤਾ [10]ਲੇਖਣਿ ਸਚ ਕੀ ਪਿਆਰੇ,ਹਰਿ ਗੁਣ ਲਿਖਹੁ ਵੀਚਾਰਿ॥ ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿਧਾਰਿ ॥੮॥੩॥

੧. ਅਗੇ ਰੋਕ ਨਹੀਂ ਪੈਂਦੀ । ੨ ਜਿਹੜੇ ਵਾਹਿਗੁਰੂ ਦੇ ਡਰ ਤੋਂ ਬਿਨਾਂ ਪਾਪਾਂ ਦੇ ਭਾਰ ਨਾਲ ਡੁੱਬੇ ਹਨ । ੩. ਗੁਰੂ ਜਹਾਜ਼ । ੪.ਸੰਸਾਰ ਸਮੁੰਦਰ । ੫.ਪਾਰਲੇ ਕੰਢੇ ਕਿਵੇਂ ਲੰਘੀਏ । ੬.ਰਿੜਕੇ । ੭. ਮਾਂ ਦਾ ਪੇਟ । ੮.ਦਵੈਤਾ । ੯.ਸਿਆਹੀ । ੧੦.ਜੀਭ ।

ਗੂਜਰੀ ਮਹਲਾ ੪ [੪੯੩]

ਹੋਹੁ ਦਇਆਲ ਮੇਰਾ ਮਨੁ ਲਾਵਹੁ, ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥ ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ,ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ॥੧॥ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ॥ ਗੁਰਮਤਿ ਰਾਮ ਨਾਮੁ ਜਸੁ ਗਾਵਾ, ਅੰਤਿ ਬੇਲੀ ਦਰਗਹ ਲਏ ਛਡਾਈ ॥੧॥ਰਹਾਉ॥ ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ, ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥ ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ, ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥ ਮਾਣਸ ਜਨਮੁ ਪੁੰਨਿ ਕਰਿ ਪਾਇਆ, ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥ ਨਾਮ ਬਿਨਾ ਰਸ ਕਸ ਦੁਖੁ ਖਾਵੈ, ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥ ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ, ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥ ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ, ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

ਸੂਹੀ ਮਹਲਾ ੪ [੭੩੬]

ਕੀਤਾ ਕਰਣਾ ਸਰਬ ਰਜਾਈ, ਕਿਛੁ ਕੀਚੈ ਜੇ ਕਰਿ ਸਕੀਐ ॥ ਆਪਣਾ ਕੀਤਾ ਕਿਛੂ ਨ ਹੋਵੈ, ਜਿਉ ਹਰਿ ਭਾਵੈ ਤਿਉ ਰਖੀਐ ॥੧॥ ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥ ਅਸਾ ਜੋਰੁ ਨਾਹੀ, ਜੇ ਕਿਛੁ ਕਰਿ ਹਮ ਸਾਕਹ,ਜਿਉ ਭਾਵੈ ਤਿਵੈ ਬਖਸਿ ॥੧॥ਰਹਾਉ॥ ਸਭੁ ਜੀਉ ਪਿੰਡੁ ਦੀਆ ਤੁਧੁ ਆਪੇ, ਤੁਧੁ ਆਪੇ ਕਾਰੈ ਲਾਇਆ ॥ ਜੇਹਾ ਤੂੰ ਹੁਕਮੁ ਕਰਹਿ, ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥ ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ, ਕੋਈ ਛੇਵਾ ਕਰਿਉ, ਜੇ ਕਿਛੁ ਕੀਤਾ ਹੋਵੈ ॥ ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ, ਇਕਿ ਮਨਮੁਖ ਕਰਹਿ ਸਿ ਰੋਵੈ ॥੩॥ ਹਰਿ ਕੀ ਵਡਿਆਈ ਹਉ ਆਖਿ ਨ ਸਾਕਾ, ਹਉ ਮੂਰਖੁ ਮੁਗਧੁ ਨੀਚਾਣੁ ॥ ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ, ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪ ॥

ਵਡਹੰਸੁ ਮਹਲਾ ੧ [੫੮੧-੮੨]

ਬਾਬਾ ਆਇਆ ਹੈ ਉਠਿ ਚਲਣਾ; ਇਹ ਜਗੁ ਝੂਠੁ ਪਸਾਰੋਵਾ[੧] ॥ ਸਚਾ ਘਰੁ ਸਚੜੈ ਸੇਵੀਐ, ਸਚੁ ਖਰਾ ਸਚਿਆਰੋਵਾ ॥ ਕੂੜਿ ਲਬਿ[੨] ਜਾ ਥਾਇ ਨ ਪਾਸੀ, ਅਗੈ ਲਹੈ ਨ ਠਾਉ ॥ ਅੰਤਰਿ ਆਉ ਨ ਬੈਸਹੁ ਕਹੀਐ,ਜਿਉ ਸੁੰਞੈ ਘਰਿ ਕਾਉ ॥ ਜੰਮਣੁ ਮਰਣੁ ਵਡਾ ਵਿਛੋੜਾ,ਬਿਨਸੈ ਜਗੁ ਸਬਾਏ ॥ ਲਬਿ ਧੰਧੈ ਮਾਇਆ ਜਗਤੁ ਭੁਲਾਇਆ, ਕਾਲੁ ਖੜਾ ਰੂਆਏ ॥੧॥

ਬਾਬਾ ਆਵਹੁ ਭਾਈਹੋ ਗਲਿ ਮਿਲਹ, ਮਿਲਿ ਮਿਲਿ ਦੇਹ ਆਸੀਸਾ ਹੇ ॥ ਬਾਬਾ ਸਚੜਾ ਮੇਲੁ ਨ ਚੁਕਈ, ਪ੍ਰੀਤਮ ਕੀਆ ਦੇਹ ਅਸੀਸਾ ਹੇ ॥ ਅਸੀਸਾ ਦੇਵਹੋ; ਭਗਤਿ ਕਰੇਵਹੁ, ਮਿਲਿਆ ਕਾ ਕਿਆ ਮੇਲੋ ॥ ਇਕਿ ਭੂਲੇ ਨਾਵਹੁ ਥੇਹਹੁ, ਥਾਵਹੁ, ਗੁਰ ਸਬਦੀ ਸਚੁ ਖੇਲੋ ॥ ਜਮ ਮਾਰਗਿ ਨਹੀ ਜਾਣਾ, ਸਬਦਿ ਸਮਾਣਾ, ਜੁਗਿ ਜੁਗਿ ਸਾਚੈ ਵੇਸੇ ॥ ਸਾਜਣ ਸੈਣ ਮਿਲਹੁ ਸੰਜੋਗੀ, ਗੁਰ ਮਿਲਿ ਖੋਲੇ ਫਾਸੇ ॥੨॥

ਬਾਬਾ ਨਾਂਗੜਾ ਆਇਆ ਜਗ ਮਹਿ, ਦੁਖੁ ਸੁਖੁ ਲੇਖੁ ਲਿਖਾਇਆ ॥ ਲਿਖਿਅੜਾ ਸਾਹਾ ਨ ਟਲੈ, ਜੇਹੜਾ ਪੁਰਬਿ ਕਮਾਇਆ ॥ ਬਹਿ ਸਾਚੈ ਲਿਖਿਆ, ਅੰਮ੍ਰਿਤੁ ਬਿਖਿਆ, ਜਿਤੁ ਲਾਇਆ ਤਿਤੁ ਲਾਗਾ ॥ ਕਾਮਣਿਆਰੀ[੩] ਕਾਮਣ[੪] ਪਾਏ, [੫]ਬਹੁ ਰੰਗੀ ਗਲਿ ਤਾਗਾ ॥ ਹੋਛੀ ਮਤਿ ਭਇਆ ਮਨੁ ਹੋਛਾ, ਗੁੜੁ [੬]ਸਾ ਮਖੀ ਖਾਇਆ ॥ [੭]ਨਾਮਰਜਾਦੁ ਆਇਆ ਕਲਿ ਭੀਤਰਿ, ਨਾਂਗੋ ਬੰਧਿ ਚਲਾਇਆ ॥੩॥

ਬਾਬਾ ਰੋਵਹੁ ਜੇ ਕਿਸੈ ਰੋਵਣਾ, ਜਾਨੀਅੜਾ ਬੰਧਿ ਪਠਾਇਆ ਹੈ ॥ ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥ ਹਾਕਾਰਾ ਆਇਆ, ਜਾ ਤਿਸੁ ਭਾਇਆ, ਰੁੰਨੇ ਰੋਵਣਹਾਰੇ ॥ ਪੁਤ ਭਾਈ, ਭਾਤੀਜੇ ਰੋਵਹਿ, ਪ੍ਰੀਤਮ ਅਤਿ ਪਿਆਰੇ ॥ ਭੈ[੮] ਰੋਵੈ ਗੁਣ ਸਾਰਿ ਸਮਾਲੇ, ਕੋ ਮਰੈ ਨ ਮੁਇਆ ਨਾਲੇ ॥ ਨਾਨਕ [੯]ਜੁਗਿ ਜੁਗਿ ਜਾਣ ਸਿਜਾਣਾ, ਰੋਵਹਿ ਸਚੁ ਸਮਾਲੇ ॥੪॥੫॥

---

੧. ਪਸਾਰਾ । ੨. ਲੋਭ । ੩.ਟੂਣੇਹਾਰੀ, ਮਾਇਆ । ੪.ਟੂਣੇ,ਜਾਦੂ । ੫.ਰੰਗ-ਬਰੰਗੇ ਰਸਾਂ ਵਿਚ ਬੰਨ੍ਹਿਆ ਹੋਇਆ ਹੈ । ੬.ਸਮੇਤ ਮੱਖੀ ਦੇ । ੭. ਬੇਮਰਯਾਦਾ ਭਾਵ ਨੰਗਾ । ੮. ਵਾਹਿਗੁਰੂ ਦੇ ਡਰ ਵਿਚ । ੯.ਉਹ ਜੁਗਾਂ ਜੁਗਾਂ ਵਿਚ ਜਾਣੇ ਸਿਆਣੇ ਜਾਂਦੇ ਹਨ ।

ਸਿਰੀ ਰਾਗੁ ਮਹਲਾ ੧ [੫੫]

ਮਛੁਲੀ ਜਾਲੁ ਨ ਜਾਣਿਆ ਸਰੁ[1] ਖਾਰਾ ਅਸਗਾਹੁ[2]॥ ਅਤਿ ਸਿਆਣੀ ਸੋਹਣੀ,ਕਿਉ ਕੀਤੋ ਵੇਸਾਹੁ ॥ [3]ਕੀਤੇ ਕਾਰਣਿ ਪਾਕੜੀ, ਕਾਲੁ ਨ ਟਲੈ ਸਿਰਾਹੁ ॥੧॥ ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥ ਜਿਉ ਮਛੀ ਤਿਉ ਮਾਣਸਾ, ਪਵੈ ਅਚਿੰਤਾ ਜਾਲੁ ॥੧॥ਰਹਾਉ॥ ਸਭੁ ਜਗੁ ਬਾਧੋ ਕਾਲ ਕੋ, ਬਿਨੁ ਗੁਰ ਕਾਲੁ ਅਫਾਰੁ[4] ॥ ਸਚਿ ਰਤੇ ਸੇ ਉਬਰੇ[5], ਦੁਬਿਧਾ ਛੋਡਿ ਵਿਕਾਰ ॥ ਹਉ ਤਿਨ ਕੈ ਬਲਿਹਾਰਣੈ, ਦਰਿ ਸਚੈ ਸਚਿਆਰ॥ ੨॥ ਸੀਚਾਨੇ[6] ਜਿਉ ਪੰਖੀਆ, ਜਾਲੀ[7] ਬਧਿਕ[8] ਹਾਥਿ ॥ ਗੁਰਿ ਰਾਖੇ ਸੇ ਉਬਰੇ, ਹੋਰਿ ਫਾਥੇ ਚੋਗੈ ਸਾਥਿ ॥ ਬਿਨੁ ਨਾਵੈ ਚੁਣਿ ਸੁਟੀਅਹਿ, ਕੋਇ ਨ ਸੰਗੀ ਸਾਥਿ ॥੩॥ ਸਚੋ ਸਚਾ ਆਖੀਐ, ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ,ਤਿਨ ਮਨਿ ਸਚੁ ਧਿਆਨੁ॥ਮਨਿ ਮੁਖਿ ਸੂਚੇ ਜਾਣੀਅਹਿ, ਗੁਰਮੁਖਿ ਜਿਨਾ ਗਿਆਨੁ ॥੪॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ, ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ, ਨਾਉ ਵਸੈ ਮਨਿ ਆਇ ॥੫॥ ਬਾਝੁ ਗੁਰੂ ਗੁਬਾਰੁ ਹੈ, ਬਿਨੁ ਸਬਦੈ ਬੂਝ ਨ ਪਾਇ॥ਗੁਰਮਤੀ ਪਰਗਾਸੁ ਹੋਇ, ਸਚਿ ਰਹੈ ਲਿਵ ਲਾਇ॥ਤਿਥੈ ਕਾਲੁ ਨ ਸੰਚਰੈ[9], ਜੋਤੀ ਜੋਤਿ ਸਮਾਇ ॥੬॥ ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰਸਬਦੀ ਸਾਲਾਹੀਐ,ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ, ਜਿਥੈ ਗੁਰ ਕਾ ਸਬਦੁ ਅਪਾਰੁ ॥੭॥ ਹੁਕਮੀ ਸਭੇ ਊਪਜਹਿ,ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ, ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥

ਆਸਾ (ਕਬੀਰ ਜੀਉ) [੪੮੦]

[10]ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥ ਪਾਰਬ੍ਰਹਮ ਪਰਮੇਸੁਰ ਮਾਧੋ, [11]ਪਰਮ ਹੰਸੁ ਲੇ ਸਿਧਾਨਾ ॥੧॥ ਬਾਬਾ ਬੋਲਤੇ ਤੇ ਕਹਾ ਗਏ, ਦੇਹੀ ਕੇ ਸੰਗਿ ਰਹਤੇ ॥ ਸੁਰਤਿ ਮਾਹਿ ਜੋ [12]ਨਿਰਤੇ ਕਰਤੇ, ਕਥਾ ਬਾਰਤਾ ਕਹਤੇ ॥੧॥ਰਹਾਉ॥ ਬਜਾਵਨਹਾਰੋ ਕਹਾ ਗਇਓ, ਜਿਨਿ

੧ ਸਮੁੰਦਰ । ੨.ਡੂੰਘਾ । ੩.ਇਤਬਾਰ ਕਰਨ ਕਰਕੇ । ੪.ਅਮੋੜ । ੫.ਬਚ ਗਏ । ੬. ਬਾਜ ਭਾਵ ਜਿਵੇਂ ਪੰਛੀ ਬਾਜ ਦੇ ਵੱਸ ਵਿਚ ਹਨ । ੭ ਜਾਲ । ੮.ਸ਼ਿਕਾਰੀ । ੯.ਅੱਪੜ ਸਕਦਾ । ੧੦ ਦਸਮ ਦੁਆਰ । ੧੧.ਜੀਵਾਤਮਾ ਚਲ ਵਸਿਆ ਹੈ । ੧੨ ਨਾਚ ਕਰਦੇ ।

ਇਹੁ ਮੰਦਰੁ ਕੀਨਾ ॥ ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨਾ ॥੨॥ [੧]ਸ੍ਰਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ ॥ ਚਰਨ ਰਹੇ, [੨]ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ ॥੩॥ ਥਾਕੇ ਪੰਚ ਦੂਤ ਸਭ ਤਸਕਰ[੩], ਆਪ ਆਪਣੇ ਭ੍ਰਮਤੇ ॥ ਥਾਕਾ ਮਨੁ ਕੁੰਚਰ[੪] ਉਰੁ[੫] ਥਾਕਾ, [੬]ਤੇਜੁ ਸੂਤੁ ਧਰਿ ਰਮਤੇ ॥੪॥ ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ ॥ ਕਹਤ ਕਬੀਰਾ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ ॥੫॥੫॥੧੮॥

ਮਾਰੂ ਮਹਲਾ ੧ [੯੯੯-੯੦]

ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥ ਲਿਖੁ[੭] ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥ ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥ਰਹਾਉ॥ ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥ ਕਿਛੁ ਖਾਜੈ, ਕਿਛੁ ਧਰਿ ਜਾਈਐ ॥ ਜੇ ਬਹੁੜਿ ਦੁਨੀਆ ਆਈਐ ॥੨॥ ਸਜੁ ਕਾਇਆ ਪਟੁ ਹੰਢਾਏ ॥ ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ ਸੁਖਾਲੀ ਸੋਵੈ ॥ [੮]ਹਥੀ ਪਉਦੀ ਕਾਹੇ ਰੋਵੈ ॥੩॥ ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥ [੯]ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ[੧੦] ॥੪॥੨॥

ਵਾਰ ੬, ਪਉੜੀ ੨

[੧੧]ਕਰਣ ਕਾਰਣ ਸਮਰਥੁ ਹੈ,ਸਾਧ ਸੰਗਤਿ ਦਾ ਕਰੈ ਕਰਾਇਆ । ਭਰੈ ਭੰਡਾਰ ਦਾਤਾਰੁ ਹੈ,ਸਾਧ ਸੰਗਤਿ ਦਾ ਦੇਇ ਦਿਵਾਇਆ।ਪਾਰਬ੍ਰਹਮ ਗੁਰ ਰੂਪੁ ਹੋਇ ਸਾਧ ਸੰਗਤਿ ਗੁਰ ਸਬਦਿ ਸਮਾਇਆ । [੧੨]ਜਗ ਭੋਗ ਜੋਗ ਧਿਆਨੁ ਕਰਿ, ਪੂਜਾ ਪਰੈ ਨ ਦਰਸਨੁ ਪਾਇਆ । ਸਾਧ ਸੰਗਤਿ ਪਿਉ ਪੁਤੁ ਹੋਇ, ਦਿਤਾ ਖਾਇ ਪੈਨ੍ਹੈ ਪੈਨ੍ਹਾਇਆ । ਘਰਬਾਰੀ ਹੋਇ ਵਰਤਿਆ, ਘਰਬਾਰੀ ਸਿਖ ਪੈਰੀ ਪਾਇਆ । ਮਾਇਆ ਵਿਚਿ ਉਦਾਸੁ ਰਖਾਇਆ ॥੨॥

---

੧. ਕੰਨ ਸੁਣਨੋਂ ਰਹਿ ਗਏ । ੨. ਹੱਥ ਢਿਲਕ ਗਏ । ੩. ਚੋਰ । ੪ ਹਾਥੀ । ੫. ਹਿਰਦਾ । ੬. ਇੰਦ੍ਰੀਆਂ ਨੂੰ ਤੋਰਨ ਵਾਲਾ ਬਲ ਰਮਤਾ ਹੋ ਗਿਆ । ੭. ਕਰਤੇ ਦੀ ਲਿਖਤ । ੮. ਜਮ ਦਾ ਹੱਥ ਪੈਣ ਨਾਲ । ੯. ਵਾਹਿਗੁਰੂ ਦੇ ਡਰ ਦਾ ਜਹਾਜ਼ । ੧੦.ਵਿਰਲੇ ਨੂੰ। ੧੧.ਗੁਰੂ ਨਾਨਕ ਦੇਵ ਜੀ ਦੀ ਉਸਤਤੀ ਹੈ। ੧੨.ਇਨ੍ਹਾਂ ਪੂਜਾ ਦੇ ਸਾਧਨਾਂ ਕਰਕੇ ਦਰਸ਼ਨ ਨਹੀਂ ਪਾਇਆ ਜਾਂਦਾ।

ਕਬਿੱਤ ਭਾਈ ਗੁਰਦਾਸ ਜੀ

ਗੁਰਸਿਖ ਸੰਗਤਿ ਮਿਲਾਪ ਕੋ, ਪ੍ਰਤਾਪ ਅਤਿ; ਭਾਵਨੀ ਭਗਤਿ ਭਾਇ ਚਾਇ ਕੈ ਚਈਲੇ ਹੈ ॥
ਦ੍ਰਿਸਟਿ ਦਰਸ ਲਿਵ ਅਤਿ ਅਸਚਰਜ ਮੈ, [1]ਬਚਨ ਤੰਬੋਲ ਸੰਗ ਰੰਗ ਹੁਇ ਰੰਗੀਲੇ ਹੈ ॥
ਸਬਦ ਸੁਰਤਿ ਲਿਵ ਲੀਨ [2]ਜਲ ਮੀਨ ਗਤਿ; ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈ ॥
[3]ਸੋਭਾ ਨਿਧਿ ਸੋਭ ਕੋਟਿ ਓਟ ਲੋਭ ਕੇ ਲੁਭਿਤ, [4]ਕੋਟਿ ਛਬਿ ਛਾਹ ਛਿਪੇ ਛਬਿਕੈ ਛਬੀਲੇ ਹੈ ॥੧੯੪॥

ਵਾਰ ੧੯, ਪਉੜੀ ੧੧

ਗੁਰਮੁਖਿ ਦੁਰਲਭ ਦੇਹ, ਅਉਸਰੁ[5] ਜਾਣਦੇ । ਸਾਧ ਸੰਗਤਿ ਅਸਨੇਹ[6], ਸਭ ਰੰਗ ਮਾਣਦੇ ।
ਸਬਦ ਸੁਰਤਿ ਲਿਵਲੇਹ[7] ਆਖਿ ਵਖਾਣਦੇ । ਦੇਹੀ ਵਿਚਿ ਬਿਦੇਹ, ਸਚੁ ਸਿਵਾਣਦੇ ।
ਦੁਬਿਧਾ ਓਹੁ ਨ ਏਹੁ, ਇਕੁ ਪਛਾਣਦੇ । ਚਾਰਿ ਦਿਹਾੜੇ ਥੇਹੁ, ਮਨ ਵਿਚਿ ਆਣਦੇ ॥੧੧॥

ਵਾਰ ੫, ਪਉੜੀ ੨

ਗੁਰਮੁਖਿ ਇਕੁ ਅਰਾਧਣਾ, ਇਕੁ ਮਨ ਹੋਇ ਨ ਹੋਇ ਦੁਚਿਤਾ । ਗੁਰਮੁਖਿ ਆਪੁ ਗਵਾਇਆ ਜੀਵਨੁ, ਮੁਕਤਿ ਨ ਤਾਮਸ ਪਿਤਾ[8]। ਗੁਰ ਉਪਦੇਸ [9]ਅਵੇਸ ਕਰਿ, [10]ਸਣੁ ਦੂਤਾ ਵਿਖੜਾ ਗੜੁ ਜਿਤਾ। ਪੈਰੀ ਪੈ ਪਾਖਾਕੁ[11] ਹੋਇ, ਪਾਹੁਨੜਾ ਜਗਿ ਹੋਇ ਅਥਿਤਾ[12] । ਗੁਰਮੁਖਿ ਸੇਵਾ ਗੁਰਸਿਖਾ, ਗੁਰਸਿਖ ਮਾ ਪਿਉ ਭਾਈ ਮਿਤਾ । ਦੁਰਮਤਿ ਦੁਬਿਧਾ ਦੂਰਿ ਕਰਿ, ਗੁਰਮਤਿ ਸਬਦ ਸੁਰਤਿ ਮਨੁ ਸਿਤਾ[13]। ਛਡਿ ਕੁਫਕੜੁ[14] ਕੂੜੁ ਕੁਧਿਤਾ[15] ॥੨॥

---

੧. ਗੁਰ ਮੰਤਰ ਰੂਪੀ ਪਾਨ ਚੱਬਣ ਨਾਲ, ਭਾਵ ਨਾਮ ਸਿਮਰਨ ਨਾਲ । ੨. ਜਲ ਦੀ ਮੱਛੀ ਵਾਂਗ । ੩. ਗੁਰਸਿਖ ਸ਼ੋਭਾ ਦੇ ਭੰਡਾਰੇ ਹਨ ਅਤੇ ਕ੍ਰੋੜਾਂ ਸ਼ੋਭਾ ਲਲਚਾਈਆਂ ਹੋਈਆਂ ਗੁਰਸਿਖਾਂ ਦੀ ਓਟ ਲੋਚਦੀਆਂ ਹਨ । ੪. ਕ੍ਰੋੜਾਂ ਹੀ ਛਬੀਆਂ (ਖੂਬਸੂਰਤੀਆਂ) ਸੁੰਦਰਤਾ ਦੇ ਪੁੰਜ ਗੁਰਸਿਖਾਂ ਦੀ ਛਾਇਆ ਹੇਠ ਲੁਕੀਆਂ ਹੋਈਆਂ ਹਨ । ੫. ਸਮਾਂ । ੬. ਪ੍ਰੇਮ । ੭. ਲਿਵ ਜੋੜਨ ਦਾ ਆਨੰਦ । ੮. ਦਿਲ, ਹਿਰਦਾ । ੯. ਧਾਰਨ ਕਰ ਕੇ । ੧੦. ਸਮੇਤ ਪੰਜ ਕਾਮ ਆਦਿਕਾਂ ਦੇ ਬਿਖੜੇ ਸਰੀਰ ਰੂਪੀ ਕਿਲ੍ਹੇ ਨੂੰ ਜਿਤਿਆ ਹੈ । ੧੧. ਚਰਨ ਧੂੜੀ । ੧੨. ਉਚਾਟ ਬਿਰਤੀ ਵਾਲੇ । ੧੩. ਸੀਤਾ ਹੈ । ੧੪. ਖੋਟ । ੧੫. ਫੋਕੀਆਂ ਵਿਚਾਰਾਂ ।

# ਐਸੇ ਕਾਹੇ ਭੂਲਿ ਪਰੇ

ਬਿਲਾਵਲੁ ਮਹਲਾ ੫ [੮੨੩]

ਐਸੇ ਕਾਹੇ ਭੂਲਿ ਪਰੇ ॥ ਕਰਹਿ ਕਰਾਵਹਿ ਮੂਕਰਿ ਪਾਵਹਿ, ਪੇਖਤ ਸੁਨਤ ਸਦਾ ਸੰਗਿ ਹਰੇ ॥ ੧ ॥ ਰਹਾਉ॥ [1]ਕਾਚ ਬਿਹਾਝਨ, ਕੰਚਨ[2] ਛਾਡਨ,ਬੈਰੀ[3] ਸੰਗਿ ਹੇਤੁ[4] ਸਾਜਨ ਤਿਆਗਿ ਖਰੇ[5] ॥ ਹੋਵਨੁ[6] ਕਉਰਾ ਅਨਹੋਵਨੁ[7] ਮੀਠਾ, ਬਿਖਿਆ[8] ਮਹਿ ਲਪਟਾਇ ਜਰੇ[9] ॥੧॥ [10]ਅੰਧ ਕੂਪ ਮਹਿ ਪਰਿਓ ਪਰਾਨੀ, [11]ਭਰਮ ਗੁਬਾਰ ਮੋਹਿ ਬੰਧਿ ਪਰੇ ॥ ਕਹੁ ਨਾਨਕ ਪ੍ਰਭ ਹੋਤ ਦਇਆਰਾ, ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥

ਰਾਗੁ ਦੇਵਗੰਧਾਰੀ ਮਹਲਾ ੯ [੫੩੬]

ਯਹ ਮਨੁ ਨੈਕ[12] ਨ ਕਹਿਓ ਕਰੈ ॥ ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ ਰਹਾਉ॥ ਮਦਿ ਮਾਇਆ ਕੈ ਭਇਓ ਬਾਵਰੋ,ਹਰਿ ਜਸੁ ਨਹ ਉਚਰੈ॥ ਕਰਿ ਪਰਪੰਚੁ[13] ਜਗਤ ਕਉ ਡਹਕੈ[14], ਅਪਨੋ ਉਦਰੁ[15] ਭਰੈ ॥੧॥ ਸੁਆਨ[16] ਪੂਛ ਜਿਉ ਹੋਇ ਨ ਸੂਧੋ, ਕਹਿਓ ਨ ਕਾਨ ਧਰੈ ॥ ਕਹੁ ਨਾਨਕ ਭਜੁ ਰਾਮ ਨਾਮੁ ਨਿਤ, ਜਾ ਤੇ ਕਾਜੁ ਸਰੈ ॥੨॥੧॥

ਗਉੜੀ ਮਹਲਾ ੯ [੨੨੦]

ਮਨ ਰੇ ਕਹਾ ਭਇਓ ਤੈ ਬਉਰਾ ॥ ਅਹਿਨਿਸਿ ਅਉਧ ਘਟੈ ਨਹੀ ਜਾਨੈ, ਭਇਓ ਲੋਭ ਸੰਗਿ ਹਉਰਾ[17] ॥੧॥ਰਹਾਉ॥ ਜੋ ਤਨੁ ਤੈ ਅਪਨੋ ਕਰਿ ਮਾਨਿਓ, ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈ ਕਛੁ ਤੇਰੋ ਰੇ ਨਾਹਿਨ, ਦੇਖੋ ਸੋਚਿ ਬਿਚਾਰੀ ॥੧॥ ਰਤਨੁ ਜਨਮੁ ਅਪਨੋ ਤੈ ਹਾਰਿਓ, ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿਉ, ਬਿਰਥਾ [18]ਅਉਧ ਸਿਰਾਨੀ ॥੨॥ ਕਹੁ ਨਾਨਕ ਸੋਈ ਨਰੁ ਸੁਖੀਆ, ਰਾਮ ਨਾਮ ਗੁਨ ਗਾਵੈ ॥ ਅਉਰ ਸਗਲ ਜਗੁ ਮਾਇਆ ਮੋਹਿਆ, ਨਿਰਭੈ ਪਦੁ ਨਹੀ ਪਾਵੈ ॥੩॥੮॥

---

੧. ਕਚ ਨੂੰ ਖ੍ਰੀਦਣਾ । ੨. ਸੋਨਾ । ੩. ਮਾਇਆ ਵੈਰਨ । ੪. ਪਿਆਰ । ੫. ਉੱਤਮ,ਸ੍ਰੇਸ਼ਟ । ੬. ਅਸਥਿਰ ਵਾਹਿਗੁਰੂ । ੭. ਨਾਸ਼ਵੰਤ ਮਾਇਆ । ੮. ਜ਼ਹਿਰ ਰੂਪ ਮਾਇਆ । ੯. ਸੜਦਾ ਹੈ । ੧੦. ਹਨੇਰੇ ਖੂਹ ਵਿਚ । ੧੧. ਭਰਮਾਂ ਦੇ ਹਨੇਰੇ ਵਿਚ । ੧੨. ਰਤਾ ਜਿੰਨਾ । ੧੩. ਠੱਗੀ । ੧੪. ਠੱਗਦਾ ਹੈ । ੧੫. ਪੇਟ । ੧੬. ਕੁਤੇ ਦੀ । ੧੭. ਹੌਲਾ । ੧੮. ਉਮਰ ਬੀਤ ਗਈ ।

ਆਸਾ ਮਹਲਾ ੫ [੪੦੭]

ਹਰਿ ਬਿਸਰਤ ਸੋ ਮੂਆ ॥੧॥ਰਹਾਉ॥ ਨਾਮੁ ਧਿਆਵੈ, ਸਰਬ ਫਲ ਪਾਵੈ, ਸੋ ਜਨੁ ਸੁਖੀਆ ਹੂਆ ॥੧॥ ਰਾਜੁ ਕਹਾਵੈ; ਹਉ ਕਰਮ ਕਮਾਵੈ, [1]ਬਾਧਿਓ ਨਲਿਨੀ ਭ੍ਰਮਿ ਸੂਆ ॥੨॥ ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ, ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥

ਗਉੜੀ ਮਹਲਾ ੯ [੨੧੯-੨੦]

ਕੋਊ ਮਾਈ ਭੂਲਿਓ ਮਨੁ ਸਮਝਾਵੈ॥ ਬੇਦ ਪੁਰਾਨ ਸਾਧ ਮਗ ਸੁਨਿ ਕਰਿ; ਨਿਮਖ ਨ ਹਰਿ ਗੁਨ ਗਾਵੈ ॥੧॥ਰਹਾਉ॥ ਦੁਰਲਭ ਦੇਹਿ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ[2] ॥ ਮਾਇਆ ਮੋਹ [3]ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥ ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ, ਤਾ ਸਿਉ ਨੇਹੁ ਨ ਲਾਵੈ ॥ ਨਾਨਕ ਮੁਕਤਿ ਤਾਹਿ ਤੁਮ ਮਾਨਹੁ, ਜਿਹ ਘਟਿ ਰਾਮੁ ਸਮਾਵੈ ॥੨॥੬॥

ਸਾਰਗ ਮਹਲਾ ੫ [੧੨੦੩]

ਅਬ ਪੂਛੇ ਕਿਆ ਕਹਾ ॥ ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ[4], ਬਾਵਰੁ ਬਿਖੁ ਸਿਉ ਗਹਿ ਰਹਾ ॥੧॥ ਰਹਾਉ॥ ਦੁਲਭ ਜਨਮੁ ਚਿਰੰਕਾਲ ਪਾਇਓ, ਜਾਤਉ ਕਉਡੀ ਬਦਲਾਹਾ[5] ॥ ਕਾਥੂਰੀ[6] ਕੋ ਗਾਹਕੁ ਆਇਓ, ਲਾਦਿਓ ਕਾਲਰ [7]ਬਿਰਖ ਜਿਵਹਾ ॥੧॥ ਆਇਓ ਲਾਭੁ ਲਾਭਨ ਕੈ ਤਾਈ, [8]ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥ ਕਾਚ ਬਾਦਰੈ[5] ਲਾਲੁ ਖੋਈ ਹੈ, ਫਿਰਿ ਇਹੁ ਅਉਸਰੁ ਕਦਿ ਲਹਾ ॥੨॥ ਸਗਲ ਪਰਾਧ ਏਕੁ ਗੁਣੁ ਨਾਹੀ, ਠਾਕੁਰੁ ਛੋਡਹ ਦਾਸਿ ਭਜਹਾ ॥ ਆਈ ਮਸਟਿ [9]ਜੜਵਤ ਕੀ ਨਿਆਈ,ਜਿਉ [10]ਤਸਕਰੁ ਦਰਿ ਸਾਂਨਿਹਾ ॥੩॥ ਆਨ ਉਪਾਉ ਨ ਕੋਊ ਸੂਝੈ, ਹਰਿ ਦਾਸਾ ਸਰਣੀ ਪਰਿ ਰਹਾ ॥ ਕਹੁ ਨਾਨਕ ਤਬ ਹੀ ਮਨ ਛੁਟੀਐ, ਜਉ ਸਗਲੇ ਅਉਗਨ ਮੇਟਿ ਧਰਹਾ ॥੪॥੪॥

---

੧. ਜਿਵੇਂ ਨਲਕੀ ਦੇ ਧੋਖੇ ਵਿਚ ਤੋਤਾ ਬੱਝ ਜਾਂਦਾ ਹੈ । ੨.ਬਿਤਾਉਂਦਾ ਹੈ । ੩ ਅਤਿ ਦੁਖਦਾਈ ਜੰਗਲ । ੪.ਸ੍ਰੇਸ਼ਟ । ੫. ਬਦਲੇ । ੬ ਕਸਤੂਰੀ ਭਾਵ ਨਾਮ-ਸਿਮਰਨ । ੭. ਜੁਵਾਹਾਂ ਬੂਟੀ, ਜੋ ਸਾਵਣ ਵਿਚ ਹਰੀ ਨਹੀਂ ਹੁੰਦੀ । ੮. ਮਾਇਆ,ਠੱਗ-ਬੂਟੀ । ੯. ਜੜ੍ਹ ਪਦਾਰਥ ਵਾਂਗ। ੧੦ ਚੋਰ ਸੰਨ੍ਹ ਦੇ ਮੂੰਹ ਵਿਚ ।

ਸੋਰਠਿ ਮਹਲਾ ੯ [੬੩੨]

ਮਨ ਰੇ ਕਉਨ ਕੁਮਤਿ ਤੈ ਲੀਨੀ॥ ਪਰ ਦਾਰਾ[1] ਨਿੰਦਿਆ ਰਸਿ ਰਚਿਓ,ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥ਮੁਕਤਿ ਪੰਥੁ ਜਾਨਿਓ ਤੈ ਨਾਹਿਨ,ਧਨ ਜੋਰਨ ਕਉ ਧਾਇਆ॥ ਅੰਤਿ ਸੰਗੁ ਕਾਹੂ ਨਹੀ ਦੀਨਾ, ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨਾ ਗੁਰੁ ਜਨੁ ਸੇਵਿਓ, ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ, ਤੈ ਖੋਜਤ ਉਦਿਆਨਾ[2] ॥ ਬਹੁਤੁ ਜਨਮ ਭਰਮਤ ਤੈ ਹਾਰਿਓ,ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹਿ ਪਾਇ ਪਦ ਹਰਿ ਭਜੁ, ਨਾਨਕ ਬਾਤ ਬਤਾਈ ॥੩॥੩॥

ਆਸਾ ਮਹਲਾ ੫ [੪੦੬]

ਬਾਵਰ ਸੋਇ ਰਹੇ ॥੧॥ਰਹਾਉ॥ ਮੋਹ ਕੁਟੰਬ ਬਿਖੈ ਰਸ ਮਾਤੇ,[3]ਮਿਥਿਆ ਗਹਨ ਗਹੇ॥੧॥ ਮਿਥਨ[4] ਮਨੋਰਥ ਸੁਪਨ ਆਨੰਦ ਉਲਾਸ[5], ਮਨਿ ਮੁਖਿ ਸਤਿ ਕਹੇ ॥੨॥ ਅੰਮ੍ਰਿਤੁ ਨਾਮੁ ਪਦਾਰਥੁ ਸੰਗੇ, ਤਿਲੁ ਮਰਮੁ[6] ਨ ਲਹੇ ॥੩॥ ਕਰਿ ਕਿਰਪਾ ਰਾਖੇ ਸਤਸੰਗੇ, ਨਾਨਕ ਸਰਣਿ ਆਹੇ ॥੪॥੨॥੧੪੨॥

ਗਉੜੀ ਮਾਲਾ ਮਹਲਾ ੫ [੨੧੫]

ਉਬਰਤ[7] [8]ਰਾਜਾ ਰਾਮ ਕੀ ਸਰਣੀ॥ਸਰਬ ਲੋਕ ਮਾਇਆ ਕੇ ਮੰਡਲ,ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ॥ ਸਾਸਤ ਸਿੰਮ੍ਰਿਤਿ ਬੇਦ ਬਿਚਾਰੇ,ਮਹਾ ਪੁਰਖਨ ਇਉ ਕਹਿਆ॥ ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥ ਤੀਨਿ ਭਵਨ ਕੀ ਲਖਮੀ ਜੋਰੀ,ਬੂਝਤ ਨਾਹੀ ਲਹਰੇ[9] ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ, ਫਿਰਤੋ [10]ਪਹਰੇ ਪਹਰੇ ॥੨॥ ਅਨਿਕ ਬਿਲਾਸ[11] ਕਰਤ [12]ਮਨ ਮੋਹਨ, ਪੂਰਨ ਹੋਤ ਨ ਕਾਮਾ ॥ ਜਲਤੋ ਜਲਤੋ ਕਬਹੂ ਨ ਬੂਝਤ,ਸਗਲ ਬ੍ਰਿਥੇ ਬਿਨੁ ਨਾਮਾ ॥੩॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ, ਇਹੈ ਸਾਰ[13] ਸੁਖੁ ਪੂਰਾ ॥ ਸਾਧ ਸੰਗਤਿ ਜਨਮ ਮਰਣੁ ਨਿਵਾਰੈ, ਨਾਨਕ ਜਨ ਕੀ ਧੂਰਾ ॥੪॥੪॥੧੬੨॥

---

੧. ਇਸਤ੍ਰੀ । ੨. ਜੰਗਲਾਂ ਵਿਚ । ੩ ਝੂਠੇ ਪਦਾਰਥਾਂ ਵਿਚ ਫਸੇ ਪਏ ਹਨ । ੪.ਝੂਠੇ । ੫. ਖੁਸ਼ੀਆਂ । ੬ ਭੇਦ । ੭.ਬਚਦਾ ਹੈ। ੮. ਵਾਹਿਗੁਰੂ । ੯. ਲੋਭ ਦੀਆਂ ਲਹਿਰਾਂ । ੧੦. ਹਰ ਵੇਲੇ । ੧੧ .ਭੋਗ ਬਿਲਾਸ । ੧੨.ਮਨ ਨੂੰ ਮੋਹਨ ਵਾਲੇ । ੧੩. ਸ਼੍ਰੇਸ਼ਟ ।

ਧਨਾਸਰੀ ਮਹਲਾ ੫ ਘਰੁ ੨ ਚਉਪਦੇ [੬੭੬]

ਛੋਡਿ ਜਾਹਿ ਸੇ ਕਰਹਿ ਪਰਾਲ[1] ॥ ਕਾਮਿ ਨ ਆਵਹਿ ਸੇ ਜੰਜਾਲ ॥ ਸੰਗਿ ਨ ਚਾਲਹਿ ਤਿਨ ਸਿਉ ਹੀਤ[2]॥ ਜੋ ਬੈਰਾਈ ਸੇਈ ਮੀਤ॥੧॥ ਐਸੇ ਭਰਮਿ ਭੁਲੇ ਸੰਸਾਰਾ॥ ਜਨਮੁ ਪਦਾਰਥੁ ਖੋਇ ਗਵਾਰਾ॥ਰਹਾਉ॥

ਸਾਚੁ ਧਰਮੁ [3]ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ॥ ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਹੀ ਮਰਣੁ ਵਿਚਾਰਾ ॥੨॥ ਵਸਤੁ ਪਰਾਈ ਕਉ ਉਠਿ ਰੋਵੈ[4] ॥ ਕਰਮ ਧਰਮ ਸਗਲਾ ਈ ਖੋਵੈ ॥ ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥੩॥ ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥ ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥੪॥੧॥੨੨॥

ਟੋਡੀ ਮਹਲਾ ੫ ਘਰੁ ੨ ਚਉਪਦੇ [੭੧੨]

ਧਾਇਓ ਰੇ ਮਨ ਦਹਦਿਸ ਧਾਇਓ[5] ॥ ਮਾਇਆ ਮਗਨ ਸੁਆਦਿ ਲੋਭਿ ਮੋਹਿਓ, ਤਿਨਿ ਪ੍ਰਭਿ ਆਪਿ ਭੁਲਾਇਓ ॥ਰਹਾਉ॥ ਹਰਿ ਕਥਾ ਹਰਿ ਜਸ ਸਾਧ ਸੰਗਤਿ ਸਿਉ, ਇਕੁ ਮੁਹਤੁ ਨ ਇਹੁ ਮਨੁ ਲਾਇਓ ॥ ਬਿਗਸਿਓ[6] ਪੇਖਿ ਰੰਗੁ ਕਸੁੰਭ[7] ਕੋ, ਪਰਗ੍ਰਿਹ[8] ਜੋਹਨਿ[9] ਜਾਇਓ ॥੧॥ ਚਰਨ ਕਮਲ ਸਿਉ ਭਾਉ ਨ ਕੀਨੋ, ਨਹ ਸਤਪੁਰਖੁ ਮਨਾਇਓ ॥ [10]ਧਾਵਤ ਕਉ ਧਾਵਹਿ ਬਹੁ ਭਾਤੀ, ਜਿਉ ਤੇਲੀ ਬਲਦੁ ਭ੍ਰਮਾਇਓ ॥੨॥ ਨਾਮ ਦਾਨੁ ਇਸਨਾਨੁ ਨ ਕੀਓ, ਇਕ ਨਿਮਖ ਨ ਕੀਰਤਿ ਗਾਇਓ ॥ ਨਾਨਾ ਝੂਠਿ ਲਾਇ ਮਨੁ ਤੋਖਿਓ[11], ਨਹ ਬੂਝਿਓ ਅਪਨਾਇਓ ॥੩॥ ਪਰਉਪਕਾਰ ਨ ਕਬਹੂ ਕੀਏ, ਨਹੀ ਸਤਿਗੁਰੁ ਸੇਵਿ ਧਿਆਇਓ ॥ ਪੰਚ ਦੂਤ ਰਚਿ ਸੰਗਤਿ ਗੋਸਟਿ, ਮਤਵਾਰੋ ਮਦ ਮਾਇਓ ॥੪॥ ਕਰਉ ਬੇਨਤੀ ਸਾਧ ਸੰਗਤਿ,ਹਰਿ ਭਗਤਿ ਵਛਲ ਸੁਣਿ ਆਇਓ ॥ ਨਾਨਕ ਭਾਗਿ ਪਰਿਓ ਹਰਿ ਪਾਛੈ; ਰਾਖੁ ਲਾਜ ਅਪੁਨਾਇਓ ॥੫॥੧॥੩॥

---

੧. ਪਰਾਲੀ, ਨਿਕੰਮੇ ਕੰਮ । ੨. ਮੋਹ । ੩. ਵੇਖਣਾ ਨਹੀਂ ਚਾਹੁੰਦਾ । ੪. ਤਰਲੇ ਕਢਣੇ । ੫. ਦੌੜਦਾ ਹੈ । ੬. ਪ੍ਰਸੰਨ ਹੁੰਦਾ । ੭. ਮਾਇਆ ਕਸੁੰਭਾ । ੮. ਪਰਾਈ ਇਸਤ੍ਰੀ । ੯. ਵੇਖਣ । ੧੦. ਨਾਸਵੰਤ ਪਦਾਰਥਾਂ ਲਈ । ੧੧. ਖੁਸ਼ ਕੀਤਾ ।

ਸਾਰੰਗ ਮਹਲਾ ੫ [੧੨੨੫]

ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥ ਨਿਮਖ ਘਰੀ ਨ ਸਿਮਰਿ ਸੁਆਮੀ, ਜੀਉ ਪਿੰਡੁ ਜਿਨਿ ਦੀਨ ॥੧॥ ਰਹਾਉ॥ ਖਾਤ ਪੀਵਤ ਸਵੰਤ ਸੁਖੀਆ, ਨਾਮੁ ਸਿਮਰਤ ਖੀਨ[੧] ॥ [੨]ਗਰਭ ਉਦਰ ਬਿਲਲਾਟ ਕਰਤਾ, ਤਹਾਂ ਹੋਵਤ ਦੀਨ ॥੧॥ ਮਹਾ ਮਾਦ[੩] ਬਿਕਾਰ ਬਾਧਾ, ਅਨਿਕ ਜੋਨਿ ਭ੍ਰਮੀਨ ॥ ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ, ਸੁਖੁ ਨਾਨਕ ਹਰਿ ਪਦ ਚੀਨ੍ ॥੨॥੮੫॥੧੦੮॥

ਮਾਰੂ ਮਹਲਾ ੫ [੧੦੦੧-੨]

[੪]ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ[੫], ਮਨੁਖਾਇ ॥ ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥ ਰੇ ਨਰ ਕਾਇ ਪਰਗ੍ਰਿਹਿ ਜਾਇ ॥ ਕੁਚਲ ਕਠੋਰ ਕਾਮਿ[੬] ਗਰਧਭ,ਤੁਮ ਨਹੀ ਸੁਨਿਓ ਧਰਮਰਾਇ ॥੧॥ਰਹਾਉ॥ ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥ਮਹਾ ਸਾਗਰੁ ਸਮੁਦੁ ਲੰਘਨਾ, ਪਾਰਿ ਨ ਪਰਨਾ ਜਾਇ ॥੨॥ ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ, ਨੇਤ੍ਰ ਰਖੇ ਫਿਰਾਇ ॥ ਸੀਸੁ ਉਠਾਵਨ ਨ ਕਬਹੂ ਮਿਲਈ, ਮਹਾ [੭]ਦੁਤਰ ਮਾਇ ॥੩॥ ਸੂਰੁ ਮੁਕਤਾ[੮] ਸਸੀ ਮੁਕਤਾ,ਬ੍ਰਹਮ ਗਿਆਨੀ ਅਲਿਪਾਇ[੯] ॥ ਸੁਭਾਵਤ ਜੈਸੇ ਬੈਸੰਤਰ ਅਲਿਪਤ, ਸਦਾ ਨਿਰਮਲਾਇ ॥੪॥ ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ, ਜਿਨਿ ਗੁਰ ਪਹਿ ਮੰਨਿਆ ਸੁਭਾਇ ॥ ਗੁਰਿਮੰਤ੍ਰੁ ਅਵਖਧੁ ਨਾਮੁ ਦੀਨਾ, ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥ ਰੇ ਨਰ ਇਨ ਬਿਧਿ ਪਾਰਿ ਪਰਾਇ ॥ ਧਿਆਇ ਹਰਿ ਜੀਉ ਹੋਇ ਮਿਰਤਕੁ, ਤਿਆਗਿ ਦੂਜਾ ਭਾਉ ॥ ਰਹਾਉ॥ ਦੂਜਾ ॥੨॥੧੧॥

ਸਲੋਕ ॥ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ[੯] ਰਾਖੈ ਨਾਰਿ ॥
[੧੦]ਗਦਹੀ ਹੋਇ ਕੈ ਅਉਤਰੈ[੧੧], ਭਾਰੁ ਸਹੇ ਮਨ ਚਾਰਿ ॥੧੦੮॥ [੧੩੭੦]

---

੧. ਔਖਾ। ੨. ਮਾਤਾ ਦੇ ਪੇਟ ਵਿਚ। ੩. ਮਾਇਆ। ੪. ਲੁਕ ਕੇ ਕਰਦਾ ਹੈਂ। ੫. ਧੋਖਾ ਦਿੰਦਾ ਹੈ। ੬. ਹੇ ਕਾਮੀ ਖੋਤੇ। ੭. ਔਖੀ ਤਰੀ ਜਾਣ ਵਾਲੀ ਮਾਇਆ। ੮. ਅਲੇਪ ਭਾਵ ਸੂਰਜ ਚੰਦ੍ਰਮਾ ਵਾਂਗ ਬ੍ਰਹਮ ਗਿਆਨੀ ਨਿਰਲੇਪ ਹੈ। ੯. ਇਕ ਵਰਤ ਦਾ ਨਾਂ। ੧੦. ਖੋਤੀ। ੧੧. ਜਨਮ ਲਏਗੀ।

ਆਸਾ ਮਹਲਾ ੫ [੪੦੨-੩]

ਮਿਥਿਆ ਸੰਗਿ ਸੰਗਿ ਲਪਟਾਏ,ਮੋਹ ਮਾਇਆ ਕਰਿ ਬਾਧੇ ॥ ਜਹ ਜਾਨੋ ਸੋ ਚੀਤਿ ਨ ਆਵੈ,ਅਹੰਬੁਧਿ ਭਏ ਆਂਧੇ ॥੧॥ ਮਨ ਬੈਰਾਗੀ ਕਿਉ ਨ ਅਰਾਧੇ ॥ ਕਾਚ ਕੋਠਰੀ[1] ਮਾਹਿ ਤੂੰ ਬਸਤਾ, ਸੰਗਿ ਸਗਲ ਬਿਖੈ ਕੀ ਬਿਆਧੇ[2] ॥੧॥ਰਹਾਉ॥ ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ, ਪਲੁ ਖਿਨੁ [3]ਛੀਜੈ ਅਰਜਾਦੇ ॥ ਜੈਸੇ ਮੀਠੈ ਸਾਦਿ ਲੋਭਾਇ ਝੂਠ ਧੰਧਿ ਦੁਰਗਾਧੇ ॥੨॥ ਕਾਮ ਕ੍ਰੋਧ ਅਰੁ ਲੋਭ ਮੋਹ, ਇਹ ਇੰਦ੍ਰੀ ਰਸਿ ਲਪਟਾਧੇ ॥ ਦੀਈ ਭਵਾਰੀ[4] ਪੁਰਖਿ ਬਿਧਾਤੇ ਬਹੁਰਿ ਬਹੁਰਿ ਜਨਮਾਧੇ ॥੩॥ ਜਉ ਭਇਓ ਕ੍ਰਿਪਾਲੁ ਦੀਨ ਦੁਖਭੰਜਨੁ, ਤਉ ਗੁਰ ਮਿਲਿ ਸਭ ਸੁਖ ਲਾਧੇ ॥ ਕਹੁ ਨਾਨਕ ਦਿਨੁ ਰੈਨਿ ਧਿਆਵਉ, ਮਾਰਿ ਕਾਢੀ ਸਗਲ ਉਪਾਧੇ ॥੪॥ ਇਉ ਜਪਿਓ ਭਾਈ ਪੁਰਖੁ ਬਿਧਾਤੇ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,ਜਨਮ ਮਰਣ ਦੁਖ ਲਾਥੇ ॥੧॥ਰਹਾਉ॥ ਦੂਜਾ॥੪॥੪॥੧੨੬॥

ਸਾਰਗ ਮਹਲਾ ੫ [੧੨੨੪]

ਕੀਨੇ ਪਾਪ ਕੇ ਬਹੁ ਕੋਟ[5] ॥ ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ਰਹਾਉ॥ ਮਹਾ ਬਜਰ [6]ਬਿਖ ਬਿਆਧੀ ਸਿਰਿ ਉਠਾਈ ਪੋਟ ॥ ਉਘਰਿ ਗਈਆਂ ਖਿਨਹਿ ਭੀਤਰਿ, ਜਮਹਿ [7]ਗ੍ਰਾਸੇ ਝੋਟ ॥੧॥ ਪਸੁ ਪਰੇਤ ਉਸਟ[8] ਗਰਧਭ[9],ਅਨਿਕ ਜੋਨੀ ਲੇਟ ॥ ਭਜੁ ਸਾਧ ਸੰਗਿ ਗੋਬਿੰਦ-ਨਾਨਕ, ਕਛੁ ਨ ਲਾਗੈ ਫੇਟ ॥੨॥੮੧॥੧੦੪॥

ਸਾਰਗ ਮਹਲਾ ੫ [੧੨੨੫]

ਤ੍ਰਿਸਨਾ ਚਲਤ ਬਹੁ ਪਰਕਾਰਿ ॥ ਪੂਰਨ ਹੋਤ ਨ ਕਤਹੁ ਬਾਤਹਿ, [10]ਅੰਤਿ ਪਰਤੀ ਹਾਰਿ ॥੧॥ ਰਹਾਉ॥ ਸਾਂਤਿ ਸੂਖ ਨ ਸਹਜੁ ਉਪਜੈ, ਇਹੈ ਇਸੁ ਬਿਉਹਾਰਿ ॥ ਆਪ ਪਰ ਕਾ ਕਛੁ ਨ ਜਾਨੈ,ਕਾਮ ਕ੍ਰੋਧਹਿ ਜਾਰਿ ॥੧॥ ਸੰਸਾਰ ਸਾਗਰੁ ਦੁਖਿ ਬਿਆਪਿਓ, ਦਾਸ ਲੇਵਹੁ ਤਾਰਿ ॥ ਚਰਨ ਕਮਲ ਸਰਣਾਇ ਨਾਨਕ, ਸਦ ਸਦਾ ਬਲਿਹਾਰਿ ॥੨॥੮੪॥੧੦੭॥

---

੧. ਸਰੀਰ । ੨. ਬੀਮਾਰੀਆਂ । ੩ ਉਮਰਾ ਖਤਮ ਹੁੰਦੀ ਹੈ । ੪. ਚੁਰਾਸੀ ਦਾ ਗੇੜ । ੫. ਕਿਲ੍ਹੇ । ੬. ਰੋਗਾਂ ਦੀ ਜ਼ਹਿਰ । ੭. ਸਿਰ ਦੀ ਚੋਟੀ ਤੋਂ ਪਕੜਿਆ । ੮. ਊਠ । ੯. ਖੋਤਾ । ੧੦. ਅੰਤ ਮਨੁੱਖ ਨੂੰ ਹਾਰ ਹੁੰਦੀ ਹੈ ।

ਦੇਵਗੰਧਾਰੀ ੫ [੫੩੦]

ਮਨ ਕਹ ਅਹੰਕਾਰਿ ਅਫਾਰਾ ॥ ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ, ਜੋ ਦੀਸੈ ਸੋ ਛਾਰਾ ॥੧॥ ਰਹਾਉ॥ ਜਿਨਿ ਕੀਆ ਤਿਸੁ ਸਿਮਰਿ ਪਰਾਨੀ, ਜੀਉ ਪ੍ਰਾਨ ਜਿਨਿ ਧਾਰਾ ॥ ਤਿਸਹਿ ਤਿਆਗਿ ਅਵਰ ਲਪਟਾਵਹਿ,ਮਰਿ ਜਨਮਹਿ ਮੁਗਧ ਗਵਾਰਾ ॥੧॥ ਅੰਧ ਗੁੰਗ ਪਿੰਗੁਲ ਮਤਿ ਹੀਨਾ,ਪ੍ਰਭ ਰਾਖਹੁ ਰਾਖਨਹਾਰਾ॥ ਕਰਨ ਕਰਾਵਨਹਾਰ ਸਮਰਥਾ, ਕਿਆ ਨਾਨਕ ਜੰਤ ਬਿਚਾਰਾ ॥੨॥੧੧॥

ਬਿਲਾਵਲੁ ਮਹਲਾ ੫ [੮੧੨]

ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥ ਅਨਿਕ ਛਿਦ੍ਰ[1] ਮਨ ਮਹਿ ਢਕੇ, ਨਿਰਮਲ ਦ੍ਰਿਸਟੇਹ[2] ॥ ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥ ਪ੍ਰਭ ਤਜਿ ਰਚੇ ਜਿ ਆਨ ਸਿਉ, ਸੋ ਰਲੀਐ ਖੇਹ ॥੧॥ਰਹਾਉ॥ ਸਿਮਰਹੁ ਸਿਮਰਹੁ ਸਾਸਿ ਸਾਸਿ; ਮਤ ਬਿਲਮ ਕਰੇਹ ॥ ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ, ਤਜਿ ਕੂੜੇ ਨੇਹ ॥੨॥ ਜਿਨਿ [3]ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ ॥ ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ ॥੩॥ ਊਚੇ ਤੇ ਊਚਾ ਵਡਾ, ਸਭ ਸੰਗਿ ਬਰਨੇਹ[4] ॥ ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥੧੭॥੪੭॥

ਵਡਹੰਸੁ ਮਹਲਾ ੩ [੫੬੦]

ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ ॥ ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ ॥੧॥ ਹਰਿ ਚੇਤਿ ਮਨ ਮੇਰੇ ਤੂ, ਗੁਰ ਕਾ ਸਬਦੁ ਕਮਾਇ ॥ ਹੁਕਮੁ ਮੰਨਹਿ ਤਾ ਹਰਿ ਮਿਲੈ, ਤਾ ਵਿਚਹੁ ਹਉਮੈ ਜਾਇ ॥ਰਹਾਉ॥ ਹਉਮੈ ਸਭੁ ਸਰੀਰੁ ਹੈ, ਹਉਮੈ ਓਪਤਿ[5] ਹੋਇ ॥ ਹਉਮੈ ਵਡਾ ਗੁਬਾਰੁ ਹੈ, ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥ ਹਉਮੈ ਵਿਚਿ ਭਗਤਿ ਨ ਹੋਵਈ, ਹੁਕਮੁ ਨ ਬੁਝਿਆ ਜਾਇ ॥ ਹਉਮੈ ਵਿਚਿ ਜੀਉ ਬੰਧੁ ਹੈ, ਨਾਮੁ ਨ ਵਸੈ ਮਨਿ ਆਇ ॥੩॥ ਨਾਨਕ ਸਤਿਗੁਰਿ ਮਿਲਿਐ ਹਉਮੈ ਗਈ, ਤਾ ਸਚੁ ਵਸਿਆ ਮਨਿ ਆਇ ॥ ਸਚੁ ਕਮਾਵੈ ਸਚਿ ਰਹੈ, ਸਚੇ ਸੇਵਿ ਸਮਾਇ ॥੪॥੯॥

---

੧. ਗੁਨਾਹ । ੨. ਦਿਸਦਾ । ੩. ਅਨੇਕ ਤੇ ਇਕ ਵਾਹਿਗੁਰੂ ਨੇ । ੪. ਕਿਹਾ ਜਾਂਦਾ ਹੈ । ੫. ਉਤਪਤੀ ।

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧ [੧੨੫੪]

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ ॥੧॥ ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ॥ ਤੁਧ ਨੋ ਸੇਵਹਿ ਤੁਝੁ ਕਿਆ ਦੇਵਹਿ [1]ਮਾਂਗਹਿ ਲੇਵਹਿ ਰਹਹਿ ਨਹੀ॥ ਤੂ ਦਾਤਾ ਜੀਆ ਸਭਨਾ ਕਾ, ਜੀਆ ਅੰਦਰਿ ਜੀਉ ਤੁਹੀ ॥੨॥ ਗੁਰਮੁਖ ਧਿਆਵਹਿ ਸਿ ਅੰਮ੍ਰਿਤੁ ਪਾਵਹਿ, ਸੇਈ ਸੂਚੇ ਹੋਹੀ ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ, ਮੈਲੇ ਹਛੇ ਹੋਹੀ ॥੩॥ ਜੇਹੀ ਰੁਤਿ ਕਾਇਆ ਸੁਖੁ ਤੇਹਾ, ਤੇਹੋ ਜੇਹੀ ਦੇਹੀ ॥ ਨਾਨਕ ਰੁਤਿ ਸੁਹਾਵੀ ਸਾਈ, ਬਿਨੁ ਨਾਵੈ ਰੁਤਿ ਕੇਹੀ ॥੪॥੧॥

ਸਿਰੀ ਰਾਗੁ ਮਹਲਾ ੫ ਘਰੁ ੧ [੪੨]

ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥ ਰਸ ਭੋਗਹਿ ਖੁਸੀਆ ਕਰਹਿ, ਮਾਣਹਿ ਰੰਗ ਅਪਾਰ ॥ ਬਹੁਤੁ ਕਰਹਿ ਫੁਰਮਾਇਸੀ[2] ਵਰਤਹਿ ਹੋਇ ਅਫਾਰ[3] ॥ ਕਰਤਾ ਚਿਤਿ ਨ ਆਵਈ,ਮਨਮੁਖ ਅੰਧ ਗਵਾਰ॥੧॥ ਮੇਰੇ ਮਨ ਸੁਖਦਾਤਾ ਹਰਿ ਸੋਇ॥ ਗੁਰਪਰਸਾਦੀ ਪਾਈਐ,ਕਰਮਿ ਪਰਾਪਤਿ ਹੋਇ॥੧॥ਰਹਾਉ॥ ਕਪੜਿ ਭੋਗਿ ਲਪਟਾਇਆ, ਸੁਇਨਾ ਰੁਪਾ ਖਾਕੁ ॥ ਹੈਵਰ[4] ਗੈਵਰ[5] ਬਹੁ ਰੰਗੇ, ਕੀਏ ਰਥ ਅਥਾਕ[6] ॥ ਕਿਸ ਹੀ ਚਿਤਿ ਨ ਪਾਵਹੀ, ਬਿਸਰਿਆ ਸਭ ਸਾਕ ॥ ਸਿਰਜਣਹਾਰਿ ਭੁਲਾਇਆ, ਵਿਣੁ ਨਾਵੈ ਨਾਪਾਕ ॥੨॥ ਲੈਦਾ ਬਦਦੁਆਇ ਤੂੰ, ਮਾਇਆ ਕਰਹਿ ਇਕਤ ॥ ਜਿਸ ਨੋ ਤੂੰ ਪਤੀਆਇਦਾ, ਸੋ ਸਣੁ ਤੁਝੈ ਅਨਿਤ ॥ ਅਹੰਕਾਰੁ ਕਰਹਿ ਅਹੰਕਾਰੀਆ, ਵਿਆਪਿਆ ਮਨ ਕੀ ਮਤਿ ॥ ਤਿਨਿ ਪ੍ਰਭਿ ਆਪਿ ਭੁਲਾਇਆ, ਨਾ ਤਿਸੁ ਜਾਤਿ ਨ ਪਤਿ ॥੩॥ ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥ ਹਰਿ ਜਨ ਕਾ ਰਾਖਾ ਏਕੁ ਹੈ, ਕਿਆ ਮਾਣਸ ਹਉਮੈ ਰੋਇ ॥ ਜੋ ਹਰਿ ਜਨ ਭਾਵੈ ਸੋ ਕਰੇ, ਦਰਿ ਫੇਰੁ ਨ ਪਾਵੈ ਕੋਇ ॥ ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥

---

੧. ਮੰਗਣੋਂ ਨਹੀਂ ਰਹਿੰਦੇ । ੨. ਹੁਕਮ । ੩. ਆਫ਼ਰਿਆ । ੪. ਘੋੜੇ । ੫. ਹਾਥੀ । ੬ ਅਥੱਕ ।

ਕੇਦਾਰਾ ਮਹਲਾ ੫ [੧੧੨੧]

ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ[1] ॥ ਜੀਵਨ ਰੂਪ ਬਿਸਾਰਿ ਜੀਵਹਿ, ਤਿਹ ਕਤ ਜੀਵਨ ਹੋਤ ॥ ਰਹਾਉ॥ ਖਾਤ ਪੀਤ ਅਨੇਕ ਬਿੰਜਨ[2]; ਜੈਸੇ [3]ਭਾਰ ਬਾਹਕ ਖੋਤ ॥ ਆਠ ਪਹਰ ਮਹਾ ਸ੍ਰਮੁ ਪਾਇਆ, ਜੈਸੇ ਬਿਰਖ[4] [5]ਜੰਤੀ ਜੋਤ ॥੧॥ ਤਜਿ ਗੋੁਪਾਲ ਜਿ ਆਨ ਲਾਗੇ, ਸੇ ਬਹੁ ਪ੍ਰਕਾਰੀ ਰੋਤ ॥ ਕਰ ਜੋਰਿ ਨਾਨਕ ਦਾਨੁ ਮਾਗੈ, ਹਰਿ ਰਖਉ ਕੰਠਿ ਪਰੋਤ ॥੨॥੫॥੧੩॥

ਸਿਰੀ ਰਾਗੁ ਮਹਲਾ ੧ [੧੬-੧੭]

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ, ਮਾਰਣ[6] ਨਾਦ[7] ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ, ਜਾ ਕਉ ਨਦਰਿ ਕਰੇਇ ॥੧॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥ [8]ਰਤਾ ਪੈਨਣੁ ਮਨੁ ਰਤਾ ਸੁਪੇਦੀ[9] ਸਤੁ ਦਾਨੁ ॥ ਨੀਲੀ[10] [11]ਸਿਆਹੀ ਕਦਾ ਕਰਣੀ,ਪਹਿਰਣੁ[12] [13]ਪੈਰ ਧਿਆਨੁ॥ ਕਮਰਬੰਧੁ ਸੰਤੋਖ ਕਾ,ਧਨੁ ਜੋਬਨੁ ਤੇਰਾ ਨਾਮੁ ॥੨॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥ ਘੋੜੇ ਪਾਖਰ[14] ਸੁਇਨੇ ਸਾਖਤਿ[15],ਬੂਝਣੁ ਤੇਰੀ ਵਾਟ ॥ ਤਰਕਸ[16] ਤੀਰ ਕਮਾਣ ਸਾਂਗ,ਤੇਗ ਬੰਦ [17]ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ, ਕਰਮੁ[18] ਤੇਰਾ ਮੇਰੀ ਜਾਤਿ ॥੩॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥ ਘਰ ਮੰਦਰ ਖੁਸੀ ਨਾਮ ਕੀ, ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ,ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ ਸਚਾ ਪਾਤਿਸਾਹੁ,ਪੂਛਿ ਨ ਕਰੇ ਬੀਚਾਰ ॥੪॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥੭॥

---

੧. ਸੁਣਨਾ ੨. ਭੋਜਨ । ੩. ਭਾਰ ਢੋਣ ਵਾਲੇ ਖੋਤੇ । ੪.ਬਲਦ । ੫.ਜੰਤ੍ਰ ਭਾਵ ਕਲੂ ਵਿਚ ਜੋਤਿਆ ਜਾਂਦਾ ਹੈ। ੬.ਮਸਾਲ । ੭. ਨਾਮ ਦੀ ਧੁਨੀ । ੮. ਸੂਹੀ ਪੁਸ਼ਾਕ । ੯. ਚਿੱਟੀ ਪੁਸ਼ਾਕ । ੧੦. ਪੁਸ਼ਾਕ। ੧੧.ਦਿਲ ਦੀ ਸਿਆਹੀ ਦੂਰ ਕਰਨੀ। ੧੨.ਜਾਮਾ। ੧੩. ਚਰਨਾਂ ਦਾ ਧਿਆਨ । ੧੪. ਕਾਠੀ । ੧੫. ਦੁਮਚੀ । ੧੬. ਭੱਥਾ । ੧੭. ਗੁਣਾਂ ਵਲ ਧਾਣਾ । ੧੮. ਮਿਹਰ ।

ਸੂਹੀ ਮਹਲਾ ੧ ਘਰੁ ੯ [੭੫੧]

ਕਚਾ ਰੰਗੁ ਕਸੁੰਭ[1] ਕਾ, ਥੋੜੜਿਆ ਦਿਨ ਚਾਰਿ ਜੀਉ ॥ ਵਿਣੁ ਨਾਵੈ ਭ੍ਰਮਿ ਭੁਲੀਆ, [2]ਠਗਿ ਮੁਠੀ ਕੂੜਿਆਰਿ ਜੀਉ ॥ ਸਚੇ ਸੇਤੀ ਰਤਿਆ, ਜਨਮੁ ਨ ਦੂਜੀ ਵਾਰ ਜੀਉ ॥੧॥ [3]ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥ ਰੰਗਣ ਵਾਲਾ ਸੇਵੀਐ, ਸਚੇ ਸਿਉ ਚਿਤੁ ਲਾਇ ਜੀਉ ॥੧॥ਰਹਾਉ॥ ਚਾਰੇ ਕੁੰਡਾ ਜੇ ਭਵਹਿ, ਬਿਨੁ ਭਾਗਾ ਧਨੁ[4] ਨਾਹਿ ਜੀਉ ॥ ਅਵਗੁਣਿ ਮੁਠੀ[5] ਜੇ ਫਿਰਹਿ, ਬਧਿਕ[6] ਥਾਇ ਨ ਪਾਹਿ ਜੀਉ ॥ ਗੁਰਿ ਰਾਖੇ ਸੇ ਉਬਰੇ[7], ਸਬਦਿ ਰਤੇ ਮਨ ਮਾਹਿ ਜੀਉ ॥੨॥ ਚਿਟੇ ਜਿਨ ਕੇ ਕਪੜੇ, ਮੈਲੇ ਚਿਤ ਕਠੋਰ ਜੀਉ॥ ਤਿਨ ਮੁਖਿ ਨਾਮੁ ਨ ਊਪਜੈ, ਦੂਜੈ ਵਿਆਪੇ ਚੋਰ ਜੀਉ ॥ ਮੂਲੁ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ॥ ੩॥ ਨਿਤ ਨਿਤ ਖੁਸੀਆ ਮਨੁ ਕਰੇ, ਨਿਤ ਨਿਤ ਮੰਗੈ ਸੁਖ ਜੀਉ ॥ ਕਰਤਾ ਚਿਤਿ ਨ ਆਵਈ, ਫਿਰਿ ਫਿਰਿ ਲਗਹਿ ਦੁਖ ਜੀਉ ॥ ਸੁਖ ਦੁਖ ਦਾਤਾ ਮਨਿ ਵਸੈ; ਤਿਤੁ ਤਨਿ ਕੈਸੀ ਭੁਖ ਜੀਉ ॥੪॥ [8]ਬਾਕੀ ਵਾਲਾ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ ॥ ਲੇਖਾ ਮੰਗੈ ਦੇਵਣਾ, ਪੁਛੈ ਕਰਿ ਬੀਚਾਰ ਜੀਉ ॥ ਸਚੇ ਕੀ ਲਿਵ ਉਬਰੇ[7], ਬਖਸੇ ਬਖਸਣਹਾਰੁ ਜੀਉ ॥੫॥ [9]ਅਨ ਕੋ ਕੀਜੈ ਮਿਤੜਾ, ਖਾਕੁ ਰਲੈ ਮਰਿ ਜਾਇ ਜੀਉ ॥ ਬਹੁ ਰੰਗ ਦੇਖਿ ਭੁਲਾਇਆ, ਭੁਲਿ ਭੁਲਿ ਆਵੈ ਜਾਇ ਜੀਉ ॥ ਨਦਰਿ ਪ੍ਰਭੂ ਤੇ ਛੁਟੀਐ, ਨਦਰੀ ਮੇਲਿ ਮਿਲਾਇ ਜੀਉ॥੬॥ਗਾਫਲ ਗਿਆਨ ਵਿਹੂਣਿਆ, ਗੁਰ ਬਿਨੁ ਗਿਆਨੁ ਨ ਭਾਲਿ ਜੀਉ॥ਖਿੰਚੋਤਾਣਿ[10] ਵਿਗੁਚੀਐ[11] ਬੁਰਾ ਭਲਾ ਦੁਇ ਨਾਲਿ ਜੀਉ ॥ ਬਿਨੁ ਸਬਦੈ ਭੈ ਰਤਿਆ, ਸਭ ਜੋਹੀ[12] ਜਮਕਾਲਿ ਜੀਉ ॥੭॥ ਜਿਨਿ ਕਰਿ ਕਾਰਣੁ[13] ਧਾਰਿਆ, ਸਭਸੈ ਦੇਇ ਆਧਾਰੁ ਜੀਉ ॥ ਸੋ ਕਿਉ ਮਨਹੁ ਵਿਸਾਰੀਐ, ਸਦਾ ਸਦਾ ਦਾਤਾਰ ਜੀਉ ॥ ਨਾਨਕ ਨਾਮੁ ਨ ਵੀਸਰੈ, ਨਿਧਾਰਾ ਆਧਾਰੁ ਜੀਉ ॥੮॥੧॥੨॥

---

੧. ਭਾਵ ਮਾਇਆ । ੨. ਮਾਇਆ ਰੂਪ ਝੂਠੀ ਇਸਤ੍ਰੀ ਠੱਗੀ ਜਾ ਕੇ ਲੁੱਟੀ ਗਈ । ੩. ਨਾਮ ਵਿਚ ਰੰਗੇ ਹੋਏ ਦਾ । ੪. ਨਾਮ ਧਨ । ੫. ਲੁੱਟੇ ਹੋਏ । ੬. ਮਾਇਆ ਦੇ ਬੱਧੇ ਹੋਏ । ੭. ਬਚ ਗਏ । ੮. ਲੇਖੇ ਦੀ ਬਾਕੀ ਵਾਲਾ ਬੁਲਾਇਆ ਜਾਏਗਾ (ਲੇਖਾ ਕਰਨ ਲਈ) । ੯ ਕਿਸੇ ਹੋਰ ਨੂੰ । ੧੦. ਖਿੱਚੋ ਤਾਨ ਵਿਚ । ੧੧ ਖਰਾਬ ਹੋਈਦਾ । ੧੨. ਤਾੜਦਾ ਹੈ । ੧੩. ਸ੍ਰਿਸ਼ਟੀ ।

# ਏਤੀ ਮਾਰ ਪਈ ਕੁਰਲਾਣੇ

*ਤਿਲੰਗ ਮਹਲਾ ੧ [੭੨੨-੨੩]

ਜੈਸੀ ਮੈ ਆਵੈ, ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥ [1]ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ, ਬਾਮਣਾ ਕੀ ਗਲ ਥਕੀ, ਅਗਦੁ[2] ਪੜੈ ਸੈਤਾਨੁ ਵੇ ਲਾਲੋ ॥ ਮੁਸਲਮਾਨੀਆ ਪੜਹਿ ਕਤੇਬਾ[3], ਕਸਟ ਮਹਿ[4] ਕਰਹਿ ਖੁਦਾਇ ਵੇ ਲਾਲੋ॥ਜਾਤਿ ਸਨਾਤੀ ਹੋਰਿ ਹਿਦਵਾਣੀਆ,ਏਹਿ ਭੀ ਲੇਖੈ ਲਾਇ ਵੇ ਲਾਲੋ ॥ [5]ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, [6]ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ[7] ਵਿਚਿ ਆਖੁ ਮਸੋਲਾ[8] ॥ [9]ਜਿਨਿ ਉਪਾਈ ਰੰਗਿ ਰਵਾਈ, ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ,ਸਚੁ ਤਪਾਵਸੁ[10],ਸਚੜਾ ਨਿਆਉ ਕਰੇਗੁ ਮਸੋਲਾ[8] ॥ [11]ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ, ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

---

*ਇਹ ਸ਼ਬਦ ਬਾਬਰ ਦੇ ਹਮਲੇ ਵੇਲੇ ਭਾਈ ਲਾਲੋ ਪ੍ਰਥਾਇ ਉਚਾਰਿਆ ਗਿਆ।

੧. ਬਾਬਰ ਜ਼ੁਲਮ ਦੀ ਜੰਞ ਲੈ ਕੇ। ੨. ਵਿਆਹ। ੩. ਕੁਰਾਨ। ੪. ਖ਼ੁਦਾ ਖ਼ੁਦਾ ਕਰਦੀਆਂ, ਭਾਵ ਪੁਕਾਰ ਕਰ ਰਹੀਆਂ। ੫. ਭਾਵ ਦੁਖ ਦੇ ਵੈਣ। ੬. ਲਹੂ ਦਾ ਕੇਸਰ। ੭ ਲੋਥਾਂ ਭਰੀ ਨਗਰੀ। ੮. ਮਸਲਾ, ਅਸਲੀਅਤ। ੯.ਜਿਸ ਵਾਹਿਗੁਰੂ ਨੇ ਸ੍ਰਿਸ਼ਟੀ ਬਣਾਈ ਤੇ ਵੱਖ ਵੱਖ ਧੰਦਿਆਂ ਵਿਚ ਲਾਈ ਹੈ। ੧੦. ਫ਼ੈਸਲਾ। ੧੧. ਸਰੀਰ ਰੂਪੀ ਕੱਪੜਾ ਟੋਟੇ ਟੋਟੇ ਹੋਵੇਗਾ।

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ [੪੧੭]

ਜਿਨ ਸਿਰਿ ਸੋਹਨਿ ਪਟੀਆ, ਮਾਂਗੀ[1] ਪਾਇ ਸੰਧੂਰੁ ॥ ਸੇ ਸਿਰ ਕਾਤੀ[2] ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥ ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨ੍ਹਿ ਹਦੂਰਿ[3] ॥੧॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥ ਜਦਹੁ ਸੀਆ ਵੀਆਹੀਆ, ਲਾੜੇ ਸੋਹਨਿ ਪਾਸਿ ॥ ਹੀਡੋਲੀ ਚੜਿ ਆਈਆ, ਦੰਦ ਖੰਡ ਕੀਤੇ ਰਾਸਿ ॥ ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ ॥੨॥ [4]ਇਕੁ ਲਖੁ ਲਹਨ੍ਹਿ ਬਹਿਠੀਆ, ਲਖੁ ਲਹਨ੍ਹਿ ਖੜੀਆ ॥ ਗਰੀ ਛੁਹਾਰੇ ਖਾਂਦੀਆਂ, ਮਾਣਨ੍ਹਿ ਸੇਜੜੀਆ ॥ ਤਿਨ੍ਹ ਗਲਿ ਸਿਲਕਾ[5] ਪਾਈਆ, ਤੁਟਨ੍ਹਿ ਮੋਤਸਰੀਆ ॥੩॥ ਧਨੁ ਜੋਬਨੁ ਦੁਇ ਵੈਰੀ ਹੋਏ, ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ[6] ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ,ਜੇ ਭਾਵੈ ਦੇਇ ਸਜਾਇ ॥੪॥ ਅਗੋ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ, ਰੰਗਿ ਤਮਾਸੈ ਚਾਇ ॥ ਬਾਬਰਵਾਣੀ[7] ਫਿਰਿ ਗਈ, ਕੁਇਰੁ[8] ਨ ਰੋਟੀ ਖਾਇ ॥੫॥ ਇਕਨਾ ਵਖਤ[9] ਖੁਆਈਅਹਿ, ਇਕਨ੍ਹਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ ॥੬॥ ਇਕਿ ਘਰਿ ਆਵਹਿ ਆਪਣੈ, ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨ੍ਹਾ ਏਹੋ ਲਿਖਿਆ,ਬਹਿ ਬਹਿ ਰੋਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ, ਨਾਨਕ ਕਿਆ ਮਾਨੁਖ ॥੭॥੧੧॥

ਆਸਾ ਮਹਲਾ ੧ [੩੬੦]

ਖੁਰਾਸਾਨ[10] ਖਸਮਾਨਾ[11] ਕੀਆ, ਹਿੰਦੁਸਤਾਨੁ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ॥ ਏਤੀ ਮਾਰ ਪਈ ਕਰਲਾਣੇ,ਤੈਂ ਕੀ ਦਰਦੁ ਨ ਆਇਆ ॥੧॥ ਕਰਤਾ ਤੂੰ ਸਭਨਾ ਕਾ ਸੋਈ ॥ ਜੇ ਸਕਤਾ[12] ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥ ਸਕਤਾ ਸੀਹੁ ਮਾਰੇ ਪੈ

---

੧. ਗੁੰਦੇ ਸਿਰ ਦੇ ਵਿਚਕਾਰ ਲਕੀਰ । ੨. ਕੈਂਚੀ ਨਾਲ । ੩. ਬਾਹਰਵਾਰ । ੪. ਭਾਵ ਬੇਹਿਸਾਬ ਮਾਇਆ ਮਿਲਦੀ ਸੀ । ੫. ਰਸੀਆਂ । ੬. ਭਾਵ ਸਿਪਾਹੀਆਂ ਨੂੰ । ੭. ਬਾਬਰ ਦੀ ਦੁਹਾਈ । ੮. ਸ਼ਹਿਜ਼ਾਦੇ । ੯. ਨਮਾਜ਼ ਦਾ ਸਮਾਂ । ੧੦. ਬਾਬਰ ਦਾ ਅਸਲ ਵਤਨ । ੧੧. ਅਪਣਾਇਆ । ੧੨. ਬਲਵਾਨ ।

ਵਗੈ, ਖਸਮੈ ਸਾ ਪੁਰਸਾਈ॥ [1]ਰਤਨ ਵਿਗਾੜਿ ਵਿਗੋਏ ਕੁਤੀ,ਮੁਇਆ ਸਾਰ ਨ ਕਾਈ॥ ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ ॥੨॥ ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ॥ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ, ਨਾਨਕ ਨਾਮੁ ਵਖਾਣੇ ॥੩॥੫॥੩੯॥

ਆਸਾ ਮਹਲਾ ੧ [੪੧੭-੧੮]

ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ ॥ ਕਹਾ ਸੁ ਤੇਗਬੰਦ ਗਾਡੇਰੜਿ[2], ਕਹਾ ਸੁ ਲਾਲ ਕਵਾਈ[3] ॥ ਕਹਾ ਸੁ ਆਰਸੀਆ[4] ਮੁਹ ਬੰਕੇ, ਐਥੈ ਦਿਸਹਿ ਨਾਹੀ ॥੧॥ ਇਹੁ ਜਗੁ ਤੇਰਾ ਤੂ ਗੋਸਾਈ॥ਏਕ ਘੜੀ ਮਹਿ ਥਾਪਿ ਉਥਾਪੇ,ਜਰੁ[5] ਵੰਡਿ ਦੇਵੈ ਭਾਂਈ ॥੧॥ਰਹਾਉ॥ ਕਹਾ ਸੁ ਘਰ ਦਰ ਮੰਡਪ ਮਹਲਾ,ਕਹਾ ਸੁ ਬੰਕ ਸਰਾਈ ॥ ਕਹਾ ਸੁ ਸੇਜ ਸੁਖਾਲੀ ਕਾਮਣਿ[6], ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ ਹਰਮਾ[7]; ਹੋਈਆ ਛਾਈ ਮਾਈ ॥੨॥ ਇਸੁ ਜਰ[5] ਕਾਰਣਿ ਘਣੀ[8] ਵਿਗੁਤੀ, ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥ਜਿਸ ਨੋ ਆਪਿ ਖੁਆਏ ਕਰਤਾ,ਖੁਸਿ ਲਏ ਚੰਗਿਆਈ ॥੩॥ਕੋਟੀ ਹੂ ਪੀਰ ਵਰਜਿ ਰਹਾਏ,ਜਾਮੀਰੁ[9] ਸੁਣਿਆ ਧਾਇਆ॥ਥਾਨ ਮੁਕਾਮ ਜਲੇ ਬਿਜ ਮੰਦਰ,[10]ਮੁਛਿ ਮੁਛਿ ਕੁਇਰ ਰੁਲਾਇਆ॥ਕੋਈ ਮੁਗਲੁ ਨ ਹੋਆ ਅੰਧਾ,[11]ਕਿਨੈ ਨ ਪਰਚਾ ਲਾਇਆ ॥੪॥ ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ ॥ ਓਨ੍ਹੀ ਤੁਪਕ[12] ਤਾਣਿ ਚਲਾਈ, ਓਨ੍ਹੀ ਹਸਤਿ[13] ਚਿੜਾਈ ॥ ਜਿਨ੍ ਕੀ ਚੀਰੀ ਦਰਗਹ ਪਾਟੀ,ਤਿਨ੍ਹਾ ਮਰਣਾ ਭਾਈ ॥੫॥ ਇਕ ਹਿੰਦਵਾਣੀ ਅਵਰ ਤੁਰਕਾਣੀ, ਭਟਿਆਣੀ ਠਕੁਰਾਣੀ॥ਇਕਨ੍ਹਾ[14] ਪੇਰਣ[15] ਸਿਰ ਖੁਰ ਪਾਟੇ, ਇਕਨਾ ਵਾਸੁ ਮਸਾਣੀ॥ਜਿਨ੍ ਕੇ ਬੰਕੇ ਘਰੀ ਨ ਆਇਆ, ਤਿਨ੍ ਕਿਉ ਰੈਣਿ ਵਿਹਾਣੀ ॥੬॥ ਆਪੇ ਕਰੇ ਕਰਾਏ ਕਰਤਾ,ਕਿਸ ਨੋ ਆਖਿ ਸੁਣਾਈਐ॥ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸਥੈ ਜਾਇ ਰੂਆਈਐ ॥ ਹੁਕਮੀ ਹੁਕਮਿ ਚਲਾਏ ਵਿਗਸੈ, ਨਾਨਕ ਲਿਖਿਆ ਪਾਈਐ ॥੭॥੧੨॥

---

੧. ਇਨ੍ਹਾਂ ਕੁੱਤਿਆਂ ਨੇ ਰਤਨ ਪਦਾਰਥਾਂ ਨੂੰ ਖਰਾਬ ਕੀਤਾ। ੨. ਰਥ। ੩. ਚੋਗੇ। ੪.ਸ਼ੀਸ਼ੇ। ੫.ਮਾਇਆ। ੬.ਸੁੰਦਰ ਇਸਤ੍ਰੀਆਂ। ੭. ਪਰਦੇਦਾਰ ਇਸਤ੍ਰੀਆਂ। ੮. ਬਹੁਤੀ ਲੁਕਾਈ। ੯. ਬਾਬਰ। ੧੦. ਟੋਟੇ ਟੋਟੇ ਸ਼ਹਿਜ਼ਾਦੇ ਕਰ ਕੇ। ੧੧. ਕਿਸੇ ਪੀਰ ਦਾ ਜੰਤਰ-ਮੰਤਰ ਨਾ ਲਗ ਸਕਿਆ। ੧੨. ਬੰਦੂਕ। ੧੩. ਹਾਥੀ। ੧੪. ਕਈਆਂ ਦੇ। ੧੫. ਬੁਰਕੇ।

# *ਜਨਮ ਮਰਣ ਨਿਵਾਰਿ ਲੇਹੁ

ਬਿਲਾਵਲੁ ਮਹਲਾ ੫ [੮੩੭-੩੮]

ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥ ਗਹਿ[੧] ਚਰਨ ਸਾਧੂ ਸੰਗ ॥ [੨]ਮਨ ਮਿਸਟ ਹਰਿ ਹਰਿ ਰੰਗ ॥ ਕਰਿ ਦਇਆ ਲੇਹੁ ਲੜਿ ਲਾਇ ॥ ਨਾਨਕਾ ਨਾਮੁ ਧਿਆਇ ॥੧॥ ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥ [੩]ਜਾਚਉ ਸੰਤ ਰਵਾਲ ॥੧॥ਰਹਾਉ॥ ਸੰਸਾਰੁ ਬਿਖਿਆ ਕੂਪ[੪] ॥ [੫]ਤਮ ਅਗਿਆਨ ਮੋਹਤ ਘੂਪ ॥ ਗਹਿ ਭੁਜਾ[੬] ਪ੍ਰਭ ਜੀ ਲੇਹੁ ॥ ਹਰਿਨਾਮੁ ਅਪੁਨਾ ਦੇਹੁ ॥ ਪ੍ਰਭ ਤੁਝ ਬਿਨਾ ਨਹੀ ਠਾਉ ॥ ਨਾਨਕਾ ਬਲਿ ਬਲਿ ਜਾਉ ॥੨॥ ਲੋਭਿ ਮੋਹਿ ਬਾਧੀ ਦੇਹ ॥ ਬਿਨੁ ਭਜਨ ਹੋਵਤ ਖੇਹ ॥ ਜਮਦੂਤ ਮਹਾ ਭਇਆਨ[੭] ॥ ਚਿਤ ਗੁਪਤ [੮]ਕਰਮਹਿ ਜਾਨ ॥ ਦਿਨੁ ਰੈਨਿ[੯] ਸਾਖਿ[੧੦] ਸੁਨਾਇ ॥ ਨਾਨਕਾ ਹਰਿ ਸਰਨਾਇ ॥੩॥ ਭੈ ਭੰਜਨਾ[੧੧] ਮੁਰਾਰਿ[੧੨]॥ ਕਰਿ ਦਇਆ ਪਤਿਤ ਉਧਾਰਿ॥ਮੇਰੇ ਦੋਖ ਗਨੇ ਨ ਜਾਹਿ॥ ਹਰਿ ਬਿਨਾ ਕਤਹਿ ਸਮਾਹਿ ॥ ਗਹਿ ਓਟ ਚਿਤਵੀਨਾਥ ॥ ਨਾਨਕਾ ਦੇ ਰਖੁ ਹਾਥ ॥੪॥ ਬਾਕੀ ਸ਼ਬਦ ੫੩੭ ਤੇ

ਮਿਲਉ ਸੰਤਨ ਕੈ ਸੰਗਿ...ਕਰ ਜੋੜਿ ਨਾਨਕ ਦਾਨੁ ਮਾਗੀ, ਜਨਮ ਮਰਣ ਨਿਵਾਰਿ ਲੇਹੁ [ਵੇਖੋ ਸਫ਼ਾ ੬੯
ਦੇਹੀ ਗਾਵਾ ਜੀਉ...ਅਬ ਕੀ ਬਾਰ ਬਖਸਿ ਬੰਦੇ ਕਉ, ਬਹੁਰਿ ਨ ਭਵਜਲਿ ਫੇਰਾ [ਵੇਖੋ ਸਫ਼ਾ ੭੩੦
ਜਿਉ ਜਾਨਹੁ ਤਿਉ ਰਾਖੁ ਬਿਨਵੰਤਿ ਨਾਨਕ ਦਇਆ ਧਾਰਹੁ, ਕਾਢਿ ਭਵਜਲ ਫੇਰਿਆ [ਵੇਖੋ ਸਫ਼ਾ ੮੯
ਹਮ ਸਰਿ ਦੀਨੁ ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮ ਤੁਮਾਰੇ ਲੇਖੇ [ਵੇਖੋ ਸਫ਼ਾ ੧੦੬
ਆਏ ਅਨਿਕ ਜਨਮ ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ [ਵੇਖੋ ਸਫ਼ਾ ੧੦੨
ਮੇਲਿ ਲੈਹੁ ਦਇਆਲ ਰਖਿ ਲੇਵਹੁ ਦੀਨ ਦਇਆਲ. ਭ੍ਰਮਤ ਬਹੁ ਹਾਰਿਆ [ਵੇਖੋ ਸਫ਼ਾ ੬੧

*ਜੀਵਾਤਮਾ ਲਈ "ਜਨਮ ਮਰਣ ਨਿਵਾਰਿ ਲੇਹੁ" ਦੀ ਜਾਚਨਾ ਲਈ ਸ਼ਬਦਾਂ ਦਾ ਪ੍ਰਕਰਣ ਸਫ਼ਾ ੭੭੧ ਤੋਂ ਅੱਗੇ ।

---

੧. ਪਕੜ ਕੇ। ੨. ਮਨ ਨੂੰ ਮਿੱਠਾ ਲਗੇ। ੩. ਮੰਗਦਾ ਹਾਂ ਸੰਤ-ਧੂੜੀ। ੪. ਖੂਹ। ੫. ਅਗਿਆਨ ਤੇ ਮੋਹ ਦਾ ਘੁੱਪ ਹਨੇਰਾ। ੬. ਬਾਂਹ। ੭. ਡਰਾਉਣੇ। ੮. ਸਾਡੇ ਕਰਮਾਂ ਨੂੰ ਜਾਣਦੇ ਹਨ। ੯. ਦਿਨ ਰਾਤ, ਹਰ ਵੇਲੇ। ੧੦. ਗਵਾਹੀ। ੧੧. ਡਰ ਦੂਰ ਕਰਨਹਾਰਾ। ੧੨. ਵਾਹਿਗੁਰੂ।

ਸੂਹੀ ਮਹਲਾ ੫ [੭੪੮]

ਜਬ ਕਛੁ ਨ ਸੀਓ ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ ॥ ਅਪਨਾ ਖੇਲੁ ਆਪਿ ਕਰਿ ਦੇਖੈ,ਠਾਕੁਰਿ ਰਚਨੁ ਰਚਾਇਆ ॥੧॥ ਮੇਰੇ ਰਾਮਰਾਇ ਮੁਝ ਤੇ ਕਛੂ ਨ ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ਰਹਾਉ॥ ਗਣਤੀ ਗਣੀ ਨ ਛੂਟੈ ਕਤਹੂ, [1]ਕਾਚੀ ਦੇਹ ਇਆਣੀ ॥ ਕਿਰਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸ ਨਿਰਾਲੀ ॥੨॥ ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ ॥ ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ ॥੩॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ, ਕਰਮ ਧਰਮ ਨਹੀ ਜਾਣਾ ॥ ਦਇਆ ਕਰਹੁ ਨਾਨਕੁ ਗੁਣ ਗਾਵੈ, ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥

ਸੋਰਠਿ ਮਹਲਾ ੫ [੬੧੮]

ਅੰਤਰ ਕੀ ਗਤਿ ਤੁਮ ਹੀ ਜਾਨੀ,ਤੁਝ ਹੀ ਪਾਹਿ ਨਿਬੇਰੋ ॥ ਬਖਸਿ ਲੇਹੁ ਸਾਹਿਬ ਪ੍ਰਭ ਅਪਨੇ, [2]ਲਾਖ ਖਤੇ ਕਰਿ ਫੇਰੋ॥੧॥ਪ੍ਰਭ ਜੀ ਤੂੰ ਮੇਰੋ ਠਾਕੁਰੁ ਨੇਰੋ॥ਹਰਿ ਚਰਣ ਸਰਨ ਮੋਹਿ ਚੇਰੋ॥੧॥ਰਹਾਉ॥ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ॥ ਕਾਟਿ ਸਿਲਕ[3] ਕੀਨੋ ਅਪੁਨੋ ਦਾਸਰੋ,ਤਉ ਨਾਨਕ ਕਹਾ [4]ਨਿਹੋਰੋ॥੨॥੭॥੩੫॥


ਲੇਖੈ ਕਤਹਿ ਨ ਛੂਟੀਐ...ਬਖਸਣਹਾਰ ਬਖਸਿ ਲੈ, ਨਾਨਕ ਪਾਰਿ ਉਤਾਰ [ਵੇਖੋ ਸਫ਼ਾ ੯੧

ਅਸੀ ਖਤੇ ਬਹੁਤ ਕਮਾਵਦੇ....ਹਰਿ ਜੀਉ ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ [ਵੇਖੋ ਸਫ਼ਾ ੯੫

ਖਤਿਅਹੁ ਜੰਮੇ ਨਾਨਕ ਬਖਸੇ ਬਖਸੀਅਹਿ, ਨਾਹਿ ਤ ਪਾਹੀ ਪਾਹਿ [ਵੇਖੋ ਸਫ਼ਾ ੯੧

ਸਤਿਗੁਰ ਆਇਓ ਸਰਣਿ ਲੇਖਾ ਛੋਡਿ ਅਲੇਖੈ ਛੂਟਹਿ, ਹਮ ਨਿਰਗੁਨ ਲੇਹੁ ਉਬਾਰੀ [ਵੇਖੋ ਸਫ਼ਾ ੯੧

ਫਫਾ ਫਿਰਤ ਫਿਰਤ ਕਰਹੁ ਕ੍ਰਿਪਾ ਪ੍ਰਭ ਕਰਣੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ [ਵੇਖੋ ਸਫ਼ਾ ੬੬੬

ਕਈ ਜਨਮ ਭਏ ਕੀਟ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ [ਵੇਖੋ ਸਫ਼ਾ ੯੯

ਗ੍ਰਿਹੁ ਤਜਿ ਬਨਖੰਡ...ਰਾਖੁ ਰਾਖੁ ਮੇਰੇ ਬੀਠੁਲਾ,ਜਨੁ ਸਰਨਿ ਤੁਮਾਰੀ [ਵੇਖੋ ਸਫ਼ਾ ੯੭

ਜੈ ਘਰਿ ਕੀਰਤਿ... ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ. [ਵੇਖੋ ਕੀਰਤਨ ਸੋਹਿਲਾ


---

੧. ਬੇਸਮਝ ਤੇ ਕੱਚੀ ਭਾਵ ਨਾਸ ਹੋਣ ਵਾਲੀ ਦੇਹੀ । ੨. ਲੱਖਾਂ ਖਤੇ ਤੇ ਬਦਫੈਲੀਆਂ ਕੀਤੀਆਂ ਹਨ । ੩. ਫਾਹੀ । ੪. ਮੁਥਾਜੀ ।

ਰਾਖਹੁ ਅਪਨੀ ਸਰਣਿ...ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ [ਵੇਖੋ ਸਫ਼ਾ ੯੦

ਕਤ ਕੀ ਮਾਈ...ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ [ਵੇਖੋ ਸਫ਼ਾ ੯੮

ਲੋਭਿ ਮੋਹਿ ਮਗਨ...ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ [ਵੇਖੋ ਸਫ਼ਾ ੧੦੦

ਮਨ ਕਰਿ ਕਬਹੂ ਨ...ਕਹਿ ਨਾਨਕ ਸਭ ਅਉਗਣ ਮੋ ਮੈ, ਰਾਖਿ ਲੇਹੁ ਸਰਨਾਇਓ [ਵੇਖੋ ਸਫ਼ਾ ੯੪

ਲੂਣ ਹਰਾਮੀ ਗੁਨਾਹਗਾਰ...ਤੁਧੁ ਭਾਵੈ ਤਾਂ ਬਖਸਿ ਲੈਹਿ, ਖੋਟੇ ਸੰਗਿ ਖਰੇ [ਵੇਖੋ ਸਫ਼ਾ ੯੨

ਹੇ ਗੋਬਿੰਦ ਹੇ ਗੋਪਾਲ...ਅੰਧ ਕੂਪ ਮਹਾਂ ਭਇਆਨ, ਨਾਨਕ ਪਾਰਿ ਉਤਾਰ [ਵੇਖੋ ਸਫ਼ਾ ੮੨

ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ ਉਬਾਰੇ ਰਾਮ [ਵੇਖੋ ਸਫ਼ਾ ੮੦

ਜੋ ਤੇਰੀ ਸਰਣਾਈ, ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ, ਪੋਹਿ ਨ ਸਕੈ ਜਮਕਾਲੁ [ਵੇਖੋ ਸਫ਼ਾ ੭੮

ਹਰਿ ਗੁਣ ਗਾਵੈ...ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਣਿ ਤੁਮਾਰੀ [ਵੇਖੋ ਸਫ਼ਾ ੮੮੬

ਕਿਰਤਿ ਕਰਮ ਕੇ ਵੀਛੁੜੇ...ਹਰਿ ਮੇਲਹੁ ਸੁਆਮੀ, ਸੰਗਿ ਪ੍ਰਭ, ਜਿਸ ਕਾ ਨਿਹਚਲ ਧਾਮ [ਵੇਖੋ ਸਫ਼ਾ ੭੮੯

ਸੇਵੀ ਸਤਿਗੁਰੁ ਆਪਣਾ...ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ [ਵੇਖੋ ਸਫ਼ਾ ੮੧੬

ਹਉ ਅਪਰਾਧੀ ਗੁਨਾਹਗਾਰ ਸਿਮਰਿ ਮੁਰੀਦਾ ਢਾਢੀਆ, ਸਤਿਗੁਰੁ ਬਖਸੰਦਾ [ਵੇਖੋ ਸਫ਼ਾ ੯੩

ਸੁਨਹੁ ਬਿਨੰਤੀ ਠਾਕੁਰ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ [ਵੇਖੋ ਸਫ਼ਾ ੮੩

ਹਮ ਅਹੰਕਾਰੀ ਅਬ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਲਾਜ ਹਰਿ ਭਾਇਆ [ਵੇਖੋ ਗਫ਼ਾ ੮੮੬

ਫੂਟੋ ਆਂਡਾ ਭਰਮ ਕਾ...ਆਵਣ ਜਾਣੁ ਰਹਿਓ [ਵੇਖੋ ਸਫ਼ਾ ੮੯੮

ਫਾਹੇ ਕਾਟੇ, ਮਿਟੇ ਗਵਨ ..ਫਿਰਨ ਮਿਟੇ ਨਿਤ ਨੀਤ [ਵੇਖੋ ਸਫ਼ਾ ੮੯੮

ਉਦਕ ਸਮੁੰਦ ਸਲਲ ਕੀ...ਬਹੁਰਿ ਹਮ ਕਾਹੇ ਆਵਹਿਗੇ [ਵੇਖੋ ਸਫ਼ਾ ੭੮੨

# ਨਿਤ ਉਠਿ ਗਾਵਹੁ

ਪ੍ਰਭਾਤੀ ਮਹਲਾ ੫ [੧੩੪੦]

ਸਤਿਗੁਰਿ ਪੂਰੈ ਨਾਮੁ ਦੀਆ ॥ ਅਨਦ ਮੰਗਲ ਕਲਿਆਣ ਸਦਾ ਸੁਖੁ, ਕਾਰਜੁ ਸਗਲਾ ਰਾਸਿ ਥੀਆ ॥੧॥ਰਹਾਉ॥ ਚਰਨ ਕਮਲ ਗੁਰ ਕੇ ਮਨਿ ਵੂਠੇ ॥ ਦੂਖ ਦਰਦ ਭ੍ਰਮ ਬਿਨਸੇ ਝੂਠੇ ॥੧॥ ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥੨॥ ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥ ਸੰਗਿ ਸਹਾਈ ਜਹ ਹਉ ਜਾਈ ॥੩॥ ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣ ਤਾਸੁ ॥੪॥੯॥

ਮਾਝ ਮਹਲਾ ੫ ਘਰੁ ੩ [੧੩੨-੩੩]

ਹਰਿ [1]ਜਪਿ ਜਪੇ ਮਨੁ ਧੀਰੇ ॥੧॥ਰਹਾਉ॥ ਸਿਮਰਿ ਸਿਮਰਿ ਗੁਰਦੇਉ ਮਿਟਿ ਗਏ [2]ਭੈ ਦੂਰੇ ॥੧॥ ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥੨॥ ਚਰਣ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ॥੩॥ ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥ ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ [3]ਧੂਰੇ ॥੫॥ ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ [4]ਠਰੂਰੇ ॥੬॥ ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥ ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੭॥੫॥੩੯॥

ਰਾਗੁ ਮਾਰੂ ਬਾਣੀ ਨਾਮਦੇਉ ਜੀਉ ਕੀ [੧੧੦੫]

[5]ਚਾਰਿ ਮੁਕਤਿ ਚਾਰੈ ਸਿਧਿ ਮਿਲਿਕੈ [6]ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ [7]ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥ ਰਾਜਾ ਰਾਮਜਪਤ ਕੋ ਕੋ ਨ ਤਰਿਓ॥ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ

੧ ਜਪ ਕੇ । ੨ ਡਰ । ੩.ਚਰਨ ਧੂੜ । ੪ ਸ਼ੀਤਲ । ੫ ਚਾਰ ਕਿਸਮਾਂ ਦੀਆਂ ਮੁਕਤੀਆਂ । ੬ ਖਸਮ ਦੀ । ੭. ਉਘਾ ਹੋ ਗਿਆ ।

॥੨॥ ਅੰਬਰੀਕ ਕਉ ਦੀਓ ਅਭੈ ਪਦੁ, ਰਾਜੁ ਭਭੀਖਨ ਅਧਿਕ ਕਰਿਓ ॥ ਨਉਨਿਧਿ ਠਾਕੁਰਿ ਦਈ ਸੁਦਾਮੈ, ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥ ਭਗਤ ਹੇਤਿ ਮਾਰਿਓ ਹਰਨਾਖਸੁ,ਨਰ ਸਿੰਘ ਰੂਪ ਹੋਇ ਦੇਹ ਧਰਿਓ॥ ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂ ਬਲਿ ਕੇ ਦੁਆਰ ਖਰੋ ॥੪॥੧॥

ਰਾਗੁ ਸੂਹੀ ਮਹਲਾ ੪ ਘਰੁ ੧ [੭੩੧]

ਮਨਿ ਰਾਮ ਨਾਮੁ ਆਰਾਧਿਆ [1]ਗੁਰ ਸਬਦਿ ਗੁਰੂ ਗੁਰ ਕੇ ॥ [2]ਸਭਿ ਇਛਾ ਮਨਿ [3]ਤਨਿ ਪੂਰੀਆ ਸਭੁ ਚੂਕਾ ਡਰੁ [4]ਜਮਕੇ ॥੧॥ ਮੇਰੇ ਮਨ ਗੁਣ ਗਾਵਹੁ ਰਾਮਨਾਮ ਹਰਿਕੇ ॥ ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ॥੧॥ਰਹਾਉ॥ ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥ ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ ਹਮ ਧੋਵਹ ਪਗ ਜਨ ਕੇ ॥੨॥ ਰਾਮਨਾਮੁ ਸਭੁ ਹੈ ਰਾਮਨਾਮਾ ਰਸੁ ਗੁਰਮਤਿ ਰਸੁ ਰਸਕੇ ॥ ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸਕੇ ॥ ੩ ॥ ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥ ਜਨ ਨਾਨਕ ਨਾਮੁ [5]ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥੧੦॥

ਭੈਰਉ ਮਹਲਾ ੫ [੧੧੩੬]

ਦਸ ਮਿਰਗੀ ਸਹਜੇ ਬੰਧਿ ਆਨੀ ॥ ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥੧॥ ਸੰਤ ਸੰਗਿ ਲੇ ਚੜਿਓ ਸਿਕਾਰ ॥ ਮਿਰਗ ਪਕਰੇ ਬਿਨੁ ਘੋਰ ਹਥੀਆਰ ॥੧॥ਰਹਾਉ॥ ਆਖੇਰ ਬਿਰਤਿ ਬਾਹਰਿ ਆਇਓ ਧਾਇ ॥ ਅਹੇਰਾ ਪਾਇਓ ਘਰ ਕੈ ਗਾਂਇ ॥੨॥ ਮ੍ਰਿਗ ਪਕਰੇ ਘਰਿ ਆਣੇ ਹਾਟਿ ॥ ਚੁਖ ਚੁਖ ਲੇ ਗਏ ਬਾਂਢੇ ਬਾਟਿ ॥੩॥ ਏਹੋ ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥੪॥੪॥

੧. ਗੁਰੂ ਦੇ ਸ਼ਬਦ ਰਾਹੀਂ । ੨. ਸਾਰੀਆਂ । ੩. ਤਨ ਵਿਚ । ੪. ਜਮ ਦਾ । ੫. ਪੈ ਗਿਆ ।

ਆਸਾ ਮਹਲਾ ੫ [੩੯੧]

ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥ ਪ੍ਰਭ ਕੀ ਪ੍ਰੀਤਿ ਹਉਮੈ ਮਲੁ [1]ਖੋਇ ॥ ਪ੍ਰਭ ਕੀ ਪ੍ਰੀਤਿ ਸਦ [2]ਨਿਰਮਲ ਹੋਇ ॥੧॥ ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥੧॥ਰਹਾਉ॥ ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥ ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥ ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤ ਚਲੈ [3]ਸੰਗਾਰੈ॥ ੩॥ ਆਪਹੁ ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲ ਤਿਸੁ ਸਾਧ ਸੰਗਿ ਘੂਲੈ ॥ ਕਹੁ ਨਾਨਕ ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥

ਆਸਾ ਮਹਲਾ ੫ ਅਸਟਪਦੀਆ ਘਰੁ ੨ [੪੩੦]

[4]ਪੰਚ ਮਨਾਏ [5]ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥੧॥ ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥ [6]ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥੧॥ਰਹਾਉ॥ ਸਾਚ ਧਰਮ ਕੀ ਕਰਿ ਦੀਨੀ ਵਾਰਿ ॥ ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥੨॥ ਨਾਮੁ ਖੇਤੀ ਬੀਜਹੁ ਭਾਈ ਮੀਤ ॥ ਸਉਦਾ ਕਰਹੁ ਗੁਰੁ ਸੇਵਹੁ[7] ਨੀਤ ॥੩॥ ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥ [8]ਜੇਜੀਆ ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥ ਵਖਰੁ ਨਾਮੁ ਲਦਿ ਖੇਪ ਚਲਾਵਹੁ ॥ ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥ ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੇ ॥੭॥ ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥ ਅਬਿਚਲ ਨਗਰੀ ਨਾਨਕ ਦੇਵ ॥੮॥੧॥

---

੧. ਨਾਸ। ੨. ਪਵਿੱਤਰ। ੩. ਸੰਗ। ੪ ਸਤ, ਸੰਤੋਖ ਦਇਆ, ਧਰਮ, ਧੀਰਜ। ੫. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ੬. ਪਾਪ। ੭. ਨਿੱਤ। ੮. ਟੈਕਸ।

ਰਾਗੁ ਗਉੜੀ ਮਾਝ ਮਹਲਾ ੫ [੨੪੦-੪੧]

ਖੋਜਤ ਫਿਰੇ ਅਸੰਖ ਅੰਤੁ ਨ [1]ਪਾਰੀਆ॥ਸੇਈ ਹੋਏ ਭਗਤ ਜਿਨਾ ਕਿਰਪਾਰੀਆ॥੧॥ਹਉ ਵਾਰੀਆ ਹਰਿ ਵਾਰੀਆ ॥੧॥ਰਹਾਉ॥ ਸੁਣਿ ਸੁਣਿ ਪੰਥੁ ਡਰਾਉ ਬਹੁਤੁ [2]ਭੈ ਹਾਰੀਆ॥ ਮੈ ਤਕੀ ਓਟ ਸੰਤਾਹ ਲੇਹੁ [3]ਉਬਾਰੀਆ ॥੨॥ ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥ ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥ ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥ ਸਭ ਗੁਣ ਕਿਸ ਹੀ ਨਾਹਿ ਹਰਿ ਪੂਰ [4]ਭੰਡਾਰੀਆ॥੪॥ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ॥ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥ ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ॥ਮੈ ਜੀਤਿਓ ਜਨਮੁ ਅਪਾਰੁ ਬਾਹੁਰਿ ਨ ਹਾਰੀਆ ॥੬॥ ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ॥ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥ ਜਨ ਨਾਨਕ ਲਧਾ ਰਤਨੁ, ਅਮੋਲੁ ਅਪਾਰੀਆ ॥ ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧॥੧੨॥

ਪਉੜੀ [੩੧੪]

ਜਿਨ ਕੇ ਚਿਤ ਕਠੋਰ ਹਹਿ, ਸੇ ਬਹਹਿ ਨ ਸਤਿਗੁਰ ਪਾਸਿ ॥ ਓਥੈ ਸਚੁ ਵਰਤਦਾ, ਕੂੜਿਆਰਾ ਚਿਤ ਉਦਾਸਿ ॥ ਓਇ ਵਲੁ ਛਲੁ ਕਰਿ ਝਤਿ ਕਢਦੇ, ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥ ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥ ਕੂੜਿਆਰ ਕੂੜਿਆਰੀ ਜਾਇ ਰਲੇ, ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥

ਸੂਹੀ ਕਬੀਰ ਜੀਉ ਲਲਿਤ [੭੯੩]

ਥਾਕੇ ਨੈਨ ਸ੍ਰਵਨ ਸੁਨਿ ਥਾਕੇ, ਥਾਕੀ ਸੁੰਦਰਿ ਕਾਇਆ ॥ ਜਰਾ ਹਾਕਦੀ ਸਭ ਮਤਿ ਥਾਕੀ, ਏਕ ਨ ਥਾਕਸਿ ਮਾਇਆ ॥੧॥ ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ,ਬਿਰਥਾ ਜਨਮੁ ਗਵਾਇਆ॥੧॥ਰਹਾਉ॥ ਤਬ ਲਗੁ ਪ੍ਰਾਨੀ ਤਿਸੈ ਸਰੇਵਹੁ, ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਉ ਨ ਜਾਸੀ, ਹਰਿ ਕੇ

੧. ਪਾਇਆ । ੨. ਭੈ ਭੀਤ । ੩. ਬਚਾ ਲਵੋ । ੪. ਖਜ਼ਾਨੇ ।

ਚਰਨ ਨਿਵਾਸਾ ॥੨॥ ਜਿਸ ਕਉ ਸਬਦੁ ਬਸਾਵੈ ਅੰਤਰਿ, ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ, ਮਨੁ ਜਿਣਿ ਢਾਲੇ ਪਾਸਾ ॥੩॥ ਜੋ ਜਨ ਜਾਨਿ ਭਜਹਿ ਅਬਿਗਤ ਕਉ, ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੂ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ ॥੪॥੪॥

ਕੇਦਾਰਾ ਮਹਲਾ ੪ ਘਰੁ ੧ [੧੧੧੮]

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥ ਅਗਮ[1] ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ [2]ਲਖਾਵੀਐ ਰੇ ॥ਰਹਾਉ॥ ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥ ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥੧॥ ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥ ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥੨॥ ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥ ਤਿਨ ਦੇਖੇ ਮੇਰਾ ਮਨੁ ਬਿਗਸੈ,ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥ ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥ ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥

ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧ [੧੧੬੩]

ਰੇ ਜਿਹਬਾ ਕਰਉ ਸਤ ਖੰਡ॥ਜਾਮਿ ਨ ਉਚਰਸਿ ਸ੍ਰੀ ਗੋਬਿੰਦ॥੧॥ਰੰਗੀਲੇ ਜਿਹਬਾ ਹਰਿ ਕੈ ਨਾਇ ॥ ਸੁ ਰੰਗ ਰੰਗੀਲੇ, ਹਰਿ ਹਰਿ ਧਿਆਇ ॥੧॥ਰਹਾਉ॥ ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥ ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥੩॥ ਪ੍ਰਣਵੈ ਨਾਮ ਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥

---

੧. ਗਿਆਨ ਇੰਦ੍ਰੇ ਦੀ ਪਹੁੰਚ ਤੋਂ ਪਰ੍ਹੇ ਹੈ । ੨. ਸਮਝਿਆ ਜਾ ਸਕਦਾ ।

# ਕਾਰਜ ਸਗਲ ਸਵਾਰੇ

ਆਸਾ ਮਹਲਾ ੫ [੩੮੩]

ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥ ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥੧॥ ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥ ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ਰਹਾਉ॥ ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥ ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥ ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥ ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥ ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਨਿ ਪਇਆ ਨਾਨਕ ਸੁਹੇਲਾ ॥੪॥੯॥

ਕਲਿਆਨ ਮਹਲਾ ੫ [੧੩੨੨-੨੩]

ਮਨਿ ਤਨਿ ਜਾਪੀਐ ਭਗਵਾਨ ॥ ਗੁਰ ਪੂਰੇ ਸੁ ਪ੍ਰਸੰਨ ਭਏ ਸਦਾ ਸੂਖ ਕਲਿਆਨ ॥੧॥ਰਹਾਉ॥ ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥ ਮਿਲਿ ਸਾਧ ਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ ॥੧॥ ਕਰਿ ਕ੍ਰਿਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ ॥ ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ ॥੨॥੫॥

ਭੈਰਉ ਮਹਲਾ ੫ [੧੧੫੧]

ਭੈ ਕਉ ਭਉ ਪੜਿਆ ਸਿਮਰਤ ਹਰਿਨਾਮ ॥ ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ਰਹਾਉ॥ ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥ ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮਰਾਇ ਜਾਮ ॥੧॥ ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧ ਸੰਗਿ ਮਿਟਿਆ ਅਭਿਮਾਨ ॥ ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥੨॥੩੯॥੫੨॥

ਧਨਾਸਰੀ ਮਹਲਾ ੫ [੬੮੦]

ਨਾਮੁ ਗੁਰਿ ਦੀਓ ਹੈ ਅਪੁਨੈ, ਜਾ ਕੈ ਮਸਤਕਿ ਕਰਮਾ ॥ ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥੧॥ ਜਨ ਕਉ ਨਾਮੁ ਵਡਿਆਈ ਸੋਭ ॥ ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥੧॥ਰਹਾਉ॥ ਨਾਮ ਧਨੁ ਜਿਸੁ ਜਨ ਕੈ ਪਾਲੈ, ਸੋਈ ਪੂਰਾ ਸਾਹਾ ॥ ਨਾਮੁ ਬਿਉਹਾਰਾ ਨਾਨਕ ਆਧਾਰਾ,ਨਾਮੁ ਪਰਾਪਤਿ ਲਾਹਾ ॥੨॥੬॥੩੭॥

ਆਸਾ ਮਹਲਾ ੧ ਛੰਤ [੪੩੭]

ਗੁਰੁ ਸਾਗਰੋ ਰਤਨਾਗਰੋ ਤਿਤੁ ਰਤਨ ਘਣੇਰੇ ਰਾਮ ॥ ਕਰਿ ਮਜਨੋ ਸਪਤ ਸਰੇ, ਮਨ ਨਿਰਮਲ ਮੇਰੇ ਰਾਮ ॥ ਨਿਰਮਲ ਜਲਿ ਨਾਏ ਜਾ ਪ੍ਰਭ ਭਾਏ, ਪੰਚ ਮਿਲੇ ਵੀਚਾਰੇ ॥ ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿਧਾਰੇ ॥ ਹਉਮੈ ਲੋਭ ਲਹਰਿ ਲਬ ਥਾਕੇ, ਪਾਏ ਦੀਨ ਦਇਆਲਾ ॥ ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ, ਸਾਚੇ ਗੁਰ ਗੋਪਾਲਾ ॥੩॥

ਪ੍ਰਭਾਤੀ ਮਹਲਾ ੧ [੧੩੨੮-੨੯]

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥ ਗੁਰ ਉਪਦੇਸਿ ਜਵਾਹਰ ਮਾਣਕ, ਸੇਵੇ ਸਿਖੁ ਸੁ ਖੋਜਿ ਲਹੈ ॥੧॥ ਗੁਰ ਸਮਾਨਿ ਤੀਰਥੁ ਨਹੀ ਕੋਇ॥ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ ਰਹਾਉ ॥ ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ ਕਰੈ ॥੨॥ ਰਤਾ ਸਚਿ ਨਾਮਿ ਤਲਹੀਅਲੁ, ਸੋ ਗੁਰੁ ਪਰਮਲੁ ਕਹੀਐ ॥ ਜਾ ਕੀ ਵਾਸੁ ਬਨਾਸਪਤਿ ਸਉਰੈ, ਤਾਸੁ ਚਰਣ ਲਿਵ ਰਹੀਐ ॥੩॥ ਗੁਰਮੁਖਿ ਜੀਅ ਪ੍ਰਾਨ ਉਪਜਹਿ, ਗੁਰਮੁਖਿ ਸਿਵ ਘਰਿ ਜਾਈਐ ॥ ਗੁਰਮੁਖਿ ਨਾਨਕ ਸਚਿ ਸਮਾਈਐ, ਗੁਰਮੁਖਿ ਨਿਜ ਪਦੁ ਪਾਈਐ ॥੪॥੬॥

ਗਉੜੀ ਮਹਲਾ ੫ [੨੧੧]

ਬਾਰਨੈ ਬਲਿਹਾਰਨੈ ਲਖ ਬਰੀਆ ॥ ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ਰਹਾਉ॥

ਕਰਨ ਕਰਾਵਨ ਤੁਹੀ ਏਕ ॥ ਜੀਅ ਜੰਤ ਕੀ ਤੁਹੀ ਟੇਕ ॥੧॥ ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ ਨਿਰਗੁਨ ਤੂੰ ਸਰਗੁਨੀ ॥੨॥ ਈਹਾ ਊਹਾ ਤੁਮ ਰਖੇ॥ਗੁਰ ਕਿਰਪਾ ਤੇ ਕੋ ਲਖੇ ॥੩॥ ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ ਤਕੀਆ ਤੁਹੀ ਤਾਣੁ ॥੪॥੫॥

ਗਉੜੀ ਬੈਰਾਗਣਿ ਮਹਲਾ ੪ [੧੬੬-੬੭]

ਨਿਤ ਦਿਨਸੁ ਰਾਤਿ ਲਾਲਚੁ ਕਰੇ, ਭਰਮੈ ਭਰਮਾਇਆ ॥ ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥ ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮ ਹਰਿ ਲਾਇਆ ॥੧॥ ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥ ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥੧॥ਰਹਾਉ॥ ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥ ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ॥ ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥ ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥ ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥ ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥ ਜਿਤਨੀ ਭੂਖ ਅਨਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥ ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥ ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥੪॥੪॥੪੮॥

ਛੰਤੁ (ਸਿਰੀ ਰਾਗੁ ਮਹਲਾ ੫) [੮੧]

ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੰੀ ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ

ਕਰੀ ॥ ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨ ਧਾਵੈ ਨਹ ਮਰੀ ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥ ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

ਗਉੜੀ ਮਹਲਾ ੫ [੨੦੯]

ਸਹਜਿ ਸਮਾਇਓ ਦੇਵ ॥ ਮੋ ਕਉ ਸਤਿਗੁਰ ਭਏ ਦਇਆਲ ਦੇਵ॥੧॥ਰਹਾਉ॥ ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥ ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥ ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥ ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥

ਪਉੜੀ (ਬਿਹਾਗੜੇ ਕੀ ਵਾਰ ਮਹਲਾ ੪) [੫੫੫]

ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾ ਨਾਉ ਹਰਿ ਆਪਿ ਜਪਾਵੈ ॥ ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥ ਆਪਣਿਆ ਸੇਵਕਾ ਕੀ ਆਪਿ ਪੈਜ ਰਖੈ, ਆਪਣਿਆ ਭਗਤਾ ਕੀ ਪੈਰੀ ਪਾਵੈ ॥ ਧਰਮਰਾਇ ਹੈ ਹਰਿ ਕਾ ਕੀਆ, ਹਰਿ ਜਨ ਸੇਵਕ ਨੇੜਿ ਨ ਆਵੈ ॥ ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ, ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੭॥

ਛੰਤੁ (ਸਿਰੀ ਰਾਗੁ ਮਹਲਾ ੫) [੮੦[

ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥ ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ

ਗੁਣਵੰਤ ਪ੍ਰਾਨ ਹਮਾਰੇ ॥ ਮਨ ਬਾਂਛਤ ਫਲੁ ਦੇਤ ਹੈ ਸੁਆਮੀ, ਜੀਅ ਕੀ ਬਿਰਥਾ ਸਾਰੇ ॥ ਅਨਾਥ ਕੇ ਨਾਥੇ ਸ੍ਰਬ ਕੇ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥

ਸੋਰਠਿ ਮਹਲਾ ੫ [੬੨੧]

ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥੧॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ਰਹਾਉ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਇ ਕਾਮਾ ॥੩॥ ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥

ਮਾਰੂ ਮਹਲਾ ੫ [੧੦੦੮]

ਵੈਦੋ ਨ ਵਾਈ ਭੈਣੋ ਨ ਭਾਈ, ਏਕੋ ਸਹਾਈ ਰਾਮੁ ਹੇ ॥੧॥ ਕੀਤਾ ਜਿਸੁ ਹੋਵੈ ਪਾਪਾਂ ਮਲੋ ਧੋਵੈ, ਸੋ ਸਿਮਰਹੁ ਪਰਧਾਨੁ ਹੇ ॥੨॥ ਘਟਿ ਘਟੇ ਵਾਸੀ ਸਰਬ ਨਿਵਾਸੀ, ਅਸਥਿਰੁ ਜਾ ਕਾ ਥਾਨੁ ਹੇ ॥੩॥ ਆਵੈ ਨ ਜਾਵੈ ਸੰਗੇ ਸਮਾਵੈ, ਪੂਰਨ ਜਾ ਕਾ ਕਾਮੁ ਹੇ ॥੪॥ ਭਗਤ ਜਨਾ ਕਾ ਰਾਖਣਹਾਰਾ ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥ ਕਰਨ ਕਾਰਨ ਸਮਰਥੁ ਸੁਆਮੀ, ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥

ਬਿਲਾਵਲੁ ਮਹਲਾ ੩ [੭੯੭]

ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥ ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥ ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ ॥ ਜਿਸੁ ਕਰਮੁ ਹੋਵੈ ਸੋ ਸਤਿਗੁਰ ਪਾਏ, ਅਨਦਿਨੁ ਲਾਗੈ ਸਹਜ ਧਿਆਨਾ ॥੧॥ਰਹਾਉ॥ ਕਿਆ ਕੋਈ ਤੇਰੀ ਸੇਵਾ ਕਰੇ, ਕਿਆ ਕੋ ਕਰੇ

ਅਭਿਮਾਨਾ ॥ ਜਬ ਅਪਨੀ ਜੋਤਿ, ਖਿੰਚਹਿ ਤੂੰ ਸਵਾਮੀ, ਤਬ ਕੋਈ ਕਰਉ ਦਿਖਾ ਵਖਿਆਨਾ ॥੨॥ ਆਪੇ ਗੁਰੁ ਚੇਲਾ ਹੈ ਆਪੇ. ਆਪੇ ਗੁਣੀ ਨਿਧਾਨਾ ॥ ਜਿਉ ਆਪੇ ਚਲਾਏ ਤਿਵੈ ਕੋਈ ਚਾਲੈ, ਜਿਉ ਹਰਿ ਭਾਵੈ ਭਗਵਾਨਾ ॥੩॥ ਕਹਤ ਨਾਨਕੁ ਤੂ ਸਾਚਾ ਸਾਹਿਬੁ, ਕਉਣੁ ਜਾਣੈ ਤੇਰੇ ਕਾਮਾ ॥ ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥

ਆਸਾ ਮਹਲਾ ੫ [੩੯੬]

ਗੁਰ ਪੂਰੇ ਰਾਖਿਆ ਦੇ ਹਾਥ॥ਪ੍ਰਗਟੁ ਭਇਆ ਜਨ ਕਾ ਪਰਤਾਪੁ॥੧॥ ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ਰਹਾਉ॥ ਸਰਨਿ ਪਰੇ ਸਾਚੇ ਗੁਰਦੇਵ॥ਪੂਰਨ ਹੋਈ ਸੇਵਕ ਸੇਵ॥੨॥ ਜੀਉ ਪਿੰਡ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥

ਗਉੜੀ ਮਾਝ ਮਹਲਾ ੫ [੨੧੮]

ਹਰਿ ਰਾਮ ਰਾਮ ਰਾਮ ਰਾਮਾ ॥ ਜਪਿ ਪੂਰਨ ਹੋਇ ਕਾਮਾ ॥੧॥ਰਹਾਉ॥ ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰ ॥ ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰ ॥੧॥ ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥ ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥੨॥ ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥ ਮਿਲਿ ਸਾਧੂ ਸੰਗਿ ਉਧਾਰੁ ਹੋਇ, ਮੁਖ ਊਜਲ ਦਰਬਾਰਿ ॥੩॥ ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ॥ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ॥੪॥੩॥੧੭੧॥

ਮਹਲਾ ੫ ਗਉੜੀ [੨੪੧]

ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥ ਮੇਰੈ ਮਨਿ ਸਭਿ ਸੁਖ ਪਾਇਓ ॥੧॥ਰਹਾਉ॥ ਬਲਤੋ ਜਲਤੋ ਤਉ ਕਿਆ, ਗੁਰ ਚੰਦਨੁ ਸੀਤਲਾਇਓ ॥੧॥ ਅਗਿਆਨ ਅੰਧੇਰਾ ਮਿਟ ਗਇਆ, ਗੁਰ ਗਿਆਨੁ

ਦੀਪਾਇਓ ॥੨॥ ਪਾਵਕੁ ਸਾਗਰੁ ਗਹਰੋ, ਚਰਿ ਸੰਤਨ ਨਾਵ ਤਰਾਇਓ ॥੩॥ ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥ ਭਉ ਖੰਡਨੁ ਦੁਖ ਭੰਜਨੋ, ਭਗਤਿ ਵਛਲ ਹਰਿ ਨਾਇਓ ॥੫॥ ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ॥੬॥ਨਿਰਗੁਨੀਆਰੇ ਕੀ ਬੇਨਤੀ,ਦੇਹੁ ਦਰਸੁ ਹਰਿ ਰਾਇਓ॥੭॥ ਨਾਨਕ ਸਰਨਿ ਤੁਹਾਰੀ ਠਾਕੁਰ, ਸੇਵਕੁ ਦੁਆਰੇ ਆਇਓ ॥੮॥੨॥੧੪॥

ਪਉੜੀ (ਵਾਰ ਮਾਝ ਕੀ) [੧੩੯]

ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥ ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ ॥ ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥ ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥ ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ॥ ਹੋਰੁ ਕਾਰ ਵੇਕਾਰ ਹੈ, ਇਕਿ ਸਚੀ ਕਾਰੈ ਲਾਇਆ॥ ਪੁਤੁ ਕਲਤੁ ਕੁਟੰਬੁ ਹੈ, ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥ ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥੩॥

ਗਉੜੀ ਮਹਲਾ ੫ [੧੯੦]

ਜਾ ਕਉ ਅਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥੧॥ ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ਰਹਾਉ॥ ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥ ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥੩॥ ਮਨਿ ਤਨਿ ਮੁਖਿ ਹਰਿਨਾਮੁ ਦਇਆਲ ॥ ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥

ਵਡਹੰਸੁ ਮਹਲਾ ੩ [੫੭੦]

ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥ ਗੁਰਮਤੀ ਹਰਿ ਨਾਮੁ ਵਣਜੀਐ, ਅਤਿ ਮੋਲੁ ਅਫਾਰਾ ਰਾਮ ॥ ਅਤਿ ਮੋਲੁ ਅਫਾਰਾ ਸਚੁ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥ ਅੰਤਰਿ ਬਾਹਰਿ ਭਗਤੀ ਰਾਤੇ,ਸਚਿ ਨਾਮਿ ਲਿਵ ਲਾਗੀ ॥ ਨਦਰਿ ਕਰੇ ਸੋਈ ਸਚੁ ਪਾਏ ਗੁਰ ਕੇ ਸਬਦਿ ਵੀਚਾਰਾ ॥ ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ, ਸਾਚੇ ਕੇ ਵਾਪਾਰਾ ॥੧॥

ਵਡਹੰਸੁ ਮਹਲਾ ੪ [੫੭੩]

ਹੰਉ ਵਾਰੀ ਹੰਉ ਵਾਰੀ ਗੁਹਸਿਖ ਮੀਤ ਪਿਆਰੇ ਰਾਮ ॥ ਹਰਿਨਾਮੋ ਹਰਿਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥ ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥ ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਹਰਿ ਆਪੇ ਸਰਧਾ ਲਾਇ ਮਿਲਾਇ ਹਰਿ ਆਪੇ ਆਪਿ ਸਵਾਰੇ ॥ ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ॥੩॥

ਪਉੜੀ ਵਾਰ ਸੋਰਠਿ ਮ: ੪ [੬੫੦]

ਹਉ ਬਲਿਹਾਰੀ ਤਿੰਨ ਕੰਉ,ਜੋ ਗੁਰਮੁਖਿ ਸਿਖਾ ॥ ਜੋ ਹਰਿ ਨਾਮੁ ਧਿਆਇਦੇ,ਤਿਨ ਦਰਸਨੁ ਪਿਖਾ॥ ਸੁਣਿ ਕੀਰਤਨੁ ਹਰਿ ਗੁਣ ਰਵਾ, ਹਰਿ ਜਸੁ ਮਨਿ ਲਿਖਾ ॥ ਹਰਿ ਨਾਮੁ ਸਲਾਹੀ ਰੰਗ ਸਿਉ,ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰ ਥਾਨੁ ਹੈ, ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥

ਮਾਰੂ ਮਹਲਾ ੫ [੧੦੦੫]

ਪਤਿਤ ਉਧਾਰਨ ਤਾਰਨ, ਬਲਿ ਬਲਿ ਬਲੇ ਬਲਿ ਜਾਈਐ ॥ ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥ ਮੋ ਕਉ ਕੋਇ ਨ ਜਾਨਤ,ਕਹੀਅਤ ਦਾਸੁ ਤੁਮਾਰਾ ॥ ਏਹਾ ਓਟ ਆਧਾਰਾ ॥੧॥ ਰਹਾਉ॥ ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥ ਤੁਮਰੀ ਬਿਧਿ ਤੁਮਹੀ ਜਾਨਹੁ, ਤੁਮ ਜਲ ਹਮ ਮੀਨਾ ॥੨॥ ਪੂਰਨ ਬਿਸਥੀਰਨ ਸੁਆਮੀ, ਆਹਿ ਆਇਓ ਪਾਛੈ ॥ ਸਗਲੋ ਭੂ ਮੰਡਲ ਖੰਡਲ, ਪ੍ਰਭ

ਤੁਮ ਹੀ ਆਛੇ ॥੩॥ ਅਟਲ ਅਖਇਓ ਦੇਵਾ,ਮੋਹਨ ਅਲਖ ਅਪਾਰਾ ॥ ਦਾਨੁ ਪਾਵਉ ਸੰਤਾ ਸੰਗੁ, ਨਾਨਕ ਰੇਨੁ ਦਾਸਾਰਾ ॥੪॥੬॥੨੨॥

ਮਾਰੂ ਮਹਲਾ ੫ [੧੦੦੬]

ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥ ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥੧॥ ਲਾਲੁ ਅਮੋਲਾ ਲਾਲੋ॥ ਅਗਹ ਅਤੋਲਾ ਨਾਮੋ ॥੧॥ਰਹਾਉ॥ ਅਵਿਗਤ ਸਿਉ ਮਾਨਿਆ ਮਾਨੋ ॥ ਗੁਰਮੁਖਿ ਤਤੁ ਗਿਆਨੋ ॥ ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥੨॥ ਨਿਹਚਲੁ ਤਿਨ ਕਾ ਠਾਣਾ ॥ ਗੁਰ ਤੇ ਮਹਲੁ ਪਛਾਣਾ ॥ ਅਨਦਿਨੁ ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥੩॥ ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥ ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥੪॥੭॥੨੩॥

ਗਉੜੀ ਬੈਰਾਗਣਿ ਮ: ੫ [੨੦੩]

ਹੈ ਕੋਈ ਰਾਮ ਪਿਆਰੋ ਗਾਵੈ ॥ ਸਰਬ ਕਲਿਆਣ ਸੂਖ ਸਚੁ ਪਾਵੈ ॥ਰਹਾਉ॥ ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥ ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥ ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥ ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥ ੨॥ ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ ਮੂਲੇ ਨਾਹੀ ॥੩॥ ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੭॥

ਗਉੜੀ ਮਹਲਾ ੫ [੨੦੪]

ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ[1] ॥ ਮਿਲਿ ਸਾਧੂ[2] ਸਰਣਿ ਗਹੁ ਪੂਰਨ,ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ਰਹਾਉ॥ ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ[3],ਅਤਿ ਤੀਖ੍ਯ੍ਣ ਮੋਹ ਕੀ ਫਾਸ ॥ ਕਾਟਨਹਾਰ ਜਗਤ ਗੁਰ ਗੋਬਿੰਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥ ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ, ਦੀਨਾ ਨਾਥ ਸੁਨਹੁ ਅਰਦਾਸਿ ॥ ਕਰੁ ਗਹਿ ਲੇਹੁ ਨਾਨਕ ਕੇ ਸੁਆਮੀ, ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥

ਧਨਾਸਰੀ ਮਹਲਾ ੫ [੬੮੧]

ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ[4] ਪ੍ਰਗਟ ਪ੍ਰਤਾਪੁ ਤੁਮਾਰਾ ॥ ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੧॥ ਨਿਰਖਉ[5] ਤੁਮਰੀ ਓਰਿ ਹਰਿ ਨੀਤ॥ਮੁਰਾਰਿ ਸਹਾਇ ਹੋਹੁ ਦਾਸ ਕਉ, [6]ਕਰੁ ਗਹਿ ਉਧਰਹੁ ਮੀਤ ॥ਰਹਾਉ॥ ਸੁਣੀ ਬੇਨਤੀ ਠਾਕੁਰਿ ਮੇਰੈ, ਖਸਮਾਨਾ, ਕਰਿ ਆਪਿ ॥ ਨਾਨਕ ਅਨਦ ਭਏ ਦੁਖ ਭਾਗੇ, ਸਦਾ ਸਦਾ ਹਰਿ ਜਾਪਿ ॥੨॥੧੩॥੪੪॥

ਮਾਲੀ ਗਉੜਾ ਮਹਲਾ ੫ ਦੁਪਦੇ [੯੮੭-੮੮]

ਹਰਿ ਸਮਰਥ ਕੀ ਸਰਨਾ ॥ ਜੀਉ ਪਿੰਡੁ ਧਨੁ ਰਾਸਿ ਮੇਰੀ, ਪ੍ਰਭ ਏਕ ਕਾਰਨ ਕਰਨਾ ॥੧॥ਰਹਾਉ॥ ਸਿਮਰਿ ਸਿਮਰਿ ਸਦਾ ਸੁਖੁ ਪਾਈਐ, ਜੀਵਣੈ ਕਾ ਮੂਲੁ ॥ ਰਵਿ ਰਹਿਆ ਸਰਬਤ ਠਾਂਈ, ਸੂਖਮੋ ਅਸਥੂਲ ॥ ੧॥ ਆਲ ਜਾਲ ਬਿਕਾਰ ਤਜਿ ਸਭਿ, ਹਰਿ ਗੁਨਾ ਨਿਤਿ ਗਾਉ ॥ ਕਰ[6] ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥

ਦੇਵਗੰਧਾਰੀ ਮਹਲਾ ੫ [੫੩੧]

ਅਪੁਨੇ ਹਰਿ ਪਹਿ ਬਿਨਤੀ ਕਹੀਐ ॥ ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ

੧. ਖੰਭ । ੨. ਸਤਿਗੁਰੂ । ੩. ਚਿੱਕੜ । ੪. ਨਾਸ ਕੀਤੇ । ੫. ਦੇਖਦਾ ਹਾਂ । ੬. ਹੱਥ ।

ਲਹੀਐ ॥੧॥ਰਹਾਉ॥ ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ[1] ਅੰਚਲੁ ਗਹੀਐ ॥ ਆਂਚ ਨ ਲਾਗੈ ਅਗਨਿ ਸਾਗਰ ਤੇ,ਸਰਨਿ ਸੁਆਮੀ ਕੀ ਅਹੀਐ ॥੧॥ ਕੋਟਿ ਪਰਾਧ ਮਹਾ ਅਕ੍ਰਿਤਘਨ,ਬਹੁਰਿ ਬਹੁਰਿ ਪ੍ਰਭ ਸਹੀਐ ॥ ਕਰੁਣਾਮੈ ਪੂਰਨ ਪਰਮੇਸੁਰ, ਨਾਨਕ ਤਿਸੁ ਸਰਨਹੀਐ ॥੨॥੧੭॥

ਸੂਹੀ ਮਹਲਾ ੫ [੭੪੭]

ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥ ਆਠ ਪਹਰ ਜਿਤੁ ਤੁਧੁ ਧਿਆਈ,ਨਿਰਮਲ ਹੋਵੈ ਦੇਹਾ ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ ਖੋਜਤ ਖੋਜਤ ਭਇਆ ਸਾਧ ਸੰਗੁ, ਤਿਨ੍ ਸਰਣਾਈ ਪਾਇਆ ॥੧॥ਰਹਾਉ॥ ਬੇਦ ਪੜੇ ਪੜਿ ਬ੍ਰਹਮੇ ਹਾਰੇ, ਇਕ ਤਿਲ ਨਹੀ ਕੀਮਤਿ ਪਾਈ ॥ ਸਾਧਿਕ ਸਿਧ ਫਿਰਹਿ ਬਿਲਲਾਤੇ,ਤੇ ਭੀ ਮੋਹੇ ਮਾਈ[2] ॥੨॥ ਦਸ ਅਉਤਾਰ ਰਾਜੇ ਹੋਇ ਵਰਤੇ,ਮਹਾਦੇਵ[3] ਅਉਧੂਤਾ॥ ਤਿਨ ਭੀ ਅੰਤੁ ਨ ਪਾਇਓ ਤੇਰਾ,ਲਾਇ ਥਕੇ ਬਿਭੂਤਾ ॥੩॥ ਸਹਜ ਸੂਖ ਆਨੰਦ ਨਾਮ ਰਸ, ਹਰਿ ਸੰਤੀ ਮੰਗਲੁ ਗਾਇਆ ॥ ਸਫਲ ਦਰਸਨੁ ਭੇਟਿਓ ਗੁਰ ਨਾਨਕ, ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥ ੨॥੪੯॥

ਮਾਰੂ ਮਹਲਾ ੩ [੯੯੪]

ਸਚਿ ਰਤੇ ਸੇ ਟੋਲਿ ਲਹੁ, ਸੇ ਵਿਰਲੇ ਸੰਸਾਰਿ ॥ ਤਿਨ ਮਿਲਿਆ ਮੁਖੁ ਉਜਲਾ, ਜਪਿ ਨਾਮੁ ਮੁਰਾਰਿ[4] ॥੧॥ ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ[5] ॥ ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ[6] ਭਾਲਿ ॥੧॥ਰਹਾਉ॥ ਇਕੁ ਸਚਾ ਸਭ[7] ਸੇਵਦੀ, ਧੁਰਿ ਭਾਗਿ ਮਿਲਾਵਾ ਹੋਇ ॥ ਗੁਰਮੁਖਿ ਮਿਲੇ[8] ਸੇ ਨ ਵਿਛੁੜਹਿ, ਪਾਵਹਿ ਸਚੁ ਸੋਇ ॥੨॥ ਇਕਿ ਭਗਤੀ ਸਾਰ ਨ ਜਾਣਨੀ, ਮਨਮੁਖ ਭਰਮ ਭੁਲਾਇ ॥ ਓਨਾ ਵਿਚਿ ਆਪਿ ਵਰਤਦਾ, ਕਰਣਾ ਕਿਛੂ ਨ ਜਾਇ ॥੩॥ ਜਿਸੁ ਨਾਲਿ ਜੋਰੁ ਨ ਚਲਈ, ਖਲੇ[9] ਕੀਚੈ ਅਰਦਾਸਿ ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ, ਤਾ ਸੁਣਿ ਕਰੇ ਸਾਬਾਸਿ ॥੪॥੪॥

---

੧. ਦਿਆਲੂ । ੨. ਮਾਇਆ ਨੇ । ੩. ਸ਼ਿਵਜੀ । ੪. ਪ੍ਰਭੂ । ੫. ਚੇਤੇ ਕਰ । ੬. ਸੌਦਾ । ੭. ਸਾਰੀ ਸ੍ਰਿਸ਼ਟੀ ਜਪਦੀ ਹੈ । ੮. ਸਤਿਗੁਰੂ ਦੀ ਰਾਹੀਂ । ੯ ਖੜੇ ਕੇ ।

ਸੋਰਠਿ ਮਹਲਾ ੩ [੬੦੧]

ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ, ਜਿਚਰੁ ਘਟ ਅੰਤਰਿ ਹੈ ਸਾਸਾ ॥ ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ, ਜਾਨਹੁ ਬਰਸ ਪਚਾਸਾ ॥ ਹਮ ਮੂੜ ਮੁਗਧ ਸਦਾ ਸੇ ਭਾਈ, ਗੁਰ ਕੈ ਸਬਦਿ ਪ੍ਰਗਾਸਾ ॥੧॥ ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥ ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ, ਤੇਰੇ ਨਾਮ ਵਿਟਹੁ ਬਲਿ ਜਾਈ ॥ਰਹਾਉ॥ ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ, ਸਬਦੇ ਹੀ ਮੁਕਤਿ ਪਾਈ ॥ ਸਬਦੇ ਮਨੁ ਤਨੁ ਨਿਰਮਲੁ ਹੋਆ, ਹਰਿ ਵਸਿਆ ਮਨਿ ਆਈ ॥ ਸਬਦੁ ਗੁਰ ਦਾਤਾ, ਜਿਤੁ ਮਨੁ ਰਾਤਾ, ਹਰਿ ਸਿਉ ਰਹਿਆ ਸਮਾਈ ॥੨॥ ਸਬਦੁ ਨ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁ ਆਇ ਸੰਸਾਰਾ ॥ ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ, ਜੰਮਹਿ ਵਾਰੋ ਵਾਰਾ ॥ ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ, ਮਨਮੁਖ ਮੁਗਧ ਗੁਬਾਰਾ ॥੩॥ ਆਪੇ ਕਰਿ ਵੇਖੈ ਮਾਰਗਿ ਲਾਏ ਭਾਈ, ਤਿਸੁ ਬਿਨੁ ਅਵਰੁ ਨ ਕੋਈ ॥ ਜੋ ਧੁਰਿ ਲਿਖਿਆ ਸੋ ਕੋਇ ਨ ਮੇਟੈ ਭਾਈ, ਕਰਤਾ ਕਰੇ ਸੁ ਹੋਈ ॥ ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ, ਅਵਰੁ ਨ ਦੂਜਾ ਕੋਈ ॥੪॥੪॥

ਗਉੜੀ ਪੂਰਬੀ ਮਹਲਾ ੪ [੧੭੨]

ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ, ਗੁਰਿ ਮਿਲਿਐ ਆਪੁ[੧] ਗਵਾਇਆ ॥ ਹਉਮੈ ਰੋਗੁ ਗਇਆ ਸੁਖੁ ਪਾਇਆ, ਧਨੁ ਧੰਨੁ ਗੁਰੂ ਹਰਿ ਰਾਇਆ ॥੧॥ ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ॥ ਮੇਰੈ ਹੀਅਰੈ[੨] ਪ੍ਰੀਤਿ ਰਾਮਰਾਇ ਕੀ, ਗੁਰਿ ਮਾਰਗੁ ਪੰਥੁ[੩] ਬਤਾਇਆ ॥ ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ, ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥ ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ, ਗੁਰਿ ਹਿਰਦੇ ਨਾਲਿ ਦਿਖਾਇਆ ॥ ਸਹਜ ਅਨੰਦੁ ਭਇਆ ਮਨਿ ਮੋਰੈ, ਗੁਰ ਆਗੈ ਆਪੁ ਵੇਚਾਇਆ ॥੩॥ ਹਮ ਅਪਰਾਧ ਪਾਪ ਬਹੁ ਕੀਨੇ, ਕਰਿ ਦੁਸਟੀ ਚੋਰ ਚੁਰਾਇਆ ॥ ਅਬ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥

੧. ਹਉਮੈ । ੨. ਹਿਰਦੇ ਵਿਚ । ੩ ਰਾਹ ।

ਬਸੰਤੁ ਮਹਲਾ ੩ ਇਕਤੁਕਾ [੧੧੭੦]

ਸਾਹਿਬ ਭਾਵੇ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥੧॥ ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥੧॥ਰਹਾਉ॥ ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ[1] ਰਹੈ ॥ ਤੈਸੇ ਸੰਤ ਜਨ ਰਾਮ ਨਾਮ [2]ਰਵਤ ਰਹੈ ॥੨॥ ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥੩॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥

ਗਉੜੀ ਪੂਰਬੀ ਮਹਲਾ ੪ [੧੬੯-੭੦]

ਤੁਮ ਦਇਆਲ ਸਰਬ[3] ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ ਸੁਆਮੀ, ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥ ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ, ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ[4] ॥ ੧ ॥ ਰਹਾਉ ॥ ਜਿਤਨੇ ਰਸ ਅਨਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ ॥ ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ, ਮਿਲਿ ਸਤਿਗੁਰ ਮੀਠ ਰਸ ਗਾਨੇ[5] ॥੨॥ ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ, ਤੇ ਸਾਕਤ ਮੂੜ ਦਿਵਾਨੇ ॥ ਤਿਨ ਕੇ ਕਰਮ ਹੀਨ ਧੁਰਿ ਪਾਏ, ਦੇਖਿ ਦੀਪਕੁ ਮੋਹਿ ਪਚਾਨੇ ॥੩॥ ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥

ਮ: ੫ ॥ ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ॥੨॥ [੯੬੨]

---

੧. ਗਲਤਾਨ । ੨. ਜਪਦਾ ਰਹਿੰਦਾ ਹੈ । ੩. ਸਾਰੇ । ੪. ਜਾਣੇ ਜਾਂਦੇ ਹੋ । ੫. ਗੰਨੇ ਵਾਂਗੂੰ ।

ਭੈਰਉ ਮਹਲਾ ੪ [੧੧੩੪]

ਬੋਲਿ ਹਰਿ ਨਾਮੁ ਸਫਲ ਸਾ ਘਰੀ ॥ ਗੁਰ ਉਪਦੇਸਿ ਸਭਿ ਦੁਖ ਪਰਹਰੀ[1] ॥੧॥ ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥ ਕਰਿ ਕਿਰਪਾ ਮੇਲਹੁ ਗੁਰੁ ਪੂਰਾ, ਸਤਸੰਗਤਿ ਸੰਗਿ [2]ਸਿੰਧੁ ਭਉ ਤਰੀ ॥੧॥ਰਹਾਉ॥ ਜਗ ਜੀਵਨੁ ਧਿਆਇ ਮਨਿ ਹਰਿ ਸਿਮਰੀ ॥ ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥੨॥ ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥ ਇਸਨਾਨੁ ਕੀਓ ਅਠਸਠਿ ਸੁਰਸਰੀ[3] ॥੩॥ ਹਮ ਮੂਰਖ ਕਉ ਹਰਿ ਕਿਰਪਾ ਕਰੀ ॥ ਜਨੁ ਨਾਨਕੁ ਤਾਰਿਓ ਤਾਰਣ ਹਰੀ ॥੪॥੨॥

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ [੯੮੯]

[4]ਪਿਛਹੁ ਰਾਤੀ ਸਦੜਾ, ਨਾਮੁ ਖਸਮ ਕਾ ਲੇਹਿ ॥ ਖੇਮੇ ਛਤ੍ਰ ਸਰਾਇਚੇ[5] ਦਿਸਨਿ ਰਥ ਪੀੜੇ ॥ ਜਿਨੀ ਤੇਰਾ ਨਾਮੁ ਧਿਆਇਆ, ਤਿਨ ਕਉ ਸਦਿ ਮਿਲੇ ॥੧॥ ਬਾਬਾ ਮੈ ਕਰਮਹੀਣ ਕੂੜਿਆਰ ॥ ਨਾਮੁ ਨ ਪਾਇਆ ਤੇਰਾ ਅੰਧਾ, ਭਰਮਿ ਭੂਲਾ ਮਨੁ ਮੇਰਾ ॥੧॥ਰਹਾਉ॥ ਸਾਦ ਕੀਤੇ ਦੁਖ ਪਰਫੁੜੇ[6] ਪੂਰਬਿ ਲਿਖੇ ਮਾਇ ॥ ਸੁਖ ਥੋੜੇ ਦੁਖ, ਅਗਲੇ[7] ਦੂਖੇ ਦੂਖਿ ਵਿਹਾਇ ॥੨॥ ਵਿਛੁੜਿਆ ਕਾ ਕਿਆ ਵਿਛੁੜੇ ਮਿਲਿਆ ਕਾ ਕਿਆ ਮੇਲੁ ॥ ਸਾਹਿਬੁ ਸੋ ਸਾਲਾਹੀਐ, ਜਿਨਿ ਕਰਿ ਦੇਖਿਆ ਖੇਲੁ[8] ॥੩॥ ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥

ਪਉੜੀ (ਵਾਰ ਗਉੜੀ ਮ: ੪) [੩੦੪]

ਸਚੁ ਸਚਾ ਸਭ ਦੂ ਵਡਾ ਹੈ, ਸੋ ਲਏ ਜਿਸੁ ਸਤਿਗੁਰੁ ਟਿਕੇ[9] ॥ ਸੋ ਸਤਿਗੁਰੁ ਜਿ ਸਚੁ ਧਿਆਇਦਾ, ਸਚੁ ਸਚਾ ਸਤਿਗੁਰੁ ਇਕੋ॥ਸੋਈ ਸਤਿਗੁਰੁ ਪੁਰਖੁ ਹੈ, ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ[10] ॥ ਜਿ

---

੧. ਦੂਰ ਕੀਤੇ ੨. ਭਵ ਸਾਗਰ। ੩. ਗੰਗਾ। ੪. ਜਿਨ੍ਹਾਂ ਨੂੰ ਅੰਮ੍ਰਿਤ ਵੇਲੇ ਸਾਹਿਬ ਦਾ ਸੱਦਾ ਹੁੰਦਾ ਹੈ। ੫. ਕਨਾਤਾਂ, ਭਾਵ ਉਨ੍ਹਾਂ ਨੂੰ ਵਡਿਆਇਆ ਜਾਂਦਾ ਹੈ। ੬. ਵਧੇ। ੭. ਬਹੁਤੇ। ੮. ਜਗਤ ਤਮਾਸ਼ਾ। ੯. ਵੱਡੇ। ੧੦. ਖਿੱਚ ਕੇ।

ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ, ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹੁ ਫਿਕੇ ॥ ਓਇ ਬੋਲੇ ਕਿਸੈ ਨ ਭਾਵਨੀ, ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

ਪਉੜੀ (ਵਾਰ ਬਿਲਾਵਲ ਮ: ੪ [੮੫੧]

ਜਿਥੈ ਜਾਈਐ ਜਗਤ ਮਹਿ, ਤਿਥੈ ਹਰਿ ਸਾਈ[1] ॥ ਅਗੈ ਸਭੁ ਆਪੇ ਵਰਤਦਾ,ਹਰਿ ਸਚਾ ਨਿਆਈ॥ ਕੂੜਿਆਰਾ ਕੇ ਮੁਹ ਫਿਟਕੀਅਹਿ,ਸਚੁ ਭਗਤਿ ਵਡਿਆਈ ॥ ਸਚੁ ਸਾਹਿਬੁ ਸਚਾ ਨਿਆਉ ਹੈ, ਸਿਰਿ ਨਿੰਦਕ ਛਾਈ ॥ ਜਨ ਨਾਨਕ ਸਚੁ ਅਰਾਧਿਆ, ਗੁਰਮੁਖਿ ਸੁਖੁ ਪਾਈ ॥੫॥

ਮਾਝ ਮਹਲਾ ੫ [੯੯]

ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ[2] ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ, ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥ ਦੁਖ ਭੰਜਨ [3]ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥ ਅਕਾਲ ਮੂਰਤਿ ਅਜੂਨੀ ਸੰਭੌ, ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥ ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ[4], ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥ ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰ ਹੈ ਠਾਕੁਰ, ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥

(ਗਉੜੀ ਮਾਝ ਮਹਲਾ ੪) [੧੭੪]

ਆਪੇ ਜਗਤੁ ਉਪਾਇਦਾ ਮੇਰੇ ਗੋਵਿੰਦਾ, ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ, ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿੰਦਾ, ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥ ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ, ਹਰਿ ਕਥਾ

੧. ਪ੍ਰਭੂ, ਮਾਲਕ । ੨. ਡੂੰਘਾ । ੩. ਅਮੋਲਕ ਖਜ਼ਾਨਿਆਂ ਵਾਲਾ । ੪. ਮਨ ਦੀ ਪ੍ਰਸੰਨਤਾ ਲੈਣ ਵਾਲਾ ।

ਮੰਗਹਿ ਹਰਿ ਚੰਗੀ ਜੀਉ ॥

ਮ: ੪ ॥ ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ ॥
ਨਾਨਕ ਸਬਦਿ ਮਿਲੇ ਨ ਵਿਛੁੜਹਿ, ਜਿਨਾ ਸੇਵਿਆ ਹਰਿ ਦਾਤਾਰੁ ॥੨॥ [੧੨੪੪]

ਬਿਲਾਵਲੁ ਬਾਣੀ ਰਵਿਦਾਸ ਭਗਤ ਕੀ [੮੫੮]

ਦਾਰਿਦੁ[1] ਦੇਖਿ ਸਭ ਕੋ ਹਸੈ, ਐਸੀ ਦਸਾ ਹਮਾਰੀ॥ [2]ਅਸਟਦਸਾ ਸਿਧਿ [3]ਕਰ ਤਲੈ, ਸਭ ਕ੍ਰਿਪਾ ਤੁਮਾਰੀ ॥੧॥ ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥ ਸਗਲ ਜੀਅ ਸਰਣਾਗਤੀ, ਪ੍ਰਭ ਪੂਰਨ ਕਾਮ ॥੧॥ਰਹਾਉ॥ ਜੋ ਤੇਰੀ ਸਰਨਾਗਤਾ, ਤਿਨ ਨਾਹੀ [4]ਭਾਰੁ ॥ ਊਚ ਨੀਚ ਤੁਮ ਤੇ ਤਰੇ, [5]ਆਲਜੁ ਸੰਸਾਰੁ ॥੨॥ ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥ ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥੩॥੧॥

ਅਨੰਦੁ ਸਾਹਿਬ ਚੋਂ [੯੨੧]

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

ਪਉੜੀ (ਬਿਹਾਗੜੇ ਕੀ ਵਾਰ ਮਹਲਾ ੪) [੫੫੦-੫੧]

ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ॥ ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ ॥ ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥ ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥ ਜਿਸ ਨੋ ਕ੍ਰਿਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥੬॥

ਨਟ ਮਹਲਾ ੪ [੯੭੬]

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥ ਜਗੰਨਾਥਿ[6] ਕਿਰਪਾ ਪ੍ਰਭਿ ਧਾਰੀ, ਮਤਿ ਗੁਰਮਤਿ ਨਾਮ ਬਨੇ ॥੧॥ਰਹਾਉ॥ ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ, ਉਪਦੇਸਿ ਗੁਰੂ ਗੁਰ ਸੁਨੇ ॥ ਕਿਲਬਿਖ[7]

੧. ਗਰੀਬੀ । ੨ ਸਿਧੀਆਂ । ੩. ਹੱਥ ਦੀ ਤਲੀ ਤੇ । ੪. ਪਾਪਾਂ ਦਾ । ੫. ਜੰਜਾਲਾਂ ਦਾ ਘਰ । ੬. ਪ੍ਰਭੂ । ੭. ਪਾਪ ।

ਪਾਪ ਨਾਮ ਹਰਿ ਕਾਟੇ, ਜਿਵ ਖੇਤ ਕ੍ਰਿਸਾਨਿ ਲੁਨੇ[੧] ॥੧॥ ਤੁਮਰੀ ਉਪਮਾ ਤੁਮਹੀ ਪ੍ਰਭ ਜਾਨਹੁ; ਹਮ ਕਹਿ ਨ ਸਕਹਿ ਹਰਿ ਗੁਨੇ ॥ ਜੈਸੇ ਤੁਮ ਤੈਸੇ ਪ੍ਰਭ ਤੁਮ ਹੀ, ਗੁਨ ਜਾਨਹੁ ਪ੍ਰਭ ਅਪੁਨੇ ॥੨॥ ਮਾਇਆ ਫਾਸ ਬੰਧ ਬਹੁ ਬੰਧੇ, ਹਰਿ ਜਪਿਓ ਖੁਲ ਖੁਲਨੇ ॥ ਜਿਉ ਜਲ ਕੁੰਚਰੁ[੨] ਤਦੂਐ ਬਾਂਧਿਓ, ਹਰਿ ਚੇਤਿਓ ਮੋਖ ਮੁਖਨੇ ॥੩॥ ਸੁਆਮੀ ਪਾਰਬ੍ਰਹਮ ਪਰਮੇਸਰੁ, ਤੁਮ ਖੋਜਹੁ ਜੁਗ[੩] ਜੁਗਨੇ ॥ ਤੁਮਰੀ ਥਾਹ ਪਾਈ ਨਹੀ ਪਾਵੈ, ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥

ਸਲੋਕ ਮ: ੧ (ਵਾਰ ਸਾਰੰਗ ਮ: ੪) [੧੨੪੨]

ਹੋਰੁ ਸਰੀਕੁ ਹੋਵੈ ਕੋਈ ਤੇਰਾ, ਤਿਸੁ ਅਗੈ ਤੁਧੁ ਆਖਾਂ ॥ ਤੁਧੁ ਅਗੈ ਤੁਧੈ ਸਾਲਾਹੀ, ਮੈ ਅੰਧੇ ਨਾਉ ਸੁਜਾਖਾ ॥ ਜੇਤਾ ਆਖਣੁ ਸਾ ਹੀ ਸਬਦੀ[੪],ਭਾਖਿਆ ਭਾਇ ਸੁਭਾਈ ॥ ਨਾਨਕ ਬਹੁਤਾ ਏਹੋ ਆਖਣੁ, ਸਭ ਤੇਰੀ ਵਡਿਆਈ ॥੧॥

ਗੂਜਰੀ ਮਹਲਾ ੫ [੪੯੮]

ਹੈ ਨਾਹੀ ਕੋਊ ਬੂਝਨਹਾਰੋ, ਜਾਨੈ ਕਵਨੁ ਭਤਾ[੫] ॥ ਸਿਵ ਬਿਰੰਚਿ[੬] ਅਰੁ ਸਗਲ ਮੋਨਿ ਜਨ, ਗਹਿ ਨ ਸਕਾਹਿ ਗਤਾ ॥੧॥ ਪ੍ਰਭ ਕੀ ਅਗਮ ਅਗਾਧਿ ਕਥਾ ॥ ਸੁਨੀਐ ਅਵਰ ਅਵਰ ਬਿਧਿ ਬੁਝੀਐ, ਬਕਨ ਕਥਨ ਰਹਤਾ ॥੧॥ਰਹਾਉ॥ ਆਪੇ ਭਗਤਾ ਆਪੇ ਸੁਆਮੀ ਆਪਨ ਸੰਗਿ ਰਤਾ ॥ ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ, ਪੇਖਿਓ ਜਤ੍ਰ ਕਤ੍ਰ ॥੨॥੩॥੧੧॥

ਪਉੜੀ (ਵਾਰ ਵਡਹੰਸੁ ਮ: ੪) [੫੮੫]

ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥ ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥ ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥ ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿਨਾਮੁ ਮੁਖਿ ਦੀਆ ॥੧॥

---

੧. ਕਟਦਾ ਹੈ । ੨. ਹਾਥੀ, ਜਿਵੇਂ ਤੰਦੂਏ ਨੇ ਜਲ ਵਿਚ ਹਾਥੀ ਨੂੰ ਗ੍ਰਸ ਲਿਆ ਸੀ । ੩. ਜੁਗਾਂ ਵਿਚ ਸਦਾ । ੪. ਸ਼ਬਦ ਦੀ ਰਾਹੀਂ । ੫. ਵਾਰੀ । ੬. ਤਰੀਕਾ ।

ਪਉੜੀ (ਵਾਰ ਗਉੜੀ ਮ: ੪) [੩੦੧]

ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੁਸਾਈ[੧] ॥ ਤੁਧੁ ਨੋ [੨]ਸਭ ਧਿਆਇਦੀ, ਸਭ ਲਗੈ ਤੇਰੀ ਪਾਈ[੩] ॥ ਤੇਰੀ ਸਿਫਤਿ [੪]ਸੁਆਲਿਉ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ ਪਾਇਦਾ, ਸਚਿ ਨਾਮਿ ਸਮਾਈ ॥ ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥੧॥

ਪਉੜੀ (ਵਾਰ ਬਿਹਾਗੜਾ ਮ: ੪) [੫੪੯]

ਤੇਰੀ ਵਡਿਆਈ ਤੂਹੈ ਜਾਣਦਾ, ਤੁਧੁ ਜੇਵਡੁ ਅਵਰੁ ਨ ਕੋਈ ॥ ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂਹੈ ਹੋਈ ॥ ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ, ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥ ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ, ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥ ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ, ਤੁਧੁ ਸਭਸੈ ਨੋ ਦਾਨੁ ਦਿਤਾ, [੫]ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥

ਬਿਲਾਵਲੁ ਮਹਲਾ ੫ [੮੨੨]

ਕਿਆ ਹਮ ਜੀਅ ਜੰਤ ਬੇਚਾਰੇ,[੬]ਬਰਨਿ ਨ ਸਾਕਹ ਏਕ ਰੋਮਾਈ ॥ ਬ੍ਰਹਮ ਮਹੇਸ[੭] ਸਿਧ ਮੁਨਿ ਇੰਦ੍ਰਾ, ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੧॥ ਕਿਆ ਕਥੀਐ ਕਿਛੁ ਕਥਨੁ ਨ ਜਾਈ ॥ ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ਰਹਾਉ॥ ਜਹ ਮਹਾ ਭਇਆਨ[੮] ਦੂਖ ਜਮ ਸੁਨੀਐ, ਤਹ ਮੇਰੇ ਪ੍ਰਭ ਤੂ ਹੈ ਸਹਾਈ ॥ ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥

ਨਟ ਮਹਲਾ ੫ [੯੭੯-੮੦]

ਮੇਰੈ ਸਰਬਸੁ[੯] ਨਾਮੁ ਨਿਧਾਨੁ ॥ ਕਰਿ ਕਿਰਪਾ ਸਾਧੂ ਸੰਗਿ ਮਿਲਿਓ, ਸਤਿਗੁਰਿ ਦੀਨੋ ਦਾਨੁ ॥

---

੧. ਮਾਲਕ ਪ੍ਰਭੂ । ੨ ਸਾਰੀ ਸ੍ਰਿਸ਼ਟੀ ਜਪਦੀ ਹੈ । ੩. ਚਰਨੀਂ । ੪. ਸੁੰਦਰ ਅਤੇ ਸ਼ੋਹਣੀ ਸਰੂਪ ਵਾਲੀ । ੫. ਖੰਡਾਂ ਬ੍ਰਹਮੰਡਾਂ ਵਿਚ ਪਾਤਾਲਾਂ ਪੁਰੀਆਂ ਵਿਚ ਅਤੇ ਸਭ ਲੋਕਾਂ ਵਿਚ । ੬. ਇਕ ਰੋਮ ਵੀ ਵਰਨਣ ਨਹੀਂ ਕਰ ਸਕਦੇ । ੭. ਸ਼ਿਵ ਜੀ । ੮. ਡਰਾਉਣੇ । ੯. ਸਭ ਕੁਝ ।

॥੧॥ਰਹਾਉ॥ ਸੁਖਦਾਤਾ ਦੁਖ ਭੰਜਨਹਾਰਾ[1]; ਗਾਉ ਕੀਰਤਨੁ ਪੂਰਨ ਗਿਆਨੁ ॥ ਕਾਮੁ ਕ੍ਰੋਧੁ ਲੋਭੁ [2]ਖੰਡ ਖੰਡ ਕੀਨ੍ਹੇ; ਬਿਨਸਿਉ ਮੂੜ ਅਭਿਮਾਨੁ ॥੧॥ ਕਿਆ ਗੁਣ ਤੇਰੇ ਆਖਿ ਵਖਾਣਾ, ਪ੍ਰਭ ਅੰਤਰਜਾਮੀ ਜਾਨੁ ॥ ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥

ਗਉੜੀ ਬੈਰਾਗਣਿ ਮਹਲਾ ੪ [੧੬੫-੬੬]

ਜਿਉ ਜਨਨੀ ਗਰਭੁ ਪਾਲਤੀ, ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ, [3]ਕਰਿ ਭੋਗ ਬਿਲਾਸਾ ॥ ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ, ਦੇ ਆਪਿ ਹਥਾਸਾ ॥੧॥ ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥ ਜਨ ਕੀ ਉਪਮਾ ਤੁਝਹਿ ਵਡਈਆ ॥੧॥ਰਹਾਉ॥ ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ, ਜਾ ਹਰਿ ਗੁਣ ਗਾਵੈ ॥ ਹਰਿ ਜਨੁ ਪਰਵਾਰੁ ਸਧਾਰੁ ਹੈ, ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥ ਜੋ ਕਿਛੁ ਕੀਆ ਸੋ ਹਰਿ ਕੀਆ, ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ, ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ, ਆਪੇ ਵਰਤਾਈ ॥੩॥ [4]ਲਾਲਾ ਹਾਟਿ ਵਿਹਾਝਿਆ, ਕਿਆ ਤਿਸੁ ਚਤੁਰਾਈ ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ, ਘਾਸੀ ਕਉ ਹਰਿਨਾਮੁ ਕਢਾਈ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥

ਆਸਾ ਮਹਲਾ ੫ [੩੭੬]

ਨਿਕਟਿ ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥ ਕਰ੍ਹੈ[5] ਨ ਝੁਰੈ ਨਾ ਮਨੁ ਰੋਵਨਹਾਰਾ ॥ ਅਵਿਨਾਸੀ[6] ਅਵਿਗਤੁ[6] ਅਗੋਚਰੁ[6] ਸਦਾ ਸਲਾਮਤਿ ਖਸਮੁ ਹਮਾਰਾ ॥੧॥ਰਹਾਉ॥ ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥ ਜਿਸ ਕੀ ਮੀਰਾ[7] ਰਾਖੈ ਆਣਿ[8] ॥੨॥ ਜੋ ਲਉਡਾ[9] ਪ੍ਰਭਿ ਕੀਆ

---

੧. ਨਾਸ ਕਰਨ ਵਾਲਾ। ੨. ਟੁਕੜੇ ਟੁਕੜੇ। ੩. ਸੁਖ ਲਈ। ੪. ਸੁਧਰਤਾ ਹੈ। ੫. ਕੜਕਦਾ ਹੈ। ੬. ਨਾਸ਼ ਰਹਿਤ ਪ੍ਰਭੂ। ੭. ਮਾਲਕ। ੮. ਪੈਜ। ੯. ਸਿਖ।

ਅਜਾਤਿ ॥ ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥

ਪਉੜੀ (ਵਾਰ ਸੋਰਠਿ ਮ: ੪) [੬੫੩-੫੪]

ਤੂ ਕਰਣ ਕਾਰਣ ਸਮਰਥੁ ਹਹਿ ਕਰਤੇ, ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ [1]ਸਿਸਟਿ ਸਿਰਜੀਆ, ਆਪੇ ਫੁਨਿ [2]ਗੋਈ ॥ ਸਭੁ ਇਕੋ ਸਬਦੁ ਵਰਤਦਾ, ਜੋ ਕਰੇ ਸੁ ਹੋਈ ॥ ਵਡਿਆਈ [3]ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ, ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥

ਪਉੜੀ (ਵਾਰ ਸਿਰੀ ਰਾਗੁ ਮ: ੪) [੮੯]

ਹਰਿ ਜਲਿ ਥਲਿ ਮਹੀਅਲਿ ਭਰਪੂਰਿ, ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ ਕਰੇ ਨਿਆਉ, ਕੂੜਿਆਰ ਸਭ ਮਾਰਿ ਕਢੋਇ ॥ ਸਚਿਆਰਾ ਦੇਇ ਵਡਿਆਈ ਹਰਿ, ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ, ਜਿਨਿ ਗਰੀਬ ਅਨਾਥ ਰਾਖਿ ਲੀਓਇ ॥ ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ ॥੧੬॥

ਪਾਤਿਸ਼ਾਹੀ ੧੦ ਬਚਿਤ੍ਰ ਨਾਟਕ

ਤਾਂਹਿ ਪਛਾਨਤ ਹੈ ਨ ਮਹਾ ਪਸੁ, ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ ॥ ਪੂਜਤ ਹੈ ਪਰਮੇਸਰ ਕੈ, ਜਿਹ ਕੈ ਪਰਸੈ, ਪਰਲੋਕ ਪਰਾਹੀ ॥ ਪਾਪ ਕਰੋ ਪਰਮਾਰਥ ਕੇ, ਜਿਹ ਪਾਹਨ ਤੇ ਅਤਿ ਪਾਪ ਲਜਾਹੀ ॥ ਪਾਇ ਪਰੋ ਪਰਮੇਸਰ ਕੇ ਜੜ, ਪਾਹਨ ਮੈਂ ਪਰਮੇਸਰ ਨਾਹੀ ॥੯੯॥

ਰਾਗੁ ਬਸੰਤੁ ਮਹਲਾ ੪ ਘਰੁ ੧ ਇਕਤੁਕੇ [੧੧੭੭]

ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥੧॥ ਏਕੋ ਹਰਿ

---

੧. ਸ੍ਰਿਸ਼ਟੀ ਰਚੀ । ੨. ਨਾਸ ਕੀਤੀ । ੩. ਸਤਿਗੁਰ ਦੀ ਰਾਹੀਂ ।

ਰਵਿਆ ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥ ੧ ॥ ਰਹਾਉ ॥ ਘਟ ਘਟ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥੨॥ ਏਕੋ ਏਕੁ ਰਹਿਆ ਭਰਪੂਰਿ ॥ ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥ ਏਕੋ ਏਕੁ ਵਰਤੈ ਹਰਿ ਲੋਇ ॥ ਨਾਨਕ ਹਰਿ ਏਕੋ ਕਰੇ ਸੁ ਹੋਇ ॥੪॥੧॥

ਗਉੜੀ (ਕਬੀਰ ਜੀ) [੩੩੫]

ਜੇਤੇ ਜਤਨ ਕਰਤ ਤੇ ਡੂਬੇ, ਭਵ ਸਾਗਰੁ ਨਹੀ ਤਾਰਿਓ ਰੇ ॥ ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ[1] ਮਨੁ ਜਾਰਿਓ ਰੇ ॥੧॥ ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥ ਹੀਰਾ ਲਾਲੁ ਅਮੋਲੁ ਜਨਮੁ ਹੈ, ਕਉਡੀ ਬਦਲੈ ਹਾਰਿਓ ਰੇ ॥੧॥ਰਹਾਉ॥ ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥ [2]ਉਨਮਤ ਮਾਨ ਹਿਰਿਓ ਮਨ ਮਾਹੀ, ਗੁਰ ਕਾ ਸਬਦੁ ਨ ਧਾਰਿਓ ਰੇ ॥੨॥ ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ [3]ਮਦ ਰਸ ਲੈਤ ਬਿਕਾਰਿਓ ਰੇ ॥ ਕਰਮ ਭਾਗ ਸੰਤਨ ਸੰਗਾਨੇ, ਕਾਸਟ ਲੋਹ ਉਧਾਰਿਓ ਰੇ ॥੩॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ, ਅਬ ਦੁਖ ਕਰਿ ਹਮ ਹਾਰਿਓ ਰੇ ॥ ਕਹਿ ਕਬੀਰ ਗੁਰ ਮਿਲਤ ਮਹਾ ਰਸੁ, ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥

ਪਉੜੀ (ਵਾਰ ਮਲਾਰ ਮ: ੧) [੧੨੮੩]

ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ ॥ ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ[4] ॥ ਲਖ ਚਉਰਾਸੀਹ ਮੇਦਨੀ[5] ਤੁਝ ਹੀ ਤੇ ਹੋਈ ॥ ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥ ਇਕਿ ਸਾਹ ਸਦਾਵਹਿ [6]ਸੰਚਿ ਧਨੁ, ਦੂਜੈ ਪਤਿ ਖੋਈ ॥ ਇਕਿ ਦਾਤੇ ਇਕਿ ਮੰਗਤੇ ਸਭਨਾ ਸਿਰਿ ਸੋਈ ॥ ਵਿਣੁ ਨਾਵੈ ਬਾਜਾਰੀਆ[7], ਭੀਹਾਵਲਿ ਹੋਈ ॥ ਕੂੜ ਨਿਖੁਟੇ ਨਾਨਕਾ, ਸਚੁ ਕਰੇ ਸੁ ਹੋਈ ॥੧੨॥

ਕਬਿੱਤ (ਭਾਈ ਗੁਰਦਾਸ ਜੀ)

ਨਿਰਾਧਾਰ ਕੋ ਆਧਾਰ ਆਸਰੋ ਨਿਰਾਸਨ [2]ਕੋ, ਨਾਥ ਹੈ ਅਨਾਥਨ ਕੇ ਦੀਨ ਕੋ ਦਇਆਲੁ ਹੈ ॥

---

੧. ਹਉਮੈ । ੨. ਮਾਣ । ੩. ਨਸ਼ੇ ਵਿਚ ਚੂਰ । ੪. ਨਾਸ ਕੀਤੀ । ੫. ਸ੍ਰਿਸ਼ਟੀ । ੬. ਜੋੜਨੀ , ੭. ਭੌਂਦੂ ।

[1]ਅਸਰਨਿ ਸਰਨਿ ਅਉ ਨਿਰਧਨ ਕੋ ਹੈ ਧਨ,ਟੇਕ ਅੰਧਨ ਕੀ ਅਉ ਕਿਰਪਨ[2] ਕੋ ਕਿਰਪਾਲੁ ਹੈ॥ਅਕ੍ਰਿਤਘਨ ਕੇ ਦਾਤਾਰ ਪਤਿਤ ਪਾਵਨ ਪ੍ਰਭ, ਨਰਕ ਨਿਵਾਰਨ[3] ਪ੍ਰਤਗਿਆ [4]ਪ੍ਰਤਿਪਾਲੁ ਹੈ ॥ ਅਵਗੁਨ ਹਰਨ [5]ਕਰਨਿ ਕਰਤਗਿਆ ਸੁਆਮੀ, ਸੰਗਿ ਸਰਬੰਗਿ ਰਸ ਰਸਿਕ ਰਸਾਲੁ ਹੈ ॥੩੯੭॥

ਪਉੜੀ (ਵਾਰ ਸਾਰੰਗ) [੧੨੫੧]

ਵਡਾ ਆਪਿ ਅਗੰਮੁ ਹੈ,ਵਡੀ ਵਡਿਆਈ ॥ ਗੁਰ ਸਬਦੀ ਵੇਖਿ ਵਿਗਸਿਆ, ਅੰਤਰਿ ਸਾਂਤਿ ਆਈ ॥ ਸਭੁ ਆਪੇ ਆਪਿ ਵਰਤਦਾ, ਆਪੇ ਹੈ ਭਾਈ ॥ ਆਪਿ ਨਾਥੁ ਸਭ ਨਥੀਅਨੁ, ਸਭ ਹੁਕਮਿ ਚਲਾਈ ॥ ਨਾਨਕ ਹਰਿ ਭਾਵੈ ਸੋ ਕਰੇ, ਸਭ ਚਲੈ ਰਜਾਈ ॥੩੬॥੧॥

ਸਲੋਕ ਮ: ੧ (ਵਾਰ ਸਿਰੀ ਰਾਗ) [੮੪]

ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥ ਕੁਦਰਤਿ ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤ ਕਹੀ ਨ ਜਾਇ ॥ ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥ ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥ ਜਿਹ ਧਿਰਿ ਦੇਖਾ, ਤਿਹ ਧਿਰਿ ਮਉਜੂਦੁ ॥੧॥

ਪਉੜੀ (ਵਾਰ ਰਾਮਕਲੀ ਮ: ੫) [੯੫੭]

ਥਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥ ਆਪਿ ਕਰਿ ਪਾਸਾਰੁ, ਆਪੁ ਰੰਗ ਰਟਿਆ ॥ ਕੁਦਰਤਿ ਕੀਮ ਨ ਪਾਇ, ਅਲਖ ਬ੍ਰਹਮਟਿਆ ॥ ਅਗਮ ਅਥਾਹ ਬੇਅੰਤ ਪਰੈ ਪਰਟਿਆ ॥ ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥ ਕੋਇ ਨ ਜਾਣੈ ਕੀਮ, ਕੇਵਡੁ ਮਟਿਆ ॥ ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥

ਸਲੋਕ ਮ: ੪ (ਵਾਰ ਸਾਰੰਗ ਮਹਲਾ ੪) [੧੨੪੪]

ਸਭੁ ਕੋਈ ਹੈ ਖਸਮ ਕਾ, ਖਸਮਹੁ ਸਭੁ ਕੋ ਹੋਇ ॥ ਹੁਕਮੁ ਪਛਾਣੈ ਖਸਮ ਕਾ, ਤਾ ਸਚੁ ਪਾਵੈ

੧. ਨਿਆਸਰਿਆਂ ਦਾ ਆਸਰਾ । ੨. ਕੰਜੂਸਾਂ । ੩. ਬਚਾਣ ਵਾਲੇ । ੪. ਬਿਰਦ ਪਾਲਨਹਾਰ । ੫. ਭਲਾ ਕਰਨ ਵਾਲਾ ।

ਕੋਇ ॥ ਗੁਰਮੁਖਿ ਆਪੁ ਪਛਾਣੀਐ; ਬੁਰਾ ਨ ਦੀਸੈ ਕੋਇ ॥ ਨਾਨਕ ਗੁਰਮੁਖਿ ਨਾਮੁ ਧਿਆਈਐ, ਸਹਿਲਾ ਆਇਆ ਸੋਇ ॥੧॥

ਪਉੜੀ (ਵਾਰ ਬਿਲਾਵਲ ਮ: ੪) [੮੪੯]

ਤੂ ਹਰਿ ਪ੍ਰਭੁ ਆਪਿ ਅਗੰਮੁ[1] ਹੈ ਸਭਿ ਤੁਧੁ ਉਪਾਇਆ ॥ ਤੂ ਆਪੇ ਆਪਿ ਵਰਤਦਾ, ਸਭੁ ਜਗਤੁ [2]ਸਬਾਇਆ ॥ ਤੁਧੁ ਆਪੇ ਤਾੜੀ ਲਾਈਐ, ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ, ਅੰਤਿ ਲਏ ਛਡਾਇਆ ॥ ਜਿਨਿ ਸੇਵਿਆ, ਤਿਨਿ ਸੁਖੁ ਪਾਇਆ, ਹਰਿ ਨਾਮਿ ਸਮਾਇਆ ॥੧॥

ਪਉੜੀ (ਕਾਨੜੇ ਕੀ ਵਾਰ ਮਹਲਾ ੪) [੧੩੧੩]

ਸਭ ਜੋਤਿ ਤੇਰੀ ਜਗਜੀਵਨਾ, ਤੂ ਘਟਿ ਘਟਿ ਹਰਿ ਰੰਗ ਰੰਗਨਾ ॥ ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ[3]॥ ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ[4] ਸਭ ਮੰਗ[4] ਮੰਗਨਾ ॥ ਸੇਵਕੁ ਠਾਕੁਰੁ ਸਭੁ ਤੂ ਹੈ, ਤੂ ਹੈ ਗੁਰਮਤੀ ਹਰਿ ਚੰਗ ਚੰਗਨਾ[5] ॥ ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ, ਜਿਤੁ ਪਾਵਹਿ ਸਭ ਫਲ ਫਲਨਾ ॥੭॥

ਪਉੜੀ (ਵਾਰ ਬਿਹਾਗੜਾ ਮ: ੪) [੫੪੮]

ਸਭ ਤੇਰੀ ਤੂ ਸਭਸ ਦਾ, ਸਭ ਤੁਧੁ ਉਪਾਇਆ ॥ ਸਭਨਾ ਵਿਚਿ ਤੂ ਵਰਤਦਾ, ਤੂ ਸਭਨੀ ਧਿਆਇਆ ॥ ਤਿਸ ਦੀ ਤੂ ਭਗਤਿ [6]ਥਾਇ ਪਾਇਹਿ, ਜੋ ਤੁਧੁ ਮਨਿ ਭਾਇਆ ॥ ਜੋ ਹਰਿ ਪ੍ਰਭ ਭਾਵੈ ਸੋ ਥੀਐ, ਸਭਿ ਕਰਨਿ ਤੇਰਾ ਕਰਾਇਆ ॥ ਸਲਾਹਿਹੁ ਹਰਿ ਸਭਨਾ ਤੇ ਵਡਾ, ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥

ਵਾਰ ੧੩, ਪਉੜੀ ੨੪

ਲਖ ਅਚਰਜ ਅਚਰਜ ਹੋਇ, ਅਚਰਜ ਹੈਰਾਣਾ ॥ ਵਿਸਮੁ ਹੋਇ ਵਿਸਮਾਦ ਲਖ, ਲਖ [7]ਚੋਜ

---

੧. ਅਪਹੁੰਚ । ੨. ਸਾਰੇ । ੩. ਮਾਇਆ ਰਹਿਤ । ੪. ਮੰਗਦੇ । ੫. ਚੰਗਾ । ੬. ਕਬੂਲ ਕਰਦਾ ਹੈ । ੭. ਕੌਤਕ ।

ਵਿਡਾਣਾ। ਲਖ ਅਦਭੁਤ ਪਰਮਦਭੁਤੰ, ਪਰਮਦਭੁਤ ਭਾਣਾ। ਅਬਿਗਤਿ ਗਤਿ, ਅਗਾਧ ਬੋਧ, ਅਪਰੰਪਰੁ ਬਾਣਾ। ਅਕਥ ਕਥਾ ਅਜਪਾ ਜਪਣੁ, ਨੇਤਿ ਨੇਤਿ ਵਖਾਣਾ। ਆਦਿ ਪਰਖੁ ਆਦੇਸੁ ਹੈ, ਕੁਦਰਤਿ ਕੁਰਬਾਣਾ ॥੨੪॥

ਸੋਰਠਿ ਮਹਲਾ ੫ [੬੧੪]

[1]ਮਿਰਤਕ ਕਉ ਪਾਇਓ ਤਨਿ ਸਾਸਾ, ਬਿਛੁਰਤ ਆਨਿ ਮਿਲਾਇਆ ॥ ਪਸੂ ਪਰੇਤ ਮੁਗਧ ਭਏ ਸ੍ਰੋਤੇ, ਹਰਿਨਾਮਾ ਮੁਖਿ ਗਾਇਆ ॥ ੧ ॥ ਪੂਰੇ ਗੁਰ ਕੀ[2] ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ਰਹਾਉ॥ ਦੂਖ ਸੋਗ ਕਾ ਢਾਹਿਓ ਡੇਰਾ,ਅਨਦ ਮੰਗਲ ਬਿਸਰਾਮਾ ॥ [3]ਮਨ ਬਾਂਛਤ ਫਲ ਮਿਲੇ ਅਚਿੰਤਾ, ਪੂਰਨ ਹੋਏ ਕਾਮਾ ॥ ੨ ॥ ਈਹਾ ਸੁਖੁ ਆਗੈ ਮੁਖ ਊਜਲ, ਮਿਟਿ ਗਏ ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ, ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥ ਊਠਤ ਬੈਠਤ ਹਰਿ ਗੁਣ ਗਾਵੈ, ਦੂਖੁ ਦਰਦੁ ਭ੍ਰਮੁ ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ, ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥

ਪਉੜੀ (ਵਾਰ ਗਉੜੀ ਮ: ੪) [੩੧੭-੧੮]

ਤੂੰ ਸਚਾ ਸਾਹਿਬੁ ਅਤਿ ਵਡਾ, ਤੁਹਿ ਜੇਵਡੁ ਤੂੰ ਵਡ ਵਡੇ ॥ ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ, ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥ ਜਿਸ ਨੋ ਤੂੰ ਆਪਿ ਮਿਲਾਇਦਾ, ਸੋ ਸਤਿਗੁਰੁ ਸੇਵੇ ਮਨੁ [4]ਗਡ ਗਡੇ ॥ ਤੂੰ ਸਚਾ ਸਾਹਿਬੁ ਸਚੁ ਤੂ, ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ[5] ॥ ਜਿਉ ਭਾਵੈ ਤਿਉ ਰਖੁ ਤੂੰ ਸਚਿਆ, ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥

ਮ: ੧ (ਵਾਰ ਮਾਝ ਮ: ੧) [੧੪੫]

ਜਾ ਤੂੰ ਵਡਾ ਸਭਿ ਵਡਿਆਂਈਆ, ਚੰਗੈ ਚੰਗਾ ਹੋਈ ॥ ਜਾ ਤੂੰ ਸਚਾ ਤਾ ਸਭੁ ਕੋ ਸਚਾ, ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ ॥ ਹੁਕਮੁ ਸਾਜਿ ਹੁਕਮੈ ਵਿਚਿ

੧. ਮੁਰਦੇ ਨੂੰ। ੨. ਵਾਹਿਗੁਰੂ ਦੀ। ੩. ਮਨ ਮੰਗੇ। ੪. ਜੋੜ ਕੇ। ੫. ਹੱਡ।

ਰਖੈ ਨਾਨਕ ਸਚਾ ਆਪਿ ॥੨॥

ਪਉੜੀ (ਵਾਰ ਰਾਮਕਲੀ ਮ: ੩) [੯੪੯]

ਅੰਬਰੁ ਧਰਤਿ ਵਿਛੋੜਿਅਨੁ, ਵਿਚਿ ਸਚਾ ਅਸਰਾਉ ॥ ਘਰੁ ਦਰੁ ਸਭੋ ਸਚੁ ਹੈ, ਜਿਸੁ ਵਿਚਿ ਸਚਾ ਨਾਉ ॥ ਸਭੁ ਸਚਾ ਹੁਕਮੁ ਵਰਤਦਾ, ਗੁਰਮੁਖਿ ਸਚਿ ਸਮਾਉ ॥ ਸਚਾ ਆਪਿ ਤਖਤੁ ਸਚਾ, ਬਹਿ ਸਚਾ ਕਰੇ ਨਿਆਉ ॥ ਸਭੁ ਸਚੋ ਸਚੁ ਵਰਤਦਾ, ਗੁਰਮੁਖਿ ਅਲਖੁ ਲਖਾਈ ॥੬॥

ਸੋਰਠਿ ਮਹਲਾ ੪ ਘਰੁ ੧ [੬੦੪]

ਆਪੇ ਆਪਿ ਵਰਤਦਾ ਪਿਆਰਾ, ਆਪੇ ਆਪਿ ਅਪਾਹੁ[੧] ॥ ਵਣਜਾਰਾ ਜਗੁ ਆਪਿ ਹੈ ਪਿਆਰਾ ॥ ਆਪੇ ਸਾਚਾ ਸਾਹੁ ॥ ਆਪੇ ਵਣਜੁ ਵਪਾਰੀਆ ਪਿਆਰਾ, ਆਪੇ ਸਚੁ ਵੇਸਾਹੁ[੨] ॥੧॥ ਜਪਿ ਮਨ ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ, ਅੰਮ੍ਰਿਤੁ ਅਗਮ[੩] ਅਥਾਹ ॥ਰਹਾਉ॥ ਆਪੇ ਸੁਣਿ ਸਭ ਵੇਖਦਾ ਪਿਆਰਾ, ਮੁਖਿ ਬੋਲੇ ਆਪਿ ਮੁਹਾਹੁ[੪] ॥ ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥ ਆਪੇ ਹੀ ਸਭੁ ਆਪਿ ਹੈ ਪਿਆਰਾ, ਆਪੇ ਵੇਪਰਵਾਹੁ ॥੨॥ ਆਪੇ ਆਪਿ ਉਪਾਇਦਾ ਪਿਆਰਾ, ਸਿਰਿ ਆਪੇ [੫]ਧੰਧੜੈ ਲਾਹੁ ॥ ਆਪਿ ਕਰਾਏ ਸਾਖਤੀ[੬] ਪਿਆਰਾ ਆਪੇ ਮਾਰੇ ਮਰਿ ਜਾਹੁ ॥ ਆਪੇ ਪਤਣੁ ਪਾਤਣੀ ਪਿਆਰਾ, ਆਪੇ ਪਾਰਿ ਲੰਘਾਹੁ ॥੩॥ ਆਪੇ ਸਾਗਰੁ ਬੋਹਿਥਾ ਪਿਆਰਾ, ਗੁਰੁ ਖੇਵਟੁ ਆਪਿ ਚਲਾਹੁ ॥ ਆਪੇ ਹੀ ਚੜਿ ਲੰਘਦਾ ਪਿਆਰਾ, ਕਰਿ ਚੋਜ ਵੇਖੈ ਪਾਤਿਸਾਹੁ ॥ ਆਪੇ ਆਪਿ ਦਇਆਲੁ ਹੈ ਪਿਆਰਾ, ਜਨ ਨਾਨਕ ਬਖਸਿ ਮਿਲਾਹੁ ॥੪॥੧॥

ਰਾਮਕਲੀ ਮਹਲਾ ੫ [੯੧੫]

ਜੀਅ ਜੰਤ ਸਭਿ ਪੇਖੀਅਹਿ, ਪ੍ਰਭ ਸਗਲ ਤੁਮਾਰੀ ਧਾਰਨਾ ॥੧॥ ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ਰਹਾਉ॥ ਖਿਨ ਮਹਿ ਥਾਪਿ ਉਥਾਪੇ ਕੁਦਰਤਿ, ਸਭਿ ਕਰਤੇ ਕੇ ਕਾਰਨਾ ॥੨॥ ਕਾਮੁ

---

੧. ਨਿਰਲੇਪ । ੨. ਆਪ ਹੁਦਰਾ । ੩. ਅਪਹੁੰਚ । ੪ ਮੂੰਹਾਂ ਦੁਆਰਾ । ੫. ਆਹਰ ਵਿਚ । ੬. ਰਚਨਾ ।

ਕ੍ਰੋਧੁ ਲੋਭੁ ਝੂਠੁ ਨਿੰਦਾ, ਸਾਧੂ ਸੰਗਿ ਬਿਦਾਰਨਾ[੧] ॥ ੩ ॥ ਨਾਮੁ ਜਪਤ ਮਨੁ ਨਿਰਮਲ ਹੋਵੈ; ਸੂਖੇ ਸੂਖਿ ਗੁਦਾਰਨਾ ॥੪॥ ਭਗਤ ਸਰਣਿ ਜੋ ਆਵੈ ਪ੍ਰਾਣੀ, ਤਿਸੁ ਈਹਾ[੨] ਊਹਾ ਨ ਹਾਰਨਾ ॥ ੫ ॥ ਸੂਖ ਦੂਖ ਇਸੁ ਮਨ ਕੀ ਬਿਰਥਾ, ਤੁਮ ਹੀ ਆਗੈ ਸਾਰਨਾ ॥ ੬ ॥ ਤੂ ਦਾਤਾ ਸਭਨਾ ਜੀਆ ਕਾ, ਆਪਨ ਕੀਆ ਪਾਲਨਾ ॥੭॥ ਅਨਿਕ ਬਾਰ ਕੋਟਿ ਜਨ ਊਪਰਿ, ਨਾਨਕੁ ਵੰਞੈ ਵਾਰਨਾ ॥੮॥੫॥

ਸਾਰਗ ਮਹਲਾ ੫ ਅਸਟਪਦੀਆ ਘਰੁ ੧ [੧੨੩੫]

ਗੁਸਾਈਂ ਪਰਤਾਪੁ ਤੁਹਾਰੋ ਡੀਠਾ ॥ ਕਰਨ ਕਰਾਵਨ ਉਪਾਇ ਸਮਾਵਨ, ਸਗਲ ਛਤ੍ਰਪਤਿ ਬੀਠਾ[੩] ॥੧॥ਰਹਾਉ॥ ਰਾਣਾ [੪]ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ ॥ ਹਮਰਾ ਰਾਜਨੁ ਸਦਾ ਸਲਾਮਤਿ, ਤਾ ਕੋ ਸਗਲ ਘਟਾ ਜਸੁ ਗਾਇਓ ॥ ੧ ॥ ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥ ਬੇਸੁਮਾਰ ਵਡ ਸਾਹ ਦਾਤਾਰਾ, ਊਚੇ ਹੀ ਤੇ ਊਚਾ ॥ ੨ ॥ ਪਵਨਿ ਪਰੋਇਓ ਸਗਲ ਅਕਾਰਾ; [੫]ਪਾਵਕ ਕਾਸਟ ਸੰਗੇ ॥ ਨੀਰ ਧਰਣਿ ਕਰਿ ਰਾਖੇ ਏਕਤ, ਕੋਇ ਨ ਕਿਸਹੀ ਸੰਗੇ ॥੩॥ ਘਟਿ ਘਟਿ ਕਥਾ ਰਾਜਨ ਕੀ ਚਾਲੈ, ਘਰਿ ਘਰਿ ਤੁਝਹਿ ਉਮਾਹਾ[੬] ॥ ਜੀਅ ਜੰਤ ਸਭਿ ਪਾਛੈ ਕਰਿਆ, ਪ੍ਰਥਮੇ ਰਿਜਕੁ [੭]ਸਮਾਹਾਂ ॥੪॥ ਜੋ ਕਿਛੁ ਕਰਨਾ ਸੁ ਆਪੇ ਕਰਣਾ, ਮਸਲਤਿ ਕਾਹੂ ਦੀਨ੍ਹੀ ॥ ਅਨਿਕ ਜਤਨ ਕਰਿ ਕਰਹ ਦਿਖਾਏ, ਸਾਚੀ ਸਾਖੀ ਚੀਨੀ ॥ ੫ ॥ ਹਰਿ ਭਗਤਾ ਕਰਿ ਰਾਖੇ ਅਪਨੇ, ਦੀਨੀ ਨਾਮੁ ਵਡਾਈ ॥ ਜਿਨਿ ਜਿਨਿ ਕਰੀ ਅਵਗਿਆ ਜਨ ਕੀ, ਤੇ ਤੈਂ ਦੀਏ ਰੁੜਾਈ ॥੬॥ ਮੁਕਤਿ ਭਏ ਸਾਧ ਸੰਗਤਿ ਕਰਿ, ਤਿਨ ਕੇ ਅਵਗਨ ਸਭਿ ਪਰਹਰਿਆ ॥ ਤਿਨ ਕਉ ਦੇਖਿ ਭਏ ਕਿਰਪਾਲਾ, ਤਿਨ ਭਵ ਸਾਗਰੁ ਤਰਿਆ ॥ ੭ ॥ ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ, [੮]ਕੁਦਰਤਿ ਕਉਣ ਬੀਚਾਰਾ ॥ ਮਨੁ ਤਨੁ ਸੀਤਲੁ ਗੁਰ ਦਰਸ ਦੇਖੇ, ਨਾਨਕ ਨਾਮੁ ਅਧਾਰਾ ॥੮॥੧॥

੧. ਦੂਰ ਕਰੀਦਾ ਹੈ । ੨. ਲੋਕ ਪ੍ਰਲੋਕ । ੩ ਵਿਆਪਕ । ੪. ਰਾਜੇ । ੫.ਅੱਗ । ੬. ਚਾਉ । ੭. ਪਹੁੰਚਾਇਆ । ੮. ਤਾਕਤ ।

ਪਉੜੀ (ਵਾਰ ਸੂਹੀ ਮਹਲਾ ੩) [੭੯੯]

ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥ ਇਕਿ ਆਪੇ ਹੀ ਆਪਿ ਲਾਇਅਨੁ, ਗੁਰ ਤੇ ਸੁਖੁ ਪਾਇਆ ॥ ਦਹ ਦਿਸ ਇਹੁ ਮਨੁ ਧਾਵਦਾ, ਗੁਰਿ ਠਾਕਿ[1] ਰਹਾਇਆ ॥ ਨਾਵੈ ਨੋ ਸਭ ਲੋਚਦੀ [2]ਗੁਰਮਤੀ ਪਾਇਆ ॥ ਧੁਰਿ ਲਿਖਿਆ ਮੇਟਿ ਨ ਸਕੀਐ, ਜੋ ਹਰਿ ਲਿਖਿ ਪਾਇਆ ॥੧੨॥

ਪ੍ਰਭਾਤੀ ਮਹਲਾ ੩ ਬਿਭਾਸ [੧੩੪੬]

ਗੁਰਪਰਸਾਦੀ ਵੇਖੁ ਤੂ, ਹਰਿ ਮੰਦਰੁ ਤੇਰੈ ਨਾਲਿ ॥ ਹਰਿ ਮੰਦਰੁ ਸਬਦੇ ਖੋਜੀਐ, ਹਰਿਨਾਮੋ ਲੇਹੁ ਸਮ੍ਹਾਲਿ ॥ ੧ ॥ ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥ ਸਚੀ ਭਗਤਿ ਸਚਾ ਹਰਿਮੰਦਰੁ ਪ੍ਰਗਟੀ ਸਾਚੀ ਸੋਇ[3] ॥੧॥ਰਹਾਉ॥ ਹਰਿ ਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ ॥ ਮਨਮੁਖ ਮੂਲੁ ਨ ਜਾਣਨੀ, ਮਾਣਸਿ ਹਰਿ ਮੰਦਰੁ ਨ ਹੋਇ ॥ ੨ ॥ ਹਰਿ ਮੰਦਰੁ ਹਰਿ ਜੀਉ ਸਾਜਿਆ, ਰਖਿਆ ਹੁਕਮਿ ਸਵਾਰਿ ॥ ਧੁਰਿ ਲੇਖੁ ਲਿਖਿਆ ਸੁ ਕਮਾਵਣਾ, ਕੋਇ ਨ ਮੇਟਣਹਾਰੁ ॥੩॥ ਸਬਦੁ ਚੀਨਿ[4] ਸੁਖੁ ਪਾਇਆ, ਸਚੈ ਨਾਇ ਪਿਆਰ ॥ ਹਰਿ ਮੰਦਰੁ ਸਬਦੇ ਸੋਹਣਾ, ਕੰਚਨੁ ਕੋਟੁ ਅਪਾਰ ॥ ੪ ॥ ਹਰਿ ਮੰਦਰੁ ਏਹ ਜਗਤੁ ਹੈ ਗੁਰ ਬਿਨੁ ਘੋਰੰਧਾਰ ॥ ਦੂਜਾ ਭਾਉ ਕਰਿ ਪੂਜਦੇ, ਮਨਮੁਖ ਅੰਧ ਗਵਾਰ ॥ ੫ ॥ ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥ ਸਾਚਿ ਰਤੇ ਸੇ ਉਬਰੇ[5] ਦੁਖੀਏ ਦੂਜੈ ਭਾਇ ॥ ੬ ॥ ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ, ਨਾ ਬੂਝਹਿ ਮੁਗਧ ਗਵਾਰ ॥ ਗੁਰਪਰਸਾਦੀ ਚੀਨਿਆ, ਹਰਿ ਰਾਖਿਆ ਉਰਿਧਾਰਿ ॥੭॥ ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥ ਪਵਿਤੁ ਪਾਵਨ ਸੇ ਜਨ ਨਿਰਮਲ, ਹਰਿ ਕੈ ਨਾਮਿ ਸਮਾਇ ॥੮॥ ਹਰਿ ਮੰਦਰੁ ਹਰਿ ਕਾ ਹਾਟੁ ਹੈ, ਰਖਿਆ ਸਬਦਿ ਸਵਾਰਿ ॥ ਤਿਸੁ ਵਿਚਿ ਸਉਦਾ ਏਕੁ ਨਾਮੁ, ਗੁਰਮੁਖਿ ਲੈਨਿ ਸਵਾਰਿ ॥੯॥ ਹਰਿ ਮੰਦਰ ਮਹਿ ਮਨੁ ਲੋਹਟੁ ਹੈ, ਮੋਹਿਆ ਦੂਜੈ ਭਾਇ ॥ ਪਾਰਸਿ ਭੇਟਿਐ ਕੰਚਨੁ

੧. ਰੋਕ ਕੇ ਰਖਦਾ ਹੈ । ੨. ਗੁਰੂ ਦੀ ਮਤ ਰਾਹੀਂ । ੩. ਸ਼ੋਭਾ । ੪. ਪਛਾਣ । ੫. ਤਰੇ ।

ਭਇਆ, ਕੀਮਤਿ ਕਹੀ ਨ ਜਾਇ ॥ ੧੦ ॥ ਹਰਿ ਮੰਦਰ ਮਹਿ ਹਰਿ ਵਸੈ, ਸਰਬ ਨਿਰੰਤਰਿ ਸੋਇ ॥ ਨਾਨਕ ਗੁਰਮੁਖਿ ਵਣਜੀਐ, ਸਚਾ ਸਉਦਾ ਹੋਇ ॥੧੧॥੧॥

ਸੋਰਠਿ ਮਹਲਾ ੪ [੬੦੬-੭]

ਆਪੇ ਸੇਵਾ ਲਾਇਦਾ ਪਿਆਰਾ, ਆਪੇ ਭਗਤਿ ਉਮਾਹਾ[੧] ॥ ਆਪੇ ਗੁਣ ਗਾਵਾਇਦਾ ਪਿਆਰਾ, ਆਪੇ ਸਬਦਿ ਸਮਾਹਾ ॥ ਆਪੇ [੨]ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥ ੧ ॥ ਮੇਰੇ ਮਨ ਜਪਿ ਰਾਮਨਾਮੁ ਓਮਾਹਾ ॥ [੩]ਅਨਦਿਨੁ ਅਨਦੁ ਹੋਵੈ ਵਡਭਾਗੀ,ਲੈ ਗੁਰਿ ਪੂਰੇ ਹਰਿ ਲਾਹਾ ॥ ਰਹਾਉ ॥ ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ ॥ ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ, [੪]ਕਰਿ ਬਾਲਕ ਰੂਪਿ ਪਚਾਹਾ ॥ ੨ ॥ ਆਪਿ ਅਖਾੜਾ ਪਾਇਦਾ ਪਿਆਰਾ, ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ, [੫]ਬਲੁ ਭੰਨੈ ਮੂਰਖ ਮੁਗਧਾਹਾ ॥ ੩ ॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ, ਵਸਿ ਆਪੇ [੬]ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ, ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ, ਜਪਿ ਨਾਨਕ ਭਗਤਿ ਸਮਾਹਾ ॥੪॥੬॥

ਪਉੜੀ (ਵਾਰ ਕਾਨੜਾ ਮ: ੪) [੧੩੧੭]

ਤੁਧੁ ਆਪੇ ਜਗਤੁ ਉਪਾਇ ਕੈ, ਤੁਧੁ ਆਪੇ ਵਸਗਤਿ ਕੀਤਾ ॥ ਇਕਿ ਮਨਮੁਖ ਕਰਿ ਹਾਰਾਇਅਨੁ, ਇਕਨਾ ਮੇਲਿ ਗੁਰੂ ਤਿਨਾ ਜੀਤਾ[੭] ॥ ਹਰਿ ਊਤਮੁ ਹਰਿ ਪ੍ਰਭ ਨਾਮੁ ਹੈ, ਗੁਰ ਬਚਨਿ ਸਭਾਗੈ ਲੀਤਾ ॥ ਦੂਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥ ਸਭਿ ਸੇਵਹੁ ਮੋਹਨੋ ਮਨ ਮੋਹਨੋ ਜਗ ਮੋਹਨੋ, ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥

---

੧. ਉਤਸ਼ਾਹ । ੨. ਕਲਮ । ੩. ਹਰ ਰੋਜ਼ । ੪. ਲੀਲ੍ਹਾ । ੫. ਮੂਰਖਾਂ ਦਾ ਜ਼ੋਰ । ੬. ਪ੍ਰਬੰਧ । ੭. ਜਿਤ ਗਿਆ ।

ਪਉੜੀ ॥ ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ, ਸਭ ਤੇਰੀ ਬਣਤ ਬਣਾਵਣੀ ॥ ਰੰਗ ਪਰੰਗ ਸਿਸਟਿ ਸਭ ਸਾਜੀ, ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥ ਸਭ ਤੇਰੀ ਜੋਤਿ ਜੋਤੀ ਵਿਚ ਵਰਤਹਿ, ਗੁਰਮਤੀ ਤੁਧੈ ਲਾਵਣੀ ॥ ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ, ਮੁਖਿ ਗੁਰਮੁਖਿ ਹਰਿ ਸਮਝਾਵਣੀ ॥ ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ, ਜਿਤੁ ਦਾਲਦੁ ਦੁਖੁ ਭੁਖ ਸਭ ਲਹਿ ਜਾਵਣੀ ॥੩॥ [੧੩੧੪]

ਸਲੋਕੁ ਮ: ੩ [੬੪੫]

ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥ ਇਹ ਮੁਦਾਵਣੀ[1] ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੋ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥

ਪ੍ਰਭਾਤੀ ਮਹਲਾ ੫ [੧੩੪੧]

ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥ ਦੀਨ ਦਇਆਲ ਭਏ ਕਿਰਪਾਲਾ, ਅਪਣਾ ਨਾਮੁ ਆਪਿ ਜਪਾਇਆ ॥੧॥ਰਹਾਉ॥ ਸੰਤ ਸੰਗਤਿ ਮਿਲਿ ਭਇਆ ਪ੍ਰਗਾਸ ॥ ਹਰਿ ਹਰਿ ਜਪਤ ਪੂਰਨ ਭਈ ਆਸ ॥੧॥ ਸਰਬ ਕਲਿਆਣ [2]ਸੂਖ ਮਨਿ ਵੂਠੇ ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥੧੨॥

ਪ੍ਰਭਾਤੀ ਮਹਲਾ ੫ [੧੩੪੦-੪੧]

ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥ ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥੧॥ਰਹਾਉ॥ ਅੰਮ੍ਰਿਤ

---

੧. ਬੁਝਾਰਤ । ੨. ਸੁਖ-ਸਾਂਦ ਹੈ ।

ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ[1] ਜੰਜਾਲ ॥ ੧ ॥ ਸਾਚ ਸਬਦ ਸਿਉ ਲਾਗੀ ਪ੍ਰੀਤਿ ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥ ੨ ॥ ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੇ ਨਿਵਾਸੁ ॥੩॥ ਗੁਰ ਸਮਰਥ ਸਦਾ ਦਇਆਲ ॥ ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥੪॥੧੧॥

ਮ: ੩ (ਵਾਰ ਸ੍ਰੀ ਰਾਗੁ ਮ: ੪) [੯੦]

ਗੁਰ ਸੇਵਾ ਤੇ ਹਰਿ ਪਾਈਐ, ਜਾ ਕਉ ਨਦਰਿ ਕਰੇਇ ॥ ਮਾਣਸ ਤੇ ਦੇਵਤੇ ਭਏ, ਧਿਆਇਆ ਨਾਮੁ ਹਰੇ ॥ ਹਉਮੈ ਮਾਰਿ ਮਿਲਾਇਅਨੁਗੁਰ ਕੈ ਸਬਦਿ ਤਰੇ ॥ ਨਾਨਕ ਸਹਜਿ ਸਮਾਇਅਨੁ, ਹਰਿ ਆਪਣੀ ਕ੍ਰਿਪਾ ਕਰੇ ॥ ੨ ॥

ਪਉੜੀ (ਵਾਰ ਕਾਨੜਾ ਮ ੪) [੧੩੧੬]

ਹਉ ਵਾਰਿਆ ਤਿਨ ਕਉ ਸਦਾ ਸਦਾ, ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥ ਤਿਨ ਕਉ ਮਿਲਿਆ ਮੇਰਾ ਸਤਿਗੁਰੁ ਜਿਨ ਕਉ ਧੁਰਿ ਮਸਤਕਿ ਲੇਖਿਆ ॥ ਹਰਿ ਅਗਮੁ ਧਿਆਇਆ ਗੁਰਮਤੀ, ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥ ਗੁਰ ਬਚਨਿ ਧਿਆਇਆ ਜਿਨ੍ਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥ ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ, ਨਰਨਰਹਰੇ, ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥੯॥

ਵਾਰ ੪੦, ਪਉੜੀ ੧

ਸਉਦਾ[2] ਇਕਤੁ ਹਟਿ ਪੀਰਾਂ ਪੀਰੁ ਗੁਰਾਂ ਗੁਰੁ ਪੂਰਾ ॥ ਪਤਿਤ ਉਧਾਰਣੁ[3], ਦੁਖ ਹਰਣ[3], ਅਸਰਣੁ ਸਰਣਿ ਵਚਨ ਦਾ ਸੂਰਾ ॥ ਅਉਗੁਣ ਲੈ ਗੁਣ ਵਿਕਣੈ, ਸੁਖ ਸਾਗਰੁ ਵਿਸਰਾਇ ਵਿਸੂਰਾ[4] । ਕਟ ਵਿਕਾਰ ਹਜਾਰ ਲਖ, ਪਰਉਪਕਾਰੀ ਸਦਾ ਹਜੂਰਾ ॥ ਸਤਿਨਾਮੁ ਕਰਤਾ ਪੁਰਖੁ, ਸਤਿ ਸਰੂਪੁ ਨ ਕਦਹੀ ਊਰਾ[5] ॥ ਸਾਧ ਸੰਗਤਿ ਸਚਖੰਡ ਵਸਿ ਅਨਹਦ ਸਬਦ ਵਜਾਏ ਤੂਰਾ ॥ ਦੂਜਾ ਭਾਉ ਕਰੇ ਚਕਚੂਰਾ[6] ॥੧॥

---

੧. ਵਿਹੁ ਰੂਪ ਮਾਇਆ ਦੇ ਧੰਧ । ੨ ਨਾਮ ਦਾ ਸੌਦਾ । ੩ ਦੂਰ ਕਰਨਾ । ੪. ਝੋਰੇ । ੫. ਘਟ । ੬. ਨਾਸ ।

ਟੋਡੀ ਮਹਲਾ ੫ [੭੧੫]

ਹਮਾਰੈ ਏਕੈ ਹਰੀ ਹਰੀ ॥ ਆਨ ਅਵਰ [1]ਸਿਞਾਣਿ ਨ ਕਰੀ ॥ਰਹਾਉ॥ ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋਕਉ ਹਰਿਨਾਮੁ ਦ੍ਰਿੜਾਇਓ ॥ ੧ ॥ ਹਰਿ ਹਰਿ ਜਾਪ ਤਾਪ ਬ੍ਰਤ ਨੇਮਾ ॥ ਹਰਿ ਹਰਿ ਧਿਆਇ [2]ਕੁਸਲ ਸਭਿ ਖੇਮਾ ॥੨॥ ਆਚਾਰ ਬਿਉਹਾਰ ਜਾਤਿ ਹਰਿ[3] ਗੁਨੀਆ ॥ ਮਹਾ ਅਨੰਦ ਕੀਰਤਨ ਹਰਿ ਸੁਨੀਆ ॥ ੩ ॥ ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥ ਸਭੁ ਕਿਛੁ ਤਿਸ ਕੇ ਗ੍ਰਿਹਿ ਮਹਿ ਆਇਆ ॥੪॥੨॥੧੭॥

ਪ੍ਰਭਾਤੀ ਮਹਲਾ ੫ [੧੩੩੯]

ਸਿਮਰਤ ਨਾਮੁ ਕਿਲਬਿਖ[4] ਸਭ ਨਾਸੇ ॥ ਸਚੁ ਨਾਮੁ ਗੁਰਿ ਦੀਨੀ ਰਾਸੇ ॥ ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ[5] ॥੧॥ ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥ ਸਗਲੇ ਰੋਗ ਦੋਖ ਸਭਿ ਬਿਨਸਹਿ, ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ਰਹਾਉ॥ ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥ ਕੋਟਿ ਜਨਮ ਕੇ ਗਏ ਕਲੇਸ ॥ ਜੋ ਤਿਸੁ ਭਾਵੈ ਸੋ ਭਲ[6] ਹੋਸ ॥ ੨ ॥ ਤਿਸੁ ਗੁਰ ਕਉ ਹਉ ਸਦ ਬਲਿ ਜਾਈ ॥ ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ ॥ ਐਸਾ ਗੁਰੁ ਪਾਈਐ ਵਡਭਾਗੀ ॥ ਜਿਸੁ ਮਿਲਤੇ ਰਾਮ ਲਿਵ ਲਾਗੀ ॥੩॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਆਠ ਪਹਰ ਅਪੁਨੀ ਲਿਵ ਲਾਇ ॥ ਜਨੁ ਨਾਨਕੁ ਪ੍ਰਭ ਕੀ ਸਰਨਾਇ ॥੪॥੫॥

(ਆਸਾ ਮਹਲਾ ੧ ਛੰਤ) [੪੩੭]

ਗੁਰੁ ਸਾਗਰੋ ਰਤਨਾਗਰੁ, ਤਿਤੁ ਰਤਨ ਘਣੇਰੇ ਰਾਮ ॥ ਕਰਿ ਮਜਨੋ[7] ਸਪਤ ਸਰੇ, ਮਨ ਨਿਰਮਲ ਮੇਰੇ ਰਾਮ ॥ ਨਿਰਮਲ ਜਲਿ ਨਾਏ ਜਾ ਪ੍ਰਭ ਭਾਏ, ਪੰਚ ਮਿਲੇ ਵੀਚਾਰੇ, ਕਾਮੁ ਕਰੋਧੁ ਕਪਟੁ ਬਿਖਿਆ

---

੧. ਪਛਾਣਦੇ ਹੀ ਨਹੀਂ। ੨. ਸਭ ਸੁਖ ਅਨੰਦ। ੩. ਹਰਿ ਗੁਣ ਗਾਉਣਾ ਹੀ। ੪. ਪਾਪ। ੫. ਸੁਹਣੇ। ੬. ਭਲਾ ਹੋਵੇਗਾ। ੭. ਇਸ਼ਨਾਨ।

ਤਜਿ, ਸਚੁ ਨਾਮੁ ਉਰਿਧਾਰੇ ॥ ਹਉਮੈ ਲੋਭ ਲਹਿਰ ਲਬ ਥਾਕੇ, ਪਾਏ ਦੀਨ ਦਇਆਲਾ ॥ ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ, ਸਾਚੇ ਗੁਰ ਗੋਪਾਲਾ ॥੩॥

ਕਬਿੱਤ (ਭਾਈ ਗੁਰਦਾਸ ਜੀ)

ਜੈਸੇ ਤਉ ਕਰਤ ਸੁਤ ਅਨਿਕ ਇਆਨਪ, ਤਊ ਨ ਜਨਨੀ ਅਉਗਨ ਉਰਿ[1] ਧਾਰਿਓ ਹੈ ॥ ਜੈਸੇ ਤਉ [2]ਸਰਨਿ ਸੂਰ ਪੂਰਨ ਪ੍ਰਤਗਿਆ ਰਾਖੈ, ਅਨਿਕ ਅਵਗਿਆ ਕੀਏ ਮਾਰਿ ਨ[3]ਬਿਡਾਰਿਓ ਹੈ ॥ ਜੈਸੇ ਤਉ ਸਰਿਤਾ[4] ਜਲ ਕਾਸਟਹਿ[5] ਨ ਬੋਰਤ, ਕਰਤ ਚਿਤ ਲਾਜ ਅਪਨੋ ਹੀ ਪ੍ਰਤਿਪਾਰਿਓ ਹੈ ॥ ਤੈਸੇ ਹੀ ਪਰਮ ਗੁਰ [6]ਪਾਰਸ ਪਰਸ ਗਤਿ, ਸਿਖਨ ਕੋ ਕਿਰਤ ਕਰਮੁ ਕਛੁ ਨ ਬੀਚਾਰਿਓ ਹੈ ॥੩੭੯॥

ਸਲੋਕੁ ਮ: ੩ (ਵਾਰ ਗੂਜਰੀ ਮ: ੩) [੫੧੩]

ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ, ਹਰਿ ਉਤਮ ਪਦੁ ਪਾਇਆ॥ ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ, ਅਨਦਿਨੁ ਨਾਮੁ ਧਿਆਇਆ ॥ ਵਿਚੇ ਗ੍ਰਿਹ ਗੁਰਬਚਨਿ ਉਦਾਸੀ, ਹਉਮੈ ਮੋਹੁ ਜਲਾਇਆ ॥ ਆਪੇ ਤਰਿਆ ਕੁਲ ਜਗਤੁ ਤਰਾਇਆ, ਧੰਨੁ ਜਣੇਦੀ ਮਾਇਆ ॥ ਐਸਾ ਸਤਿਗੁਰੁ ਸੋਈ ਪਾਏ, ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥ ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ, ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥

ਪਾਤਸਾਹੀ ੧੦, ੩੩ ਸਵੱਯੇ

ਕਾਹੇ ਕਉ ਪੂਜਤ ਪਾਹਨ ਕਉ, ਕਛੂ ਪਾਹਨ ਮੈਂ ਪਰਮੇਸਰ ਨਾਹੀ ॥ ਤਾਹੀ ਕੋ ਪੂਜ ਪ੍ਰਭੂ ਕਰ ਕੈ, ਜਿਹ ਪੂਜਤ ਹੀ ਅਘ ਓਘ ਮਿਟਾਹੀ ॥ ਆਧਿ ਬਿਆਧਿ ਕੇ ਬੰਧਨ ਜੇਤਕ, ਨਾਮ ਕੇ ਲੇਤ ਸਭੈ ਛੁਟ ਜਾਹੀ ॥ ਤਾਹੀ ਕੋ ਧਿਆਨ ਪ੍ਰਮਾਨ ਸਦਾ, ਇਨ ਫੋਕਟ ਧਰਮ ਕਰੇ ਫਲੁ ਨਾਹੀ ॥੨੦॥

ਸੋਰਠਿ ਮਹਲਾ ੫ [੬੨੪]

ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥ ਖੇਮ ਕੁਸਲ ਭਇਆ ਇਸਨਾਨਾ ॥

---

੧. ਹਿਰਦੇ ਵਿਚ । ੨. ਸੂਰਮਾ ਸ਼ਰਨੀ ਆਏ ਦੀ । ੩. ਸੁਟਦਾ । ੪ ਨਦੀ ।੫. ਲੱਕੜ ਨੂੰ । ੬. ਪਾਰਸ ਦੇ ਛੂਹਣ ਵਾਂਗ ।

ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ ਗੁਰ ਕੇ ਚਰਨ ਕਵਲ ਰਿਦ ਧਾਰੇ ॥ ਬਿਘਨੁ ਨ ਲਾਗੈ ਤਿਲ ਕਾ ਕੋਈ, ਕਾਰਜ ਸਗਲ ਸਵਾਰੇ ॥੧॥ਰਹਾਉ॥ ਮਿਲਿ ਸਾਧੂ ਦੁਰਮਤਿ[1] ਖੋਏ ॥ ਪਤਿਤ ਪੁਨੀਤ ਸਭ ਹੋਏ ॥ ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੨॥ ਗੁਨ ਗੋਬਿੰਦ ਨਿਤ ਗਾਈਐ ॥ ਸਾਧ ਸੰਗਿ ਮਿਲਿ ਧਿਆਈਐ ॥ ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥੩॥ ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥ ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥

ਸੋਰਠਿ ਮਹਲਾ ੫ [੬੨੧]

ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ [2]ਲਹਿਆ ॥੧॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ ਕਲਿਆਣ[3] ਮੰਗਲ ਸਿਉ, ਘਰਿ ਆਏ ਕਰਿ ਇਸਨਾਨਾ ॥ਰਹਾਉ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ ਗੁਣ[4] ਨਿਧਾਨ ਹਰਿਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥ ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਨ ਭੈ ਲਾਥੇ ॥੪॥੨॥੫੨॥

ਸਲੋਕ ਮਹਲਾ ੩ [੧੪੧੭]

ਬਿਨੁ ਸਤਿਗੁਰ ਦਾਤਾ ਕੋ ਨਹੀ; ਜੋ ਹਰਿ ਨਾਮੁ ਦੇਇ ਆਧਾਰੁ[5] ॥ ਗੁਰ ਕਿਰਪਾ ਤੇ ਨਾਉ ਮਨਿ ਵਸੈ, ਸਦਾ ਰਹੈ ਉਰਿਧਾਰਿ ॥ ਤਿਸਨਾ ਬੁਝੈ ਤਿਪਤਿ ਹੋਇ, ਹਰਿ ਕੈ ਨਾਇ ਪਿਆਰਿ ॥ ਨਾਨਕ ਗੁਰਮੁਖਿ ਪਾਈਐ, ਹਰਿ ਅਪਨੀ ਕਿਰਪਾ ਧਾਰਿ ॥੩੫॥

---

੧. ਭੈੜੀ ਮੱਤ । ੨. ਪ੍ਰਾਪਤ ਕੀਤਾ । ੩. ਖੈਰੀਅਤ ਤੇ ਖ਼ੁਸ਼ੀ ਨਾਲ । ੪. ਗੁਣਾਂ ਦੇ ਖ਼ਜ਼ਾਨੇ । ੫. ਆਸਰੇ ਦੇ ਤੌਰ ਤੇ ।

ਗੂਜਰੀ ਮਹਲਾ ੩ ਪੰਚਪਦੇ [੪੯੧]

ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥ ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥੧॥ ਹਰਿ ਕਥਾ ਤੂੰ ਸੁਣਿ ਰੇ ਮਨ, ਸਬਦੁ ਮੰਨਿ ਵਸਾਇ ॥ ਇਹ ਮਤਿ ਤੇਰੀ ਥਿਰੁ ਰਹੈ, ਤਾਂ ਭਰਮੁ[1] ਵਿਚਹੁ ਜਾਇ ॥੧॥ਰਹਾਉ॥ ਹਰਿ ਚਰਣ ਰਿਦੈ ਵਸਾਇ ਤੂ, ਕਿਲਵਿਖ[2] ਹੋਵਹਿ ਨਾਸੁ ॥ [3]ਪੰਚਭੂ ਆਤਮਾ ਵਸਿ ਕਰਹਿ, ਤਾ ਤੀਰਥ ਕਰਹਿ ਨਿਵਾਸੁ ॥੨॥ ਮਨਮੁਖਿ ਇਹੁ ਮਨੁ ਮੁਗਧੁ[4] ਹੈ, ਸੋਝੀ ਕਿਛੂ ਨ ਪਾਇ ॥ ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ॥੩॥ ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ ॥ ਅਠਸਠਿ ਤੀਰਥ ਤਿਸੁ ਸੰਗਿ ਰਹਹਿ, ਜਿਨਿ ਹਰਿ ਹਿਰਦੈ ਰਹਿਆ ਸਮਾਇ ॥੪॥ ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ, ਏਕੁ ਵਸਿਆ ਮਨਿ ਆਇ ॥ ਜੋ ਤੁਧੁ ਭਾਵੈ ਸਭੁ ਸਚੁ ਹੈ, ਸਚੇ ਰਹੈ ਸਮਾਇ ॥੫॥੬॥੮॥

ਪਉੜੀ (ਵਾਰ ਗਉੜੀ ਮ: ੫) [੩੨੨-੨੩]

ਰਸਨਾ ਉਚਰੈ ਹਰਿ ਸ੍ਰਵਣੀ ਸੁਣੈ, ਸੋ ਉਧਰੈ ਮਿਤਾ ॥ ਹਰਿ ਜਸੁ ਲਿਖਹਿ [5]ਲਾਇ ਭਾਵਨੀ, ਸੇ ਹਸਤ ਪਵਿਤਾ ॥ ਅਠਸਠਿ ਤੀਰਥ ਮਜਨਾ, ਸਭਿ ਪੁੰਨ ਤਿਨਿ ਕਿਤਾ ॥ ਸੰਸਾਰ ਸਾਗਰ ਤੇ ਉਧਰੇ, ਬਿਖਿਆ ਗੜੁ ਜਿਤਾ ॥ ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ॥੧੯॥

ਮ: ੫ (ਵਾਰ ਗੂਜਰੀ ਮ: ੫) [੫੧੮]

ਪਤਿਤ ਪੁਨੀਤ ਅਸੰਖ ਹੋਹਿ, ਹਰਿ ਚਰਣੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ, ਜਿਸੁ ਨਾਨਕ ਮਸਤਕਿ ਭਾਗ ॥੨॥

(ਰਾਮਕਲੀ ਮਹਲਾ ੫) [੯੨੫]

ਮੋਹਿ ਨਿਰਗੁਣ ਅਨਾਥੁ[6] ਸਰਣੀ ਆਇਆ ॥ ਬਲਿ ਬਲਿ ਬਲਿ ਗੁਰਦੇਵ, ਜਿਨਿ ਨਾਮੁ

੧. ਅਗਿਆਨ । ੨. ਪਾਪ । ੩. ਪੰਚ ਸੂਖਮ ਤੱਤਾਂ ਵਾਲੇ ਮਨ । ੪. ਮੂਰਖ । ੫. ਪਿਆਰ ਨਾਲ । ੬. ਯਤੀਮ ।

ਦ੍ਰਿੜਾਇਆ ॥ ਗੁਰਿ ਨਾਮੁ ਦੀਆ ਕੁਸਲੁ[1] ਥੀਆ, ਸਰਬ ਇਛਾ ਪੁੰਨੀਆ ॥ ਜਲਨੇ[2] ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ ॥ ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥ ਬਿਨਵੰਤਿ ਨਾਨਕ ਨਾਮੁ ਪ੍ਰਭ ਕਾ, ਗੁਰ ਪੂਰੇ ਤੇ ਪਾਇਆ ॥੪॥੨॥

ਰਾਮਕਲੀ ਮਹਲਾ ੫ [੯੦੧]

ਗੁਰੁ ਪੂਰਾ ਮੇਰਾ ਗੁਰੁ ਪੂਰਾ ॥ ਰਾਮਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ[3] ॥੧॥ਰਹਾਉ॥ ਏਕੁ ਅਰਾਧਹੁ ਸਾਚਾ ਸੋਇ ॥ ਜਾ ਕੀ ਸਰਨਿ ਸਦਾ ਸੁਖੁ ਹੋਇ ॥੧॥ ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ ਬਿਨਸੇ ਸਭ ਦੂਖ ॥੨॥ ਸਹਜਿ ਅਨੰਦ ਕਰਹੁ ਮੇਰੇ ਭਾਈ ॥ ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥ ਆਠ ਪਹਰ ਪ੍ਰਭ ਕਾ ਜਪੁ ਜਾਪਿ ॥ ਨਾਨਕ ਰਾਖਾ ਹੋਆ ਆਪਿ ॥੪॥੨॥੫੯॥

ਮ: ੪ (ਵਾਰ ਗਉੜੀ ਮ: ੪) [੩੧੦]

ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥ ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ॥ ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ, ਪਾਰਬ੍ਰਹਮੁ ਛਡਾਈ ॥ ਗੁਰ ਸਤਿਗੁਰ ਤਾਣੁ ਦੀਬਾਣੁ[4] ਹਰਿ ਤਿਨਿ ਸਭ ਆਣਿ ਨਿਵਾਈ ॥ ਜਿਨੀ ਡਿਠਾ ਮੇਰਾ ਸਤਿਗੁਰੁ, ਭਾਉ ਕਰਿ, ਤਿਨਕੇ ਸਭਿ ਪਾਪ ਗਵਾਈ ॥ ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥ ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥ (੧੯)

(ਮਹਲਾ ੫) [੧੧੬੦]

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥ ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥ ਨ ਪਾਥਰੁ ਬੋਲੈ ਨਾ ਕਿਛੁ

੧. ਆਨੰਦ । ੨. ਈਰਖਾ । ੩. ਕੂੜ । ੪. ਪਹਾੜਾਂ, ਜੰਗਲਾਂ, ਧਰਤੀ, ਜਲ ਤੇ ਭਵਨਾਂ ਵਿਚ ਭਰਪੂਰ ਹੈ ।

ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥ ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥ ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

ਸੋਰਠਿ ਮ: ੩ ਦੁਤੁਕੇ [੬੦੨-੩]

ਸਤਿਗੁਰ ਮਿਲਿਐ ਉਲਟੀ[1] ਭਈ ਭਾਈ, ਜੀਵਤ ਮਰੈ ਤਾ ਬੂਝ ਪਾਇ ॥ ਸੋ ਗੁਰੂ ਸੋ ਸਿਖੁ ਹੈ ਭਾਈ, ਜਿਸੁ ਜੋਤੀ ਜੋਤਿ ਮਿਲਾਇ ॥੧॥ ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥ ਮਨ ਹਰਿ ਜਪਿ ਮੀਠਾ ਲਾਗੈ ਭਾਈ, ਗੁਰਮੁਖਿ ਪਾਇ ਹਰਿ ਥਾਇ ॥ਰਹਾਉ॥ ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ, ਮਨਮੁਖਿ ਦੂਜੈ ਭਾਇ ॥ [2]ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ, ਪਲੈ ਕਿਛੂ ਨ ਪਾਇ ॥੨॥ ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ, ਸਾਚੀ, ਪ੍ਰੀਤਿ ਪਿਆਰਿ ॥ ਸਦਾ ਹਰਿ ਕੇ ਗੁਣ ਰਵੈ ਭਾਈ, ਗੁਰ ਕੈ ਹੇਤਿ[3]ਅਪਾਰਿ ॥੩॥ ਆਇਆ ਸੋ ਪਰਵਾਣੁ ਹੈ ਭਾਈ, ਜਿ ਗੁਰ ਸੇਵਾ ਚਿਤੁ ਲਾਇ ॥ ਨਾਨਕ ਨਾਮੁ ਹਰਿ ਪਾਈਐ ਭਾਈ, ਗੁਰ ਸਬਦੀ ਮੇਲਾਇ ॥੪॥੮॥

ਬਿਲਾਵਲੁ ਮਹਲਾ ੩ [੭੯੮]

ਪੂਰੇ ਗੁਰ ਤੇ ਵਡਿਆਈ ਪਾਈ ॥ ਅਚਿੰਤ[4] ਨਾਮੁ ਵਸਿਆ ਮਨਿ ਆਈ ॥ ਹਉਮੈ ਮਾਇਆ ਸਬਦਿ ਜਲਾਈ ॥ ਦਰਿ ਸਾਚੈ ਗੁਰ ਤੇ ਸੋਭਾ ਪਾਈ ॥੧॥ ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥ [5]ਅਨਦਿਨੁ ਅਨਦੁ ਹੋਵੈ ਮਨਿ ਮੇਰੈ, ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ਰਹਾਉ॥ ਮਨ ਕੀ ਪਰਤੀਤਿ ਮਨ ਤੇ ਪਾਈ ॥ ਪੂਰੇ ਗੁਰ ਤੇ ਸਬਦਿ ਬੁਝਾਈ ॥ ਜੀਵਣ ਮਰਣੁ ਕੋ ਸਮਸਰਿ ਵੇਖੈ ॥

---

੧. ਮਤ ਸੰਸਾਰ ਵਲੋਂ ਉਲਟ ਗਈ । ੨. ਛਿਲੜ । ੩. ਅਪਾਰ ਪਿਆਰ । ੪. ਸੁਤੇ ਸਿਧ । ੫. ਹਰ ਰੋਜ਼ ।

ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥ ਘਰ ਹੀ ਮਹਿ ਸਭਿ ਕੋਟ ਨਿਧਾਨ ॥ ਸਤਿਗੁਰਿ ਦਿਖਾਇ ਗਇਆ ਅਭਿਮਾਨੁ ॥ ਸਦ ਹੀ ਲਾਗਾ ਸਹਜਿ ਧਿਆਨ ॥ ਅਨਦਿਨੁ ਗਾਵੈ ਏਕੋ ਨਾਮ ॥੩॥ ਇਸੁ ਜੁਗ ਮਹਿ ਵਡਿਆਈ ਪਾਈ ॥ ਪੂਰੇ ਗੁਰ ਤੇ ਨਾਮੁ ਧਿਆਈ ॥ ਜਹ ਦੇਖਾ ਤਹ ਰਹਿਆ ਸਮਾਈ ॥ ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥੪॥ ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥ ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥ ਨਾਨਕ ਤ੍ਰਿਸਨ ਬੁਝੀ ਮਨਿ[1] ਤਨਿ ਸੁਖੁ ਪਾਇਆ ॥੫॥੬॥੧੦॥

(ਮਾਝ ਮਹਲਾ ੫) [੯੮]

ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ[2] ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ, ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥ ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ ॥੨॥ ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥ ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ, ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥

ਆਸਾ ਮਹਲਾ ੩ [੪੨੫]

ਘਰੈ ਅੰਦਰਿ ਸਭੁ ਵਥੁ[3] ਹੈ, ਬਾਹਰਿ ਕਿਛੁ ਨਾਹੀ ॥ ਗੁਰ ਪਰਸਾਦੀ ਪਾਈਐ, ਅੰਤਰਿ ਕਪਟ[4] ਖੁਲਾਹੀ ॥੧॥ ਸਤਿਗੁਰ ਤੇ ਹਰਿ ਪਾਈਐ ਭਾਈ ॥ ਅੰਤਰਿ ਨਾਮੁ ਨਿਧਾਨੁ ਹੈ, ਪੂਰੈ ਸਤਿਗੁਰਿ ਦੀਆ ਦਿਖਾਈ ॥੧॥ਰਹਾਉ॥ ਹਰਿ ਕਾ ਗਾਹਕੁ ਹੋਵੈ ਸੋ ਲਏ, ਪਾਏ ਰਤਨੁ ਵੀਚਾਰਾ ॥ ਅੰਦਰੁ ਖੋਲੈ ਦਿਬਦਿਸਟ ਦੇਖੈ ਮੁਕਤਿ ਭੰਡਾਰਾ ॥੨॥ ਅੰਦਰਿ ਮਹਲ ਅਨੇਕ ਹਹਿ, ਜੀਉ ਕਰੇ ਵਸੇਰਾ ॥ [5]ਮਨਿ ਚਿੰਦਿਆ ਫਲੁ

੧. ਮਨ ਵਿਚ । ੨. ਗਾਹੇ ਹਨ । ੩. ਵਸਤੂ । ੪. ਕਿਵਾੜ । ੫. ਮਨ-ਇਛਤ ।

ਪਾਇਸੀ, ਫਿਰਿ ਹੋਇ ਨ ਫੇਰਾ ॥੩॥ ਪਾਰਖੀਆ ਵਥੁ[1] ਸਮਾਲਿ ਲਈ, ਗੁਰ ਸੋਝੀ ਹੋਈ ॥ ਨਾਮੁ ਪਦਾਰਥੁ ਅਮਲੁ ਸਾ, ਗੁਰਮੁਖਿ ਪਾਵੈ ਕੋਈ ॥੪॥ ਬਾਹਰੁ ਭਾਲੇ ਸੁ ਕਿਆ ਲਹੈ, ਵਥੁ ਘਰੈ ਅੰਦਰਿ ਭਾਈ ॥ ਭਰਮੇ ਭੂਲਾ ਸਭੁ ਜਗੁ ਫਿਰੈ, ਮਨਮੁਖਿ ਪਤਿ ਗਵਾਈ ॥੫॥ ਘਰੁ ਦਰੁ ਛੋਡੇ ਆਪਣਾ, ਪਰ ਘਰਿ ਝੂਠਾ ਜਾਈ ॥ ਚੋਰੈ ਵਾਂਗੂ ਪਕੜੀਐ, ਬਿਨੁ ਨਾਵੈ ਚੋਟਾ ਖਾਈ ॥੬॥ ਜਿਨ੍ੀ ਘਰੁ ਜਾਤਾ ਆਪਣਾ, ਸੇ ਸੁਖੀਏ ਭਾਈ ॥ ਅੰਤਰਿ ਬ੍ਰਹਮੁ ਪਛਾਣਿਆ, ਗੁਰ ਕੀ ਵਡਿਆਈ ॥੭॥ ਆਪੇ ਦਾਨੁ[2] ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥ ਨਾਨਕ ਨਾਮੁ ਧਿਆਇ ਤੂੰ, ਦਰਿ ਸਚੈ ਸੋਭਾ ਪਾਈ ॥੮॥੬॥੨੮॥

ਪਉੜੀ (ਵਾਰ ਗੂਜਰੀ ਮ: [੫੨੦]

ਸਾ ਵੇਲਾ ਪਰਵਾਣੁ; ਜਿਤੁ ਸਤਿਗੁਰੁ ਭੇਟਿਆ[3] ॥ ਹੋਆ ਸਾਧੂ ਸੰਗੁ ਫਿਰਿ ਦੂਖ[4] ਨ ਤੇਟਿਆ ॥ ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ ॥ ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ ॥ ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥ ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥ ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥ ਪਰਖਿ ਖਜਾਨੈ ਪਾਏ, ਸੇ ਬਹੁੜਿ ਨ ਖੋਟਿਆ ॥੧੦॥

ਗੂਜਰੀ ਮਹਲਾ ੩ [੪੯੦]

ਜੁਗ ਮਾਹਿ ਨਾਮੁ ਦੁਲੰਭੁ ਹੈ, ਗੁਰਮੁਖਿ ਪਾਇਆ ਜਾਇ ॥ ਬਿਨੁ ਨਾਵੈ ਮੁਕਤਿ ਨ ਹੋਵਈ, ਵੇਖਹੁ ਕੋ ਵਿਉਪਾਇ ॥੧॥ ਬਲਿਹਾਰੀ ਗੁਰ ਆਪਣੇ, ਸਦ ਬਲਿਹਾਰੈ ਜਾਉ ॥ ਸਤਿਗੁਰ ਮਿਲਿਐ ਹਰਿ ਮਨਿ ਵਸੈ, ਸਹਜੇ ਰਹੈ ਸਮਾਇ ॥੧॥ ਰਹਾਉ॥ ਜਾਂ ਭਉ ਪਾਏ ਆਪਣਾ, ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ, ਹਰਿ ਸਿਉ ਰਹੈ ਸਮਾਇ ॥ ਸੇਇ ਮੁਕਤ ਜਿ ਮਨੁ ਜਿਣਹਿ, ਫਿਰਿ ਧਾਤੁ ਨ ਲਾਗੈ ਆਇ ॥ ਦਸਵੈ ਦੁਆਰਿ ਰਹਤ ਕਰੇ, ਤ੍ਰਿਭਵਣ ਸੋਝੀ ਪਾਇ ॥੩॥ ਨਾਨਕ ਗੁਰ ਤੇ ਗੁਰੁ ਹੋਇਆ, ਵੇਖਹੁ ਤਿਸ ਕੀ ਰਜਾਇ ॥ ਇਹੁ ਕਾਰਣੁ ਕਰਤਾ ਕਰੇ, ਜੋਤੀ ਜੋਤਿ ਸਮਾਇ ॥੪॥੩॥੫॥

---

੧. ਨਾਮ ਰੂਪੀ ਵਸਤੂ । ੨. ਨਾਮ ਦੀ ਦਾਤ । ੩. ਦਰਸ਼ਨ ਕੀਤੇ । ੪. ਦੁਖਾਂ ਦੇ ਵੱਸ ਨਹੀਂ ਪੈਂਦਾ ।

ਆਸਾ ਮਹਲਾ ੫ [੪੦੦-੧]

ਸੂਖ ਸਹਜ ਆਨਦੁ ਘਣਾ[1] ਹਰਿ ਕੀਰਤਨੁ ਗਾਉ ॥ ਗਰਹ[2] ਨਿਵਾਰੇ ਸਤਿਗੁਰੂ; ਦੇ ਅਪਣਾ ਨਾਉ ॥੧॥ ਬਲਿਹਾਰੀ ਗੁਰ ਆਪਣੇ, ਸਦ ਸਦ ਬਲਿ ਜਾਉ ॥ ਗੁਰੂ ਵਿਟਹੁ ਹਉ ਵਾਰਿਆ, ਜਿਸੁ ਮਿਲਿ ਸਚੁ [3]ਸੁਆਉ ॥੧॥ਰਹਾਉ॥ ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ, ਜੋ ਹਰਿ ਪ੍ਰਭਿ ਭਾਵੈ ॥੨॥ ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥ ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥੩॥ ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ[4] ॥ ਨਾਨਕ ਰਾਖੇ ਪਾਰਬ੍ਰਹਮਿ, ਫਿਰਿ ਦੂਖੁ ਨ ਥੀਆ ॥੪॥੧੯॥੧੨੦॥

ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ [੪੨੪]

ਗੁਰ ਤੇ ਸਾਂਤਿ ਊਪਜੈ, ਜਿਨਿ ਤ੍ਰਿਸਨਾ ਅਗਨਿ ਬੁਝਾਈ ॥ ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥੧॥ ਏਕੋ ਨਾਮੁ ਚੇਤਿ ਮੇਰੇ ਭਾਈ ॥ ਜਗਤੁ ਜਲੰਦਾ ਦੇਖਿ ਕੈ, ਭਜਿ ਪਏ ਸਰਣਾਈ ॥੧॥ਰਹਾਉ॥ ਗੁਰ ਤੇ ਗਿਆਨੁ ਊਪਜੈ, ਮਹਾ ਤਤੁ ਬੀਚਾਰਾ ॥ ਗੁਰ ਤੇ ਘਰੁ ਦਰੁ ਪਾਇਆ,ਭਗਤੀ ਭਰੇ ਭੰਡਾਰਾ ॥੨॥ ਗੁਰਮੁਖਿ ਨਾਮੁ ਧਿਆਈਐ, ਬੂਝੈ ਵੀਚਾਰਾ ॥ ਗੁਰਮੁਖਿ ਭਗਤਿ ਸਲਾਹ ਹੈ, ਅੰਤਰਿ ਸਬਦੁ ਅਪਾਰਾ ॥੩॥ ਗੁਰਮੁਖਿ ਸੂਖੁ ਊਪਜੈ, ਦੁਖੁ ਕਦੇ ਨ ਹੋਈ ॥ ਗੁਰਮੁਖਿ ਹਉਮੈ ਮਾਰੀਐ, ਮਨੁ ਨਿਰਮਲੁ ਹੋਈ ॥੪॥ ਸਤਿਗੁਰਿ ਮਿਲਿਐ ਆਪੁ ਗਇਆ, ਤ੍ਰਿਭਵਣ ਸੋਝੀ ਪਾਈ ॥ ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥੫॥ ਪੂਰੈ ਗੁਰਿ ਸਮਝਾਇਆ, ਮਤਿ ਊਤਮ ਹੋਈ ॥ ਅੰਤਰੁ ਸੀਤਲੁ ਸਾਂਤਿ ਹੋਇ, ਨਾਮੇ ਸੁਖੁ ਸੋਈ ॥੬॥ ਪੂਰਾ ਸਤਿਗੁਰੁ ਤਾਂ ਮਿਲੈ, ਜਾਂ ਨਦਰਿ [5]ਕਰੇਈ ॥ ਕਿਲਵਿਖ[6] ਪਾਪ ਸਭ ਕਟੀਅਹਿ, ਫਿਰਿ ਦੁਖੁ ਬਿਘਨੁ ਨ ਹੋਈ ॥੭॥ ਆਪਣੇ ਹਥਿ ਵਡਿਆਈਆ, ਦੇ ਨਾਮੇ ਲਾਏ ॥ ਨਾਨਕ ਨਾਮੁ ਨਿਧਾਨੁ ਮਨਿ

੧. ਬਹੁਤ । ੨. ਭੀੜਾ ਦੂਰ ਕੀਤੀ । ੩. ਸੁਆਦ । ੪. ਬਿਗਾਨਾ । ੫. ਜੇ (ਪ੍ਰਭੂ) ਕ੍ਰਿਪਾ ਕਰੇ । ੬. ਪਾਪ ।

ਵਸਿਆ, ਵਡਿਆਈ ਪਾਏ ॥੮॥੪॥੨੬॥

ਪਉੜੀ (ਵਾਰ ਸਾਰੰਗ ਮ: ੪) [੧੨੫੦]

ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥ ਤੁਸਿ[1] ਦੇਵੈ ਆਪਿ ਦਇਆਲੁ, ਨ ਛਪੈ ਛਪਾਈਆ ॥ ਹਿਰਦੈ ਕਵਲੁ ਪ੍ਰਗਾਸੁ, ਉਨਮਨਿ ਲਿਵ ਲਾਈਆ ॥ ਜੇ ਕੋ ਕਰੇ ਉਸ ਦੀ ਰੀਸ, ਸਿਰਿ ਛਾਈ ਪਾਈਆ ॥ ਨਾਨਕ ਅਪੜਿ ਕੋਇ ਨ ਸਕਈ, ਪੂਰੇ ਸਤਿਗੁਰ ਕੀ ਵਡਿਆਈਆ ॥ ੩੪ ॥

ਸਾਰਗ ਮਹਲਾ ੫ [੧੨੨੧]

ਸਾਚੇ ਸਤਿਗੁਰੂ ਦਾਤਾਰਾ ॥ ਦਰਸਨੁ ਦੇਖਿ ਸਗਲ ਦੁਖ ਨਾਸਹਿ, ਚਰਨ ਕਮਲ ਬਲਿਹਾਰਾ ॥ ੧ ॥ ਰਹਾਉ ॥ ਸਤਿ ਪਰਮੇਸਰੁ ਸਤਿ ਸਾਧ ਜਨ, ਨਿਹਚਲੁ ਹਰਿ ਕਾ ਨਾਉ ॥ ਭਗਤਿ ਭਾਵਨੀ ਪਾਰਬ੍ਰਹਮ ਕੀ, ਅਬਿਨਾਸੀ ਗੁਣ ਗਾਉ ॥ ੧ ॥ ਅਗਮੁ ਅਗੋਚਰੁ ਮਿਤਿ ਨਹੀ ਪਾਈਐ, ਸਗਲ ਘਟਾ ਆਧਾਰੁ ॥ ਨਾਨਕ ਵਾਹੁ ਵਾਹੁ ਕਹੁ ਤਾ ਕਉ, ਜਾ ਕਾ ਅੰਤੁ ਨ ਪਾਰੁ ॥੨॥੬੩॥੮੬॥

ਵਾਰ ੪੧, ਪਉੜੀ ੭

ਓਅੰਕਾਰ ਅਕਾਰ[2] ਆਪ ਹੈ ਹੋਸੀ ਆਪੇ। ਉਹੀ ਉਪਾਵਨਹਾਰ[3] ਹੈ ਗੁਰ ਸਬਦੀ ਜਾਪੇ ॥ ਖਿਨ ਮਹਿੰ ਢਾਹਿ ਉਸਾਰਦਾ, ਤਿਸੁ ਭਉ ਨ ਬਿਆਪੇ। ਕਲੀਕਾਲ ਗੁਰੁ ਸੇਵੀਐ ਤਾਂ ਦੁਖ ਨ ਸੰਤਾਪੈ[4]। ਸਭ ਜਗ ਤੇਰਾ ਖੇਲ ਹੈ ਤੂੰ ਗੁਣੀ ਗਹੇਲਾ[5]। ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੭॥

ਗਉੜੀ ਗੁਆਰੇਰੀ ਮਹਲਾ ੫ [੧੭੭]

ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥ ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥ ਰਮਈਆ[6] ਰੇਨੁ ਸਾਧ ਜਨ ਪਾਵਉ॥ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ਰਹਾਉ॥ ਜਿਨਿ ਕੀਤਾ ਮੂੜ ਤੇ ਬਕਤਾ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ॥

---

੧. ਤਰੁੰਠ ਕੇ। ੨. ਸਰੂਪ। ੩. ਰਚਨਹਾਰ। ੪. ਸਤਾਉਂਦਾ। ੫. ਸਮੁੰਦਰ। ੬. ਹੇ ਪ੍ਰਭੂ ਸਤਿਗੁਰੂ ਦੀ ਧੂੜ ਮਿਲੇ।

ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥ ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥ ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥ ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ[1] ॥ ਗੁਰਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥

ਸਾਰਗ ਮਹਲਾ ੫ [੧੨੧੫]

ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥ ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ਰਹਾਉ॥ ਮੰਗਲ ਰੂਪ ਪ੍ਰਾਨ ਜੀਵਨ ਧਨ, ਸਿਮਰਤ ਅਨਦ ਘਨਾ ॥ ਵਡ ਸਮਰਥੁ ਸਦਾ ਸਦ ਸੰਗੇ, ਗੁਨ ਰਸਨਾ ਕਵਨ ਭਨਾ ॥੧॥ ਥਾਨ ਪਵਿਤ੍ਰਾ [2]ਮਾਨ ਪਵਿਤ੍ਰਾ, ਪਵਿਤ੍ਰ ਸੁਨਨ ਕਹਨਹਾਰੇ ॥ ਕਹੁ ਨਾਨਕ ਤੇ ਭਵਨ[3] ਪਵਿਤ੍ਰਾ ਜਾ[4] ਮਹਿ ਸੰਤ ਤੁਮ੍ਹਾਰੇ ॥੨॥੩੨॥੫੫॥

ਪਉੜੀ (ਵਾਰ ਸਿਰੀ ਰਾਗੁ ਮ: ੪) [੯੦]

ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ ॥ ਹਰਿ ਤੁਧ ਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥ ਹਰਿ ਨਿਮਾਣਿਆ ਤੂੰ ਮਾਣੁ,ਹਰਿ ਡਾਢੀ ਹੂੰ ਤੂੰ ਡਾਢਿਆ ॥ ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥ ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥

ਪਉੜੀ ਮ: ੫ (ਵਾਰ ਗਉੜੀ ਮ: ੪) [੩੧੬]

ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ, ਕਿਆ[5] ਪਾਪੀ ਕਰੀਐ ॥ ਗੁਮਾਨੁ[6] ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ ॥ ਆਇ ਲਗੇ ਨੀ ਦਿਹ ਥੋੜੜੇ, ਜਿਉ ਪਕਾ ਖੇਤੁ ਲੁਣੀਐ ॥ ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥ ਜਨ ਨਾਨਕ ਕਾ ਖਸਮੁ ਵਡਾ ਹੈ, ਸਭਨਾ ਦਾ ਧਣੀਐ ॥੩੦॥

---

੧. ਫਾਹੀ । ੨. ਮੰਨਣ ਵਾਲੇ । ੩. ਘਰ । ੪. ਜਿਥੇ । ੫. ਪਾਪੀ ਕੀ ਵਿਗਾੜ ਸਕਦਾ ਹੈ । ੬. ਹੰਕਾਰ ।

(ਗਉੜੀ ਮਹਲਾ ੫) [੧੯੭]

ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥੧॥ ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ਰਹਾਉ॥ ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥੨॥ ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥੩॥ ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥੪॥੮੮॥੧੫੭॥

ਸਲੋਕ ਮ: ੩ [੫੪੯]

ਗੁਰਮੁਖਿ ਸਚੇ[1] ਭਾਵਦੇ ਦਰਿ ਸਚੈ ਸਚਿਆਰ ॥ ਸਾਜਨ ਮਨਿ ਆਨੰਦੁ ਹੈ, ਗੁਰ ਕਾ ਸਬਦੁ ਵੀਚਾਰ ॥ ਅੰਤਰਿ ਸਬਦੁ ਵਸਾਇਆ, ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥ ਨਾਨਕ ਰਖਣਹਾਰਾ ਰਖਸੀ, ਆਪਣੀ ਕਿਰਪਾ ਧਾਰਿ ॥੧॥੩॥

ਪਉੜੀ (ਵਾਰ ਸਿਰੀ ਰਾਗੁ ਮ: ੪) [੯੦-੯੧]

ਹਰਿ ਆਪਣੀ ਭਗਤਿ ਕਰਾਇ, ਵਡਿਆਈ, ਵੇਖਾਲੀਅਨੁ ॥ ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥ ਹਰਿ ਭਗਤਾ ਨੋ ਦੇਇ ਅਨੰਦੁ, ਥਿਰੁ ਘਰੀ ਬਹਾਲਿਅਨੁ ॥ ਪਾਪੀਆਂ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕ ਘੋਰਿ ਚਾਲਿਅਨੁ ॥ ਹਰਿ ਭਗਤਾ ਨੋ ਦੇਇ ਪਿਆਰੁ, ਕਰਿ ਅੰਗੁ ਨਿਸਤਾਰਿਅਨੁ ॥੧੯॥

ਮ: ੩ (ਵਾਰ ਮਾਰੂ ਮ: ੪) [੧੦੮੯]

ਜਿਤੁ ਦਰਿ ਲੇਖਾ ਮੰਗੀਐਸੋ, ਦਰੁ ਸੇਵਿਹੁ ਨ ਕੋਇ ॥ ਐਸਾ ਸਤਿਗੁਰੁ ਲੋੜਿ ਲਹੁ, ਜਿਸ ਜੇਵਡੁ ਅਵਰੁ ਨ ਕੋਇ ॥ ਤਿਸੁ ਸਰਣਾਈ ਛੂਟੀਐ, ਲੇਖਾ ਮੰਗੈ ਨ ਕੋਇ ॥ ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ ॥ ਹਿਰਦੈ ਜਿਸ ਦੈ ਸਚੁ ਹੈ, ਤਨੁ ਮਨੁ ਭੀ ਸਚਾ ਹੋਇ ॥ ਨਾਨਕ ਸਚੈ ਹੁਕਮਿ ਮੰਨਿਐ, ਸਚੀ ਵਡਿਆਈ ਦੇਇ ॥ ਸਚੇ ਮਾਹਿ ਸਮਾਵਸੀ, ਜਿਸ ਨੋ ਨਦਰਿ ਕਰੇਇ ॥੨॥

---

੧. ਸਚੇ ਹਰੀ ਨੂੰ ।

ਵਾਰ ੧੮, ਪਉੜੀ ੨੦

ਸਤਿਗੁਰ ਸਚਾ ਪਾਤਿਸਾਹੁ, ਸਾਧ ਸੰਗਤਿ ਸਚੁ ਤਖਤੁ ਸੁਹੇਲਾ । ਸਚ ਸਬਦੁ ਟਕਸਾਲ ਸਚੁ ਅਸਟਧਾਤੁ[੧] ਇਕ ਪਾਰਸ ਮੇਲਾ । ਸਚਾ ਅਬਿਚਲੁ ਰਾਜੁ ਹੈ, ਸਚੁ ਮਹਲੁ ਨਵਹਾਨਿ[੨] ਨਵੇਲਾ । ਸਚਾ ਹੁਕਮੁ ਵੱਰਤਦਾ, ਸਚਾ ਅਮਰੁ[੩] ਸਚੋ ਰਸ ਕੇਲਾ[੪] । ਸਚੀ ਸਿਫਤਿ ਸਲਾਹ ਸਚੁ, ਸਚੁ ਸਲਾਹਣੁ ਅੰਮ੍ਰਿਤ ਵੇਲਾ । ਸਚਾ ਗੁਰਮੁਖਿ ਪੰਥੁ ਹੈ, ਸਚੁ ਉਪਦੇਸੁ ਨ ਗਰਬਿ ਗਹੇਲਾ । ਆਸਾ ਵਿਚਿ ਨਿਰਾਸ ਗਤਿ, ਸਚਾ ਖੇਲੁ, ਮੇਲੁ ਸਚੁ ਖੇਲਾ । ਗੁਰਮੁਖਿ ਸਿਖੁ ਗੁਰੂ ਗੁਰ ਚੇਲਾ ॥ ੨੦ ॥

ਟੋਡੀ ਮਹਲਾ ੫ [੭੧੭]

ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ ॥ ਸਹਜਿ ਅਨੰਦੁ ਹੋਵੈ ਦਿਨੁ ਰਾਤੀ, ਅੰਕੁਰੁ[੫] ਭਲੋ ਹਮਾਰਾ ॥ ਰਹਾਉ ॥ ਗੁਰੁ ਪੂਰਾ ਭੇਟਿਓ ਬਡਭਾਗੀ, ਜਾ ਕੋ ਅੰਤੁ ਨ ਪਾਰਾਵਾਰਾ ॥ ਕਰੁ ਗਹਿ[੬] ਕਾਢਿ ਲੀਓ ਜਨੁ ਅਪੁਨਾ, ਬਿਖੁ ਸਾਗਰ ਸੰਸਾਰਾ ॥੧॥ ਜਨਮ ਮਰਨ ਕਾਟੇ ਗੁਰ ਬਚਨੀ,ਬਹੁੜਿ ਨ ਸੰਕਟ ਦੁਆਰਾ ॥ ਨਾਨਕ ਸਰਨਿ ਗਹੀ ਸੁਆਮੀ ਕੀ, ਪੁਨਹ ਪੁਨਹ ਨਮਸਕਾਰਾ ॥੨॥੯॥੨੮॥

(ਸਲੋਕ ਮਹਲਾ ੩) [੧੪੨੦]

ਹਰਹਟ ਭੀ ਤੂੰ ਤੂੰ ਕਰਹਿ, ਬੋਲਹਿ ਭਲੀ ਬਾਣਿ ॥ ਸਾਹਿਬੁ ਸਦਾ ਹਦੂਰਿ ਹੈ, ਕਿਆ ਉਚੀ ਕਰਹਿ ਪੁਕਾਰ ॥ ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ, ਤਿਸੈ ਵਿਟਹੁ ਕੁਰਬਾਣੁ ॥ ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰ ॥ ਹਉਮੈ ਫਿਕਾ ਬੋਲਣਾ,ਬੁਝਿ ਨ ਸਕਾ ਕਾਰ ॥ ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ, ਅਨਦਿਨੁ ਸਦਾ ਵਿਹਾਣ ॥ ਬਿਨੁ ਸਤਿਗੁਰ ਕਿਨੈ ਨ ਪਾਇਆ, ਕਰਿ ਕਰਿ ਥਕੇ ਵੀਚਾਰ ॥ ਨਦਰਿ ਕਰਹਿ ਜੇ ਆਪਣੀ, ਤਾਂ ਆਪੇ ਲੈਹਿ ਸਵਾਰਿ ॥ ਨਾਨਕ ਗੁਰਮੁਖਿ ਜਿਨੀ ਧਿਆਇਆ, ਆਇ ਸੇ ਪਰਵਾਣੁ ॥੬੩॥

---

੧. ਚਾਰ ਵਰਨ ਤੇ ਚਾਰ ਆਸਰਮ । ੨. ਨਵਾਂ । ੩ ਹੁਕਮ । ੪. ਅਨੰਦ । ੫. ਭਾਗ । ੬. ਹੱਥ ਫੜ ਕੇ ।

ਮ: ੩ (ਵਾਰ ਸਾਰੰਗ ਮ: ੧) [੧੨੪੯]

ਮਨਿ ਅਨਦੁ[1] ਭਇਆ ਮਿਲਿਆ ਹਰਿ ਪ੍ਰੀਤਮੁ, ਸਰਸੇ ਸਜਣ ਸੰਤ ਪਿਆਰੇ ॥ ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ, ਜਿ ਆਪਿ ਮੇਲੇ ਕਰਤਾਰੇ ॥ ਅੰਤਰਿ ਸਬਦੁ ਰਵਿਆ ਗੁਰੁ ਪਾਇਆ, ਸਗਲੇ[2] ਦੂਖ ਨਿਵਾਰੇ[3] ॥ ਹਰਿ ਸੁਖਦਾਤਾ ਸਦਾ ਸਲਾਹੀ, ਅੰਤਰਿ ਰਖਾਂ ਉਰਧਾਰੇ ॥ ਮਨਮੁਖੁ ਤਿਨ ਕੀ ਬਖੀਲੀ[4] ਕਿ ਕਰੇ ਜਿ ਸਚੇ ਸਬਦਿ ਸਵਾਰੇ ॥ ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ, ਸਰਣਾਗਤਿ ਪਏ ਗੁਰ ਦੁਆਰੇ ॥ ਨਾਨਕ ਗੁਰਮੁਖਿ ਸੇ ਸੁਹੇਲੇ ਭਏ, ਮੁਖ ਊਜਲ ਦਰਬਾਰੇ ॥ ੨ ॥

ਰਾਮਕਲੀ ਮਹਲਾ ੫ [੯੧੪-੧੫]

[5]ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥ ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥ ਐਸੇ ਰਾਖਨਹਾਰ ਦਇਆਲ ॥ [6]ਜਤ ਕਤ ਦੇਖਉ ਤੁਮ ਪ੍ਰਤਿਪਾਲ ॥ ੧ ॥ ਰਹਾਉ ॥ ਜਲੁ ਪੀਵਤ ਜਿਉ ਤਿਖਾ ਮਿਟੰਤ ॥ ਧਨ ਬਿਗਸੈ ਗ੍ਰਿਹਿ ਆਵਤ ਕੰਤ ॥ ਲੋਭੀ ਕਾ ਧਨੁ ਪ੍ਰਾਣ ਅਧਾਰੁ ॥ ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ ॥ ੨ ॥ ਕਿਰਸਾਨੀ ਜਿਉ ਰਾਖੈ ਰਖਵਾਲਾ ॥ [7]ਮਾਤ ਪਿਤਾ ਦਇਆ ਜਿਉ ਬਾਲਾ ॥ ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿਜਨ ਰਾਖੈ ਕੰਠਿ ਲਾਇ ॥ ੩ ॥ ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥ ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥ ੪ ॥ ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤ ਸੰਗਿ ਬਿਨਾਸ ॥ ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥ ੫ ॥ ਜਿਉ ਚਕਵੀ ਸੂਰਜ ਕੀ ਆਸ ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥ ਜਿਉ ਕੁਰੰਕ

---

੧. ਪ੍ਰਸੰਨ ਹੋਏ । ੨. ਸਾਰੇ । ੩. ਦੂਰ ਕੀਤੇ । ੪. ਨਿੰਦਾ । ੫. ਜੰਗਲ । ੬. ਜਿਥੇ ਕਿਤੇ । ੭. ਗਲ ਨਾਲ ।

ਨਾਦ ਕਰਨ ਸਮਾਨੇ ॥ ਤਿਉ ਹਰਿਨਾਮ ਹਰਿਜਨ ਮਨਹਿ ਸੁਖਾਨੇ ॥੬॥ ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥ ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥੭॥ ਸਭਿ ਥਾਨ ਦੇਖੇ ਨੈਣ ਅਲੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਭ੍ਰਮ ਭੈ ਛੂਟੇ ਗੁਰ ਪਰਸਾਦ ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥

ਗਉੜੀ ਮਹਲਾ ੫ [੧੯੯]

ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥ ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥੧॥ਰਹਾਉ॥ ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥ ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥੩॥ ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ ਹਰਿਨਾਮੁ ਧਿਆਇ ॥੪॥੯੮॥੧੬੭॥

ਮ: ੪ (ਵਾਰ ਗਉੜੀ ਮ: ੪) [੩੧੬]

ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥ ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿਨਾਮੁ ਸੁਖਦਾਈ ॥ ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥ ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ, ਅਪਣੀ ਪੈਜ ਰਖਾਈ ॥ ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥ ਜੇਹਾ ਨਿੰਦਕ ਅਪਣੈ ਜੀਇ ਕਮਾਵਦੇ, ਤੇਹੋ ਫਲੁ ਪਾਈ ॥ ਅੰਦਰਿ ਕਮਾਣਾ [1]ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ ਜਨ ਨਾਨਕੁ ਦੇਖਿ ਵਿਗਸਿਆ, ਹਰਿ ਕੀ ਵਡਿਆਈ ॥੨॥

---

੧. ਜ਼ਰੂਰ ।

ਕਲਿਆਨੁ ਭੋਪਾਲੀ ਮਹਲਾ ੪ [੧੩੨੧]

ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ[1] ਨਾਰਾਇਣੇ ॥ ਸਗਲ ਭਗਤ [2]ਜਾਚਹਿ ਸੁਖ ਸਾਗਰ, [3]ਭਵਨਿਧਿ ਤਰਣ ਹਰਿ ਚਿੰਤਾਮਣੇ ॥੧॥ਰਹਾਉ॥ ਦੀਨ ਦਇਆਲ ਜਗਦੀਸ ਦਮੋਦਰ, ਹਰਿ ਅੰਤਰਜਾਮੀ ਗੋਬਿੰਦੇ ॥ ਤੇ ਨਿਰਭਉ ਜਿਨ ਸ੍ਰੀ ਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥ ੧ ॥ ਜਗਦੀਸੁਰ ਚਰਨ ਸਰਨ ਜੋ ਆਏ, ਤੇ ਜਨ ਭਵਨਿਧਿ ਪਾਰਿ ਪਰੇ ॥ ਭਗਤ ਜਨਾ ਕੀ ਪੈਜ ਹਰਿ ਰਾਖੈ, ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥੨॥੧॥੭॥

ਰਾਗੁ ਬਿਲਾਵਲੁ ਮਹਲਾ ੯ ਦੁਪਦੇ [੮੩੦]

ਦੁਖ [1]ਹਰਤਾ ਹਰਿਨਾਮੁ ਪਛਾਨੋ ॥ ਅਜਾਮਲੁ ਗਨਕਾ[4] ਜਿਹ ਸਿਮਰਤ, ਮੁਕਤ ਭਏ ਜੀਅ ਜਾਨੋ ॥ ੧ ॥ ਰਹਾਉ ॥ ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥ ਨਾਰਦ ਕਹਤ ਸੁਨਤ ਧ੍ਰੂਅ ਬਾਰਿਕ, ਭਜਨ ਮਾਹਿ ਲਪਟਾਨੋ ॥ ੧ ॥ ਅਚਲ ਅਮਰ ਨਿਰਭੈ ਪਦੁ ਪਾਇਓ, ਜਗਤ ਜਾਹਿ ਹੈਰਾਨੋ ॥ ਨਾਨਕ ਕਹਤ ਭਗਤ ਰਛਕ ਹਰਿ, ਨਿਕਟਿ ਤਾਹਿ ਤੁਮ ਮਾਨੋ ॥ ੨ ॥

ਸੂਹੀ ਮਹਲਾ ੪ ਘਰੁ ੬ [੭੩੩]

ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥ ੧ ॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ, ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥ ੧ ॥ ਰਹਾਉ ॥ ਰਵਿਦਾਸੁ ਚਮਾਰੁ ਉਸਤਤਿ ਕਰੇ,ਹਰਿ ਕੀਰਤਿ,ਨਿਮਖ ਇਕ ਗਾਇ ॥ ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥ ੨ ॥ ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥ ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥ ੩ ॥ ਜਿਤਨੇ ਭਗਤ ਹਰਿ ਸੇਵਕਾ ਮੁਖਿ, ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥ ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

੧ ਦੂਰ ਕਰਨ ਵਾਲਾ । ੨. ਮੰਗਦਾ ਹੈ । ੩. ਸੰਸਾਰ ਸਾਗਰ ਦੀ ਬੇੜੀ । ੪. ਵੇਸਵਾ ।

ਗਉੜੀ ਮਹਲਾ ੫ [੧੯੦]

ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ ਕਉ ਲਾਗੋ ਸੰਤਾਪੁ ॥ ੧ ॥ ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੈ ॥ ੧ ॥ ਰਹਾਉ ॥ ਗੁਰ ਕੇ ਚਰਣ ਹਿਰਦੈ ਵਸਾਇ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥ ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ ॥੩॥ ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ ਨਾਨਕ ਮੇਰੀ ਪੂਰੀ ਪਰੀ ॥੪॥੫੪॥੧੨੩॥

ਕਲਿਆਨੁ ਮਹਲਾ ੪ [੧੩੧੯-੨੦]

ਹਰਿ ਜਨੁ ਗੁਨ ਗਾਵਤ ਹਸਿਆ ॥ ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ, ਧੁਰਿ ਮਸਤਕਿ ਪ੍ਰਭਿ ਲਿਖਿਆ ॥ ੧ ॥ ਰਹਾਉ ॥ ਗੁਰ ਕੇ ਪਗ ਸਿਮਰਉ ਦਿਨੁ ਰਾਤੀ, ਮਨਿ ਹਰਿ ਹਰਿ ਹਰਿ ਬਸਿਆ ॥ ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥੧॥ ਹਰਿਜਨ ਹਰਿ ਹਰਿ ਹਰਿ ਲਿਵ ਲਾਈ, ਸਭਿ ਸਾਕਤ ਖੋਜਿ ਪਇਆ ॥ ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥੨॥ ਜਨ ਕੇ ਤੁਮ੍ ਹਰਿ ਰਾਖੇ ਸੁਆਮੀ,ਤੁਮ੍ ਜੁਗਿ ਜੁਗਿ ਜਨ ਰਖਿਆ ॥ ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥ ੩ ॥ ਜੇਤੇ ਜੀਅ ਜੰਤ ਪ੍ਰਭਿ ਕੀਏ, ਸਭਿ ਕਾਲੈ ਮੁਖਿ ਗ੍ਰਸਿਆ ॥ ਹਰਿਜਨ ਹਰਿ ਹਰਿ ਹਰਿ ਪ੍ਰਭਿ ਰਾਖੇ, ਜਨ ਨਾਨਕ ਸਰਨਿ ਪਇਆ ॥ ੪ ॥ ੨ ॥

ਰਾਗੁ ਮਾਰੂ ਬਾਣੀ ਨਾਮਦੇਉ ਜੀਉ ਕੀ [੧੧੦੫]

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ, ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ ਜਾਨਿਓ, ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥ ੧ ॥ ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ; ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥ ੧ ॥ ਰਹਾਉ ॥ ਸੰਖ ਚਕ੍ਰ

ਮਾਲਾ ਤਿਲਕੁ ਬਿਰਾਜਿਤ, ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ, ਜਨਮ ਮਰਨ ਸੰਤਾਪ ਹਿਰਿਓ ॥੨॥ ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥ ਨਉਨਿਧਿ ਠਾਕੁਰਿ ਦਈ ਸੁਦਾਮੈ, ਧ੍ਰੂ ਅਟਲੁ ਅਜਹੂ ਨ ਟਰਿਓ ॥੩॥ ਭਗਤ ਹੇਤਿ ਮਾਰਿਓ ਹਰਨਾਖਸੁ, ਨਰ ਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਰਾਮਕਲੀ ਮਹਲਾ ੫ [੮੮੮]

ਦੋਸੁ ਨ ਦੀਜੈ[1] ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ[2] ॥ ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥ ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ਰਹਾਉ॥ ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥ ਹੈਵਰ[3] ਗੈਵਰ ਚਾਲਨਹਾਰ ॥ ਰਾਜ ਰੰਗ ਰੂਪ ਸਭਿ ਕੂਰ ॥ ਨਾਮ ਬਿਨਾ ਹੋਇ ਜਾਸੀ ਧੂਰ ॥੨॥ ਭਰਮਿ ਭੂਲੇ ਬਾਦਿ ਅਹੰਕਾਰੀ ॥ ਸੰਗਿ ਨਾਹੀ ਰੇ [4]ਸਗਲ ਪਸਾਰੀ ॥ ਸੋਗ ਹਰਖ[5]ਮਹਿ ਦੇਹ ਬਿਰਧਾਨੀ ॥ ਸਾਕਤ ਇਵ ਹੀ ਕਰਤ ਬਿਹਾਨੀ ॥੩॥ ਹਰਿ ਕਾ ਨਾਮੁ ਅੰਮ੍ਰਿਤੁ ਕਲਿ[6] ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥ ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥ ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥

ਪਉੜੀ (ਵਾਰ ਬਿਹਾਗੜਾ ਮ: ੪) [੫੫੫]

ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ, ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥ ਆਪੇ ਸਤਿਗੁਰੁ ਮੇਲਿ ਸੁਖੁ ਦੇਵੈ, ਆਪਣਾ ਸੇਵਕੁ ਆਪਿ ਹਰਿ ਭਾਵੈ ॥ ਆਪਣਿਆ ਸੇਵਕਾ ਕੀ ਆਪਿ ਪੈਜ ਰਖੈ,ਆਪਣਿਆ ਭਗਤਾ ਕੀ ਪੈਰੀ ਪਾਵੈ ॥ ਧਰਮਰਾਇ ਹੈ ਹਰਿ ਕਾ ਕੀਆ, ਹਰਿ ਜਨ ਸੇਵਕ ਨੇੜਿ ਨ ਆਵੈ ॥ ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ, ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੧॥

---

੧. ਕਿਸੇ ਹੋਰ ਨੂੰ । ੨. ਭੋਗਦੇ ਹਨ । ੩. ਚੰਗੇ ਘੋੜੇ ਹਾਥੀ । ੪. ਸਾਰੇ ਪਸਾਰੇ । ੫. ਖੁਸ਼ੀ । ੬. ਕਲਜੁਗ ।

ਬਿਲਾਵਲੁ ਮਹਲਾ ੫ [੮੧੫]

ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ॥ ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥ ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥ ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ਰਹਾਉ॥ ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥ ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥ ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥ ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥ ੩ ॥ ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥ ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥ ॥੪॥੨੬॥੫੬॥

ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ ੨ [੬੫੬-੫੭]

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿ ਲੇ ਦੇਵਾ ॥੧॥ਰਹਾਉ॥ ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦੁ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ ਅਨਹਦ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ॥ ਗੁਰ ਪਰਸਾਦੀ ਜਾਨਿਆ, ਜਨੁ ਨਾਮਾ ਸਹਜਿ ਸਮਾਨਿਆ ॥੪॥੧॥

ਗੂਜਰੀ [੫੨੬]

ਅੰਤਿ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥੧॥ ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥ ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥ ਅੰਤਿ ਕਾਲਿ ਜੋ ਮੰਦਰ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥ ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥੫॥੨॥

ਗਉੜੀ [੩੩੨]

ਜੀਵਤ ਮਰੈ ਮਰੈ ਫੁਨਿ ਜੀਵੈ, ਐਸੇ ਸੁੰਨਿ ਸਮਾਇਆ ॥ ਅੰਜਨ ਮਾਹਿ ਨਿਰੰਜਨਿ ਰਹੀਐ, ਬਹੁੜਿ ਨ ਭਵਜਲਿ ਪਾਇਆ ॥ ੧ ॥ ਮੇਰੇ ਰਾਮ ਐਸਾ ਖੀਰੁ ਬਿਲੋਈਐ, ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ਰਹਾਉ॥ ਗੁਰ ਕੈ ਬਾਣਿ ਬਜਰ ਕਲ ਛੇਦੀ, ਪ੍ਰਗਟਿਆ ਪਦੁ ਪਰਗਾਸਾ ॥ ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥੨॥ ਤਿਨਿ ਬਿਨੁ ਬਾਣੈ ਧਨਖੁ ਚਢਾਈਐ, ਇਹੁ ਜਗੁ ਬੇਧਿਆ ਭਾਈ ॥ ਦਹਦਿਸ ਬੂਡੀ ਪਵਨੁ ਝੁਲਾਵੈ, ਡੋਰਿ ਰਹੀ ਲਿਵ ਲਾਈ ॥ ੩ ॥ ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥ ਕਹੁ ਕਬੀਰ ਅਨਭਉ ਇਕੁ ਦੇਖਿਆ, ਰਾਮ ਨਾਮਿ ਲਿਵ ਲਾਗੀ ॥੪॥੨॥੪੬॥

ਪਉੜੀ [੨੬੧]

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥ ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣ ਤਾਸ ॥ ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥ ਹੇ ਗੋਬਿੰਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥ ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨ ਹਾਰ ॥ ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥ ਹੇ ਠਾਕੁਰ ਹਉ ਦਾਸਰੋ, ਮੈ ਨਿਰਗੁਨ ਗੁਨੁ ਨਹੀ ਕੋਇ ॥ ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

(ਮਾਲੀ ਗਉੜਾ ਬਾਣੀ ਨਾਮਦੇਵ ਜੀ ਕੀ) [੯੮੮[

ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ,ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ, ਅੰਬਰ ਲੇਤ ਉਬਾਰੀਅਲੇ ॥੧॥ ਗੋਤਮ ਨਾਰਿ ਅਹਲਿਆ ਤਾਰੀ, ਪਾਵਨ ਕੇਤਕ, ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਆਸਾ ਮਹਲਾ ੫ [੪੦੦]

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥ ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥ ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ਰਹਾਉ॥ ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥ ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥ ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥ ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥ ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥

ਪਉੜੀ (ਕਾਨੜੇ ਕੀ ਵਾਰ ਮ: ੪) [੧੩੧੩]

ਤੂੰ ਆਪੇ ਹੀ ਸਿਧ ਸਾਧਿਕੋ, ਤੂ ਆਪੇ ਹੀ ਜੁਗ ਜੋਗੀਆ ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ ॥ ਤੂ ਆਪੇ ਆਪਿ ਵਰਤਦਾ, ਤੂ ਆਪੇ ਕਰਹਿ ਸੁ ਹੋਗੀਆ ॥ ਸਤ ਸੰਗਤਿ ਸਤਿਗੁਰ ਧੰਨੁ ਧਨੋ ਧੰਨ ਧੰਨ ਧਨੋ; ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥ ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ ਲਹੋਗੀਆ ॥੧॥

ਆਸਾ ਮਹਲਾ ੧ [੩੫੩]

ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ, ਆਤਮ ਰਾਮੁ ਨਿਹਾਰਿਆ ॥ ਕਰਤ ਬੀਚਾਰੁ ਹਿਰਦੈ ਹਰਿ ਰਵਿਆ, ਹਿਰਦੈ ਦੇਖਿ ਬੀਚਾਰਿਆ॥੧॥ ਬੋਲਹੁ ਰਾਮੁ ਕਰੇ ਨਿਸਤਾਰਾ ॥ ਗੁਰਪਰਸਾਦਿ ਰਤਨੁ ਹਰਿ ਲਾਭੈ, ਮਿਟੈ ਅਗਿਆਨੁ ਹੋਇ ਉਜੀਆਰਾ ॥੧॥ਰਹਾਉ॥ ਰਵਨੀ ਰਵੈ ਬੰਧਨ ਨਹੀ ਤੂਟਹਿ, ਵਿਚਿ ਹਉਮੈ ਭਰਮੁ ਨ ਜਾਈ ॥ ਸਤਿਗੁਰ ਮਿਲੈ ਤ ਹਉਮੈ ਤੂਟੈ; ਤਾ ਕੋ ਲੇਖੈ ਪਾਈ ॥੨॥ ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰਧਾਰੇ ॥ ਭਗਤਿ ਵਛਲੁ ਜਗ ਜੀਵਨੁ ਦਾਤਾ, ਮਤਿ ਗੁਰਮਤਿ ਹਰਿ ਨਿਸਤਾਰੇ ॥੩॥ ਮਨ ਸਿਉ ਜੂਝਿ ਮਰੈ ਪ੍ਰਭੁ ਪਾਏ, ਮਨਸਾ ਮਨਹਿ ਸਮਾਏ ॥ ਨਾਨਕ ਕ੍ਰਿਪਾ ਕਰੇ ਜਗ ਜੀਵਨੁ, ਸਹਜ ਭਾਇ ਲਿਵਲਾਇ ॥੪॥੧੬॥

ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ [੧੧੨੩]

ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ ॥ ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥ ਤੇਰਾ ਜਨੁ ਏਕੁ ਆਧੁ ਕੋਈ ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ਰਹਾਉ॥ ਰਜ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥ ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ ਪਰਮ ਪਦੁ ਪਾਇਆ ॥੨॥ ਤੀਰਥ ਬਰਤ ਨੇਮ ਸੁਚਿ ਸੰਜਮ; ਸਦਾ ਰਹੈ ਨਿਹਕਾਮਾ ॥ ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮਰਾਮਾ ॥੩॥ ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥ ਨਿਰਭਉ ਪੂਰਿ ਰਹੇ ਭ੍ਰਮੁ ਭਾਗਾ, ਕਹਿ ਕਬੀਰ ਜਨ ਦਾਸਾ ॥੪॥੧॥

ਸੂਹੀ ਮਹਲਾ ੫ [੭੩੯-੪੦]

ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥ ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥ ਸਾਧ ਸੰਗਿ ਤਿਨੀ ਦਰਸਨੁ ਪਾਇਆ ॥੧॥ਰਹਾਉ॥ ਬਾਦਿਸਾਹ ਸਾਹ ਵਾਪਾਰੀ ਮਰਨਾ ॥ ਜੋ ਦੀਸੈ ਸੋ ਕਾਲਹਿ ਖਰਨਾ ॥੨॥ ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥ ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥

ਪ੍ਰਭਾਤੀ ਮਹਲਾ ੪ [੧੩੩੫]

ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ, ਸਭ ਰੈਨਿ ਸਮ੍ਾਲਹਿ ਹਰਿ ਗਾਲ ॥ ਹਮਰੈ ਪ੍ਰਭਿ ਹਮ ਲੋਚ ਲਗਾਈ, ਹਮ ਕਰਹ ਪ੍ਰਭੂ ਹਰਿ ਭਾਲ ॥੧॥ ਮੇਰਾ ਮਨੁ ਸਾਧੂ ਧੂਰਿ ਰਵਾਲ ॥ ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ ॥੧॥ਰਹਾਉ॥ ਸਾਕਤ ਕਉ ਦਿਨੁ ਰੈਨਿ ਅੰਧਾਰੀ ॥ ਮੋਹਿ ਫਾਥੇ ਮਾਇਆ ਜਾਲ ॥ ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ, ਰਿਨਿ ਬਾਧੇ ਬਹੁ ਬਿਧਿ ਬਾਲ ॥੨॥ ਸਤ ਸੰਗਤਿ ਮਿਲਿ ਮਤਿ ਬੁਧਿ ਪਾਈ, ਹਉ ਛੂਟੇ ਮਮਤਾ ਜਾਲ ॥ ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥ ਹਮ ਬਾਰਿਕ ਗੁਰ ਅਗਮ ਗੁਸਾਈ, ਗੁਰ ਕਰਿ ਕਿਰਪਾ ਪ੍ਰਤਿਪਾਲ ॥ ਬਿਖੁ

ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥੨॥

ਸਿਰੀ ਰਾਗੁ ਮਹਲਾ ੧ [੧੫]

ਲਬੁ ਕੁਤਾ ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥ ਪਰਨਿੰਦਾ ਪਰਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥ ਰਸਕਸ ਆਪੁ ਸਲਾਹਣਾ,ਏ ਕਰਮ ਮੇਰੇ ਕਰਤਾਰ ॥੧॥ ਬਾਬਾ ਬੋਲੀਐ ਪਤਿ ਹੋਇ ॥ ਊਤਮ ਸੇ ਦਰ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ਰਹਾਉ॥ ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ, ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ, ਕੈ ਘਟਿ ਨਾਮੁ ਨਿਵਾਸੁ ॥੨॥ ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲਹਿ ਹੋਰਿ ਕਿ ਕਹਣ ਵਖਾਣ ॥੩॥ ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ, ਜਿਨ ਹਿਰਦੇ ਰਹਿਆ ਸਮਾਇ ॥ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥ ਨਾਨਕ ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ ॥੪॥੪॥

ਰਾਮਕਲੀ ਮਹਲਾ ੫ [੮੯੫]

ਸਗਲ ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ ॥ ਅਪਨਾ ਆਪੁ ਸਗਲ ਮਿਟਾਇ ॥ ਮਨ ਚਿੰਦੇ ਸੇਈ ਫਲ ਪਾਇ ॥ ੧ ॥ ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥ ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ਰਹਾਉ॥ ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥ ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ ੨ ॥ ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥ ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥ ੩ ॥ ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥ ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥੪॥੨੮॥੩੯॥

ਕੇਦਾਰਾ ਮਹਲਾ ੫ [੧੧੨੦]

ਹਰਿ ਕੇ ਦਰਸਨ ਕੋ ਮਨਿ ਚਾਉ ॥ ਕਰਿ ਕਿਰਪਾ ਸਤ ਸੰਗਿ ਮਿਲਾਵਹੁ, ਤੁਮ ਦੇਵਹੁ ਅਪਨੋ

ਨਾਉ ॥ਰਹਾਉ॥ ਕਰਉ ਸੇਵਾ ਸਤ ਪੁਰਖ ਪਿਆਰੇ,ਜਤ ਸੁਨੀਐ ਤਤ ਮਨਿ ਰਹਸਾਉ ॥ ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥ ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥੨॥੪॥

ਪਉੜੀ [੯੫੫]

ਸੇ ਜਨ ਸਾਚੇ ਸਦਾ ਸਦਾ, ਜਿਨੀ ਹਰਿ ਰਸੁ ਪੀਤਾ ॥ ਗੁਰਮੁਖਿ ਸਚਾ ਮਨਿ ਵਸੈ, ਸਚੁ ਸਉਦਾ ਕੀਤਾ ॥ ਸਭੁ ਕਿਛੁ ਘਰ ਹੀ ਮਾਹਿ ਹੈ, ਵਡਭਾਗੀ ਲੀਤਾ ॥ ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ ॥ ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥੧੯॥

ਰਾਮਕਲੀ ਮਹਲਾ ੫ [੮੯੭]

ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥ ਸਗਲੀ ਚਿੰਤਾ ਆਪਿ ਨਿਵਾਰੀ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥ ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥੧॥ਰਹਾਉ॥ ਮਹਿਮਾ ਜਾ ਕੀ ਗਹਿਰ ਗੰਭੀਰ ॥ ਹੋਇ ਨਿਹਾਲੁ ਦੇਇ ਜਿਸੁ ਧੀਰ ॥ ਜਾ ਕੇ ਬੰਧਨ ਕਾਟੇ ਰਾਇ ॥ ਸੋ ਨਰੁ ਬਹੁਰਿ ਨ ਜੋਨੀ ਪਾਇ ॥ ੨ ॥ ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ ਨਾਹੀ ਦੂਖ ਸੰਤਾਪ ॥ ਲਾਲੁ ਰਤਨੁ ਤਿਸੁ ਪਾਲੈ ਪਰਿਆ ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥ ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥ ਏਕੋ ਏਕੁ ਨਿਰੰਜਨ ਪੂਜਾ ॥ ਜਤ ਕਤ ਦੇਖਉ ਆਪਿ ਦਇਆਲ ॥ ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥

ਸੋਰਠਿ ਮਹਲਾ ੫ [੬੨੬]

ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥ ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪੁਨਾ ਰਿਦੈ ਧਿਆਇਆ ॥੧॥ ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥ ਸੰਤਹੁ ਦਿਨੁ ਦਿਨੁ ਚੜੈ ਸਵਾਈ ॥ਰਹਾਉ॥ ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥ ਸਹਜ ਸੁਭਾਇ ਮਿਲੇ ਗੋਪਾਲਾ, ਨਾਨਕ ਸਾਚਿ ਪਤੀਨੇ ॥੨॥੩॥੬੭॥

ਸਲੋਕ ਫਰੀਦ ਜੀ [੧੩੮੦]

ਫਰੀਦਾ ਕੰਨਿ[1] ਮੁਸਲਾ ਸੂਫੁ ਗਲਿ ਦਿਲਿ ਕਾਤੀ[2] ਗੁੜੁ ਵਾਤਿ[3] ॥
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥੫੦॥

ਪ੍ਰਭਾਤੀ ਮਹਲਾ ੫ [੧੩੪੭-੪੮]

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥ ਕਰਿ ਦਿਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬਹੀ ਨ ਜਾਏ ॥੧॥ ਇਤੁ ਸੰਜਮਿ ਪ੍ਰਭੁ ਕਿਨਹੀ ਨ ਪਾਇਆ ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ਰਹਾਉ॥ ਪਾਪ ਕਰਹਿ ਪੰਚਾ[4] ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ ਬਾਂਧਿ ਖਰੇ ਕਾਲੰਕ ॥੨॥ ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥ ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨਿ, ਜਿਨਿ ਤੂ ਕੀਆ ॥੩॥ ਪੂੰਅਰ[5] ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥੪॥ ਕਾਨ ਫਰਾਇ [6]ਹਿਰਾਇ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥ ਬਨਿਤਾ[7] ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥ ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥ ਅੰਨ ਤੇ ਰਹਤਾ, ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥ ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥ ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ[8] ਘਰ ਠਉਰ ਨ ਠਾਈ ॥੭॥ ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨ ਤਿਨਿ ਬਾਧਿਓ ਪਾਲਾ ॥ ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥ ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ਰਹਾਉ॥ਦੂਜਾ॥੨॥

---

੧. ਮੋਢੇ ਤੇ । ੨. ਛੁਰੀ । ੩. ਮੂੰਹੋਂ । ੪.ਕਾਮ ਕ੍ਰੋਧ ਆਦਿਕ । ੫ ਧੂਣੀਆਂ । ੬.ਰੋਟੀਆਂ ਪਿੰਨਦਾ ਹੈ । ੭.ਇਸਤਰੀ।੮.ਰੇਤ ।

ਸਲੋਕ ਮ: ੫ (ਵਾਰ ਰਾਮਕਲੀ ਮ: ੫) [੯੬੦]

ਅੰਦਰਹੁ ਅੰਨਾ ਬਾਹਰਹੁ, ਅੰਨਾ, ਕੂੜੀ ਕੂੜੀ ਗਾਵੈ ॥ ਦੇਹੀ ਧੋਵੈ ਚਕ੍ਰ[1] ਬਣਾਏ,ਮਾਇਆ ਨੋ ਬਹੁ ਧਾਵੈ ॥ ਅੰਦਰਿ ਮੈਲੁ ਨ ਉਤਰੈ ਹਉਮੈ; ਫਿਰਿ ਫਿਰਿ ਆਵੈ ਜਾਵੈ ॥ ਨੀਂਦ ਵਿਆਪਿਆ ਕਾਮਿ ਸੰਤਾਪਿਆ[2], ਮੁਖਹੁ ਹਰਿ ਹਰਿ ਕਹਾਵੈ ॥

ਬੈਸਨੋ ਨਾਮੁ ਕਰਮ ਹਉ ਜੁਗਤਾ, ਤੁਹ ਕੁਟੇ ਕਿਆ ਫਲੁ ਪਾਵੈ ॥
ਹੰਸਾ ਵਿਚਿ ਬੈਠਾ[3] ਬਗੁ ਨ ਬਣਈ, ਨਿਤ ਬੈਠਾ ਮਛੀ ਨੋ ਤਾਰ ਲਾਵੈ ॥
ਜਾ ਹੰਸ ਸਭਾ ਵੀਚਾਰ ਕਰਿ ਦੇਖਨਿ,ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥
ਹੰਸਾ ਹੀਰਾ ਮੋਤੀ ਚੁਗਣਾ, ਬਗੁ ਡਡਾ ਭਾਲਣ ਜਾਵੈ ॥
ਉਡਰਿਆ ਵੇਚਾਰਾ ਬਗੁਲਾ, [4]ਮਤੁ ਹੋਵੈ ਮੰਞੁ ਲਖਾਵੈ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ,ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ, ਜਿਸੁ ਪ੍ਰਾਪਤਿ ਸੋ ਪਾਵੈ ॥
ਸਿਖ ਹੰਸ ਸਰਵਰਿ ਇਕਠੇ ਹੋਏ; ਸਤਿਗੁਰ ਕੈ ਹੁਕਮਾਵੈ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ,ਖਾਇ ਖਰਚਿ ਰਹੇ ਤੋਟਿ ਨ ਆਵੈ॥
ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
ਜਨ ਨਾਨਕ ਜਿਸਦੈਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ, ਸਭਾ ਸ੍ਰਿਸਟਿ ਛਡਾਵੈ ॥੧॥

ਸਲੋਕੁ ॥ ਕਬੀਰ ਬੈਸਨੋ ਹੂਆ ਤ ਕਿਆ ਭਇਆ, ਮਾਲਾ ਮੇਲੀਂ ਚਾਰਿ ॥
ਬਾਹਰਿ [5]ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥੧੪੫॥ [੧੩੭੨]

੧. ਚੰਦਨ ਨਾਲ ਸਰੀਰ ਉਤੇ ਬਣਾਇਆ ਹੋਇਆ, ਵਿਸ਼ਨੂੰ ਦੇ ਚੱਕ੍ਰ ਦਾ ਚਿੰਨ੍ਹ । ੨. ਸਤਾਇਆ ਹੋਇਆ । ੩ ਬਗਲਾ । ੪. ਮਤਾਂ ਮੇਰਾ ਪਾਜ ਉੱਘੜ ਜਾਵੇ । ੫. ਬਾਰਾਂ ਵੰਨੀ ਦਾ ਸੋਨਾ ।

ਗਉੜੀ ਮਹਲਾ ੫ [੧੯੪]

ਕਰੈ ਦੁਹਕਰਮ[1] ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥
ਰਾਮੁ ਰਮੈ[2] ਸੋਈ ਰਾਮਾਣਾ[3] ॥ ਜਲਿ ਥਲਿ ਮਹੀਅਲਿ[4] ਏਕੁ ਸਮਾਣਾ ॥੧॥ਰਹਾਉ॥
ਅੰਤਰਿ ਬਿਖੁ[5] ਮੁਖਿ ਅੰਮ੍ਰਿਤੁ ਸੁਣਾਵੈ ॥ ਜਮਪੁਰਿ ਬਾਧਾ ਚੋਟਾ ਖਾਵੈ ॥੨॥
ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥
ਅੰਤਰਿ ਸਾਚਿ ਨਾਮਿ ਰਸਿ ਰਾਤਾ ॥ ਨਾਨਕ ਤਿਸੁ ਕਿਰਪਾਲੁ [6]ਬਿਧਾਤਾ ॥੪॥੭੧॥੧੪੦॥

ਸਵੈਯਾ (ਕ੍ਰਿਸ਼ਨਾਵਤਾਰ 'ਚੋਂ')

ਕਾ ਭਯੋ ਜੋ ਧਰ ਮੂੰਡ ਜਟਾ ਸੁ, ਤਪੋਧਨ ਕੋ ਜਗ ਭੇਖ ਦਿਖਾਯੋ ॥
ਕਾ ਭਯੋ ਜਉ ਕੋਊ [9]ਲੋਚਨ ਮੂੰਦਿ, ਭਲੀ ਬਿਧਿ ਸੋਂ ਹਰਿ ਕੇ ਗੁਨ ਗਾਯੋ ॥
ਅਉਰ ਕਹਾ ਜਉਪੈ ਆਰਤੀ ਲੈ ਕਰਿ, ਧੂਪਿ ਜਗਾਇ ਕੈ ਸੰਖ ਬਜਾਯੋ ॥
ਸ੍ਯਾਮ ਕਹੈ ਤੁਮ ਹੀ ਨ ਕਹੋ, ਬਿਨ ਪ੍ਰੇਮ ਕਹੂ ਬ੍ਰਿਜਨਾਇਕ[6] ਪਾਯੋ ॥੨੨੩੭॥

ਤ੍ਵਪ੍ਰਸਾਦਿ ਸਵਯੇ (ਅਕਾਲ ਉਸਤਤਿ 'ਚੋਂ')

ਤੀਰਥ ਕੋਟਿ ਕੀਏ ਇਸਨਾਨ, ਦੀਏ, ਬਹੁ ਦਾਨ ਮਹਾਂ ਬ੍ਰਤ ਧਾਰੇ।
ਦੇਸ ਫਿਰਿਓ ਕਰ ਭੇਸ ਤਪੋਧਨ[7], [8]ਕੇਸ ਧਰੇ ਨ ਮਿਲੇ ਹਰਿ ਪਿਆਰੇ।
ਆਸਨ ਕੋਟ ਕਰੇ ਅਸਟਾਂਗ, ਧਰੇ ਬਹੁ ਨਿਆਸ ਕਰੇ ਮੁਖ ਕਾਰੇ।
ਦੀਨ ਦਇਆਲ ਅਕਾਲ ਭਜੇ ਬਿਨੁ,ਅੰਤ ਕੋ ਅੰਤ ਕੇ ਧਾਮ ਸਿਧਾਰੇ ॥੧੦॥੫੨॥

---

੧. ਖੋਟੇ ਕਰਮ । ੨. ਜਾਪਦਾ ਹੈ । ੩. ਵਾਹਿਗੁਰੂ ਦਾ । ੪. ਧਰਤ ਅਕਾਸ਼ ਦੇ ਵਿਚਕਾਰ । ੫. ਜ਼ਹਿਰ । ੬.ਵਾਹਿਗੁਰੂ ।
੭. ਤਪੱਸਵੀਆਂ ਦਾ । ੮. ਸੀਸ ਤੇ ਰਖ ਕੇ । ੯. ਅੱਖਾਂ ਮੀਟ ਕੇ ।

ਪ੍ਰਭਾਤੀ ਭਗਤ ਬੇਣੀ ਜੀ ਕੀ [੧੩੫੧]

ਤਨਿ ਚੰਦਨੁ [1]ਮਸਤਕਿ ਪਾਤੀ ॥ [2]ਰਿਦ ਅੰਤਰਿ [3]ਕਰਤਲ ਕਾਤੀ[4] ॥
ਠਗ ਦਿਸਟਿ[5] ਬਗਾ[6] ਲਿਵ ਲਾਗਾ ॥ [7]ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥
ਕਲਿ[8] ਭਗਵਤ ਬੰਦ ਚਿਰਾਂਮੰ ॥ [9]ਕ੍ਰੂਰ ਦਿਸਟਿ, ਰਤਾ ਨਿਸਿ[10] ਬਾਦੰ[11] ॥੧॥ਰਹਾਉ॥
ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ [12]ਮੁਖਿ ਖੀਰੰ ॥
ਰਿਦੈ ਛੁਰੀ ਸੰਧਿਆਨੀ[13] ॥ ਪਰਦਰਬੁ [14]ਹਿਰਨ ਕੀ ਬਾਨੀ ॥੨॥
ਸਿਲ ਪੂਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ[15] ਪ੍ਰਵੇਸੰ ॥
ਪਗ[16] ਨਾਚਸਿ ਚਿਤੁ ਅਕਰਮੰ ॥ ਏ ਲੰਪਟ[17] ਨਾਚ ਅਧਰਮੰ ॥੩॥
ਮ੍ਰਿਗ[18] ਆਸਣੁ ਤੁਲਸੀ ਮਾਲਾ ॥ [19]ਕਰ ਊਜਲ ਤਿਲਕੁ ਕਪਾਲਾ[20] ॥
ਰਿਦੈ ਕੂੜੁ [21]ਕੰਠਿ ਰੁਦ੍ਰਾਖੰ ॥ ਰੇ ਲੰਪਟ [22]ਕ੍ਰਿਸਨੁ ਅਭਾਖੰ ॥੪॥
ਜਿਨਿ ਆਤਮ ਤਤੁ ਨ ਚੀਨਿਆ[23] ॥ ਸਭ ਫੋਕਟ ਧਰਮ ਅਬੀਨਿਆ[24] ॥
ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥

---

੧. ਮੱਥੇ ਤੇ ਤੁਲਸੀ ਦੇ ਪੱਤਰ । ੨. ਤੇਰੇ ਹਿਰਦੇ ਵਿਚ ਇਉਂ ਹੈ ਜਿਵੇਂ । ੩. ਹੱਥਾਂ ਦੀਆਂ ਤਲੀਆਂ ਭਾਵ ਹੱਥਾਂ ਵਿਚ । ੪.ਕੈਂਚੀ । ੫.ਨਜ਼ਰ । ੬.ਬਗਲੇ ਵਾਂਗ । ੭.ਵੇਖਣ ਨੂੰ ਤੂੰ ਵੈਸ਼ਨੋ ਲਗਦਾ ਹੈਂ,ਜਿਵੇਂ ਮੂੰਹ ਵਿਚ ਪ੍ਰਾਨ ਨਹੀਂ ਹੁੰਦਾ । ੮.ਕਲਜੁਗੀ ਭਾਵ ਪਖੰਡੀ ਭਗਤ ਹੈ, ਪਰ ਬੰਦਨਾ ਕਿੰਨਾ ਕਿੰਨਾ ਚਿਰ ਕਰਦਾ ਰਹਿੰਦਾ ਹੈ । ੯. ਟੇਢੀ ਨਜ਼ਰ । ੧੦. ਭਾਵ ਰਾਤ ਦਿਨ । ੧੧.ਮਾਇਕ ਝਗੜਿਆਂ ਵਿਚ ਰਤਾ ਹੋਇਆ । ੧੨.ਦੁਧਧਾਰੀ । ੧੩.ਸਿੰਨ੍ਹੀ ਹੋਈ, ਨਿਸ਼ਾਨਾ ਬੰਨ੍ਹ ਕੇ ਰਖੀ ਹੋਈ । ੧੪.ਚੁਰਾਉਣ ਦੀ ਬਾਣ, ਆਦਤ । ੧੫. ਰਾਸਾਂ ਦੀ ਭਗਤੀ । ੧੬. ਪੈਰਾਂ ਨਾਲ । ੧੭. ਵਿਸ਼ਈ । ੧੮. ਹਰਨ ਦੀ ਖੱਲ ਦਾ ਆਸਣ । ੧੯.ਉਜਲੇ (ਪਵਿੱਤਰ) ਹੱਥਾਂ ਨਾਲ । ੨੦.ਮੱਥੇ ਉਤੇ । ੨੧.ਗਲ ਵਿਚ ਰੁਦ੍ਰਾਖ ਦੀ ਮਾਲਾ । ੨੨. ਕ੍ਰਿਸ਼ਨ ਨਹੀਂ ਆਖ ਰਿਹਾ ਸਗੋਂ ਉਲਟ ਕਰ ਰਿਹਾ ਹੈਂ । ੨੩. ਪਛਾਣਿਆ । ੨੪. ਅੰਨ੍ਹਿਆਂ ਦੇ ।

ਮਹਲਾ ੧ (ਵਾਰ ਸਾਰੰਗ ਮ: ੪) [੧੨੪੦]

ਨਾਨਕ ਚੁਲੀਆ ਸੁਚੀਆ, ਜੇ ਭਰਿ ਜਾਣੈ ਕੋਇ ॥ [1]ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤੁ ਹੋਇ ॥ ਬ੍ਰਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ ॥ ਰਾਜੇ ਚੁਲੀ ਨਿਆਵ ਕੀ, ਪੜਿਆ ਸਚੁ ਧਿਆਨੁ ॥ ਪਾਣੀ ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ ॥ ਪਾਣੀ ਪਿਤਾ ਜਗਤ ਕਾ, ਫਿਰਿ ਪਾਣੀ ਸਭੁ ਖਾਇ ॥੨॥

ਬਸੰਤੁ ਹਿੰਡੋਲੁ ਘਰੁ ੨ (ਕਬੀਰ ਜੀਉ) [੧੧੯੫]

ਮਾਤਾ ਜੂਠੀ ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ ॥ ਆਵਹਿ ਜੂਠੇ ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ ॥੧॥ ਕਹੁ ਪੰਡਿਤ ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥੧॥ਰਹਾਉ॥

ਜਿਹਬਾ ਜੂਠੀ ਬੋਲਤ ਜੂਠਾ,ਕਰਨ[2] ਨੇਤਰ ਸਭਿ ਜੂਠੇ ॥ ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, [3]ਬ੍ਰਹਮ ਅਗਨਿ ਕੇ ਲੂਠੇ॥੨॥ ਅਗਨਿ ਭੀ ਜੂਠੀ ਪਾਨੀ ਜੂਠਾ,ਜੂਠੀ ਬੈਸਿ ਪਕਾਇਆ ॥ ਜੂਠੀ ਕਰਛੀ ਪਰੋਸਨਿ ਲਾਗਾ,ਜੂਠੇ ਹੀ ਬੈਠਿ ਖਾਇਆ ॥੩॥ ਗੋਬਰੁ ਜੂਠਾ,ਚਉਕਾ ਜੂਠਾ, ਜੂਠੀ ਦੀਨੀ ਕਾਰਾ[4] ॥ ਕਹਿ ਕਬੀਰ ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ ॥੪॥੧॥੭॥

ਵਾਰ ੧੫, ਪਉੜੀ ੧੩

ਸੁਖ ਸਾਗਰੁ ਗੁਰੁ ਛਡਿਕੇ, [5]ਭਵਜਲ ਅੰਦਰਿ ਭੰਭਲਭੂਸੇ ॥ [6]ਲਹਰੀ ਨਾਲਿ ਪਛਾੜੀਅਨਿ, ਹਉਮੈ ਅਗਨੀ ਅੰਦਰ ਲੂਸੇ[7] । ਜਮਦਰਿ ਬਧੇ ਮਾਰੀਅਨਿ,ਜਮਦੂਤਾ ਦੇ [8]ਧਕੇ ਧੂਸੇ । [9]ਗੋਇਲਿ ਵਾਸਾ ਚਾਰਿ ਦਿਨ ਨਾਉ ਧਰਾਇਨਿ ਈਸੇ ਮੂਸੇ ॥ ਘਟਿ ਨ ਕੋਇ ਅਖਾਇਦਾ, [10]ਆਪੋ ਧਾਪੀ ਹੈਰਤ ਹੂਸੇ । ਸਾਇਰ[11] ਦੇ ਮਰਜੀਵੜੇ, ਕਰਨਿ ਮਜੂਰੀ ਖੇਚਲ ਖੂਸੇ ॥ ਗੁਰੁ ਪੂਰੇ ਵਿਣੁ ਡਾਂਗ ਡੰਗੂਸੇ ॥੧੩॥

---

੧. ਸੁਰਤ ਵਾਲਾ । ੨. ਕੰਨ । ੩. ਬ੍ਰਹਮਣ ਹੋਣ ਦੇ ਹੰਕਾਰ ਦੀ ਅੱਗ ਵਿਚ ਸੜੇ ਹੋਏ । ੪. ਲੀਕਾਂ । ੫.ਸੰਸਾਰ-ਸਮੁੰਦਰ ਵਿਚ ਹੌਰਥੇ ਭਟਕਦੇ ਫਿਰਦੇ ਹਨ । ੬. ਸੰਸਾਰ-ਸਾਗਰ ਦੀਆਂ ਦੁਖ-ਸੁਖੀ ਲਹਿਰਾਂ ਨਾਲ ਪਟਕਾਏ ਜਾ ਰਹੇ ਹਨ । ੭ ਸੜ ਰਹੇ ਹਨ । ੮ ਧੱਕਿਆਂ ਨਾਲ ਧਰੂਈਦੇ ਹਨ । ੯. ਉਹ ਥਾਂ ਜਿਥੇ ਬਰਸਾਤ ਦੇ ਮੌਸਮ ਵਿਚ ਹਰਾ ਘਾਹ ਚਰਨ ਲਈ ਗਊਆਂ ਨੂੰ ਰਖਿਆ ਜਾਏ । ੧੦. ਆਪੋ ਧਾਪੀ ਦੀ ਹੈਰਾਨਗੀ ਵਿਚ ਹੁੱਸੇ ਪਏ ਹਨ । ੧੧. ਸਮੁੰਦਰ ।

ਗਉੜੀ ਗੁਆਰੇਰੀ ਮਹਲਾ ੩ [੧੫੮-੧੫੯]

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥੧॥
ਗਾਵਤ ਰਹੈ ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ਰਹਾਉ ॥
ਇਕਿ ਗਾਵਹਿ ਇਕਿ ਭਗਤਿ ਕਰੇਹਿ ॥ ਨਾਮੁ ਨ ਪਾਵਹਿ ਬਿਨੁ ਅਸਨੇਹ ॥
ਸਚੀ ਭਗਤਿ ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥
ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥
ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥
ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥
ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥ ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥

ਆਸਾ ਮਹਲਾ ੧ [੩੫੮]

ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ,ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥੧॥ਰਹਾਉ॥ ਪਿੰਡੁ ਪਤਲਿ ਮੇਰੀ ਕੇਸਉ,ਕਿਰਿਆ ਸਚੁ ਨਾਮੁ ਕਰਤਾਰੁ॥ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕਿ ਲੋਕੀ ਹੋਰੁ ਛਮਿਛਰੀ,ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ,ਕਬਹੂ ਨਿਖੂਟਸਿ ਨਾਹਿ ॥੪॥੨॥੩੨॥

ਆਸਾ ਮਹਲਾ ੧ [੩੫੫]

[1]ਕਾਇਆ ਬ੍ਰਹਮਾ[2] ਮਨੁ ਹੈ ਧੋਤੀ॥ਗਿਆਨੁ ਜਨੇਊ ਧਿਆਨੁ ਕੁਸਪਾਤੀ[3] ॥ ਹਰਿਨਾਮਾ ਜਸੁ ਜਾਚਉ ਨਾਉ ॥ ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥ ਪਾਂਡੇ ਐਸਾ ਬ੍ਰਹਮ ਬੀਚਾਰੁ ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥੧॥ਰਹਾਉ॥ ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ॥ ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥੨॥ ਪੂਜਾ [4]ਪ੍ਰੇਮ ਮਾਇਆ ਪਰਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥ ਚੀਨੈ ਤਤੁ ਗਗਨ ਦਸ ਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥੩॥ ਭੋਜਨੁ ਭਾਉ ਭਰਮੁ ਭਉ ਭਾਗੈ ॥ [5]ਪਾਹਰੂਅਰਾ ਛਬਿ ਚੋਰੁ ਨ ਲਾਗੈ ॥ ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥ ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥ [6]ਅਸਟਦਸੀ ਚਹੁ ਭੇਦੁ ਨ ਪਾਇਆ ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥

ਸਲੋਕ ਮ: ੧ (ਵਾਰ ਸਿਰੀ ਰਾਗ ਮ: ੪) [੯੧]

ਕੁਬੁਧਿ ਡੂਮਣੀ ਕੁਦਇਆ ਕਸਾਇਣਿ, ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆਂ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ,ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥

* *
*

---

੧. ਸਰੀਰ । ੨. ਬ੍ਰਾਹਮਣ । ੩. ਦੱਭ ਦਾ ਛੱਲਾ । ੪. ਮਾਇਆ ਦਾ ਪ੍ਰੇਮ ਸਾੜਨਾ । ੫. ਹਰੀ ਰਾਖੇ ਦੇ ਤੇਜ ਕਰਕੇ । ੬. ਪੁਰਾਣ ਤੇ ਵੇਦ ।

(੨੪, ੬) *ਚੰਦਨੁ ਹੋਇਆ ਚੰਦਨਹੁ

# ਗੁਰ ਉਪਦੇਸ ਰਹਿਤ ਵਿਚਿ ਰਹਣਾ

ਮਨਮੁਖ ਕਥਨੀ ਹੈ, ਪਰ ਰਹਿਤ ਨ ਹੋਈ ॥ ਬਿਲਾਵਲੁ ਮ: ੧

## ੧. ਪਾਹੁਲ

੧. ਗੁਰਦੀਖਿਆ[੧] ਲੈ ਸਿਖ ਸਿਖੁ ਸਦਾਇਆ ॥ (ਵਾਰ ੩, ਪਉੜੀ ੧੧) †
੨. ਚਰਨ ਧੋਇ ਰਹਿਰਾਸ[੨] ਕਰਿ, ਚਰਣਾਂਮ੍ਰਿਤੁ ਸਿਖਾਂ ਪੀਲਾਇਆ [] (੧, ੨੩)
੩. ਪੀਵਹੁ ਪਾਹੁਲ ਖੰਡੇ ਧਾਰ, ਹੁਇ ਜਨਮ ਸੁਹੇਲਾ ॥ (੪੧,੧)
੪. ਅੰਮ੍ਰਿਤੁ ਪੀਵਹੁ, ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥ [ਗੂਜਰੀ ਮ: ੫
੫. ਪੀ ਅੰਮ੍ਰਿਤੁ ਆਘਾਨਿਆ, ਗੁਰਿ ਅਮਰ ਕਰਾਇਆ ॥ [ਬਿਲਾਵਲੁ ਮ: ੫

## ੨. ਗੁਰ ਮੰਤਰ

੧. 'ਵਾਹਿਗੁਰੂ' ਗੁਰ ਮੰਤ੍ਰ ਹੈ; ਜਪਿ ਹਉਮੈ ਖੋਈ। (੧੩, ੨)
੨. 'ਵਾਹਿਗੁਰੂ' ਗੁਰ ਸਬਦੁ ਸੁਣਾਇਆ। (੧੨, ੧੭) (੨੪,੧)
੩. ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ। (੨੭,੧੦)
੪. 'ਵਾਹਿਗੁਰੂ' ਸਾਲਾਹਣਾ, ਗੁਰ ਸਬਦ ਅਲਾਏ। (੯,੧੩)

---

*ਇਸ ਪ੍ਰਕਰਣ ਵਿਚ ਗਿ: ਸ਼ਰਮ ਸਿੰਘ ਜੀ ਦੇ 'ਅੰਮ੍ਰਿਤ' ਜਨਵਰੀ ੧੯੩੨ ਵਿਚ ਛਪੇ ਲੇਖ ਤੋਂ ਸਹਾਇਤਾ ਲਈ ਗਈ।
†ਸਾਰੀਆਂ ਤੁਕਾਂ ਦੇ ਨਾਲ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਪਹਿਲਾਂ ਵਾਰ ਦਾ ਨੰਬਰ ਹੈ ਤੇ ਫਿਰ ਪਉੜੀ ਦਾ।
[] ਦਸਮ ਗੁਰੂ ਜੀ ਨੇ ਖੰਡੇ ਦਾ ਅੰਮ੍ਰਿਤ ਸ਼ੁਰੂ ਕੀਤਾ। ੧. ਸਿੱਖਿਆ, ਮੰਤਰ। ੨. ਮਰਯਾਦਾ।

੫. 'ਵਾਹਿਗੁਰੂ' ਗੁਰ ਸਬਦੁ ਲੈ, ਪ੍ਰਿਰਮ ਪਿਆਲਾ ਚੁਪਿ ਚਬੋਲਾ (੪, ੧੭)
੬. ਵਾਹਿਗੁਰੂ' ਸਚੁ ਮੰਤ੍ਰ ਸੁਣਾਇਆ। (੧੧, ੩)

# ੩. ਸਤਿਗੁਰੂ

੧. ਗੁਰ ਮੂਰਤਿ ਗੁਰ ਸਬਦ ਹੈ, ਸਾਧ ਸੰਗਤਿ ਸਮਸਰਿ ਪਰਵਾਣਾ। (੩੨, ੨)
੨. ਗੁਰ ਮੂਰਤਿ ਗੁਰ ਸਬਦ ਹੈ, ਸਾਧ ਸੰਗਤਿ ਵਿਚਿ ਪ੍ਰਗਟੀ ਆਈ। (੪, ੨੫)
੩. ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥ [ਨਟ ਮ: ੪
੪. ਸਤਿਗੁਰ ਬਚਨ, ਬਚਨ ਹੈ ਸਤਿਗੁਰ, [1]ਪਾਧਰੁ ਮੁਕਤਿ ਜਨਾਵੈਗੋ ॥ [ਕਾਨੜਾ ਮ: ੪
੫. ਸਤਿਗੁਰ ਮੈ ਸਬਦੁ, ਸਬਦ ਮੈ ਸਤਿਗੁਰ ਹੈ ................॥ [ਕਬਿੱਤ ੫੩੪
੬. ਗੁਰ ਦਾਤਾ, ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥ [ਮਾਝ ਵਾਰ ਮ: ੧
੭. ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ ॥ [ਸਿਰੀ ਰਾਗੁ ਮ: ੩
੮. ਜਿਸੁ ਮਿਲਿਐ ਮਨਿ ਹੋਇ ਅਨੰਦ, ਸੋ ਸਤਿਗੁਰੁ ਕਹੀਐ ॥ [ਗਉੜੀ ਮ: ੪

# ੪. ਸਾਧ-ਸੰਤ*

੧. ਇਹ ਨੀਸਾਣੀ ਸਾਧ ਕੀ, ਜਿਸੁ ਭੇਟਤ ਤਰੀਐ ॥ [ਗਉੜੀ ਵਾਰ ਮ: ੫
੨. ਕੋਟਿ ਮਧੇ ਕੋਈ ਸੰਤੁ ਦਿਖਾਇਆ ॥ [ਪ੍ਰਭਾਤੀ ਮ: ੫

*ਗੁਰਬਾਣੀ ਵਿਚ ਸਾਧ ਤੇ ਸੰਤ ਪਦ ਕੇਵਲ ਸਤਿਗੁਰੂ ਲਈ ਹੀ ਵਰਤੇ ਗਏ ਹਨ। ੧. ਮੁਕਤੀ ਦਾ ਰਾਹ ਦਸਦਾ ਹੈ।

੩. ਥੰਮੇ ਕੋਇ ਨ ਸਾਧੁ ਬਿਨੁ, ਸਾਧੁ ਨ ਦਿਸੈ ਜਗਿ ਵਿਚਿ ਕੋਆ। (੧, ੨੨)

੪. ਹਰਿ ਕਾ ਸੰਤੁ ਮਿਲੈ ਗੁਰ ਸਾਧੂ, ਲੈ ਤਿਸ ਕੀ ਧੂਰਿ ਮੁਖਿ ਲਾਈ ॥ [ਮਲਾਰ ਮ: ੪

੫. ਹਰਿ ਕਾ ਸੰਤੁ ਸਤਿਗੁਰੁ ਸਤ ਪੁਰਖਾ, ਜੋ ਬੋਲੈ ਹਰਿ ਹਰਿ ਬਾਨੀ ॥ [ਧਨਾਸਰੀ ਮ: ੪

੬. ਜਿਨ ਐਸਾ ਸਤਿਗੁਰ ਸਾਧੁ ਨ ਪਾਇਆ, ਤੇ ਹਰਿ ਦਰਗਹ ਕਾਢੇ ਮਾਰੀ ॥ [ਭੈਰਉ ਮ: ੪

੭. ਹਿਰਦੈ ਜਿਨ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥
ਤ੍ਰਿਸਨਾ ਮੂਲਿ ਨ ਚੁਕਈ, ਅੰਤਿ ਗਏ ਪਛਤਾਹਿ ॥ [ਗੂਜਰੀ ਮ: ੩

# ੫. ਸਾਧ ਸੰਗਤ

੧. ਜਹ ਸਤਿਗੁਰੁ ਤਹਾ ਸਤਸੰਗਤਿ ਬਣਾਈ ॥ [ਗਉੜੀ ਮ: ੩

੨. ਸਤਿਗੁਰੁ ਬਾਝਹੁ ਸੰਗਤਿ ਨ ਹੋਈ ॥ [ਮਾਰੂ ਮ: ੩

੩. ਸਤਸੰਗਤਿ ਊਤਮ ਸਤਿਗੁਰ ਕੇਰੀ, ਗੁਨ ਗਾਵੈ ਹਰਿ ਪ੍ਰਭ ਕੇ ॥ [ਸੂਹੀ ਮ: ੪

੪. ਸਤਸੰਗਤਿ ਸਾਈ ਹਰਿ ਤੇਰੀ, ਜਿਤੁ ਹਰਿ ਕੀਰਤਿ ਹਰਿ ਸੁਨਣੇ ॥ [ਭੈਰਉ ਮ: ੪

੫. ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ [ਸਿਰੀ ਰਾਗੁ ਮ: ੧

੬. [1]ਆਂ ਹਜੂਮੇ ਖ਼ੁਸ਼ ਕਿ ਬਹਰੇ ਯਾਦਿ ਊਸ੍ਤ ........... [ਭਾਈ ਨੰਦ ਲਾਲ ਜੀ

੭. ਸਤਸੰਗਤ ਸਤਿਗੁਰ ਚਟਸਾਲ[2] ਹੈ, ਜਿਤੁ ਹਰਿ ਗੁਣ ਸਿਖਾ ॥ [ਵਾਰ ਕਾਨੜਾ ਮ: ੪

੮. ਸਾਧ ਸੰਗਤਿ ਹੈ ਗੁਰੁ ਸਭਾ, ਰਤਨ ਪਦਾਰਥ ਵਣਜ ਸਹਤਾ[3]। [੨੪, ੧੯]

੯. ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ। [੧੩, ੧੯]

੧੦. ਸਾਧ ਸੰਗਤਿ ਅਸਥਾਨ ਜਗਮਗ ਨੂਰ ਹੈ। [੩, ੧੦]

---

੧. ਵਾਹਿਗੁਰੂ ਦਾ ਸਿਮਰਨ ਕਰਨ ਵਾਲੀ ਸੰਗਤ ਧੰਨ ਹੈ। ੨. ਸਕੂਲ। ੩. ਲਹੇਵੰਦਾ।

# ੬. ਕੀਰਤਨ

੧. ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ [ਰਾਮਕਲੀ ਮ: ੫

੨. ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥ [ਗਉੜੀ ਮ: ੫

੩. ਭਲੋ ਭਲੋ ਰੇ ਕੀਰਤਨੀਆ ॥
ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥
.............ਕੋਟਿ ਮਧੇ ਏਹੁ ਕੀਰਤਨੁ ਗਾਵੈ ॥ [ਰਾਮਕਲੀ ਮ: ੫]

੪. ਰਤਨ ਪਦਾਰਥ ਗੁਰ ਸਬਦੁ, ਕਰਿ ਕੀਰਤਨ ਖਾਹੁ । [੯, ੧੪]

੫. ਲਖ ਲਖ ਬੇਦ ਪੁਰਾਣਿ ਕੀਰਤਨ ਚੂਰ[1] ਹੈ । (੩, ੧੦)

੬. ਗੁਰਬਾਣੀ ਲਿਖਿ ਪੋਥੀਆਂ, ਤਾਲ ਮਿੰਦੂਗ ਰਬਾਬ ਵਜਾਏ । (੬,੧੨)

੭. ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ਰਬਾਬ ਪਖਾਵਜ [2]ਤਾਲ ਘੁੰਘਰੂ, ਅਨਹਦ ਸਬਦ ਵਜਾਵੈ ॥ [ਆਸਾ ਮ: ੫

੮. ਸਭਨਾਂ ਰਾਗਾਂ ਵਿਚ ਸੋ ਭਲਾ ਭਾਈ, ਜਿਤੁ ਵਸਿਆ ਮਨਿ ਆਇ ॥ [ਸਲੋਕ ਮ: ੪

੯. ਰਾਗ ਨਾਦ ਸਬਦਿ ਸੋਹਣੇ, ਜਾਂ ਲਾਗੈ ਸਹਜਿ ਧਿਆਨੁ ॥ [ਵਾਰ ਬਿਲਾਵਲ ਮ: ੪

੧੦. *ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥ [ਸੋਰਠਿ ਕਬੀਰ

੧੧. ਇਕਿ ਗਾਵਤ ਰਹੇ, ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ, ਬਿਰਥਾ ਜਾਇ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਚੀ ਬਾਣੀ ਸਬਦ ਬੀਚਾਰ ॥ [ਗਉੜੀ ਮ: ੩

੧੨. ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ.......... [ਸੂਹੀ ਮ: ੪

---

*ਨਿਰਾ ਰਾਗ ਰਾਗਣੀਆਂ ਤੇ ਤਾਨ ਪਲਟਿਆਂ ਦੇ ਪਖੰਡ ਵਿਚ ਹੀ ਭੁੱਲ ਬਹਿਣਾ ਗੁਰਮਤਿ ਅਨੁਸਾਰ ਕੀਰਤਨ ਨਹੀਂ ।
੧. ਮਾਤ । ੨. ਤਬਲਾ ।

# ੭. ਅੰਮ੍ਰਿਤ ਵੇਲਾ ਤੇ ਇਸ਼ਨਾਨ

੧. ਕੁਰਬਾਣੀ ਤਿਨਾ ਗੁਰਸਿਖਾ, ਪਿਛਲੀ ਰਾਤੀ ਉਠਿ ਬਹੰਦੇ ।
ਕੁਰਬਾਣੀ ਤਿਨਾ ਗੁਰਸਿਖਾ, ਅੰਮ੍ਰਿਤੁ ਵੇਲੈ ਸਰਿ ਨਾਵੰਦੇ । (੧੨, ੨)
੨. ਗੁਰਸਿਖ ਭਲਕੇ[1] ਉਠ ਕਰਿ, ਅੰਮ੍ਰਿਤੁ ਵੇਲੈ ਸਰਿ ਨਾਵੰਦਾ । (੪੦,੧੦)
੩. [1]ਪਿਛਲ ਰਾਤੀ ਜਾਗਣਾ, ਨਾਮੁ ਦਾਨੁ ਇਸਨਾਨੁ ਦਿੜਾਏ । (੨੮,੧੫)
੪. ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ । (ਸਲੋਕ ਫਰੀਦ
੫. ਅੰਮ੍ਰਿਤ ਵੇਲੇ ਉਠਿ ਕੈ, ਜਾਇ ਅੰਦਰਿ ਦਰੀਆਇ ਨ੍ਹਵੰਦੇ । (੬, ੩)
੬. ਉਠਿ ਇਸਨਾਨੁ ਕਰਹੁ ਪਰਭਾਤੇ ਸੋਇ ਹਰਿ ਆਰਾਧੇ ॥ (ਬਸੰਤੁ ਮ: ੫
੭. ਗੁਰ ਸਤਿਗੁਰ ਕਾ ਜੋ ਸਿਖ ਅਖਾਏ, ਸੁ ਭਲਕੇ[1] ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ (ਵਾਰ ਗਉੜੀ ਮ:੪

# ੮. ਜਤ

੧. ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ ॥ (੧੨, ੪)
੨. ਏਕਾ ਨਾਰੀ ਜਤੀ ਹੋਇ, ਪਰਨਾਰੀ ਧੀ ਭੈਣ ਵਖਾਣੈ । (੬, ੮)
੩. ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ । (੨੯, ੧੧)
੪. ਪਰਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ ॥ [ਰੂਪਕੁਅਰ ਪ੍ਰਥਾਇ, ਪਾ: ੧੦
੫. [2]ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥......... [ਸੁਖਮਨੀ ਮ: ੫
੬. ਤਕਹਿ ਨਾਰਿ ਪਰਾਈਆ, ਲੁਕਿ[3] ਅੰਦਰਿ ਠਾਣੀ ॥ [ਵਾਰ ਗਉੜੀ ਮ: ੪

੧. ਅੰਮ੍ਰਿਤ ਵੇਲੇ । ੨. ਪਰਾਈ ਇਸਤ੍ਰੀ । ੩. ਲੁਕਵੀਆਂ ਥਾਵਾਂ ਤੇ ਲੁਕ ਕੇ ।

੭. ਧ੍ਰਿਗੁ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ। (੨੭, ੧੦)

੮. ਬਿਸਾਰਿ ਹਰਿ ਜੀਉ ਬਿਖੈ ਭੋਗਹਿ, ਤਪਤ ਥੰਮ ਗਲਿ ਲਾਇ ॥
ਰੇ ਨਰ ਕਾਇ ਪਰਗ੍ਰਿਹਿ ਜਾਇ ॥ [ਮਾਰੂ ਮ: ੫

# ੯. ਗੁਰਸਿਖ ਕਰਣੀ

ਅੰਮ੍ਰਿਤ ਕੀਰਤਨ ਸਫ਼ਾ ੬੨੦ ਤੋਂ ੬੬੪ ਤਕ ਵਿਚਾਰੋ।

# ੧੦. ਵਿਵਰਜਤ ਕਰਮ

੧. ਵਿਣੁ ਗੁਰ ਚਰਣਾ ਪੂਜਣਾ, ਸਭੁ ਕੂੜਾ ਸੁਆਉ। (੨੭, ੧੭)

੨. ਵਿਣੁ ਗੁਰ ਪੂਜਨਿ ਹੋਰਨਾ, ਬਰਨੇ ਬੇਮੁਖਾ। (੩੪, ੧੯)

੩. ਦੇਵੀ ਦੇਵ ਨ ਸੇਵ, ਨ ਪੂਜ ਕਰਾਇਆ। (੨੦, ੮)

੪. ਸਤਿਗੁਰ ਸਾਹਿਬੁ ਛਡਿ ਕੈ, ਮਨਮੁਖ ਹੋਇ ਬੰਦੇ ਦਾ ਬੰਦਾ। (੧੫, ੪)

੫. ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥ (ਰਾਮਕਲੀ ਮ: ੧

੬. [1]ਸਜਾ ਖਬਾ, ਸਉਣੁ[2] ਨ ਮੰਨਿ ਵਸਾਇਆ। (੨੦, ੮)

੭. ਪੂਛਤ ਨ ਜੋਤਕ[3] ਅਉ ਬੇਦ ਥਿਤ ਵਾਰ ਕਛੁ, ਗ੍ਰਿਹ ਅਉ ਨਛਤ੍ਰ ਕੀ ਨ ਸੰਕਾ ਉਰਧਾਰੀ[4] ਹੈ।
ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ।(ਕਬਿਤ ੪੪੮

੮. ਖੋਟੀ ਸੰਗਤਿ ਮੀਣਿਆ, ਦੁਖ ਦੇਂਦੀ ਮਿਤੈ। (੩੬, ੫)

੯. ਰਲੈ ਜੁ ਸੰਗਤਿ ਮੀਣਿਆ, ਉਠਿ ਚਲੈ ਨਿਰਾਸਾ। (੩੬, ੭)

---

੧. ਭਲਾ ਬੁਰਾ। ੨. ਸ਼ਗਨ। ੩. ਜੋਤਸ਼। ੪. ਹਿਰਦੇ ਵਿਚ ਵਿਚਾਰਦਾ।

੧੦. ਮੁੰਦ੍ਰਾ ਕੰਨਿ ਜਿਨਾੜੀਆਂ, ਤਿਨਾ ਨਾਲਿ ਨ ਅੜੀਐ[1] । [੩੪, ੨੧
੧੧. ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ ॥ [ਸੂਹੀ ਮ: ੫
੧੨. ਕਰਮ ਧਰਮ ਭੈ ਭਰਮ ਵਿਚਿ, ਬਹੁ ਜੰਮਣ ਮਰਣੇ । [੩੯, ੧੨
੧੩. ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ । ਤਿਉ ਧਰਮਸਾਲ ਦੀ ਝਾਕ ਹੈ, ਵਿਹੁ ਖੰਡੂ ਪਾਜੁ । [੩੫, ੧੨
੧੪. ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ । [੩੪, ੧੭
੧੫. ਦੁਰਮਤਿ ਮਦੁ[2] ਜੋ ਪੀਵਤੇ, ਬਿਖਲੀਪਤਿ[3] ਕਮਲੀ ॥ [ਆਸਾ ਮ: ੫
੧੬. ਝੂਠਾ ਮਦੁ[2] ਮੂਲਿ ਨ ਪੀਚਈ, [4]ਜੇ ਕਾ ਪਾਰਿ ਵਸਾਇ ॥ [ਵਾਰ ਬਿਹਾਗੜਾ ਮ: ੪
੧੭. ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ[5] ਪਵੈ ਵਿਚਿ ਆਇ ॥ [ਵਾਰ ਬਿਹਾਗੜਾ ਮ: ੪
੧੮. ਇਤੁ ਮਦਿ ਪੀਤੈ ਨਾਨਕਾ; ਬਹੁਤੇ ਖਟੀਅਹਿ ਬਿਕਾਰ ॥ [ਵਾਰ ਬਿਹਾਗੜਾ ਮ: ੪
੧੯. ਹੋਰਤੁ ਰੰਗਿ ਨ ਰਚੀਐ, ਸਭੁ ਕੂੜੁ ਦਿਸੰਦਾ । [੨੭, ੧੧
੨੦. ਹੋਰਤੁ ਰਾਗ ਨ ਰੀਝੀਐ, ਸੁਣਿ ਸੁਖ ਨ ਲਹੰਦਾ । [੨੭, ੧੧
੨੧. ਨਾਟਕ ਚੇਟਕ ਕੀਯੇ ਕੁਕਾਜਾ॥ਪ੍ਰਭੁ ਲੋਗਨ ਕਹਿ ਆਵਤ ਲਾਜਾ ॥ [ਬਚਿਤ੍ਰ ਨਾਟਕ, ਪਾ: ੧੦
੨੨. ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥ [ਗਉੜੀ ਮ: ੫
੨੩. ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ [ਭੈਰਉ ਮ: ੫
੨੪. ਅਖੀ ਵੇਖਿ ਨ ਰਜੀਆ, ਬਹੁ ਰੰਗ ਤਮਾਸੇ । [੨੭, ੯
੨੫. ਲੂਣ ਖਾਇ ਕਰਹਿ ਹਰਾਮਖੋਰੀ, ਪੇਖਤ ਨੈਨ ਬਿਦਾਰਿਓ ॥ [ਮਾਰੂ ਮ: ੫
੨੬. ਲੂਣ ਹਰਾਮੀ ਗੁਨਾਹਗਾਰ, ਮਰਿ ਜਨਮੁ ਵਿਗੋਵੈ ॥ [੩੫, ੧੧
੨੭. ਭਾਰੇ ਭੁਈ ਅਕਿਰਤਘਣ, ਮੰਦੀ ਹੂ ਮੰਦੇ । [੩੫, ੮

---

੧. ਮੱਥਾ ਲਾਈਏ । ੨. ਸ਼ਰਾਬ । ੩. ਵਿਭਚਾਰਨ ਇਸਤ੍ਰੀ ਦਾ ਪਤੀ । ੪. ਜਿਥੋਂ ਤਕ ਵਾਹ ਲਗੇ । ੫. ਪਾਗਲਪਣ ।

੨੮. ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰਿ ਪਵੰਨਿ ॥ [ਸੂਹੀ ਮ: ੩

੨੯. ਨਿੰਦਾ ਭਲੀ ਨ ਕਿਸੈ ਦੀ, ਗੁਰ ਨਿੰਦ ਕੁਢੰਗੇ ॥ [੩੫, ੪

੩੦. ਕਾਮੁ ਕ੍ਰੋਧੁ, ਲੋਭੁ ਛੋਡੀਐ, ਦੀਜੈ ਅਗਨਿ ਜਲਾਇ ॥ [ਵਾਰ ਗੂਜਰੀ ਮ: ੫

੩੧. ਲਾਲਚੁ ਛੋਡਹੁ ਅੰਧਿਹੋ, ਲਾਲਚ ਦੂਖੁ ਭਾਰੀ ॥ [ਆਸਾ ਮ: ੧

੩੨. ਦੁਬਿਧਾ ਛੋਡਿ ਕੁਵਾਟੜੀ[1], ਮੂਸਹੁਗੇ[2] ਭਾਈ ॥ [ਆਸਾ ਮ: ੧

੩੩. ਦੁਬਿਧਾ ਲਾਗੇ ਪਚਿ ਮੁਏ, ਅੰਤਰਿ ਤ੍ਰਿਸਨਾ ਅਗਿ ॥ [ਸਿਰੀ ਰਾਗੁ ਮ: ੧

੩੪. ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥ [ਸਲੋਕ ਫਰੀਦ

੩੫. ਮਾਂ ਪਿਉ ਛਡਿ ਵਡੇ ਹਤਿਆਰੇ । [੩੭, ੧੭

੩੬. ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ[3] ਤੁਮ ਹਉ, ਤਿਨ ਸਿਉ ਝਗਰਤ ਪਾਪ ॥ [ਸਾਰਗ ਮ: ੪

੩੭. ਮਾਂ ਪਿਉ ਪਰਹਰਿ[4] ਸੁਣੈ ਵੇਦੁ ਭੇਦ ਨ ਜਾਣੈ ਕਥਾ ਕਹਾਣੀ ।
ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ[5] ।
ਮਾਂ ਪਿਉ ਪਰਹਰਿ ਕਰੈ ਪੂਜ, [6]ਦੇਵੀ ਦੇਵ ਨ ਸੇਵ ਕਮਾਣੀ ।
ਮਾਂ ਪਿਉ ਪਰਹਰਿ ਨਾਵਣਾ, ਅਠਸਠਿ ਤੀਰਥ ਘੁੰਮਣਵਾਣੀ ।
ਮਾਂ ਪਿਉ ਪਰਹਰਿ ਕਰੈ ਦਾਨ, ਬੇਈਮਾਨ ਅਗਿਆਨ ਪਰਾਣੀ ।
ਮਾਂ ਪਿਉ ਪਰਹਰਿ ਬਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ ।
ਗੁਰੁ ਪਰਮੇਸਰੁ ਸਾਰੁ ਨ ਜਾਣੀ ॥੧੩॥ [੩੭, ੧੩

---

੧. ਕੁਰਾਹ । ੨. ਲੁਟੇ ਜਾਓਗੇ । ੩. ਵਡੇ ਕੀਤੇ ਹੋਏ । ੪ ਤਿਆਗ ਕੇ । ੫. ਉਜਾੜ ਵਿਚ । ੬. ਦੇਵੀ ਦੇਵਤੇ ਸੇਵਾ ਨਹੀਂ ਕਬੂਲਦੇ ।

# *ਰਹਿਤ ਪਿਆਰੀ ਮੁਝ ਕਉ, ਸਿਖ ਪਿਆਰਾ ਨਾਹਿ

ਰਹਿਣੀ ਰਹੈ ਸੋਈ ਸਿਖ ਮੇਰਾ । ਓਹੁ ਠਾਕੁਰੁ ਮੈ ਉਸ ਕਾ ਚੇਰਾ ।
ਰਹਿਤ ਬਿਨਾਂ ਨਹਿ ਸਿਖ ਕਹਾਵੈ । ਰਹਿਤ ਬਿਨਾਂ ਦਰ ਚੋਟਾਂ ਖਾਵੈ ।
ਰਹਿਤ ਬਿਨ ਸੁਖ ਕਬਹੂੰ ਨ ਲਹੇ । ਤਾਂ ਤੇ ਰਹਿਤ ਸੁ ਦ੍ਰਿੜ ਕਰ ਰਹੇ ।

[ਰਹਿਤਨਾਮਾ ਭਾ: ਦੇਸਾ ਸਿੰਘ ਜੀ

ਖ਼ਾਲਸਾ ਖ਼ਾਸ ਕਹਾਵੈ ਸੋਈ; ਜਾਂ ਕੇ ਹਿਰਦੇ ਭਰਮ ਨ ਹੋਈ ।
ਭਰਮ ਭੇਖ ਤੇ ਰਹੈ ਨਿਆਰਾ, ਸੋ ਖ਼ਾਲਸ ਸਤਿਗੁਰੂ ਹਮਾਰਾ ।

[ਸੈਨਾਪਤਿ ਕ੍ਰਿਤ ਗੁਰ ਸੋਭਾ 'ਚੋਂ'

ਖ਼ਾਲਸਾ ਸੋਇ ਜੁ ਨਿੰਦਾ ਤਿਆਗੇ । ਖ਼ਾਲਸਾ ਸੋਇ ਲੜੇ ਹ੍ਵੈ ਆਗੇ[੧] ।
ਖ਼ਾਲਸਾ ਸੋ [੨]ਪਰਦ੍ਰਿਸ਼ਟਿ ਤਿਆਗੇ । ਖ਼ਾਲਸਾ ਸੋਇ ਨਾਮ ਰਤਿ ਲਾਗੇ ।
ਖ਼ਾਲਸਾ ਸੋਇ ਗੁਰੂ ਹਿਤ ਲਾਵੈ । ਖ਼ਾਲਸਾ ਸੋਇ [੩]ਸਾਰ ਮੁਹਿ ਖਾਵੈ ।
ਖ਼ਾਲਸਾ ਸੋ ਨਿਰਧਨ ਕੋ ਪਾਲੈ । ਖ਼ਾਲਸਾ ਸੋਇ ਦੁਸ਼ਟ[੪] ਕਉ ਗਾਲੈ ।
ਖ਼ਾਲਸਾ ਸੋਇ ਜੁ [੫]ਚੜ੍ਹੈ ਤੁਰੰਗ । ਖ਼ਾਲਸਾ ਸੋਇ [੬]ਕਰੈ ਨਿਤ ਜੰਗ ।

[ਤਨਖਾਹਨਾਮਾ ਭਾ: ਨੰਦ ਲਾਲ ਜੀ

---

*ਇਸ ਪ੍ਰਕਰਣ ਵਿਚ ਦਸਮ ਪਾਤਸ਼ਾਹ ਜੀ ਵਲੋਂ ਆਪਣੇ ਨਿਕਟ-ਵਰਤੀ ਗੁਰਸਿਖਾਂ ਪ੍ਰਥਾਏ ਬਖਸ਼ੇ ਰਹਿਤਨਾਮਿਆਂ ਵਿਚੋਂ ਸਤਰਾਂ ਦਿਤੀਆਂ ਗਈਆਂ ਹਨ ।

੧. (ਯੁਧ ਵਿਚ) ਅਗੇ ਹੋ ਕੇ । ੨. ਪਰਾਈ ਇਸਤ੍ਰੀ ਤੇ ਪਰਾਏ ਧਨ ਵਲ ਬੁਰੀ ਨਜ਼ਰੇ ਨਾ ਵੇਖੇ । ੩. (ਯੁਧ ਵਿਚ) ਸਨਮੁਖ ਹੋ ਕੇ ਸ਼ਸਤ੍ਰ ਸਹਾਰੇ । ੪. ਜ਼ਾਲਮ । ੫. ਘੋੜ-ਸਵਾਰ ਭਾਵ ਸਿਪਾਹੀ ਬਣੇ । ੬. ਨਿਤ ਯੁਧ-ਵਿਦਿਆ ਤੇ ਸ਼ਸਤ੍ਰਾਂ ਦਾ ਅਭਿਆਸ ਕਰੇ ।

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।
ਪਾਂਚ ਸਿੰਘ ਅੰਮ੍ਰਿਤ ਜੋ ਦੇਵੇਂ, ਤਾਂ ਕੋ ਸਿਰ ਧਰ ਛਕ ਪੁਨ ਲੇਵੇ।
ਪੁਨ ਮਿਲ ਪਾਂਚੋ ਰਹਿਤ ਜੋ ਭਾਖੇਂ,ਤਾਂ ਕੋ ਮਨ ਮੇਂ ਦ੍ਰਿੜ੍ਹ ਕਰ ਰਾਖੇ। [ਰਹਿਤਨਾਮਾ ਭਾ: ਦੇਸਾ ਸਿੰਘ

ਪੁੰਨ ਸੰਗ ਸਾਰੇ ਪ੍ਰਭੂ ਜੀ ਸੁਨਾਈ, ਬਿਨਾ ਤੇਗ ਤੀਰੰ ਰਹੋ ਨਾਂਹ ਭਾਈ।
ਬਿਨਾਂ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ, ਗਹੇ ਕਾਨ ਤਾਂ ਕੋ ਕਿਤੇ ਲੈ ਸਿਧਾਨੋ।
ਇਹੈ ਮੋਰ ਆਗਿਆ,ਸੁਨੋ ਹੇ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦੀਦਾਰੇ।
ਇਹੈ ਮੋਰ ਬੈਨਾ ਮੰਨੈ ਸੁ ਜੋਈ, ਤਿਸੈ ਇੱਛ ਪੂਰੀ ਸਭੈ ਜਾਨ ਸੋਈ।

[ਭਾ: ਸੁਖਾ ਸਿੰਘ ਕ੍ਰਿਤ ਗੁਰ ਬਿਲਾਸ ਪਾ: ੧੦

ਰਣ ਮੇ ਜਾਇ ਨ ਕਬਹੂੰ ਭਾਜੇ। ਦ੍ਰਿੜ ਕਰ ਛਤ੍ਰੀ ਧਰਮ ਸੋ ਗਾਜੇ। ਭਾ: ਦੇਸਾ ਸਿੰਘ
ਸ਼ਸਤ੍ਰਹੀਨ ਇਹ ਕਬਹੂੰ ਨ ਹੋਈ। ਰਹਿਤਵੰਤ ਖਾਲਸ ਹੈ ਸੋਈ। [ਭਾ: ਦੇਸਾ ਸਿੰਘ
ਰਹਿਤ ਬਹਿਤ ਨ ਕਬਹੂੰ ਤਿਆਗੇ। ਸਨਮੁਖ ਲਰੈ, ਨ ਰਣ ਤੇ ਭਾਗੇ। [ਭਾ: ਦੇਸਾ ਸਿੰਘ
ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ[1] ਤਾੜੀ[2] ਖਾਕੂ[3]।
ਇਨ ਕੀ ਓਰ ਨ ਕਬਹੂ ਦੇਖੇ। ਰਹਿਤਵੰਤ ਸੋ ਸਿੰਘ ਵਿਸੇਖੇ। [ਭਾ: ਦੇਸਾ ਸਿੰਘ
ਵਾਹਿਗੁਰੂ ਨਿਤ ਬਚਨ ਉਚਾਰੇ। ਵਾਹਿਗੁਰੂ ਕੋ ਹਿਰਦੈ ਧਾਰੇ।
ਆਗੇ ਆਵਤ ਸਿੰਘ ਜੁ ਪਾਵੇ। ਵਾਹਿਗੁਰੂ ਕੀ ਫਤੇ ਬੁਲਾਵੇ। [ਭਾ: ਦੇਸਾ ਸਿੰਘ
ਕੰਘਾ ਦੋਨੋ ਵਕਤ ਕਰ, ਪਾਗ ਚੁਨੈ ਕਰ ਬਾਂਧਈ।
ਦਾਤਨ ਨੀਤ ਕਰੇਇ, ਨਾ ਦੁਖ ਪਾਵੈ ਲਾਲ ਜੀ। [ਭਾਈ ਨੰਦ ਲਾਲ

---

੧. ਚਿਲਮ। ੨. ਤਾੜ ਦੀ ਸ਼ਰਾਬ। ੩. ਚੰਡੂ, ਅਫ਼ੀਮ ਦਾ ਧੂੰਆਂ ਤਮਾਕੂ ਵਾਂਗ ਪੀਣਾ।

[1]ਠੰਡੇ ਪਾਣੀ ਜੋ ਨਹਿ ਨ੍ਹਾਵੈ, ਬਿਨ ਜਪ ਪੜ੍ਹੇ ਪ੍ਰਸਾਦ ਜੁ ਪਾਵੈ।
ਬਿਨ ਰਹਿਰਾਸ ਸਮਾਂ ਜੋ ਖੋਵੈ, ਕੀਰਤਨ[2] ਪੜ੍ਹੇ ਬਿਨਾ ਜੋ ਸੋਵੈ।
ਚੁਗਲੀ ਕਰ ਜੋ ਕਾਜ ਬਿਗਾਰੇ, ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੇ। [ਭਾਈ ਨੰਦ ਲਾਲ
ਪ੍ਰਾਤਕਾਲ ਸਤਸੰਗ ਨ ਜਾਵੈ, ਤਨਖਾਹਦਾਰ ਵਹ ਵਡਾ ਕਹਾਵੈ। [ਭਾਈ ਨੰਦ ਲਾਲ
ਸਤਸੰਗ ਜਾਇ ਕਰ ਚਿੱਤ ਡੁਲਾਵੈ, ਹਰਿ ਯਸ ਸੁਨਤੇ ਬਾਤ ਚਲਾਵੈ।
ਨਿਰਧਨ ਦੇਖ ਨ ਪਾਸ ਬਹਾਵੈ, ਸੋ ਤਨਖਾਹੀ ਮੂਲ ਕਹਾਵੈ। [ਭਾਈ ਨੰਦ ਲਾਲ
ਕਥਾ ਕੀਰਤਨ ਮਨ ਨਹਿ ਲਾਵੈ, ਸੰਤ ਸਿਖ ਕਉ ਬੁਰਾ ਅਲਾਵੈ[3]।
ਨਿੰਦਾ ਜੂਆ ਹਿਰੈ[4] ਜੁ ਮਾਲ, ਮਹਾਂ ਦੁਖਾਵੈ ਤਿਸ ਕੋ ਕਾਲ। [ਭਾਈ ਨੰਦ ਲਾਲ
ਗੁਰਸਿਖ ਰਹਿਤ ਸੁਨਹੁ ਹੇ ਮੀਤ ! ਪਰਭਾਤੇ ਉਠ ਕਰ ਹਿਤ ਚਿਤ।
ਵਾਹਿਗੁਰੂ ਗੁਰੁ ਮੰਤ੍ਰ ਸੁ ਜਾਪ, ਕਰ ਇਸਨਾਨ ਪੜ੍ਹੈ ਜਪੁ ਜਾਪੁ।
ਸੰਧਿਆ ਸਮੇਂ ਸੁਨੈ ਰਹਿਰਾਸ, ਕੀਰਤਨ ਕਥਾ ਸੁਨੈ ਹਰਿ ਯਾਸ।
ਇਨ ਮੈ ਨੇਮ ਜੁ ਏਕ[5] ਕਰਾਇ, ਸੋ ਸਿਖ ਅਮਰਾਪੁਰੀ ਮਹਿ ਜਾਇ। [ਭਾਈ ਨੰਦ ਲਾਲ
ਦੁਹੂ ਗ੍ਰੰਥ ਮੇ ਬਾਨੀ ਜੋਈ, ਚੁਨ ਚੁਨ ਕੰਠ ਕਰੇ ਨਿਤ ਸੋਈ। [ਭਾ: ਦੇਸਾ ਸਿੰਘ
ਰਹਿਤਵਾਨ ਗੁਰੁ ਸਿਖ ਹੈ ਜੋਈ, ਕਰ ਉਪਾਇ ਧਨ ਖਾਟੇ ਸੋਈ।
ਤਾਹੀਂ ਕਰ ਘਰ ਕੋ ਨਿਰਬਹੈ, ਪੂਜਾ ਭੂਲ ਨ ਕਬਹੂ ਗਹੈ। [ਭਾਈ ਦੇਸਾ ਸਿੰਘ
ਜੋ ਕੋਈ ਸਿੰਘ ਪੁਜਾਰੀ ਅਹੈ, ਸੋ ਭੀ ਪੂਜਾ ਬਹੁਤ ਨ ਗਹੈ।
ਤਨ ਨਿਰਬਾਹ ਮਾਤ੍ਰ ਸੋ ਲੇਵੈ, ਅਧਿਕ ਹੋਇ ਤੌ ਜਹਿੰ ਕਹਿੰ ਦੇਵੈ। [ਭਾਈ ਦੇਸਾ ਸਿੰਘ

---

੧. ਭਾਵ ਅਰਾਮ-ਤਲਬ ਨ ਹੋਵੇ। ੨. ਕੀਰਤਨ ਸੋਹਿਲਾ। ੩. ਬਚਨ ਕਹਿਣੇ। ੪. ਚੋਰੀ ਕਰਨੀ। ੫. ਇਕ-ਰਸ।

ਦਸ ਨਖ ਕਰ ਜੋ ਕਾਰ ਕਮਾਵੈ, ਤਾਂ ਕਰ ਜੋ ਧਨ ਘਰ ਮੈ ਆਵੈ ॥
ਤਿਸ ਤੇ ਗੁਰੁ ਦਸੌਂਧ ਜੋ ਦੇਈ, ਸਿੰਘ ਸੁਯਸ ਬਹੁ ਜਗ ਮਹਿ ਲੇਈ ॥ ਭਾ: ਦੇਸਾ ਸਿੰਘ

ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੇ ਵਪਾਰ।
ਕਹੈ ਗੋਬਿੰਦ ਸਿੰਘ [1]ਲਾਲ ਜੀ ! ਭੋਗੇ ਨਰਕ ਹਜ਼ਾਰ। [ਭਾਈ ਨੰਦ ਲਾਲ

ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ,
ਕਹੈ ਗੋਬਿੰਦ ਸਿੰਘ [1]ਲਾਲ ਜੀ ! ਤਿਸ ਕਾਂ ਕਛੁ ਨ ਬਿਸਾਹਿ। [ਭਾ: ਨੰਦ ਲਾਲ

ਜੋ ਪ੍ਰਸਾਦ ਛਕਨੇ ਲਗੇ, ਹਾਥ [2]ਸੁਚੇਤ ਕਰੇਇ।
ਏਕਾਕੀ[3] ਬਹਿ ਖਾਹਿ ਨਹਿ, ਅਵਰਨ ਕੋ ਭੀ ਦੇਇ। [ਭਾ: ਦੇਸਾ ਸਿੰਘ

ਆਪਸਿੰਘ ਜੋ ਰਾਜਾ ਹੋਈ, ਨਿਰਧਨ ਸਿੰਘਨ ਪਾਲੈ ਸੋਈ।
ਪਰਦੇਸੀ ਸਿੰਘਨ ਜਬ ਦੇਖੈ, ਉਨ ਕੀ ਸੇਵਾ ਕਰੇ ਬਿਸੇਖੈ[4]
ਮਧੁਰ ਬਚਨ ਸਬਹਿਨ ਕੋ ਭਾਖੈ, [5]ਚਾਕਰ ਸਿੰਘਨ ਕੋ ਹੀ ਰਾਖੈ।
ਸਿੰਘ ਸਿੰਘ ਸੋ ਨੇਹ ਸੁ ਕਰਨੋ, ਵੈਰ ਭਾਵ ਮਨ ਤੇ ਪਰਹਰਨੋ। [ਭਾਈ ਦੇਸਾ ਸਿੰਘ

ਧਨ, ਕੀਰਤਿ, ਸੁਖ ਰਾਜ ਬਡਾਈ। ਯੁਵਤੀ, ਸੁਤ ਵਿਦਿਆ ਬਹੁ ਭਾਈ।
ਏ ਸਭ ਦਾਤ ਗੁਰੂ ਕੀ ਜਾਨੈ। ਤਾਂ ਤੇ ਨਹਿ ਅਭਿਮਾਨਹਿ ਠਾਨੈ। [ਭਾ: ਦੇਸਾ ਸਿੰਘ

ਅਰਦਾਸ ਬਿਨਾਂ ਜੋ ਕਾਜ ਸਿਧਾਵੈ, ਭੇਟ ਕੀਏ ਬਿਨ ਕਛੁ ਮੁਖ ਪਾਵੈ।
ਤਿਆਗੀ ਵਸਤ ਗ੍ਰਹਿਣ ਜੋ ਕਰੈ ਬਿਨ ਤ੍ਰਿਅ ਅਪਨੀ ਸੇਜ ਜੁ ਧਰੈ।
ਅਤਿਥਿ ਦੇਖ ਨਹਿ ਦੇਵੈ ਦਾਨ, ਸੋ ਨਹਿ ਪਾਵੈ ਦਰਗਹਿ ਮਾਨ। [ਭਾ: ਨੰਦ ਲਾਲ
ਮਾਲ ਅਤਿਥਿ ਕਾ ਬਲ ਕਰ ਛਲੈ। ਜਪ ਤਪ ਤਾਂ ਕੋ ਕਛੁ ਨਹਿ ਫਲੈ [ਭਾ. ਨੰਦ ਲਾਲ

੧. ਨੰਦ ਲਾਲ ਜੀ। ੨.ਪਵਿਤ੍ਰ ਕਰੇ। ੩. ਇਕੱਲਾ। ੪. ਬਹੁਤਾ। ੫. ਭਾਵ ਸਿੰਘਾਂ ਦੀ ਪ੍ਰਤਿਪਾਲਨਾ ਕਰੇ।

ਦਸਮੀ ਆਦਿ ਗੁਰੂ ਦਿਨ ਜੇਤੇ, ਪੂਰਬ ਸਮਾਨ ਕਹੇ ਹੈਂ ਤੇਤੇ।
ਤਿਨ ਮੇਂ ਕਛੁ ਪਰਸਾਦ ਬਨਾਵੈ, ਕਰ ਕੜਾਹ ਖ਼ਾਲਸੇ ਖੁਆਵੈ। [ਭਾ: ਦੇਸਾ ਸਿੰਘ

ਕੜਾਹ ਕਰਨ ਕੀ ਬਿਧਿ ਸੁਨ ਲੀਜੈ, ਤੀਨ ਭਾਗ ਕੋ ਸਮਸਰ ਕੀਜੈ।
ਲੇਪਨ ਆਗੈ ਬਹੁਕਰ ਦੀਜੈ, ਮਾਂਜਨ ਕਰ ਭਾਂਜਨ ਧੋਵੀਜੈ।
ਕਰ ਇਸਨਾਨ ਪਵਿਤ੍ਰ ਹ੍ਵੈ ਬਹੈ, ਵਾਹਿਗੁਰੂ ਬਿਨ ਅਵਰ ਨ ਕਹੈ॥
ਕਰ ਤਿਆਰ ਚੌਕੀ ਪਰ ਧਰੈ; ਚਾਰ ਓਰ ਕੀਰਤਨ ਬਹਿ ਕਰੈ। [ਭਾ: ਨੰਦ ਲਾਲ

ਜੋ ਪ੍ਰਸਾਦ ਕੋ ਬਾਂਟ ਹੈ, ਮਨ ਮੇ ਧਾਰੇ ਲੋਭ।
ਕਿਸ ਥੋੜਾ ਕਿਸ ਅਗਲਾ[1] ਸਦਾ ਰਹੇ ਤਿਸ ਸੋਗ। [ਭਾ: ਨੰਦ ਲਾਲ

ਲਗੇ ਦਿਵਾਨ ਮੂਲ ਨ ਜਾਵੈ, ਰਹਿਤ ਬਿਨਾ ਪ੍ਰਸਾਦ ਬ੍ਰਤਾਵੈ।
ਸੂਹਾ ਪਹਿਰ ਲਏ ਨਸਵਾਰ, ਗੋਬਿੰਦ ਸਿੰਘ ਹੋਇ ਸੁ ਖਵਾਰ। [ਭਾ: ਨੰਦ ਲਾਲ

ਮਾਂਇ ਭੈਣ ਜੋ ਆਵੈ ਸੰਗਤਿ, ਦ੍ਰਿਸ਼ਟਿ ਬੁਰੀ ਦੇਖੇ ਤਿਸ ਪੰਗਤਿ।
ਸਿੱਖ ਹੋਇ ਜੋ ਕਰੇ ਕਰੋਧ, ਕੰਨਿਆ ਮੂਲ ਨ ਦੇਵੈ ਸੋਧ,
ਧੀਅ ਭੈਣ ਕਾ ਪੈਸਾ ਖਾਇ, ਗੋਬਿੰਦ ਸਿੰਘ, ਧੱਕੇ ਯਮ ਲਾਇ। [ਭਾ: ਨੰਦ ਲਾਲ

ਵਾਹਿਗੁਰੂ ਬਿਨ ਕਹੇ ਜੁ ਪਾਵੈ[2], ਵੇਸ਼ਯਾ ਦਵਾਰੇ ਸਿਖ ਜੁ ਜਾਵੈ,
ਪਰ ਇਸਤ੍ਰੀ ਸਿਉ ਨੇਹ ਲਗਾਵੈ, ਗੋਬਿੰਦ ਸਿੰਘ ਵਹ ਸਿਖ ਨ ਭਾਵੈ। [ਭਾ: ਨੰਦ ਲਾਲ

ਪਰ-ਬੇਟੀ ਕੋ ਬੇਟੀ ਜਾਨੈ ॥ ਪਰ ਇਸਤ੍ਰੀ ਕੋ ਮਾਤ ਬਖਾਨੈ।
ਅਪਨੀ ਇਸਤ੍ਰੀ ਸੋ ਰਤ ਹੋਈ, ਰਹਿਤਵਾਨ ਗੁਰੁ ਕਾ ਸ਼ਿੰਘ ਸੋਈ। [ਭਾ: ਦੇਸਾ ਸਿੰਘ

---

੧. ਬਹੁਤਾ। ੨. ਪ੍ਰਸ਼ਾਦ ਛਕੇ।

ਪਰਨਾਰੀ, ਜੂਆ, ਅਸੱਤ[੧], ਚੋਰੀ, ਮਦਿਰਾ* ਜਾਨ,
ਪਾਂਚ ਐਬ ਯੇ ਜਗਤ ਮੋ ਤਜੇ ਸੁ ਸਿੰਘ ਸੁਜਾਨ। [ਭਾ: ਦੇਸਾ ਸਿੰਘ

ਖ਼ਲਕ[੨] ਖ਼ਾਲਿਕ[੩] ਕੀ ਜਾਨ ਕੈ, ਖ਼ਲਕ[੨] ਦੁਖਾਵੈ ਨਾਹਿ,
ਖ਼ਲਕ[੨] ਦੁਖੈ ਜੋ ਨੰਦ[੪] ਜੀ, ਖ਼ਾਲਿਕ[੩] ਕੋਪੈ[੫] ਤਾਹਿ। [ਭਾ: ਨੰਦ ਲਾਲ

ਜਗਤ ਮਾਂਹਿ, ਹੈ ਪੰਥ ਸੁ ਜੇਤੇ, ਕਰੈ ਨਿੰਦ ਨਹਿ ਕਬਹੂੰ ਤੇਤੇ। [ਭਾ: ਨੰਦ ਲਾਲ

ਨਮਰ ਸੁਭਾਵ ਨ ਕਬਹੂੰ ਤਿਆਗੇ। ਦੁਰਜਨ ਦੇਖ ਦੂਰ ਤੇ ਭਾਗੇ।
ਦੁਰਜਨ ਕੀ ਸੰਗਤਿ ਸੁਖ ਨਾਹੀਂ। ਕਰ ਬਿਚਾਰ ਦੇਖੋ ਮਨ ਮਾਹੀਂ। [ਭਾ: ਦੇਸਾ ਸਿੰਘ

ਵਿਨਯ[੬] ਬਿਬੇਕ ਧਰਮ ਦ੍ਰਿੜ ਰਾਖੈ, ਮਿਥਿਆ ਬਚਨ ਨ ਕਬਹੂ ਭਾਖੈ। [ਭਾ: ਦੇਸਾ ਸਿੰਘ

ਕਰੈ ਬਚਨ ਜੋ ਪਾਲੈ ਨਾਹੀਂ, ਗੋਬਿੰਦ ਸਿੰਘ ਤਿਸ ਠੌਰ ਨ ਆਹੀ। [ਭਾ: ਨੰਦ ਲਾਲ

ਵੱਢੀ ਲੇ ਕਰ ਨਿਆਇ ਨ ਕਰੀਏ। ਝੂਠੀ ਸਾਖਾ[੭] ਕਬਹੂੰ ਨ ਭਰੀਏ। [ਭਾ: ਦੇਸਾ ਸਿੰਘ

ਗੁਰੂ ਸਰੂਪ ਖ਼ਾਲਸਾ ਹਈਏ। ਜਾਂ ਕੀ ਟਹਿਲ ਪਰਮ ਸੁਖ ਲਹੀਏ। [ਭਾ: ਦੇਸਾ ਸਿੰਘ

ਜੋ ਕੁਰਹਿਤੀਏ ਜਗ ਦਰਸਾਵਤ, ਪਾਹੁਲ ਪੀਇ ਕੁਕਰਮ ਕਮਾਵਤ।
ਤਿਨ ਸੋਂ ਵਰਤਣ ਨਾਹਿੰ ਮਿਲਾਵੈ, ਰਹਿ ਨਿਰਲੇਪ ਪਰਮ ਸੁਖ ਪਾਵੈ। [ਭਾ: ਦੇਸਾ ਸਿੰਘ

ਸੰਨਿਆਸੀ ਬੈਰਾਗੀ ਜੇਵੈ; ਔਰ ਉਦਾਸੀ ਯੋਗੀ ਤੇਵੈ,
ਜੰਗਮ ਵਾਮੀ ਅਵਰ ਜੁ ਕੋਈ, ਤਾਂ ਕਾ ਜੂਠਾ ਕਬੀ ਨ ਲੇਈ। [ਭਾ: ਦੇਸਾ ਸਿੰਘ

---

੧. ਝੂਠ। *ਸ਼ਰਾਬ। ੨. ਲੋਕਾਈ। ੩. ਵਾਹਿਗੁਰੂ। ੪ ਨੰਦ ਲਾਲ ਜੀ। ੫. ਕ੍ਰੋਧਵਾਨ। ੬. ਹਲੀਮੀ। ੭. ਗਵਾਹੀ।